ਵੀਹਵੀਂ ਸਦੀ ਦੀ ਸਿੱਖ ਰਾਜਨੀਤੀ-3

# 1984

# ਅਣਚਿਤਵਿਆ ਕਹਿਰ

## ਨਾ ਮੰਨਣਯੋਗ, ਨਾ ਭੁੱਲਣਯੋਗ ਤੇ ਨਾ ਬਖ਼ਸ਼ਣਯੋਗ

ਅਜਮੇਰ ਸਿੰਘ

ਉਨ੍ਹਾਂ ਨੇ ਮੇਰੇ ਗੁਰੂ ਦੇ ਪਾਵਨ ਅਸਥਾਨ ਦੀ ਬੇਅਦਬੀ ਕੀਤੀ ਤੇ ਉਸ ਨੂੰ ਨਸ਼ਟ ਕਰ ਦਿੱਤਾ ਤੇ ਤੁਸੀਂ ਚਾਹੁੰਦੇ ਹੋ ਕਿ ਮੈਂ ਚੁੱਪ ਰਹਾਂ ? ਚੁੱਪ ਰਹਿਣਾ ਇਕ ਅਨਿਆਂ, ਇਕ ਅਪਰਾਧ ਹੈ। ਖ਼ਾਮੋਸ਼ ਰਹਿਣਾ ਇਕ ਗੁਨਾਹ ਹੈ। ਸਾਨੂੰ ਉਦੋਂ ਤਕ ਬੋਲਣਾ ਚਾਹੀਦਾ ਹੈ, ਜਦੋਂ ਤਕ ਕਿ ਸਾਡੇ ਬੁੱਲ੍ਹ ਨਹੀਂ ਸਿਉਂ ਦਿੱਤੇ ਜਾਂਦੇ। ਸਾਨੂੰ ਬੋਲਣਾ ਚਾਹੀਦਾ ਹੈ, ਜਦੋਂ ਤਕ ਸਾਡੀਆਂ ਜੀਭਾਂ ਨਹੀਂ ਕੱਟ ਦਿੱਤੀਆਂ ਜਾਂਦੀਆਂ। ਅਨਿਆਂ ਦੇ ਖ਼ਿਲਾਫ਼ ਬੋਲਣਾ ਚਾਹੀਦਾ ਹੈ ਤਾਂ ਕਿ ਇਤਿਹਾਸ ਸ਼ਾਹਦੀ ਭਰ ਸਕੇ ਕਿ ਮਤਲਬ ਦੀ ਇਸ ਦੁਨੀਆਂ ਅੰਦਰ ਕੁੱਝ ਲੋਕ (ਅਜੇ ਵੀ) ਹੈਨ, ਜਿਨ੍ਹਾਂ ਨੇ ਆਪਣੀਆਂ ਜ਼ਿੰਦਗੀਆਂ ਦਾਅ 'ਤੇ ਲਾ ਦਿੱਤੀਆਂ ਹਨ, ਜਿਨ੍ਹਾਂ ਦੀਆਂ ਰੂਹਾਂ ਜਿਉਂਦੀਆਂ ਤੇ ਜਾਗਦੀਆਂ ਹਨ ਅਤੇ ਜਿਨ੍ਹਾਂ ਦੀਆਂ ਜ਼ਮੀਰਾਂ ਮਰ ਨਹੀਂ ਗਈਆਂ ਹੋਈਆਂ।

*—(ਸਵਰਗਵਾਸੀ) ਡਾ. ਚੂੜ੍ਹ ਸਿੰਘ ਸਿੱਧੂ*
*ਸਾਬਕਾ ਜਸਟਿਸ ਸੁਪਰੀਮ ਕੋਰਟ, ਸਿੰਘਾਪੁਰ*

ਬੱਬਰ ਸ਼ੇਰਾਂ ਦੇ ਜਦੋਂ ਤਕ ਆਪਣੇ ਇਤਿਹਾਸਕਾਰ ਪੈਦਾ ਨਹੀਂ ਹੋ ਜਾਂਦੇ, ਓਨਾ ਚਿਰ ਸ਼ਿਕਾਰ ਦੇ ਅਫ਼ਸਾਨੇ ਸ਼ਿਕਾਰੀਆਂ ਦੇ ਹੀ ਗੁੱਡੇ ਬੰਨ੍ਹਦੇ ਰਹਿਣਗੇ।

*—ਨਾਈਜੀਰੀਆ ਦੀ ਇਕ ਲੋਕ ਕਹਾਵਤ*

'1984' ਸਿੱਖਾਂ ਦੇ ਹਿਰਦਿਆਂ ਅੰਦਰ ਖੰਜਰ ਬਣ ਕੇ ਖੁੱਭਿਆ ਹੋਇਆ ਹੈ। ਸਿੱਖਾਂ ਦਾ ਅਤੀਤ, ਵਰਤਮਾਨ ਤੇ ਭਵਿੱਖ, ਸਾਰੇ '1984' ਵਿਚ ਸਿਮਟ ਗਏ ਹਨ। ਇਸ ਦੇ ਹਵਾਲੇ ਤੋਂ ਬਿਨਾਂ ਨਾ ਅਤੀਤ ਦੀ ਗੱਲ ਕਰਨੀ ਸੰਭਵ ਰਹੀ ਹੈ, ਨਾ ਵਰਤਮਾਨ ਨੂੰ ਜਾਣਿਆ ਜਾ ਸਕਦਾ ਹੈ, ਅਤੇ ਨਾ ਹੀ ਭਵਿੱਖ ਕਲਪਿਆ ਜਾ ਸਕਦਾ ਹੈ। ਇਸ ਕਰਕੇ 1984 ਦੇ ਵਰਤਾਰੇ ਦੀ ਪੁਣ-ਛਾਣ ਕਰਦਿਆਂ ਨਿਰੋਲ 1984 ਦੀ ਹੱਦਬੰਦੀ ਵਿਚ ਬੱਝੇ ਰਹਿਣਾ ਸੰਭਵ ਨਹੀਂ ਹੈ। 1984 ਨੂੰ ਸਮਝਣ ਲਈ ਵਾਰ ਵਾਰ ਅਤੀਤ ਵੱਲ ਜਾਣਾ, ਅਤੇ ਵਰਤਮਾਨ ਤੇ ਭਵਿੱਖ ਨਾਲ ਇਸ ਦਾ ਰਿਸ਼ਤਾ ਨਿਰਧਾਰਤ ਕਰਨਾ ਪੈਣਾ ਹੈ।

ਅਤੀਤ ਨੂੰ ਰੋਣ ਵਾਸਤੇ ਨਹੀਂ ਚਿਤਾਰਿਆ ਜਾਂਦਾ, ਸਗੋਂ ਚਿੰਤਨ ਕਰਨ ਲਈ ਚਿਤਾਰਿਆ ਜਾਂਦਾ ਹੈ। ਅਤੀਤ ਵਿੱਚੋਂ ਪ੍ਰਗਟ ਹੋਇਆ ਭਵਿੱਖ ਉਸ ਨਾਲੋਂ ਵੱਖਰਾ ਹੋਣਾ ਚਾਹੀਦਾ ਹੈ, ਤਾਂ ਜੁ ਅਤੀਤ ਮੁੜ ਤੋਂ ਨਾ ਦੁਹਰਾਇਆ ਜਾਵੇ।

*(ਐਲੀ ਵੀਜ਼ਲ)*

# ਤਰਤੀਬ

+12

# 'ਇਤਿਹਾਸ ਨਾਲ ਲੱਦੇ' ਦੌਰ ਦੀ ਗੱਲ

12 ਸਾਲ ਪਹਿਲਾਂ ਜਦੋਂ *ਸਿੱਖ ਇਨਕਲਾਬ* ਨਾਮੀ ਪੁਸਤਕ ਦੇ ਲੇਖਕ ਸਰਦਾਰ ਜਗਜੀਤ ਸਿੰਘ ਦੇ ਬਜ਼ੁਰਗਾਨਾ ਅਸ਼ੀਰਵਾਦ ਤੇ ਪ੍ਰੇਰਨਾ ਨਾਲ ਇਸ ਲਿਖਤ ਦੀ ਰਚਨਾ ਦਾ ਕਾਰਜ ਛੋਹਿਆ ਗਿਆ ਸੀ ਤਾਂ ਇਸ ਦੇ ਆਕਾਰ ਤੇ ਪਸਾਰ, ਦੋਨਾਂ ਹੀ ਗੱਲਾਂ ਬਾਰੇ ਕੋਈ ਪੂਰਵ-ਅਨੁਮਾਨ ਨਹੀਂ ਸੀ। ਲਿਖਤ ਦਾ ਮੂਲ ਮੰਤਵ ਜੋ ਉਸ ਵੇਲੇ ਚਿਤਵਿਆ ਗਿਆ ਸੀ, ਉਹ 1984 ਦੇ ਵਰਤਾਰੇ ਬਾਰੇ ਸਿੱਖ ਨੁਕਤਾ-ਨਜ਼ਰ ਪੇਸ਼ ਕਰਨਾ ਸੀ। ਅਜਿਹਾ ਇਸ ਲਈ ਜ਼ਰੂਰੀ ਸਮਝਿਆ ਗਿਆ ਕਿ ਇਸ ਵਰਤਾਰੇ ਬਾਰੇ ਲਿਖੀਆਂ ਗਈਆਂ ਜ਼ਿਆਦਾਤਰ ਲਿਖਤਾਂ ਸਿੱਖਾਂ ਨਾਲ ਇਨਸਾਫ਼ ਨਹੀਂ ਕਰਦੀਆਂ। ਸਿੱਖਾਂ ਦੀਆਂ ਮੰਗਾਂ ਤੇ ਉਮੰਗਾਂ, ਉਨ੍ਹਾਂ ਦੇ ਸੰਸਿਆਂ ਤੇ ਤੌਖ਼ਲਿਆਂ, ਅਤੇ ਉਨ੍ਹਾਂ ਦੇ ਧਾਰਮਿਕ ਤੇ ਰਾਜਸੀ ਸਰੋਕਾਰਾਂ ਅਤੇ ਸੰਘਰਸ਼ਾਂ ਨੂੰ ਜਾਂ ਤਾਂ ਨੰਗੇ ਰੂਪ ਵਿਚ ਭੰਡਿਆ ਗਿਆ ਹੈ, ਅਤੇ ਜਾਂ ਇਸ ਢੰਗ ਨਾਲ, ਤੇ ਇਸ ਹੱਦ ਤਕ, ਵਿਗਾੜ ਕੇ ਪੇਸ਼ ਕੀਤਾ ਗਿਆ ਹੈ ਕਿ ਸਿੱਖ ਮਜ਼ਲੂਮ ਘੱਟ ਤੇ ਦੋਸ਼ੀ ਵੱਧ ਨਜ਼ਰ ਆਉਂਦੇ ਹਨ। ਲਿਖਣ ਲੱਗਿਆਂ ਅਹਿਸਾਸ ਹੋਇਆ ਕਿ 1984 ਦਾ ਵਰਤਾਰਾ ਕੋਈ ਅਚਾਨਕ ਤੇ ਖ਼ਲਾਅ ਵਿੱਚੋਂ ਪ੍ਰਗਟ ਨਹੀਂ ਸੀ ਹੋ ਗਿਆ। ਇਹ ਇਕ ਸਿਲਸਿਲੇ ਦੀ ਕੜੀ ਸੀ। ਇਸ ਕਰਕੇ ਇਸ ਨੂੰ ਸਮਝਣ ਲਈ ਉਸ ਸਿਲਸਿਲੇ ਦਾ ਗਿਆਨ ਤੇ ਵਿਸ਼ਲੇਸ਼ਣ ਦੀ ਜ਼ਰੂਰੀ ਲੋੜ ਜਾਪੀ। ਉਸ ਸਿਲਸਿਲੇ ਦੀ ਜੜ੍ਹ ਨੂੰ ਹੱਥ ਪਾਉਣ ਦੇ ਯਤਨ ਕਰਦਿਆਂ ਹੋਇਆਂ ਸੁਭਾਵਿਕ ਤੌਰ 'ਤੇ ਹੀ ਅਤੀਤ ਵੱਲ ਜਾਣਾ ਪੈ ਗਿਆ। ਪਹਿਲਾਂ ਇਸ ਅਤੀਤ ਦੀ ਹੱਦ 1947 ਕਲਪੀ ਗਈ ਸੀ। ਫਿਰ ਮਹਿਸੂਸ ਹੋਇਆ ਕਿ 1947 ਤੋਂ ਵੀ ਪਿੱਛੇ ਜਾ ਕੇ ਉੱਨ੍ਹੀਵੀਂ ਸਦੀ ਦੀ ਆਖ਼ਰੀ ਚੌਥਾਈ ਵਿਚ ਪ੍ਰਗਟ ਹੋਏ ਕੁੱਝ ਅਹਿਮ ਰੁਝਾਨਾਂ ਦੀ ਪੈੜ ਨੱਪਣੀ ਪੈਣੀ ਹੈ। ਇਸ ਤਰ੍ਹਾਂ ਤੁਰਦੇ ਤੁਰਦੇ ਗੱਲ ਅਠਾਰ੍ਹਵੀਂ ਸਦੀ ਤਕ ਜਾ ਪਹੁੰਚੀ, ਜਿਸ ਨਾਲ ਲਿਖਤ ਦਾ ਆਕਾਰ ਲਗਾਤਾਰ ਫੈਲਦਾ ਚਲਾ ਗਿਆ। ਇੱਕੋ ਸੈਂਚੀ ਤੋਂ ਸ਼ੁਰੂ ਹੋਈ ਗੱਲ ਪਹਿਲਾਂ ਦੋ ਤੇ ਫਿਰ ਤਿੰਨ ਸੈਂਚੀਆਂ ਤਕ ਜਾ ਪਹੁੰਚੀ ਸੀ। ਤੀਜੀ (ਹਥਲੀ) ਸੈਂਚੀ ਤਿਆਰ ਕਰਦਿਆਂ ਸਿਲਸਿਲਾ ਚੌਥੀ ਤਕ ਜਾ ਪੁੱਜਾ ਹੈ। ਅੱਗੋਂ ਕੀ ਹੋਵੇਗਾ, ਇਸ ਬਾਰੇ ਪੱਕ ਨਾਲ ਕੁੱਝ ਨਹੀਂ ਕਿਹਾ ਜਾ ਸਕਦਾ। ਲਿਖਤ ਦੇ ਆਕਾਰ ਦੇ ਇਸ ਕਦਰ ਵਧ ਜਾਣ ਦੀ ਪ੍ਰਮੁੱਖ ਵਜ੍ਹਾ ਇਹ ਹੈ ਕਿ ਵਰਤਮਾਨ ਦੇ ਹਰ ਮਸਲੇ ਦੀ ਤੰਦ ਅਖ਼ੀਰ ਵਿਚ, ਅਤੇ ਅਟੱਲ ਤੌਰ 'ਤੇ, ਅਤੀਤ ਨਾਲ ਗੂੜ੍ਹੇ ਤੇ ਚੀੜ੍ਹੇ ਰੂਪ ਵਿਚ ਜਾ ਜੁੜਦੀ ਹੈ। ਇਸ ਕਰਕੇ ਵਾਰ ਵਾਰ ਅਤੀਤ ਵੱਲ ਮੁੜਨਾ ਪੈਂਦਾ ਹੈ। ਅਜਿਹੇ ਮੌਕੇ ਅਤੀਤ ਵਰਤਮਾਨ ਵਿਚ ਹੀ ਸਮਾਅ ਜਾਂਦਾ ਹੈ। ਦੋਨਾਂ ਵਿਚਕਾਰ ਕੋਈ ਕਤਈ ਵੰਡ ਕਰਨੀ ਮੁਮਕਿਨ ਨਹੀਂ ਹੁੰਦੀ। 'ਹਾਕਮਾਂ ਦੇ' ਜਾਂ 'ਹਾਕਮਾਂ ਦੀ ਦ੍ਰਿਸ਼ਟੀ' ਤੋਂ ਲਿਖੇ ਗਏ ਇਤਿਹਾਸ ਦੇ ਟਾਕਰੇ ਵਿਚ 'ਲੋਕਾਂ ਦੇ ਇਤਿਹਾਸ' ਦੀ ਗੱਲ ਕਰਨ ਵਾਲੇ ਅਮਰੀਕੀ ਵਿਦਵਾਨ ਪ੍ਰੋ: ਹੌਵਰਡ ਜ਼ਿੰਨ ਦਾ ਕਹਿਣਾ ਹੈ ਕਿ ਕਿਸੇ ਮਸਲੇ ਦਾ ਖੁਰਾ ਨੱਪਦਿਆਂ ਅੱਗੇ ਤੇ ਪਿੱਛੇ ਵੱਲ, ਦੋਨੋਂ ਹੀ ਦਿਸ਼ਾਵਾਂ ਵਿਚ, ਜਿਥੋਂ ਤਕ ਵੀ ਜਾਣਾ ਪਵੇ, ਜਾਣਾ ਚਾਹੀਦਾ ਹੈ। ਅਜਿਹਾ ਕਰਦਿਆਂ ਸਦੀਆਂ ਦੀ ਪਰਵਾਹ ਨਹੀਂ ਕਰਨੀ ਚਾਹੀਦੀ।

ਮਿਸਾਲ ਦੇ ਤੌਰ 'ਤੇ, ਹਥਲੀ ਜਿਲਦ ਸਿੱਧੀ 'ਅਪਰੇਸ਼ਨ ਵੁੱਡਰੋਜ਼' ਨਾਲ ਹੀ ਸ਼ੁਰੂ ਕੀਤੀ ਜਾ ਸਕਦੀ ਸੀ। ਪਰ ਮਨ ਅੰਦਰ ਸੁਆਲ ਖੜ੍ਹਾ ਹੋ ਗਿਆ ਕਿ ਭਾਰਤੀ ਹਾਕਮਾਂ ਵੱਲੋਂ ਦਰਬਾਰ ਸਾਹਿਬ ਉੱਤੇ ਐਡਾ ਭਾਰੀ ਕਹਿਰ ਵਰਤਾ ਦੇਣ ਤੋਂ ਬਾਅਦ, ਉਨ੍ਹਾਂ ਨੂੰ 'ਅਪਰੇਸ਼ਨ ਵੁੱਡਰੋਜ਼' ਕਰਨ ਦੀ ਕੀ ਆਖ਼ਰ ਪੈ ਗਈ ਸੀ ? ਅਤੇ ਉਸ ਤੋਂ ਵੀ ਅੱਗੇ ਵਧ ਕੇ, ਉਨ੍ਹਾਂ ਦੇ ਸਾਹਮਣੇ ਨਵੰਬਰ ਚੁਰਾਸੀ ਦਾ ਸਾਕਾ ਵਰਤਾਉਣ ਦੀ ਕੀ ਲੋੜ ਅਥਵਾ ਤੱਦੀ ਖੜ੍ਹੀ ਹੋ ਗਈ ਸੀ ? ਅਤੇ ਫਿਰ ਇਹ ਸਿਲਸਿਲਾ ਨਵੰਬਰ ਚੁਰਾਸੀ 'ਤੇ ਹੀ ਜਾ ਕੇ ਰੁਕ ਕਿਉਂ ਨਾ ਗਿਆ ? ਉਸ ਤੋਂ ਬਾਅਦ, ਏਨੀਆਂ ਕਹਿਰਵਾਨ ਹਾਲਤਾਂ ਦੇ ਬਾਵਜੂਦ, ਸਿੱਖ ਫਿਰ ਵੀ ਕਿਉਂ ਇਕ ਦਹਾਕੇ ਤਕ ਲਗਾਤਾਰ ਲੜਦੇ ਤੇ ਮਰਦੇ ਰਹੇ ? ਕਿਹੜੀ ਗੱਲ ਸੀ ਜਿਹੜੀ ਉਨ੍ਹਾਂ ਨੂੰ ਵਰ੍ਹਦੀ ਅੱਗ ਵਿਚ ਛਾਲਾਂ ਮਾਰਨ ਲਈ ਪ੍ਰੇਰਿਤ ਜਾਂ ਉਤੇਜਿਤ ਕਰਦੀ ਸੀ ? ਸਾਬਕਾ ਮੇਜਰ-ਜਨਰਲ ਸਰਦਾਰ ਨਰਿੰਦਰ ਸਿੰਘ ਦੀ ਇਹ ਬਹੁਤ ਹੀ ਤੀਬਰ ਇੱਛਾ ਸੀ ਕਿ ਇਨ੍ਹਾਂ ਸੁਆਲਾਂ ਦਾ ਜੱਚਵਾਂ ਜੁਆਬ ਦਿੱਤਾ ਜਾਵੇ। 'ਜਨਰਲ ਸਾਹਿਬ' ਭਾਵੇਂ ਅੱਜ ਸਾਡੇ ਵਿਚ ਨਹੀਂ ਰਹੇ, ਪਰ ਉਨ੍ਹਾਂ ਦੇ ਦਿਲ ਦੀ ਇੱਛਾ ਪੂਰੀ ਕਰਦਿਆਂ ਹਥਲੀ ਜਿਲਦ ਦੇ ਪਹਿਲੇ ਦੋ ਕਾਂਡ ਇਨ੍ਹਾਂ ਹੀ ਸੁਆਲਾਂ ਨੂੰ ਮੁਖ਼ਾਤਿਬ ਹਨ। ਸਿੱਖਾਂ ਦੇ ਸ੍ਰੀ ਹਰਿਮੰਦਰ ਸਾਹਿਬ ਨਾਲ ਅਨੋਖੇ ਰਿਸ਼ਤੇ, ਅਤੇ ਨਾਲ ਹੀ ਉਨ੍ਹਾਂ ਦੇ ਕੁਰਬਾਨੀ ਤੇ ਸ਼ਹਾਦਤ ਦੇ ਅਨੋਖੇ ਸ਼ੌਕ ਤੇ ਪਰੰਪਰਾ ਨੂੰ ਜਾਣੇ ਤੇ ਸਮਝੇ ਬਿਨਾਂ ਇਨ੍ਹਾਂ ਸੁਆਲਾਂ ਦਾ ਕੋਈ ਵੀ ਤਸੱਲੀਬਖ਼ਸ਼ ਜੁਆਬ ਨਹੀਂ ਮਿਲ ਸਕਦਾ। ਇਸ ਕਰਕੇ ਵਰਤਮਾਨ ਦੇ ਇਨ੍ਹਾਂ ਸੁਆਲਾਂ ਦਾ ਜੁਆਬ ਦੇਣ ਲਈ ਸਾਨੂੰ ਅਤੀਤ ਵਿਚ ਜਾਣਾ ਪਿਆ ਹੈ।

11 ਸਤੰਬਰ 2001 ਨੂੰ ਇਸਲਾਮੀ ਮੁਜਾਹਦੀਨਾਂ ਦੇ ਆਤਮਘਾਤੀ ਦਸਤਿਆਂ ਵੱਲੋਂ ਨਿਊਯਾਰਕ ਦੇ 'ਵਰਲਡ ਟਰੇਡ ਸੈਂਟਰ' ਨੂੰ ਦੋ ਹਵਾਈ ਜਹਾਜ਼ਾਂ ਦੀ ਟੱਕਰ ਮਾਰ ਕੇ ਨੇਸਤੋ-ਨਾਬੂਦ ਕਰ ਦਿੱਤੇ ਜਾਣ ਦੀ ਘਟਨਾ ਦਾ ਇਤਿਹਾਸਕ ਮਹੱਤਵ ਦਰਸਾਉਂਦੇ ਹੋਏ ਇਕ ਅਮਰੀਕੀ ਪੱਤਰਕਾਰ ਨੇ ਇਸ ਨੂੰ 'ਇਸ ਸਦੀ ਨੂੰ ਲਛਣਾਉਂਦੀ ਘਟਨਾ' ਕਿਹਾ ਸੀ। ਉਸ ਦਾ ਕਹਿਣਾ ਸੀ ਕਿ, ਇਉਂ ਜਾਪਿਆ ਸੀ ਜਿਵੇਂ 'ਇਤਿਹਾਸ ਦੀਆਂ ਰਚਨਾ-ਤਖ਼ਤੀਆਂ (plate-tectonics) ਹੀ ਹਿੱਲ ਗਈਆਂ ਹੋਣ !' 1984 ਦੀਆਂ ਘਟਨਾਵਾਂ ਵੀ ਸਿੱਖ ਕੌਮ ਲਈ ਕੁੱਝ ਅਜਿਹੀ ਹੀ ਅਹਿਮੀਅਤ ਰੱਖਦੀਆਂ ਹਨ। ਪਹਿਲਾਂ ਜੂਨ ਦੇ ਪਹਿਲੇ ਹਫ਼ਤੇ ਦਰਬਾਰ ਸਾਹਿਬ ਉੱਤੇ ਕੀਤਾ ਗਿਆ ਕਹਿਰ ਭਰਿਆ ਫ਼ੌਜੀ ਹਮਲਾ ਤੇ ਫਿਰ ਨਵੰਬਰ ਦੇ ਪਹਿਲੇ ਹਫ਼ਤੇ ਵਿਚ ਦਿੱਲੀ ਤੇ ਦੇਸ਼ ਦੇ 80 ਦੇ ਕਰੀਬ ਹੋਰਨਾਂ ਸ਼ਹਿਰਾਂ ਤੇ ਕਸਬਿਆਂ ਅੰਦਰ ਸਿੱਖਾਂ ਦਾ ਵਸੀਹ ਪੈਮਾਨੇ 'ਤੇ ਕੀਤਾ ਗਿਆ ਸਮੂਹਿਕ ਕਤਲੇਆਮ— ਉਪਰੋਥਲੀ ਵਾਪਰੇ ਇਹ ਦੋ ਖ਼ੂਨੀ ਕਾਂਡ ਇਕ ਦੂਜੇ ਨਾਲੋਂ ਨਿਖੜੇ ਹੋਏ ਨਹੀਂ ਸਨ। ਨਵੰਬਰ ਚੁਰਾਸੀ ਜੂਨ ਚੁਰਾਸੀ ਨਾਲ ਸ਼ੁਰੂ ਹੋਏ ਅਮਲ ਦਾ ਹੀ ਛੇਕੜ ਸੀ। ਪਰ ਇਹ ਇਨ੍ਹਾਂ ਅਰਥਾਂ ਵਿਚ ਛੇਕੜ ਨਹੀਂ ਸੀ ਕਿ ਇਸ ਨਾਲ ਇਸ ਅਮਲ ਦਾ ਅੰਤ ਹੋ ਗਿਆ ਸੀ। ਜੂਨ ਚੁਰਾਸੀ ਦੇ ਸਾਕੇ ਨਾਲ ਆਰੰਭ ਹੋਏ ਖ਼ੂਨੀ ਵਰਤਾਰੇ ਦਾ ਨਵੰਬਰ ਚੁਰਾਸੀ ਦੇ ਕਤਲੇਆਮ ਨਾਲ ਨਿਬੇੜਾ ਨਹੀਂ ਹੋ ਗਿਆ ਸੀ। ਇਹ ਨਿਬੇੜਾ ਉਸ ਤੋਂ ਬਾਅਦ ਵਿਚ ਡੁੱਲ੍ਹੀ, ਜਾਂ ਡੋਲ੍ਹੀ ਗਈ, ਸਿੱਖਾਂ ਦੀ ਬੇਹਿਸਾਬੀ ਰੱਤ ਨਾਲ ਵੀ ਨਹੀਂ ਸੀ ਹੋਇਆ। ਅੱਜ ਵੀ ਨਹੀਂ ਹੋਇਆ। '1984' ਸਿੱਖਾਂ ਦੇ ਹਿਰਦਿਆਂ ਅੰਦਰ ਖ਼ੰਜਰ ਬਣ ਕੇ ਖੁੱਭਿਆ ਹੋਇਆ ਹੈ। ਸਿੱਖਾਂ ਦਾ ਅਤੀਤ, ਵਰਤਮਾਨ ਤੇ ਭਵਿੱਖ, ਸਾਰੇ '1984' ਵਿਚ ਸਿਮਟ ਗਏ ਹਨ। ਇਸ ਦੇ ਹਵਾਲੇ ਤੋਂ ਬਿਨਾਂ ਨਾ ਅਤੀਤ ਦੀ ਗੱਲ ਕਰਨੀ ਸੰਭਵ ਰਹੀ ਹੈ, ਨਾ ਵਰਤਮਾਨ ਨੂੰ ਜਾਣਿਆ ਜਾ ਸਕਦਾ ਹੈ, ਅਤੇ ਨਾ ਹੀ ਭਵਿੱਖ ਕਲਪਿਆ ਜਾ ਸਕਦਾ ਹੈ। ਇਸ ਕਰਕੇ 1984

ਦੇ ਵਰਤਾਰੇ ਦੀ ਪੁਣ-ਛਾਣ ਕਰਦਿਆਂ ਨਿਰੋਲ 1984 ਦੀ ਹੱਦਬੰਦੀ ਵਿਚ ਬੱਝੇ ਰਹਿਣਾ ਸੰਭਵ ਨਹੀਂ ਹੈ। 1984 ਨੂੰ ਸਮਝਣ ਲਈ ਵਾਰ ਵਾਰ ਅਤੀਤ ਵੱਲ ਜਾਣਾ, ਅਤੇ ਵਰਤਮਾਨ ਤੇ ਭਵਿੱਖ ਨਾਲ ਇਸ ਦਾ ਰਿਸ਼ਤਾ ਨਿਰਧਾਰਤ ਕਰਨਾ ਪੈਣਾ ਹੈ। ਇਹ ਇਸ ਕਾਰਜ ਦਾ ਅਤੀ ਜ਼ਰੂਰੀ ਤੇ ਖ਼ਾਸੋ-ਖ਼ਾਸ ਲੱਛਣ ਹੈ। ਇਸ ਕਰਕੇ ਇਸ ਮਸਲੇ ਨਾਲ ਸਬੰਧਤ ਕਿਸੇ ਵੀ ਡੂੰਘੀ ਲਿਖਤ ਉੱਤੇ ਇਸ ਵਿਸ਼ੇਸ਼ਤਾ ਦੇ ਪ੍ਰਭਾਵ ਪੈਣੇ ਅਟੱਲ ਹਨ।

ਹਥਲੀ ਸੈਂਚੀ ਅੰਦਰ ਮੁੱਖ ਤੌਰ 'ਤੇ ਜੂਨ ਤੋਂ ਲੈ ਕੇ ਦਸੰਬਰ 1984 ਤਕ ਦੇ ਕਾਲ ਦੌਰਾਨ ਵਾਪਰੀਆਂ ਅਹਿਮ ਘਟਨਾਵਾਂ ਦਾ ਪੜਚੋਲਵਾਂ ਮੁਲਾਂਕਣ ਕੀਤਾ ਗਿਆ ਹੈ। ਇਥੇ ਫਿਰ ਜੇਕਰ ਪ੍ਰੋ: ਹੌਵਰਡ ਜ਼ਿੰਨ ਦੀ ਸ਼ਬਦਾਵਲੀ ਵਿਚ ਗੱਲ ਕਰਨੀ ਹੋਵੇ ਤਾਂ, ਛੇਆਂ ਮਹੀਨਿਆਂ ਦਾ ਇਹ ਦੌਰ 'ਇਤਿਹਾਸ ਨਾਲ ਲੱਦਿਆ ਪਿਆ' ਹੈ। ਇਸ ਦੌਰਾਨ ਅਜਿਹਾ ਬਹੁਤ ਕੁੱਝ ਵਾਪਰਿਆ ਜਿਸ ਨੇ ਸਿੱਖ ਭਾਈਚਾਰੇ ਦੀ ਸੋਚ ਤੇ ਸਰਗਰਮੀ ਦਾ ਮੁਹਾਣ ਬਦਲ ਕੇ ਰੱਖ ਦਿੱਤਾ ਸੀ। ਇਸ ਨੇ ਸਿੱਖਾਂ ਨੂੰ ਭਾਰਤ ਅੰਦਰ ਆਪਣੀ ਤਕਦੀਰ ਦੇ ਬਾਰੇ ਵਿਚ ਨਵੇਂ ਸਿਰਿਓਂ, ਤੇ ਉੱਕਾ ਹੀ ਨਵੀਂ ਤਰ੍ਹਾਂ ਨਾਲ, ਸੋਚਣ ਲਈ ਮਜਬੂਰ ਕਰ ਦਿੱਤਾ। '1984' ਸਿੱਖਾਂ ਦੀ ਸੋਚ ਦਾ ਕੇਂਦਰ-ਬਿੰਦੂ ਬਣ ਗਿਆ। ਇਸ ਕਰਕੇ ਸਿੱਖ ਕੌਮ ਦੇ ਵਰਤਮਾਨ ਤੇ ਭਵਿੱਖ ਨਾਲ ਸਬੰਧਤ ਕੋਈ ਵੀ ਗੱਲ ਕਰਨ ਲੱਗਿਆਂ '1984' ਨਾਲ ਵਾਰ ਵਾਰ ਉਲਝਣਾ ਪੈਂਦਾ ਹੈ। ਇਕ ਲਿਹਾਜ਼ ਨਾਲ, ਹਥਲੀ ਸੈਂਚੀ ਦਾ ਤੀਜਾ ਤੇ ਚੌਥਾ ਕਾਂਡ ਪਹਿਲੀ ਸੈਂਚੀ ਦੇ ਵਿਸ਼ੇ ਦਾ ਦੁਹਰਾਉ ਲੱਗ ਸਕਦਾ ਹੈ। ਪਰ ਸਾਰੇ ਮਸਲੇ ਨੂੰ ਵਧੇਰੇ ਗਹਿਰਾਈ ਤੇ ਵਿਸਥਾਰ ਵਿਚ ਜਾ ਕੇ ਸਮਝਣ ਲਈ ਇਹ 'ਦੁਹਰਾਉ' ਜ਼ਰੂਰੀ ਲੋੜ ਬਣ ਗਈ ਸੀ। ਪਾਠਕ ਇਨ੍ਹਾਂ ਕਾਂਡਾਂ ਨੂੰ ਇਸੇ ਦ੍ਰਿਸ਼ਟੀ ਤੋਂ ਹੀ ਪੜ੍ਹਨ।

'1984' ਨੂੰ ਭੁੱਲ ਜਾਣ ਦੀਆਂ ਗੱਲਾਂ ਆਮ ਹੋ ਰਹੀਆਂ ਹਨ। ਦੁਸ਼ਮਣ ਅਜਿਹੀ ਗੱਲ ਕਹੇ ਤਾਂ ਹੈਰਾਨੀ ਨਹੀਂ ਹੁੰਦੀ। 'ਆਪਣੇ' ਹੀ ਅਜਿਹੀਆਂ ਗੱਲਾਂ ਕਰਨ ਲੱਗ ਪੈਣ ਤਾਂ ਹੈਰਾਨੀ ਨਾਲੋਂ ਵੱਧ ਕੇ ਗਿਲਾਨੀ ਹੁੰਦੀ ਹੈ। ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਇਹ ਗੱਲ ਕਈ ਵਾਰ ਕਹਿ ਚੁੱਕੇ ਹਨ। ਚਾਰ ਸਾਲ ਪਹਿਲਾਂ ਪਾਰਲੀਮੈਂਟ ਅੰਦਰ '1984 ਦੀਆਂ ਦੁਖਦਾਈ ਘਟਨਾਵਾਂ' ਉੱਤੇ ਗੋਲਮੋਲ ਲਹਿਜੇ ਵਿਚ 'ਪਸ਼ਚਾਤਾਪ' ਪ੍ਰਗਟਾਉਣ ਤੇ ਬਿਨਾਂ ਕਿਸੇ ਸਿਰ ਮੂੰਹ ਦੇ 'ਮਾਫ਼ੀ' ਦੀ ਗੱਲ ਕਰਨ ਵੇਲੇ ਵੀ ਉਨ੍ਹਾਂ ਨੇ ਸਿੱਖਾਂ ਨੂੰ ਇਸ ਕਾਂਡ ਨੂੰ 'ਮਨਾਂ 'ਚੋਂ ਭੁਲਾ ਦੇਣ' ਦੀ ਨਸੀਹਤ ਦਿੱਤੀ ਸੀ। ਹਾਲ ਹੀ ਵਿਚ ਹੋਈਆਂ ਲੋਕ ਸਭਾ ਦੀਆਂ ਚੋਣਾਂ ਦੌਰਾਨ ਇਹ ਗੱਲ ਉਨ੍ਹਾਂ ਫਿਰ ਦੁਹਰਾਈ। ਅਜਿਹੀਆਂ ਗੱਲਾਂ ਜਾਂ ਤਾਂ ਬੇਸਮਝੀ ਦਾ ਨਤੀਜਾ ਹੁੰਦੀਆਂ ਹਨ, ਅਤੇ ਜਾਂ ਕਿਸੇ ਖ਼ਾਸ ਰਾਜਸੀ ਮਨੋਰਥ ਨੂੰ ਮੁੱਖ ਰੱਖ ਕੇ ਕੀਤੀਆਂ ਜਾਂਦੀਆਂ ਹਨ। ਡਾ. ਮਨਮੋਹਨ ਸਿੰਘ ਉੱਤੇ ਬੇਸਮਝੀ ਦਾ ਦੋਸ਼ ਨਹੀਂ ਲੱਗ ਸਕਦਾ। ਇਸ ਕਰਕੇ ਜਦੋਂ ਉਹ ਸਿੱਖਾਂ ਨੂੰ 1984 ਨੂੰ 'ਮਨੋਂ ਵਿਸਾਰ ਦੇਣ' ਦੀ ਮੱਤ ਦਿੰਦੇ ਹਨ, ਤਾਂ ਇਸ ਵਿੱਚੋਂ ਨਿਸਚਿਤ ਤੌਰ 'ਤੇ ਇਕ ਵਿਸ਼ੇਸ਼ ਰਾਜਨੀਤੀ ਬੋਲ ਰਹੀ ਹੁੰਦੀ ਹੈ। ਇਸ ਰਾਜਨੀਤੀ ਨੂੰ ਬੁੱਝਣਾ ਰਤੀ ਭਰ ਵੀ ਔਖਾ ਨਹੀਂ। ਜ਼ਰਾ ਸੋਚੋ, ਸਿੱਖਾਂ ਨੂੰ '84 ਨੂੰ ਭੁੱਲ ਜਾਣ ਦੀਆਂ ਕੁਮੱਤਾਂ ਦੇਣ ਵਾਲੇ ਆਪੂੰ 1919 ਨੂੰ ਕਿਉਂ ਨਹੀਂ ਭੁੱਲ ਜਾਂਦੇ ? ਕਿਉਂ ਹਰ ਸਾਲ 13 ਅਪਰੈਲ ਨੂੰ ਜੱਲ੍ਹਿਆਂਵਾਲੇ ਬਾਗ਼ ਅੰਦਰ ਜੁੜ ਕੇ 90 ਸਾਲ ਪਹਿਲਾਂ ਵਾਪਰੀ ਘਟਨਾ ਦੀ ਮਿੱਟੀ ਪੁੱਟੀ ਜਾਂਦੀ ਹੈ ? ਜੱਲ੍ਹਿਆਂਵਾਲੇ ਬਾਗ਼ ਅੰਦਰ ਗੋਲੀਆਂ ਚਲਾਉਂਦੀ ਅੰਗਰੇਜ਼ ਪੁਲੀਸ ਦੇ ਚਿੱਤਰਾਂ ਅਤੇ ਕੰਧਾਂ ਉੱਤੇ ਵੱਜੀਆਂ ਗੋਲੀਆਂ ਦੇ ਨਿਸ਼ਾਨਾਂ ਨੂੰ ਅਜੇ ਤਕ ਸੰਭਾਲ ਕੇ ਕਿਉਂ ਰੱਖਿਆ ਜਾ ਰਿਹਾ ਹੈ ? ਉਨ੍ਹਾਂ ਨੂੰ ਵੀ ਉਸੇ ਤਰ੍ਹਾਂ ਹੀ ਕਲੀ-ਕੂਚਾ ਕਰ ਕੇ ਮੇਟ ਕਿਉਂ ਨਹੀਂ ਦਿੱਤਾ ਜਾਂਦਾ, ਜਿਸ ਤਰ੍ਹਾਂ

ਕਿ ਦਰਬਾਰ ਸਾਹਿਬ ਅੰਦਰ ਜੂਨ ਚੁਰਾਸੀ ਵਿਚ ਭਾਰਤੀ ਫ਼ੌਜ ਦੁਆਰਾ ਕੀਤੀ ਗਈ ਤਬਾਹੀ ਦੇ ਸਾਰੇ ਨਿਸ਼ਾਨ ਮੇਟ ਦਿੱਤੇ ਗਏ ਹਨ ? ਇਹ ਦੋਗਲੀਆਂ ਗੱਲਾਂ ਕਿਉਂ ਕੀਤੀਆਂ ਜਾ ਰਹੀਆਂ ਹਨ ? ਇਨ੍ਹਾਂ ਵਿੱਚੋਂ ਕਿਹੋ ਜਿਹੀ ਮਾਨਸਿਕਤਾ ਪ੍ਰਗਟ ਹੁੰਦੀ ਹੈ ? ਹਥਲੀ ਸੈਂਚੀ ਵਿਚ ਇਨ੍ਹਾਂ ਸੁਆਲਾਂ ਦੇ ਜਵਾਬ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ।

ਰੀਤੂ ਮੈਨਨ ਲਿਖਦੀ ਹੈ ਕਿ 'ਜੁਰਮਾਂ ਨੂੰ ਬਿਨਾਂ ਸਜ਼ਾ ਦਿੱਤੇ ਰਹਿਣ ਦੇਣਾ ਰੱਬ ਤੇ ਸਾਧਾਰਨ ਬੁੱਧੀ, ਦੋਵਾਂ ਦੇ ਹੀ ਖ਼ਿਲਾਫ਼ ਹੈ।' ਰੱਬ ਦੇ ਦੋਖੀਆਂ ਨੂੰ ਕਿਥੇ ਢੋਈ ਮਿਲੇਗੀ ? ਇਸ ਸਬੰਧ ਵਿਚ ਐਡਵਰਡ ਸੈਂਦ ਦਾ ਕਹਿਣਾ ਸੀ ਕਿ 'ਸਿਰਫ਼ ਯਾਦ ਰੱਖਿਆਂ ਹੀ ਕੌੜੀਆਂ ਯਾਦਾਂ ਤੋਂ ਸੁਰਖ਼ਰੂ ਹੋਇਆ ਜਾ ਸਕਦਾ ਹੈ।'

ਜਰਮਨ ਨਾਜ਼ੀਆਂ ਦੁਆਰਾ ਸਥਾਪਤ ਕੀਤੇ ਗਏ ਅਨੇਕਾਂ ਹੀ ਤਸੀਹਾ ਕੇਂਦਰਾਂ ਵਿੱਚੋਂ 'ਔਸ਼ਵਿਜ਼' ਦਾ ਤਸੀਹਾ ਕੇਂਦਰ ਸਭ ਨਾਲੋਂ ਵੱਧ ਬਦਨਾਮ ਹੋਇਆ ਸੀ। ਦੂਜੀ ਸੰਸਾਰ ਜੰਗ ਦੇ ਆਖ਼ਰੀ ਦਿਨਾਂ ਵਿਚ ਸੋਵੀਅਤ ਯੂਨੀਅਨ ਦੀਆਂ ਫ਼ੌਜਾਂ ਨੇ 27 ਜਨਵਰੀ 1945 ਦੇ ਦਿਨ ਇਸ ਨੂੰ ਨਾਜ਼ੀਆਂ ਦੇ ਚੁੰਗਲ ਤੋਂ ਮੁਕਤ ਕਰਾ ਲਿਆ ਸੀ। 27 ਜਨਵਰੀ 2005 ਨੂੰ ਇਸ ਬੰਦਖ਼ਲਾਸੀ ਦੀ 60ਵੀਂ ਵਰ੍ਹੇ ਗੰਢ ਦੇ ਮੌਕੇ 'ਤੇ ਔਸ਼ਵਿਜ਼ ਵਿਖੇ ਇਕ ਬਹੁਤ ਹੀ ਪ੍ਰਭਾਵਸ਼ਾਲੀ ਸਮਾਗਮ ਜਥੇਬੰਦ ਕੀਤਾ ਗਿਆ ਸੀ। ਉਸ ਦਿਨ ਤਾਪਮਾਨ ਸਿਫ਼ਰ ਤੋਂ ਵੀ ਹੇਠਾਂ ਸੀ। ਫਿਰ ਵੀ ਲਗਾਤਾਰ ਗਿਰ ਰਹੀ ਬਰਫ਼ ਵਿਚ ਦਸ ਹਜ਼ਾਰ ਤੋਂ ਵੀ ਵੱਧ ਲੋਕ ਇਕੱਠੇ ਹੋਏ ਸਨ, ਜਿਨ੍ਹਾਂ ਵਿੱਚੋਂ ਹਜ਼ਾਰ ਦੇ ਕਰੀਬ ਉਹ ਖ਼ੁਸ਼ਕਿਸਮਤ ਕਹਿ ਲਵੋ ਜਾਂ ਬਦਕਿਸਮਤ, ਜੀਅ ਸਨ ਜਿਨ੍ਹਾਂ ਨੂੰ ਐਨ ਆਖ਼ਰੀ ਮੌਕੇ ਮੌਤ ਦੇ ਜਬਾੜ੍ਹਿਆਂ 'ਚੋਂ ਕੱਢ ਲਿਆ ਗਿਆ ਸੀ। 44 ਸਰਕਾਰਾਂ ਦੇ ਮੁਖੀਆਂ ਸਮੇਤ ਦਰਜਨਾਂ ਦੀ ਸੰਖਿਆ ਵਿਚ ਚਰਚਾਂ ਦੇ ਨੁਮਾਇੰਦਿਆਂ ਨੇ ਪ੍ਰੋਗਰਾਮ ਵਿਚ ਸ਼ਿਰਕਤ ਕੀਤੀ ਸੀ। ਮੌਤ ਦੇ ਮੂੰਹ ਵਿੱਚੋਂ ਬਚ ਕੇ ਨਿਕਲੇ ਲੋਕਾਂ ਨੇ ਆਪਣੇ ਨਾਲ ਬੀਤੀਆਂ ਦਿਲ-ਕੰਬਾਊ ਵਾਰਦਾਤਾਂ ਦੇ ਅਨੇਕਾਂ ਕਿੱਸੇ ਇਕੱਠ ਵਿਚ ਜੁੜੇ ਲੋਕਾਂ ਨਾਲ ਸਾਂਝੇ ਕੀਤੇ ਸਨ। ਹਰ ਇਕ ਦਾ ਇਹੀ ਕਹਿਣਾ ਸੀ ਕਿ ਨਵੀਆਂ ਪੀੜ੍ਹੀਆਂ ਨੂੰ ਇਸ ਵਹਿਸ਼ੀਪੁਣੇ ਦੀ ਲਗਾਤਾਰ ਯਾਦ ਕਰਾਉਣੀ ਜ਼ਰੂਰੀ ਹੈ, ਤਾਂ ਜੋ ਅਜਿਹੀ ਵਹਿਸ਼ਤ ਦੁਬਾਰਾ ਨਾ ਵੇਖਣੀ ਪਏ। ਜ਼ੁਲਮਾਂ ਉੱਤੇ ਮਿੱਟੀ ਪਾਉਣ ਦੇ ਯਤਨ ਕਰੋਗੇ ਤਾਂ ਇਹ ਮੁੜ ਆਪਣਾ ਮਨਹੂਸਪੁਣਾ ਲੈ ਕੇ ਹਾਜ਼ਰ ਹੋ ਜਾਣਗੇ। ਇਸ ਗੱਲੋਂ ਵਾਰ ਵਾਰ ਖ਼ਬਰਦਾਰ ਕੀਤਾ ਗਿਆ ਸੀ ਕਿ ਕੁੱਝ ਤਾਕਤਾਂ ਇਹ ਪੁਰਜ਼ੋਰ ਯਤਨ ਕਰ ਰਹੀਆਂ ਹਨ ਕਿ ਇਸ ਸਾਕੇ ਨੂੰ ਹੁਣ ਮਨੋਂ ਭੁਲਾ ਦਿੱਤਾ ਜਾਏ। ਇਸ ਗੱਲ ਉੱਤੇ ਭਾਰੀ ਔਖ ਜਤਾਈ ਗਈ ਸੀ ਕਿ ਇਤਿਹਾਸ ਦੀ ਨੰਗੀ ਤੇ ਕੁਹਜੀ ਹਕੀਕਤ ਤੋਂ ਸਾਫ਼ ਤੌਰ 'ਤੇ ਮੁੱਕਰ ਜਾਣ ਅਤੇ ਵੇਲੇ ਦੀਆਂ ਰਾਜਸੀ ਲੋੜਾਂ ਨੂੰ ਮੁੱਖ ਰੱਖਦੇ ਹੋਏ ਤੱਥਾਂ ਨੂੰ ਰੱਦਣ/ਬਦਲਣ ਦੀਆਂ ਸੁਚੇਤ-ਬੱਧ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ, ਤਾਂ ਜੋ ਨਵੀਂ ਪੀੜ੍ਹੀ ਦੇ ਮਨ-ਮਸਤਕ ਉੱਤੇ ਨਵਾਂ ਇਤਿਹਾਸ ਅੰਕਤ ਕੀਤਾ ਜਾਵੇ।

ਹਥਲਾ ਕਾਰਜ ਸਿੱਖ ਕੌਮ ਨੂੰ ਅਜਿਹੀ ਮੰਦਹੋਣੀ ਤੋਂ ਬਚਾਉਣ ਦਾ ਇਕ ਨਿਮਾਣਾ ਜਿਹਾ ਉਪਰਾਲਾ ਹੈ। ਬਾਕੀ ਵਾਹਿਗੁਰੂ ਦੇ ਹੱਥ ਹੈ।

ਮੰਡੀ ਕਲਾਂ, ਜ਼ਿਲ੍ਹਾ ਬਠਿੰਡਾ **ਅਜਮੇਰ ਸਿੰਘ**
25 ਮਈ, 2009

# 1

# ਸ੍ਰੀ ਦਰਬਾਰ ਸਾਹਿਬ ਦਾ ਨਿਆਰਾ ਮਹੱਤਵ

ਅੰਮ੍ਰਿਤਸਰ ਸਰੋਵਰ ਦੀ ਪਰਿਕਰਮਾ ਕਰਨ ਵੇਲੇ ਸਲੈਬਾਂ ਉੱਤੇ ਸੰਭਲ ਸੰਭਲ ਕਦਮ ਰੱਖੋ। ਹਰ ਇਕ ਸਲੈਬ ਹੇਠਾਂ ਸੈਂਕੜੇ ਸ਼ਹੀਦ ਸਿੰਘਾਂ ਦੇ ਸਿਰ ਹਨ।

*(ਪ੍ਰੋ. ਪੂਰਨ ਸਿੰਘ)*

ਜੂਨ 1984 ਵਿਚ ਭਾਰਤੀ ਫ਼ੌਜ ਦੁਆਰਾ ਸਿੱਖਾਂ ਦੇ ਸ਼੍ਰੋਮਣੀ ਧਾਰਮਿਕ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਉੱਤੇ ਕੀਤੇ ਗਏ ਹਮਲੇ ਉਪਰੰਤ ਪੈਦਾ ਹੋਈ ਹਾਲਤ ਬਾਰੇ ਹਰ ਟਿੱਪਣੀਕਾਰ, ਉਸ ਦੀ ਕੌਮ-ਜ਼ਾਤ (ethnicity) ਜਾਂ ਵਿਚਾਰਧਾਰਾ ਕੋਈ ਵੀ ਹੋਵੇ, ਇਸ ਨਿਰਣੇ 'ਤੇ ਅੱਪੜਿਆ ਕਿ ਇਸ ਘਟਨਾ ਨੇ ਆਮ ਰੂਪ ਵਿਚ ਹੀ ਸਿੱਖ ਭਾਈਚਾਰੇ ਅੰਦਰ ਭਾਰਤੀ ਰਾਜ ਪ੍ਰਤਿ ਗ਼ੁੱਸੇ ਤੇ ਬੇਗਾਨਗੀ ਦੀ ਤੀਬਰ ਤਰੰਗ ਪੈਦਾ ਕਰ ਦਿੱਤੀ ਸੀ।[1] ਸਿੱਖ ਜਗਤ ਅੰਦਰ ਇਸ ਘਟਨਾ ਲਈ ਜ਼ਿੰਮੇਵਾਰ ਤੱਥਾਂ, ਤਾਕਤਾਂ ਤੇ ਵਿਅਕਤੀਆਂ ਬਾਰੇ ਸਮਝ (perception) ਦੇ ਵਖਰੇਵਿਆਂ ਦੇ ਬਾਵਜੂਦ ਸਿੱਖਾਂ ਦੇ ਲਗਭਗ ਸਾਰੇ ਵਰਗਾਂ ਨੇ ਭਾਰਤ ਅੰਦਰ ਹਿੰਦੂ ਹੁਕਮਰਾਨਾਂ ਹੱਥੋਂ ਅਪਮਾਨਤ ਹੋਏ ਮਹਿਸੂਸ ਕੀਤਾ ਅਤੇ ਇਸ ਵਾਰਦਾਤ ਨੂੰ ਆਜ਼ਾਦ ਭਾਰਤ ਅੰਦਰ ਸਿੱਖ ਕੌਮ ਨਾਲ ਹੋਈਆਂ ਵਸੀਹ ਬੇਇਨਸਾਫ਼ੀਆਂ ਤੇ ਵਧੀਕੀਆਂ ਦੇ ਸਿਲਸਿਲੇ ਦੀ ਇੰਤਹਾ ਵਜੋਂ ਲਿਆ ਗਿਆ।

ਸੁਭਾਵਿਕ ਹੀ, ਇਸ ਹਮਲੇ ਦੀ ਸਭ ਤੋਂ ਵੱਧ ਕਸਕ ਧਾਰਮਿਕ ਸ਼ਰਧਾ-ਭਾਵ ਰੱਖਣ ਵਾਲੇ ਸਿੱਖ ਵਰਗ ਨੇ ਮੰਨੀ। ਸਿੱਖ ਜਗਤ ਅੰਦਰ ਇਸ ਵਰਗ ਦੀ ਗਿਣਤੀ ਨਿਗੂਣੀ ਨਹੀਂ, ਚੋਖੀ ਹੈ। ਇਹ ਗੱਲ ਨਹੀਂ ਕਿ ਆਪਣੇ ਧਾਰਮਿਕ ਸ਼ਰਧਾ-ਭਾਵ ਦੀ ਵਜ੍ਹਾ ਕਰਕੇ ਇਹ ਵਰਗ ਹਮਲੇ ਤੋਂ ਪਹਿਲਾਂ ਆਮ ਰੂਪ ਵਿਚ ਹੀ ਰਾਜ ਜਾਂ ਸਰਕਾਰ ਵਿਰੋਧੀ ਝੁਕਾਅ ਰੱਖਦਾ ਸੀ। ਹਰਿਮੰਦਰ ਸਾਹਿਬ ਉੱਤੇ ਫ਼ੌਜੀ ਹਮਲੇ ਤੋਂ ਪਹਿਲਾਂ ਇਹ ਵਰਗ ਰਾਜਸੀ ਵਿਚਾਰਧਾਰਾ ਤੇ ਵਫ਼ਾਦਾਰੀ ਦੇ ਪੱਖੋਂ ਵੰਨ-ਸੁਵੰਨੀ ਤਸਵੀਰ ਮੁਹੱਈਆ ਕਰਦਾ ਸੀ। 1947 ਤੋਂ ਬਾਅਦ ਭਾਰਤ ਅੰਦਰ ਸਿੱਖ ਕੌਮ ਨੂੰ ਲਗਾਤਾਰ ਭੁਗਤਣੀ ਪੈ ਰਹੀ ਫ਼ਿਰਕੂ ਵਿਤਕਰੇਬਾਜ਼ੀ, ਧੱਕੇ-ਧੋੜੇ ਤੇ ਬੇਇਨਸਾਫ਼ੀਆਂ ਦੇ ਬਾਵਜੂਦ, ਧਾਰਮਿਕ ਸ਼ਰਧਾ-ਭਾਵ ਰੱਖਣ ਵਾਲੇ ਸਿੱਖ ਵਰਗ ਦੇ ਵਸੀਹ ਹਿੱਸੇ ਭਾਰਤੀ ਰਾਜ-ਭਾਗ ਨਾਲ ਚੀੜ੍ਹੇ ਰੂਪ 'ਚ ਜੁੜੇ ਆ ਰਹੇ ਸਨ। ਉਨ੍ਹਾਂ 'ਚੋਂ ਕੁੱਝ ਕੁ, ਅਲੱਗ ਅਲੱਗ ਖੇਤਰਾਂ ਅੰਦਰ, ਉੱਚੀਆਂ ਪਦਵੀਆਂ 'ਤੇ ਸੁਸ਼ੋਭਿਤ ਸਨ ਜਿਨ੍ਹਾਂ ਨੂੰ, ਵਿਅਕਤੀਗਤ ਜਾਂ ਸਮੂਹਿਕ ਪੱਧਰ 'ਤੇ, ਭਾਰਤੀ ਰਾਜ-ਪ੍ਰਬੰਧ ਦੇ ਖ਼ਿਲਾਫ਼ ਕੋਈ ਵੱਡੀ ਸ਼ਿਕਾਇਤ ਨਹੀਂ ਸੀ। ਉਨ੍ਹਾਂ 'ਚੋਂ ਬਹੁਤੇ ਆਮ ਕਰਕੇ ਹੀ ਰਾਜਨੀਤੀ ਤੋਂ ਪ੍ਰਹੇਜ਼ ਕਰਕੇ ਚੱਲ ਰਹੇ ਸਨ, ਸਿੱਖ ਰਾਜਨੀਤੀ ਤੋਂ ਤਾਂ ਖ਼ਾਸ ਕਰਕੇ ਹੀ। ਉਨ੍ਹਾਂ 'ਚੋਂ ਕਈਆਂ ਦਾ ਸਿੱਖ ਕੌਮ ਦੀਆਂ ਰਾਜਸੀ ਉਮੰਗਾਂ ਪ੍ਰਤਿ ਵਤੀਰਾ ਖ਼ਾਸ ਕਰਕੇ ਨੱਕ-ਚਾੜ੍ਹਵਾਂ (cynical) ਸੀ। ਆਪਣੇ ਆਪ ਨੂੰ ਧਾਰਮਿਕ ਤੌਰ 'ਤੇ ਸਿੱਖ

ਭਾਈਚਾਰੇ ਦਾ ਅੰਗ ਸਮਝਦੇ ਹੋਵੇ ਵੀ ਉਹ, ਰਾਜਨੀਤਕ ਤੌਰ ’ਤੇ, ਆਪਣੇ ਆਪ ਨੂੰ ਭਾਰਤੀ ਰਾਜ ਦੇ ਸੁਤੰਤਰ ਨਾਗਰਿਕ ਤਸੱਵਰ ਕਰਦੇ ਸਨ ਅਤੇ ਆਪਣੇ ਇਸ 'ਸੈਕੁਲਰ' ਅਕੀਦੇ ਉੱਤੇ ਉਚੇਚਾ ਫ਼ਖ਼ਰ ਮਹਿਸੂਸ ਕਰਦੇ ਸਨ।

ਪਰੰਤੂ ਹਰਿਮੰਦਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਵਾਰਦਾਤ ਨੇ ਇਸ ਵਰਗ ਦੀ ਸੋਚ ਅਤੇ ਸੰਵੇਦਨਾ ਨੂੰ ਇਕ ਜ਼ੋਰਦਾਰ ਝੰਜੋੜਾ ਦੇ ਦਿੱਤਾ, ਜਿਸ ਨਾਲ ਭਾਰਤੀ ਰਾਜ ਅੰਦਰ ਸਿੱਖਾਂ ਦੀ ਸਥਿਤੀ ਤੇ ਰੁਤਬੇ ਬਾਰੇ ਇਸ ਵਰਗ ਦੇ ਸਵੈ-ਸਿਰਜੇ ਭਰਮ ਚਕਨਾਚੂਰ ਹੋ ਕੇ ਰਹਿ ਗਏ। ਭਰਮਾਂ ਦੇ ਸੰਸਾਰ ਵਿਚ 'ਸੁਖੀ ਵਸ ਰਹੇ' ਇਸ ਵਰਗ ਨੇ ਆਪਣੇ ਆਪ ਨੂੰ ਅਚਾਨਕ ਇਕ ਕੌੜੇ ਅਤੇ ਦੁਖਾਵੇਂ ਰਾਜਨੀਤਕ ਯਥਾਰਥ ਦੇ ਸਨਮੁੱਖ ਖਲੋਤੇ ਪਾਇਆ। ਇਸ ਨਾਲ ਕਈਆਂ ਦੀ ਸੋਚ ਅੰਦਰ ਇਕਦਮ ਤਿੱਖਾ ਬਦਲਾਓ ਆ ਗਿਆ। ਕਈਆਂ ਦੀਆਂ ਖੜ੍ਹੇ-ਪੈਰੀਂ ਰਾਜਸੀ ਵਫ਼ਾਦਾਰੀਆਂ ਬਦਲ ਗਈਆਂ। ਉਨ੍ਹਾਂ ਆਜ਼ਾਦ ਭਾਰਤ ਅੰਦਰ ਆਪਣੇ ਆਪ ਨੂੰ ਪਹਿਲੀ ਵੇਰ ਇਕ ਦਬਾਏ ਤੇ ਦੁਰਕਾਰੇ ਹੋਏ ਘੱਟ-ਗਿਣਤੀ ਭਾਈਚਾਰੇ ਦਾ ਅੰਗ ਮਹਿਸੂਸ ਕੀਤਾ।

ਸ਼ਰਧਾਲੂ ਸਿੱਖਾਂ ਦੇ ਮਨਾਂ ਉੱਤੇ ਤਾਂ ਜੋ ਬੀਤੀ ਸੋ ਬੀਤੀ। ਜਿਹੜੇ ਸਿੱਖ ਸਮੇਂ ਦੇ ਦੁਸ਼ ਪ੍ਰਭਾਵਾਂ ਹੇਠ ਆਪਣੇ ਧਾਰਮਿਕ ਵਿਸ਼ਵਾਸਾਂ ਤੇ ਸੰਸਕਾਰਾਂ ਨੂੰ ਤਿਲਾਂਜਲੀ ਦੇ ਗਏ ਸਨ ਅਤੇ ਜਿਨ੍ਹਾਂ ਨੇ ਆਪਣੀ ਸਿੱਖ ਪਛਾਣ ਤੇ ਵਿਰਾਸਤ ਨੂੰ ਅਮਲੀ ਤੌਰ ’ਤੇ ਭੁਲਾ ਦਿੱਤਾ ਹੋਇਆ ਸੀ, ਉਨ੍ਹਾਂ ਨੂੰ ਵੀ ਆਪਣੇ ਮਾਨਸਿਕ ਸੰਸਾਰ ਅੰਦਰ ਵੱਡੀ ਖਲਬਲੀ ਮੱਚੀ ਮਹਿਸੂਸ ਹੋਈ। ਦਰਬਾਰ ਸਾਹਿਬ ਉੱਤੇ ਹਮਲੇ ਦੀ ਖ਼ਬਰ ਸੁਣਦਿਆਂ ਹੀ ਉਨ੍ਹਾਂ ਦੀਆਂ ਆਪਣੇ ਧਰਮ, ਸਭਿਆਚਾਰ ਤੇ ਵਿਰਸੇ ਨਾਲ ਸਾਂਝਾਂ ਮੁੜ ਹਰੀਆਂ ਹੋ ਗਈਆਂ ਅਤੇ ਉਨ੍ਹਾਂ ਦੇ ਮਨਾਂ ਅੰਦਰ ਇਕਦਮ ਤੇ ਆਪ-ਮੁਹਾਰੇ ਹੀ ਸਿੱਖੀ ਪ੍ਰੇਮ ਤੇ ਜਜ਼ਬੇ ਦੀਆਂ ਛੱਲਾਂ ਵਗ ਤੁਰੀਆਂ। ਇਥੋਂ ਤਕ ਕਿ ਉਹ ਸਿੱਖ ਜਿਹੜੇ ਮਾਰਕਸਵਾਦੀ ਵਿਚਾਰਧਾਰਾ ਦੇ ਪ੍ਰਭਾਵ ਹੇਠ ਚੜ੍ਹਦੀ ਉਮਰੇ ਧਰਮ ਤੋਂ ਆਮ ਰੂਪ ਵਿਚ ਹੀ ਆਕੀ ਹੋ ਗਏ ਸਨ, ਉਨ੍ਹਾਂ ’ਚੋਂ ਵੀ ਬਹੁਤ ਸਾਰਿਆਂ ਅੰਦਰ ਮੁੜ ਤੋਂ ਸਿੱਖੀ ਪਿਆਰ ਦਾ ਅਮੋੜ ਜਜ਼ਬਾ ਉੱਮਡ ਆਇਆ ਅਤੇ ਉਨ੍ਹਾਂ ਮੁੱਦਤਾਂ ਬਾਅਦ ਆਪਣੇ ਆਪ ਨੂੰ 'ਘਰ ਪਰਤੇ' ਮਹਿਸੂਸ ਕੀਤਾ।*

ਇਸ ਤੋਂ ਇਲਾਵਾ ਲੱਖਾਂ ਦੀ ਗਿਣਤੀ ਵਿਚ ਆਮ ਸਾਧਾਰਨ ਸਿੱਖ, ਜਿਨ੍ਹਾਂ ਦਾ ਸਿੱਖ ਮਸਲਿਆਂ ਜਾਂ ਸਿੱਖ ਰਾਜਨੀਤੀ ਨਾਲ ਇਸ ਤੋਂ ਪਹਿਲਾਂ ਉੱਕਾ ਹੀ ਕੋਈ ਵਜਾਹ-ਵਾਸਤਾ ਨਹੀਂ ਸੀ ਅਤੇ ਜੋ ਬਾਹਰਮੁਖੀ ਹਾਲਤਾਂ ਤੋਂ ਬੇਵਾਸਤਾ ਆਪੋ-ਆਪਣੇ ਧੰਦਿਆਂ/ਕਾਰੋਬਾਰਾਂ ਵਿਚ ਮਸਰੂਫ਼ ਸਨ, ਹਰਿਮੰਦਰ ਸਾਹਿਬ ਉੱਤੇ ਹਮਲੇ ਦੀ ਖ਼ਬਰ ਨੇ ਉਨ੍ਹਾਂ ’ਚੋਂ ਬਹੁਤ ਜਣਿਆਂ ਦੀ ਸੋਚ ਤੇ ਜ਼ਿੰਦਗੀ ਦਾ ਰੁਖ਼ ਹੀ ਬਦਲ ਕੇ ਰੱਖ ਦਿੱਤਾ। ਇਕ ਅਮਰੀਕਾ ਵਿਚ ਜੰਮੇ ਪਲੇ ਸਿੱਖ ਦੇ ਸ਼ਬਦਾਂ ਵਿਚ: 'ਛੇ ਜੂਨ ਉੱਨੀ ਸੌ ਚੁਰਾਸੀ ਸਾਡੇ ਲਈ ਜ਼ੀਰੋ ਟਾਈਮ ਹੋ ਗੁਜ਼ਰਿਆ।' ਯਾਨੀ ਕਿ 6 ਜੂਨ, 1984 ਤੋਂ ਪਹਿਲਾਂ ਦਾ ਜੀਵਨ ਉਨ੍ਹਾਂ ਲਈ ਬੇਮਾਅਨਾ ਹੋ ਗਿਆ ਸੀ। ਉਹ ਪਹਿਲਾਂ ਕੀ ਸੋਚਦੇ ਜਾਂ ਕਰਦੇ-ਕਮਾਉਂਦੇ ਸਨ, ਇਸ ਦਾ ਕੋਈ ਅਰਥ-ਮਹੱਤਵ (relevance) ਨਹੀਂ ਸੀ ਰਿਹਾ। ਹਰਿਮੰਦਰ ਸਾਹਿਬ ਉੱਤੇ

---

* ਪੰਜਾਬੀ ਸਾਹਿਤ ਦੇ 'ਬਾਬਾ ਬੋਹੜ' ਕਰਕੇ ਜਾਣੇ ਜਾਂਦੇ ਸੰਤ ਸਿੰਘ ਸੇਖੋਂ, ਦਿੱਲੀ ਤੋਂ ਛਪਦੇ *ਸੇਧ* ਨਾਂ ਦੇ ਮਾਰਕਸਵਾਦੀ ਵਿਚਾਰਧਾਰਕ ਮਾਸਿਕ ਪਰਚੇ ਦੇ ਸੰਪਾਦਕ ਰਹੇ ਗੁਰਵੇਲ ਸਿੰਘ ਪੰਨੂੰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਤੋਂ ਸੇਵਾ-ਮੁਕਤ ਹੋਏ ਡਾ. ਨਾਜ਼ਰ ਸਿਘ ਆਦਿ ਇਸ ਪ੍ਰਸੰਗ ਵਿਚ ਖ਼ਾਸ ਤੌਰ ’ਤੇ ਜ਼ਿਕਰਯੋਗ ਨਾਉਂ ਹਨ।

ਹਮਲੇ ਦੀ ਖ਼ਬਰ ਨਾਲ ਉਨ੍ਹਾਂ ਦੇ ਜੀਵਨ ਦੀ ਇਕ ਅਸਲੋਂ ਹੀ ਨਵੀਂ ਸ਼ੁਰੂਆਤ ਹੋ ਗਈ ਸੀ। ਜੋ ਪਹਿਲਾਂ ਸਿਰੋਂ ਮੋਨੇ ਸਨ, ਉਨ੍ਹਾਂ ਦੇ ਸਿਰਾਂ 'ਤੇ ਜੂੜੇ ਤੇ ਦਸਤਾਰਾਂ ਪ੍ਰਗਟ ਹੋ ਗਈਆਂ। ਜਿਨ੍ਹਾਂ ਆਪਣੇ ਆਪ ਨੂੰ ਸ਼ਰਾਬ ਤੇ ਸਿਗਰਟਨੋਸ਼ੀ ਵਰਗੇ ਵਿਕਾਰਾਂ 'ਚ ਡੋਬ ਰੱਖਿਆ ਹੋਇਆ ਸੀ, ਉਨ੍ਹਾਂ ਨੇ ਨਵਾਂ ਆਚਰਨ ਧਾਰਨ ਕਰ ਲਿਆ। ਜੋ ਧਰਮ ਤੋਂ ਬੇਮੁਖ ਹੋ ਗਏ ਸਨ, ਉਹ ਵਾਪਸ ਧਰਮ ਵੱਲ ਪਰਤ ਆਏ। ਜੋ ਸਿੱਖ ਰਾਜਨੀਤੀ ਤੋਂ ਬਦਜ਼ਨ ਜਾਂ ਬੇਵਾਸਤਾ ਸਨ, ਉਨ੍ਹਾਂ ਅੰਦਰ ਰਾਜਸੀ ਜਗਿਆਸਾ ਪੈਦਾ ਹੋ ਗਈ ਅਤੇ ਹਰ ਕੋਈ ਆਪੋ-ਆਪਣੀ ਸਮਰੱਥਾ ਤੇ ਝੁਕਾਅ ਮੁਤਾਬਿਕ, ਸਿੱਖ ਸੰਘਰਸ਼ ਦੇ ਖੇਤਰ ਅੰਦਰ ਕਰਮਸ਼ੀਲ ਹੋ ਤੁਰਿਆ। ਕਿਸੇ ਨੇ ਬੰਦੂਕ ਚੁੱਕ ਲਈ, ਕਿਸੇ ਨੇ ਕਲਮ ਉਠਾ ਲਈ, ਕਿਸੇ ਨੇ ਜਨਤਕ ਸਰਗਰਮੀ ਦਾ ਪਿੜ ਮੱਲ ਲਿਆ। ਜਿਨ੍ਹਾਂ ਪੜ੍ਹੇ-ਲਿਖੇ ਪਤਵੰਤੇ ਸਿੱਖਾਂ ਨੇ ਰਾਜ ਸੇਵਾ ਨੂੰ ਆਪਣਾ ਧਰਮ ਸਮਝ ਰੱਖਿਆ ਸੀ, ਉਨ੍ਹਾਂ ਦੀ ਸੋਚ ਨੇ ਨਵੇਂ ਪਾਸੇ ਪਰਤ ਲਏ। ਜਿਨ੍ਹਾਂ ਕੋਲੋਂ ਸਰਿਆ, ਉਨ੍ਹਾਂ ਨੇ ਨੌਕਰੀਆਂ, ਪਦਵੀਆਂ ਤੇ ਸਨਮਾਨਾਂ ਨੂੰ ਲੱਤ ਮਾਰ ਦਿੱਤੀ। ਬਾਕੀਆਂ ਨੇ ਬੁਝੇ ਮਨਾਂ ਨਾਲ ਰਾਜ ਸੇਵਾ ਦਾ ਆਪਣਾ 'ਧਰਮ' ਨਿਭਾਉਣਾ ਜਾਰੀ ਰੱਖਿਆ।

ਇਥੇ ਇਹ ਅਹਿਮ ਸੁਆਲ ਖੜ੍ਹਾ ਹੁੰਦਾ ਹੈ ਕਿ ਸਿੱਖ ਭਾਈਚਾਰੇ ਦੁਆਰਾ ਪ੍ਰਗਟਾਇਆ ਗਿਆ ਇਹ ਗੁਸੈਲਾ ਪ੍ਰਤਿਕਰਮ ਕੀ ਭਾਰਤੀ ਹਾਕਮਾਂ ਦੀ ਅਗਾਊਂ ਗਿਣਤੀ ਤੇ ਯੋਜਨਾ ਵਿਚ ਹੈ ਸੀ ? ਇਸ ਦਾ ਜੁਆਬ 'ਹਾਂ' ਤੇ ਨਾਂਹ', ਦੋਨਾਂ ਵਿਚ ਦਿੱਤਾ ਜਾ ਸਕਦਾ ਹੈ। ਹਮਲੇ ਤੋਂ ਪਹਿਲਾਂ ਜਿਸ ਵਸੀਹ ਪੈਮਾਨੇ 'ਤੇ, ਅਤੇ ਜਿਸ ਬਾਰੀਕੀ ਤਕ ਜਾ ਕੇ, ਤਿਆਰੀਆਂ ਕੀਤੀਆਂ ਗਈਆਂ ਸਨ, ਉਸ ਤੋਂ ਲੱਗਦਾ ਹੈ ਕਿ ਭਾਰਤੀ ਹਾਕਮ ਸਿੱਖ ਪ੍ਰਤਿਕਰਮ ਦੀ ਸੰਭਾਵਨਾ ਤੇ ਖ਼ਤਰੇ ਤੋਂ ਉੱਕਾ ਈ ਅਣਜਾਣ ਜਾਂ ਅਵੇਸਲੇ ਨਹੀਂ ਸਨ। ਇਹ ਤਿਆਰੀਆਂ ਦੋਨੋਂ ਪੱਧਰ 'ਤੇ ਕੀਤੀਆਂ ਗਈਆਂ, ਪ੍ਰਬੰਧਕੀ ਤੇ ਨਾਲ ਹੀ ਰਾਜਨੀਤਕ ਤੇ ਵਿਚਾਰਧਾਰਕ ਵੀ। ਸਿੱਖਾਂ ਨੂੰ ਫ਼ੌਜੀ ਤਾਕਤ ਦੇ ਜ਼ੋਰ ਦਬਾਉਣ ਤੇ ਦਬਕਾਉਣ ਦੀਆਂ ਪੁਰਜ਼ੋਰ ਕੋਸ਼ਿਸ਼ਾਂ ਦੇ ਨਾਲੋ-ਨਾਲ, ਉਨ੍ਹਾਂ ਨੂੰ ਵਿਚਾਰਧਾਰਕ ਤੇ ਰਾਜਸੀ ਤੌਰ 'ਤੇ ਭਰਮਾਉਣ ਤੇ ਫਾਹੁਣ ਦੀ ਵੀ ਪੂਰੀ ਵਾਹ ਲਾ ਦਿੱਤੀ ਗਈ। ਪਹਿਲਾਂ ਹਮਲਾ ਕਰਨ ਮੌਕੇ, ਗਿਣ ਮਿਥ ਕੇ, ਸਿੱਖ ਫ਼ੌਜੀ ਜਰਨੈਲਾਂ ਨੂੰ ਮੂਹਰੇ ਲਾਇਆ ਗਿਆ। (ਦਰਬਾਰ ਸਾਹਿਬ ਉੱਤੇ ਹਮਲੇ ਦੀ ਅਗਵਾਈ ਕਰਨ ਵਾਲੇ ਛੇ ਕਮਾਂਡਰਾਂ ਵਿੱਚੋਂ ਚਾਰ ਸਿੱਖ ਸਨ, ਇਕ ਮੁਸਲਮਾਨ, ਤੇ ਸਿਰਫ਼ ਇਕ ਹਿੰਦੂ ਸੀ।) ਫਿਰ ਹਮਲੇ ਤੋਂ ਬਾਅਦ ਸਿੱਖ ਪ੍ਰਤਿਕਰਮ ਨੂੰ ਬੋਚਣ ਤੇ ਬੇਅਸਰ ਕਰਨ ਲਈ ਸਿਰ-ਕੱਢ ਸਿੱਖਾਂ ਦੇ ਮੂੰਹੋਂ ਝੂਠ ਬੁਲਾਉਣ ਦੀ ਕਵਾਇਦ ਕੀਤੀ ਗਈ। ਮੀਡੀਏ ਅੰਦਰ ਸਿੱਖ ਫ਼ੌਜੀ ਜਰਨੈਲਾਂ (ਸੇਵਾ ਨਿਭਾਅ ਰਹੇ ਤੇ ਸੇਵਾ-ਮੁਕਤ ਹੋ ਚੁੱਕੇ), ਅਫ਼ਸਰਸ਼ਾਹਾਂ, ਕਾਨੂੰਨਦਾਨਾਂ, ਸਿੱਖਿਆ ਸ਼ਾਸਤਰੀਆਂ, ਸਾਹਿਤਕਾਰਾਂ, ਲੇਖਕਾਂ, ਪੱਤਰਕਾਰਾਂ ਤੇ ਸਿਆਸਤਦਾਨਾਂ ਨੂੰ ਢੂੰਡ ਢੂੰਡ ਕੇ ਹੁਕਮਰਾਨਾਂ ਦੇ ਪੱਖ ਵਿਚ ਭੁਗਤਾਇਆ ਗਿਆ। ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਅਗਵਾਈ ਕਰਨ ਵਾਲੇ ਸਿੱਖ ਫ਼ੌਜੀ ਜਰਨੈਲ ਮੇਜਰ ਜਨਰਲ ਕੁਲਦੀਪ ਸਿੰਘ ਬਰਾੜ ਕੋਲੋਂ ਪ੍ਰੈਸ ਵਿਚ ਅਤੇ ਟੈਲੀਵਿਜ਼ਨ ਉੱਤੇ ਵਾਰ ਵਾਰ ਇਹ ਝੂਠ ਬੁਲਾਇਆ ਗਿਆ ਕਿ ਭਾਰਤੀ ਫ਼ੌਜ ਨੇ ਹਮਲਾ ਕਰਨ ਮੌਕੇ ਬਹੁਤ ਸ਼ਰਧਾ, ਸਤਿਕਾਰ ਤੇ ਸੰਜਮ ਤੋਂ ਕੰਮ ਲਿਆ। ਹਮਲੇ ਦੀ ਕਾਰਵਾਈ ਨੂੰ ਜਾਇਜ਼ ਠਹਿਰਾਉਣ ਲਈ ਦੇਸ਼ ਦੇ ਸੰਵਿਧਾਨਕ ਮੁਖੀ, ਸਿੱਖ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਕੋਲੋਂ ਸਰਕਾਰੀ ਕੰਟਰੋਲ ਹੇਠਲੇ ਰੇਡੀਓ ਤੇ ਟੈਲੀਵਿਜ਼ਨ 'ਤੋਂ ਬਹੁਤ ਹੀ ਹੋਛੇ ਪੱਧਰ ਦਾ

ਝੂਠ-ਗੁੰਨ੍ਹਿਆ ਭਾਸ਼ਣ ਕਰਵਾਇਆ ਗਿਆ। ਪਾਰਲੀਮੈਂਟ ਅੰਦਰ ਇਕ ਖ਼ਾਨਦਾਨੀ ਸਿੱਖ ਬੀਬੀ* ਕੋਲੋਂ, ਭਾਰਤੀ ਹਾਕਮਾਂ ਦੀ ਇਸ ਸਿੱਖ-ਦੁਸ਼ਮਣ ਕਾਰਵਾਈ ਦੀ ਨਿਰਲੱਜਪੁਣੇ ਨਾਲ ਪ੍ਰੋੜ੍ਹਤਾ ਅਤੇ ਜੈ ਜੈਕਾਰ ਕਰਵਾਈ ਗਈ।

ਭਾਰਤੀ ਹਾਕਮਾਂ ਦਾ ਫ਼ੌਰੀ ਸਰੋਕਾਰ ਸਿੱਖ ਕੌਮ ਦੇ ਗ਼ੁੱਸੇ ਭਰੇ ਹਿੰਸਕ ਪ੍ਰਤਿਕਰਮ ਦੀ ਰੋਕ-ਥਾਮ ਕਰਨਾ ਸੀ। ਇਸ ਮੰਤਵ ਲਈ ਲਾਮਿਸਾਲ ਪੱਧਰ 'ਤੇ ਸੈਨਿਕ ਤੇ ਪ੍ਰਬੰਧਕੀ ਉਪਾਅ ਕੀਤੇ ਗਏ ਸਨ। ਨਾਲ ਹੀ ਸਿੱਖ ਭਾਈਚਾਰੇ ਅੰਦਰ ਬੇਗਾਨਗੀ ਦੀ ਭਾਵਨਾ ਨੂੰ ਡੱਕਣ ਤੇ ਬੇਅਸਰ ਕਰਨ ਲਈ ਗੁੰਮਰਾਹਕੁੰਨ ਪ੍ਰਾਪੇਗੰਡੇ ਦਾ ਹੜ੍ਹ ਵਗਾ ਦਿੱਤਾ ਗਿਆ ਸੀ।[2] ਪਰ ਅੰਤਿਮ ਨਤੀਜੇ ਦੇ ਤੌਰ 'ਤੇ ਵੇਖਿਆ ਜਾਵੇ ਤਾਂ ਭਾਰਤੀ ਹੁਕਮਰਾਨਾਂ ਦੇ ਇਹ ਦੋਨੋਂ ਹੀ ਉਪਾਅ ਬਹੁਤੇ ਕਾਰਗਰ ਸਾਬਤ ਨਾ ਹੋ ਸਕੇ। ਭਾਵੇਂ ਪੰਜਾਬ ਦੇ ਚੱਪੇ ਚੱਪੇ 'ਤੇ ਭਾਰੀ ਗਿਣਤੀ ਵਿਚ ਫ਼ੌਜ ਤੈਨਾਤ ਕਰ ਕੇ ਸਿੱਖ ਕੌਮ ਦੇ ਖੌਲਦੇ ਜਜ਼ਬਾਤਾਂ ਨੂੰ ਘੜੀ ਦੀ ਘੜੀ ਤਾਂ ਬੰਨ੍ਹ ਮਾਰ ਕੇ ਡੱਕ ਲਿਆ ਗਿਆ ਸੀ। ਪਰ ਸਮਾਂ ਪੈਣ ਨਾਲ ਜਦ ਇਹ ਬੰਨ੍ਹ ਟੁੱਟਿਆ ਤਾਂ ਭਾਰਤੀ ਹਾਕਮਾਂ ਨੂੰ ਲੈਣੇ ਦੇ ਦੇਣੇ ਪੈ ਗਏ ਸਨ। ਕੌਮੀ ਅਪਮਾਨ ਕਾਰਨ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਜੁਝਾਰੂ ਹਥਿਆਰਬੰਦ ਸੰਘਰਸ਼ ਦੇ ਰਾਹ ਪੈ ਤੁਰੇ ਸਨ। ਬੇਸ਼ੱਕ ਇਹ ਸੰਘਰਸ਼ ਆਪਣੇ ਕਲਪੇ ਹੋਏ ਨਿਸ਼ਾਨੇ ਤਕ ਤਾਂ ਨਾ ਅੱਪੜ ਸਕਿਆ ਪਰ ਇਸਨੇ ਸਿਰਫ਼ ਭਾਰਤ ਦੇ ਹੀ ਨਹੀਂ, ਦੱਖਣੀ ਏਸ਼ੀਆ ਦੇ ਸਮੁੱਚੇ ਖੇਤਰ ਦੇ ਰਾਜਸੀ ਦ੍ਰਿਸ਼ ਨੂੰ ਅਹਿਮ ਰੂਪ 'ਚ ਬਦਲ ਕੇ ਰੱਖ ਦਿੱਤਾ। (ਇਸ ਬਾਰੇ ਵੱਧ ਵਿਸਥਾਰ ਇਸ ਪੁਸਤਕ ਲੜੀ ਦੀ ਅਗਲੀ ਜਿਲਦ ਵਿਚ ਦਿੱਤਾ ਜਾਵੇਗਾ) ਭਾਰਤੀ ਹਾਕਮਾਂ ਦੇ ਸਾਰੇ ਰਾਜਸੀ ਤੇ ਵਿਚਾਰਧਾਰਕ ਹੱਥਕੰਡਿਆਂ ਦੇ ਬਾਵਜੂਦ ਸਿੱਖ ਭਾਈਚਾਰੇ ਅੰਦਰ ਭਾਰਤੀ ਰਾਜ ਪ੍ਰਤਿ ਬਦਜ਼ਨੀ ਤੇ ਬੇਮੁਖਤਾ ਦੀ ਲਹਿਰ ਨੇ ਇਕ ਵਾਰ ਤਾਂ ਏਨਾ ਵੇਗ ਫੜ ਲਿਆ ਸੀ ਕਿ ਜੇ ਕਿਸੇ ਰਾਜ-ਭਗਤ ਸਿੱਖ ਨੇ ਭਾਰਤੀ ਰਾਜ ਜਾਂ ਸਰਕਾਰ ਦਾ ਖੁੱਲ੍ਹ ਕੇ ਪੱਖ ਪੂਰਨ ਦੀ ਕੋਸ਼ਿਸ਼ ਕੀਤੀ ਤਾਂ ਉਸਨੂੰ ਨਾ ਸਿਰਫ਼ ਆਮ ਸਿੱਖ ਭਾਈਚਾਰੇ ਦੀਆਂ, ਸਗੋਂ ਆਪਣੇ ਹੀ ਮਿੱਤਰਾਂ ਤੇ ਸਕੇ-ਸਨਬੰਧੀਆਂ ਦੀਆਂ ਫਿਟਕਾਰਾਂ ਦਾ ਸਾਹਮਣਾ ਕਰਨਾ ਪਿਆ।† ਕੋਈ ਵਿਰਲਾ ਹੀ ਸਰਕਾਰ-ਭਗਤ ਸਿੱਖ ਹੋਵੇਗਾ ਜਿਸਨੂੰ ਆਪਣਿਆਂ ਦੇ ਮੂੰਹੋਂ 'ਗ਼ਦਾਰ' ਅਤੇ 'ਗੀਦੀ' ਕਹਾਉਣ ਦੇ ਮਾਨਸਿਕ ਸੰਤਾਪ 'ਚੋਂ ਦੀ ਨਾ ਗੁਜ਼ਰਨਾ ਪਿਆ ਹੋਵੇ।

ਸੋ, ਇਹ ਨਿਰਣਾ ਕੱਢਣਾ ਗ਼ਲਤ ਨਹੀਂ ਹੋਵੇਗਾ ਕਿ ਆਪਣੀ ਸਾਰੀ ਲਿਆਕਤ ਤੇ ਚਤੁਰਾਈ ਦੇ ਬਾਵਜੂਦ ਭਾਰਤੀ ਹਾਕਮ ਹਰਿਮੰਦਰ ਸਾਹਿਬ ਉੱਤੇ ਫ਼ੌਜੀ ਹਮਲੇ ਦੇ

---

* ਬੀਬੀ ਅਮਰਜੀਤ ਕੌਰ ਜੋ ਪਟਿਆਲਾ ਦੇ ਸ਼ਾਹੀ ਘਰਾਣੇ ਦੀ ਨੂੰਹ ਅਤੇ ਪੈਪਸੂ ਦੇ ਪਹਿਲੇ ਮੁੱਖ ਮੰਤਰੀ ਕਰਨਲ ਰਘਬੀਰ ਸਿੰਘ ਦੀ ਧੀ ਹੈ।

† ਤਤਕਾਲੀ ਕੇਂਦਰੀ ਮੰਤਰੀ ਬੂਟਾ ਸਿੰਘ ਦੇ ਕਹਿਣ 'ਤੇ ਦਿੱਲੀ ਦੇ ਜਥੇਦਾਰ ਰਛਪਾਲ ਸਿੰਘ ਨੇ ਹੋਟਲ ਇੰਪੀਰੀਅਲ ਵਿਚ ਪ੍ਰੈਸ ਕਾਨਫ਼ਰੰਸ ਕਰ ਕੇ ਸਰਕਾਰੀ ਨਜ਼ਰੀਆ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਸੀ। ਵਿਦੇਸ਼ੀ ਪੱਤਰਕਾਰ ਤੇ ਬਹੁਤ ਸਾਰੇ ਪੱਤਰਕਾਰ ਹਾਜ਼ਰ ਸਨ। ਜਥੇਦਾਰ ਨੇ ਇਕ ਲਿਖਤੀ ਬਿਆਨ ਪੜ੍ਹਿਆ ਅਤੇ ਸੁਆਲਾਂ ਜੁਆਬਾਂ ਦਾ ਸਿਲਸਿਲਾ ਸ਼ੁਰੂ ਹੋਣ ਤੋਂ ਪਹਿਲਾਂ ਉਸਨੇ ਪ੍ਰੈੱਸ ਰਿਪੋਰਟਰਾਂ ਨੂੰ ਕਿਹਾ ਕਿ ਪ੍ਰੈਸ ਕਾਨਫ਼ਰੰਸ ਤੋਂ ਬਾਅਦ ਦੁਪਹਿਰ ਦਾ ਖਾਣਾ ਖਾ ਕੇ ਜਾਣ। ਉਸੇ ਵੇਲੇ ਇਕ ਸਿੱਖ ਬੀਬੀ ਸਟੇਜ 'ਤੇ ਜਾ ਚੜ੍ਹੀ ਅਤੇ ਜਥੇਦਾਰ ਦੇ ਮੂੰਹ 'ਤੇ ਕਾੜ੍ਹ ਕਰਦੀ ਚਪੇੜ ਜੜ ਦਿੱਤੀ। ਉਹ ਗਰਜ ਕੇ ਬੋਲੀ, "ਬੇਸ਼ਰਮ ਬੰਦਿਆ! ਸਾਡਾ ਦਰਬਾਰ ਸਾਹਿਬ ਢਾਹ ਦਿੱਤਾ ਗਿਆ ਹੈ ਤੇ ਤੈਨੂੰ ਇਥੇ ਖਾਣੇ ਦੀਆਂ ਦਾਅਵਤਾਂ ਪਈਆਂ ਸੁਝਦੀਆਂ ਨੇ?"

—ਖ਼ੁਸ਼ਵੰਤ ਸਿੰਘ, *ਮੌਜ ਮੇਲਾ* (ਸਵੈ-ਜੀਵਨੀ), ਸਫ਼ਾ 353

ਦੂਰਗਾਮੀ ਨਤੀਜਿਆਂ ਦਾ ਯੋਗ ਅਨੁਮਾਨ ਲਾ ਸਕਣ ਵਿਚ ਅਯੋਗ ਸਾਬਤ ਹੋਏ। ਇਹ ਉਨ੍ਹਾਂ ਦੀ ਕਿਸੇ ਸੈਨਿਕ ਜਾਂ ਪ੍ਰਬੰਧਕੀ ਊਣਤਾਈ ਦੀ ਵਜ੍ਹਾ ਕਰਕੇ ਨਹੀਂ ਸੀ ਹੋਇਆ। ਇਸ ਵਿਚ ਇਕ ਮਹੱਤਵਪੂਰਨ ਸਿਧਾਂਤਕ ਮੁੱਦਾ ਸ਼ਾਮਿਲ ਹੈ।

ਹਰਿਮੰਦਰ ਸਾਹਿਬ ਉੱਤੇ ਫ਼ੌਜੀ ਹਮਲੇ ਨਾਲ ਸਿੱਖ ਕੌਮ ਦੇ ਧਾਰਮਿਕ ਜਜ਼ਬਾਤਾਂ ਤੇ ਭਾਵਨਾਵਾਂ ਨੂੰ ਕਿਸ ਹੱਦ ਤਕ ਠੇਸ ਪਹੁੰਚੇਗੀ, ਅਤੇ ਇਸ ਨਾਲ ਸਿੱਖ ਕੌਮ ਕਿਸ ਕਦਰ ਮਰਨ-ਮਾਰਨ 'ਤੇ ਉਤਾਰੂ ਹੋ ਜਾਵੇਗੀ, ਇਸ ਗੱਲ ਦਾ ਅਗਾਊਂ ਯੋਗ ਅਨੁਮਾਨ ਲਾਉਣ ਲਈ ਸਿੱਖਾਂ ਦੇ ਸਮੁੱਚੇ ਵਿਚਾਰ-ਪ੍ਰਬੰਧ ਤੇ ਉਨ੍ਹਾਂ ਦੇ ਮਾਨਸਿਕ ਜਗਤ ਅੰਦਰ ਸ੍ਰੀ ਹਰਿਮੰਦਰ ਸਾਹਿਬ ਦੇ ਨਿਆਰੇ ਅਸਥਾਨ ਤੇ ਮਹੱਤਵ ਨੂੰ ਸਮਝਣਾ ਨਿਹਾਇਤ ਜ਼ਰੂਰੀ ਸੀ। ਪਰ ਇਹ ਗੱਲ ਸਿਰਫ਼ ਤਾਂ ਹੀ ਸੰਭਵ ਹੋ ਸਕਦੀ ਸੀ ਜੇਕਰ ਮਸਲੇ ਨੂੰ ਸਿੱਖ ਦ੍ਰਿਸ਼ਟੀਕੋਣ ਤੋਂ ਵੇਖਣ ਤੇ ਸਮਝਣ ਦਾ ਯਤਨ ਕੀਤਾ ਜਾਂਦਾ। ਮਸਲਾ ਕਿਉਂਕਿ ਸਿੱਖਾਂ ਦਾ ਸੀ, ਸਿੱਖ ਸੰਵੇਦਨਸ਼ੀਲਤਾ ਦਾ ਸੀ, ਇਸ ਕਰਕੇ ਉਨ੍ਹਾਂ ਦਾ ਪ੍ਰਤਿਕਰਮ ਇਸ ਗੱਲ ਤੋਂ ਤੈਅ ਨਹੀਂ ਸੀ ਹੋਣਾ ਕਿ 'ਕੋਈ ਦੂਸਰਾ' ਇਸ ਬਾਰੇ ਕੀ ਸਮਝ ਰੱਖਦਾ ਹੈ। ਇਹ ਗੱਲ ਮੁੱਖ ਰੂਪ ਵਿਚ, ਇਸ ਮਸਲੇ ਪ੍ਰਤਿ ਸਿੱਖਾਂ ਦੀ ਆਪਣੀ ਸਮਝ (perception) ਅਤੇ ਉਨ੍ਹਾਂ ਦੀਆਂ ਆਪਣੀਆਂ ਭਾਵਨਾਵਾਂ ਤੋਂ ਹੀ ਨਿਰਧਾਰਤ ਹੋਣੀ ਸੀ।[3]

ਪਰੰਤੂ ਹਿੰਦੂ ਹਾਕਮਾਂ ਨੇ, ਆਪਣੀ ਪੱਕ ਚੁੱਕੀ ਆਦਤ ਤੇ ਮੱਤ ਦੇ ਮੁਤਾਬਿਕ, ਮਸਲੇ ਨੂੰ ਵਧੇਰੇ ਆਪਣੀ ਹੀ ਦ੍ਰਿਸ਼ਟੀ ਤੋਂ ਦੇਖਿਆ ਸੀ। ਇਸਨੂੰ ਹਿੰਦੂ ਹਾਕਮ ਵਰਗ ਕੋਲੋਂ ਹੋਈ ਕੋਈ ਅਚੇਤ ਜਾਂ ਅਚਨਚੇਤੀ ਭੁੱਲ ਨਹੀਂ ਕਿਹਾ ਜਾ ਸਕਦਾ। ਇਸ 'ਭੁੱਲ' ਦੇ ਪਿੱਛੇ ਉਨ੍ਹਾਂ ਦਾ ਸਮੁੱਚਾ ਦਾਰਸ਼ਨਿਕ ਨਜ਼ਰੀਆ ਅਤੇ ਮੌਕੇ ਦੇ ਰਾਜਨੀਤਕ ਮੰਤਵ ਤੇ ਮੁਫ਼ਾਦ ਕੰਮ ਕਰਦੇ ਸਨ।

ਸਿੱਖਾਂ ਨੂੰ, ਉਨ੍ਹਾਂ ਦੇ ਧਰਮ ਨੂੰ, ਉਨ੍ਹਾਂ ਦੇ ਫਲਸਫੇ, ਸਭਿਆਚਾਰ ਤੇ ਵਿਰਸੇ ਨੂੰ, ਉਨ੍ਹਾਂ ਦੇ ਵਿਸ਼ਵਾਸਾਂ, ਅਕੀਦਿਆਂ, ਮਨੌਤਾਂ, ਰਹੁ-ਰੀਤਾਂ ਤੇ ਕਦਰਾਂ-ਕੀਮਤਾਂ ਨੂੰ ਨਾ ਸਮਝਣ ਦੀ 'ਭੁੱਲ' ਹਿੰਦੂ ਲੀਡਰਸ਼ਿੱਪ ਦੀ ਵਜੂਦ-ਸਮੋਈ ਸਿਧਾਂਤਕ ਮਰਜ਼ ਹੈ। ਉਹ ਸਿੱਖਾਂ ਨੂੰ ਹਿੰਦੂਆਂ ਦਾ ਹੀ ਇਕ ਵਰਗ ਸਮਝਦੇ ਹਨ ਅਤੇ ਸਿੱਖ ਧਰਮ ਨੂੰ ਹਿੰਦੂ ਮੱਤ ਦੀ ਹੀ ਇਕ ਵੰਨਗੀ ਮੰਨ ਕੇ ਚੱਲਦੇ ਹਨ। ਉਹ ਇਹ ਗੱਲ ਮੰਨਣ ਲਈ ਉੱਕਾ ਹੀ ਰਾਜ਼ੀ ਨਹੀਂ ਕਿ ਸਿੱਖ ਧਰਮ ਆਪਣੇ ਆਪ ਵਿਚ ਸੁਤੰਤਰ ਤੇ ਨਿਆਰਾ ਧਰਮ ਹੈ। ਇਸ ਤੋਂ ਵੀ ਅੱਗੇ, ਉਹ ਇਹ ਵੀ ਜ਼ਿਦ ਕਰਦੇ ਹਨ ਕਿ ਸਿੱਖ ਵੀ ਆਪਣੇ ਆਪ ਨੂੰ ਤੇ ਆਪਣੇ ਧਰਮ ਨੂੰ ਉਸ ਦ੍ਰਿਸ਼ਟੀ ਤੋਂ ਹੀ ਵੇਖਣ, ਜਿਸ ਦ੍ਰਿਸ਼ਟੀ ਤੋਂ ਹਿੰਦੂ ਵੇਖਦੇ ਹਨ ਅਤੇ ਸਿੱਖ ਹਿੰਦੂਆਂ ਨਾਲੋਂ ਹਟ ਕੇ ਆਪਣਾ ਵੱਖਰਾ ਜਾਂ ਸੁਤੰਤਰ ਦ੍ਰਿਸ਼ਟੀਕੋਣ ਅਪਨਾਉਣ ਦੀ 'ਗੁਸਤਾਖ਼ੀ' ਭੁੱਲ ਕੇ ਵੀ ਨਾ ਕਰਨ। ਹਿੰਦੂ ਵਰਗ ਦੀ ਇਹ ਜ਼ਿਦ ਅਤੇ ਸਿੱਖ ਕੌਮ ਦੀ ਇਹ 'ਗੁਸਤਾਖ਼ੀ' ਹੀ ਪਿਛਲੇ ਤਕਰੀਬਨ ਸਵਾ ਸੌ ਸਾਲ ਤੋਂ ਦੋਨਾਂ ਵਰਗਾਂ ਵਿਚਕਾਰ ਸਦੀਵੀ ਖਿੱਚੋਤਾਣ ਦਾ ਕਾਰਨ ਬਣੀ ਆ ਰਹੀ ਹੈ।

ਭਾਰਤੀ ਹਾਕਮਾਂ ਨੇ ਆਪਣੀ (ਹਿੰਦੂ) ਦ੍ਰਿਸ਼ਟੀ ਤੇ ਮੱਤ ਮੁਤਾਬਿਕ ਇਹ ਸਮਝ ਲਿਆ ਕਿ ਹਰਿਮੰਦਰ ਸਾਹਿਬ ਵੀ ਸਿੱਖਾਂ ਦਾ ਉਸੇ ਤਰ੍ਹਾਂ ਦਾ ਧਾਰਮਿਕ ਕੇਂਦਰ ਹੈ, ਜਿਵੇਂ ਕਿ ਮੁਸਲਮਾਨਾਂ ਦਾ ਮੱਕਾ ਅਤੇ ਜਾਂ ਕੈਥੋਲਿਕ ਈਸਾਈਆਂ ਦਾ ਵੈਟੀਕਨ; ਅਤੇ ਇਹ ਸਿੱਖਾਂ ਦਾ ਉਸੇ ਤਰ੍ਹਾਂ ਦਾ ਹੀ ਪਵਿੱਤਰ ਅਸਥਾਨ ਹੈ ਜਿਵੇਂ ਹਿੰਦੂਆਂ ਲਈ ਬਨਾਰਸ, ਕਾਸ਼ੀ ਜਾਂ ਹਰਿਦੁਆਰ ਹੈ। ਆਪਣੀ ਗ਼ਲਤ ਸੋਚ ਤੇ ਜ਼ਿਦ ਦੀ ਵਜ੍ਹਾ ਕਰਕੇ ਉਹ ਇਹ

ਗੱਲ ਸਮਝਣ ਦੇ ਸਮਰੱਥ ਨਾ ਹੋ ਸਕੇ ਕਿ ਹਰਿਮੰਦਰ ਸਾਹਿਬ ਸਿੱਖਾਂ ਲਈ ਇਹ ਕੁੱਝ ਤਾਂ ਹੈ ਹੀ, ਪਰ ਇਸ ਨਾਲੋਂ ਵਧ ਕੇ ਤੇ ਅਲੱਗ 'ਹੋਰ ਵੀ ਬਹੁਤ ਕੁੱਝ' ਹੈ। ਜਿੰਨਾ ਚਿਰ ਕੋਈ ਇਸ ਤੱਥ ਨੂੰ ਸ਼ੁੱਧ ਹਿਰਦੇ ਨਾਲ ਸਮਝਣ ਦਾ ਯਤਨ ਨਹੀਂ ਕਰਦਾ, ਓਨਾ ਚਿਰ ਉਸਨੂੰ ਦਰਬਾਰ ਸਾਹਿਬ ਉੱਤੇ ਹਮਲੇ ਵਿਰੁੱਧ ਸਿੱਖ ਭਾਈਚਾਰੇ ਅੰਦਰ ਜਾਗੇ ਰੋਹ ਦੀ 'ਕੈਮਿਸਟਰੀ' ਸਮਝ ਨਹੀਂ ਪੈ ਸਕਦੀ।

ਸਿੱਖ ਹਿਰਦਿਆਂ ਅੰਦਰ ਸ੍ਰੀ ਹਰਿਮੰਦਰ ਸਾਹਿਬ ਦਾ ਕੀ ਰੁਤਬਾ ਹੈ, ਅਤੇ ਇਸ ਦੀ ਅਜ਼ਮਤ ਦੀ ਰਾਖੀ ਲਈ ਉਹ ਸੁਤੇ-ਸਿੱਧ ਹੀ ਆਪਣਾ ਖ਼ੂਨ ਵਹਾਉਣ ਲਈ ਕਿਉਂ ਤਤਪਰ ਹੋ ਜਾਂਦੇ ਹਨ, ਇਸ ਰਹੱਸ ਨੂੰ ਸਮਝਣ ਲਈ ਸਿੱਖਾਂ ਦੇ ਫਲਸਫੇ, ਇਤਿਹਾਸ, ਰਵਾਇਤਾਂ ਤੇ ਵਿਸ਼ੇਸ਼ ਸਾਂਚੇ ਵਿਚ ਢਲੀ ਉਨ੍ਹਾਂ ਦੀ ਮਾਨਸਿਕਤਾ ਦਾ ਬੋਧ ਨਿਹਾਇਤ ਜ਼ਰੂਰੀ ਹੈ। ਇਸ ਬੋਧ ਤੋਂ ਬਿਨਾਂ ਇਸ ਰਹੱਸ ਦੀਆਂ ਅੰਤਰੀਵ ਗਹਿਰਾਈਆਂ ਦੀ ਥਾਹ ਪਾ ਸਕਣੀ ਨਾਮੁਮਕਿਨ ਹੈ।

## ਅਨੂਠਾ ਤੇ ਵਿਲੱਖਣ

ਪ੍ਰਸਿੱਧ ਸਿੱਖ ਵਿਦਵਾਨ ਸਿਰਦਾਰ ਕਪੂਰ ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ ਉੱਤੇ ਭਾਰਤ ਸਰਕਾਰ ਦੇ ਫ਼ੌਜੀ ਹਮਲੇ ਤੋਂ ਕੋਈ ਦਸ ਸਾਲ ਪਹਿਲਾਂ, ਜਦ ਭਾਰਤ ਦੇ ਹਿੰਦੂ ਹੁਕਮਰਾਨ ਵਰਗ ਨਾਲ ਸਿੱਖ ਕੌਮ ਦੇ ਭਾਵੀ ਟਕਰਾਓ ਦੇ ਲੱਛਣ ਸਾਫ਼ ਦਿਖਾਈ ਦੇਣ ਲੱਗ ਪਏ ਸਨ, ਦੇਸ਼ ਦੇ ਹਾਕਮਾਂ ਨੂੰ ਸਿਆਣੀ ਮੱਤ ਤੇ ਨੇਕ ਮਸ਼ਵਰੇ ਦੇ ਤੌਰ 'ਤੇ ਇਕ ਮਹੱਤਵਪੂਰਨ ਸਿਧਾਂਤਕ ਲੇਖ ਲਿਖਿਆ ਸੀ, ਜਿਸ ਵਿਚ ਇਸ ਬਣ-ਉਸਰ ਰਹੇ ਟਕਰਾਉ ਦੀਆਂ ਸਿਧਾਂਤਕ ਬੁਨਿਆਦਾਂ ਦੀ ਨਿਸ਼ਾਨਦੇਹੀ ਕੀਤੀ ਗਈ ਸੀ; ਅਤੇ ਨਾਲ ਹੀ ਇਸ ਮੰਦਭਾਗੇ ਟਕਰਾਉ ਤੋਂ ਬਚਣ ਦਾ ਸੁਘੜ ਨੁਸਖ਼ਾ ਵੀ ਸੁਝਾਇਆ ਗਿਆ ਸੀ। ਆਪਣੀ ਇਸ ਸਿਧਾਂਤਕ ਰਚਨਾ ਦੇ ਜ਼ਰੀਏ ਸਿਰਦਾਰ ਕਪੂਰ ਸਿੰਘ ਨੇ ਭਾਰਤੀ ਹਾਕਮਾਂ ਦੇ ਖ਼ਾਨੇ 'ਚ ਇਹ ਗੱਲ ਪਾਉਣ ਦੀ ਪੁਰਜ਼ੋਰ ਕੋਸ਼ਿਸ਼ ਕੀਤੀ ਸੀ ਕਿ ਉਨ੍ਹਾਂ ਦੀ ਨੀਤ ਸਿੱਖਾਂ ਨਾਲ ਰਸਾਈ ਤੇ ਸਮਝੌਤਾ ਕਰ ਕੇ ਚੱਲਣ ਦੀ ਹੋਵੇ ਜਾਂ ਉਨ੍ਹਾਂ ਨੂੰ ਕੁੱਟ-ਦਰੜ ਕੇ ਹੇਠਾਂ ਲਾਉਣ ਦੀ, ਦੋਨਾਂ ਹੀ ਹਾਲਤਾਂ ਵਿਚ ਉਨ੍ਹਾਂ ਨੂੰ ਸਿੱਖਾਂ ਦੀ ਪੁਜ਼ੀਸ਼ਨ ਤੇ ਨੁਕਤਾ-ਨਜ਼ਰ ਨੂੰ ਸ਼ੁਧ ਹਿਰਦੇ ਨਾਲ ਸਮਝਣ ਦਾ ਯਤਨ ਕਰਨਾ ਚਾਹੀਦਾ ਹੈ। ਸਿਰਦਾਰ ਕਪੂਰ ਸਿੰਘ ਦਾ ਮੰਨਣਾ ਤੇ ਕਹਿਣਾ ਸੀ ਕਿ ਸਿੱਖਾਂ ਦੇ ਅਜੋਕੇ ਰਾਜਸੀ ਰੁਖ਼, ਵਤੀਰੇ ਤੇ ਪੈਂਤੜੇ ਨੂੰ ਸਮਝਣ ਲਈ ਉਨ੍ਹਾਂ ਦੇ 'ਬੀਤੇ ਇਤਿਹਾਸ ਤੇ ਪਰੰਪਰਾਵਾਂ ਨੂੰ, ਉਨ੍ਹਾਂ ਦੇ ਅਕੀਦਿਆਂ ਤੇ ਸਿਧਾਂਤਾਂ' ਨੂੰ ਸਮਝਣਾ ਬੇਹੱਦ ਜ਼ਰੂਰੀ ਹੈ ਅਤੇ ਇਸ ਮੰਤਵ ਲਈ ਹੋਰ ਵੀ ਵੱਧ ਜ਼ਰੂਰੀ ਹੈ ਸ੍ਰੀ ਹਰਿਮੰਦਰ ਸਾਹਿਬ ਦੇ ਨਿਆਰੇ ਮਹੱਤਵ ਦੇ ਸਿਧਾਂਤ ਤੇ ਯਥਾਰਥ ਨੂੰ ਸਮਝਣਾ, ਕਿਉਂਕਿ ਸ੍ਰੀ ਹਰਿਮੰਦਰ ਸਾਹਿਬ ਨਿਆਰੇ ਸਿੱਖ ਫਲਸਫੇ ਦਾ ਹੀ ਸੁੰਦਰ-ਤੇ-ਸਥੂਲ ਇਜ਼ਹਾਰ ਹੈ। ਸਿਰਦਾਰ ਕਪੂਰ ਸਿੰਘ ਦੇ ਸ਼ਬਦਾਂ ਵਿਚ:

> ਸੰਸਾਰ ਇਤਿਹਾਸ ਅੰਦਰਲੇ ਧਾਰਮਿਕ ਜਾਂ ਰਾਜਸੀ ਕੇਂਦਰਾਂ ਵਿਚ ਗੋਲਡਨ ਟੈਂਪਲ (ਸ੍ਰੀ ਹਰਿਮੰਦਰ ਸਾਹਿਬ) ਦੀ ਹੈਸੀਅਤ ਅਤੇ ਰੁਤਬਾ ਅਨੂਠਾ ਹੈ।
>
> ਇਹ ਸਿੱਖਾਂ ਦਾ ਮੱਕਾ ਹੈ ਕਿਉਂਜੁ ਸਿੱਖਾਂ ਦਾ ਧਾਰਮਿਕ ਮਰਕਜ਼ ਹੈ ਇਹ। ਪਰ ਇਹ ਇਸ ਨਾਲੋਂ ਵਧ ਕੇ ਹੋਰ ਵੀ ਹੈ।
>
> ਇਹ ਰੋਮ ਦਾ ਸੇਂਟ ਪੀਟਰਜ਼ ਹੈ ਕਿਉਂਜੁ ਸਿੱਖਾਂ ਦੀ ਦੀਨੀ-ਬਾਦਸ਼ਾਹੀ (ਥਿਓਕਰੇਸੀ)

ਹੈ ਇਹ। ਪਰ ਇਹ ਇਸ ਨਾਲੋਂ ਵਧ ਕੇ ਹੋਰ ਵੀ ਬਹੁਤ ਕੁੱਝ ਹੈ, ਅਤੇ ਨਾਲ ਹੀ ਕੁੱਝ ਘੱਟ ਤੇ ਵੱਖਰਾ ਵੀ। ਸਿੱਖ ਧਰਮ ਵਿਚ ਕਿਸੇ ਸਥਾਪਤ ਪੁਜਾਰੀ ਵਰਗ ਦੀ ਕੋਈ ਵਿਵਸਥਾ ਨਹੀਂ, ਇਸ ਕਰਕੇ ਸਿੱਖਾਂ ਦੀ ਅਜਿਹੀ ਕੋਈ ਮਜ਼ਬ੍ਹੀ-ਜਨੂੰਨੀ ਰਾਜਸੀ ਰਿਆਸਤ ਨਹੀਂ ਹੋ ਸਕਦੀ ਜਿਥੇ ਪੁਜਾਰੀ ਅਦ੍ਰਿਸ਼ਟ ਪਰਮਾਤਮਾ ਦੇ ਨਾਂ 'ਤੇ ਆਪਣਾ ਹੁਕਮ ਚਲਾ ਸਕਣ। ਉਨ੍ਹਾਂ (ਸਿੱਖਾਂ) ਕੋਲ ਦੈਵੀ ਤੌਰ 'ਤੇ ਪ੍ਰਗਟ ਤੇ ਪ੍ਰਵਾਨਿਤ ਸ਼ਹਿਰੀ ਕਾਨੂੰਨ ਦੀ ਕੋਈ ਸੈਂਚੀ ਨਹੀਂ। ਇਸ ਕਰਕੇ ਉਨ੍ਹਾਂ ਨੂੰ ਧਰਮ-ਨਿਰਪੱਖ (ਸੈਕੁਲਰ) ਅਤੇ ਗ਼ੈਰ-ਧਰਮਤੰਤਰੀ (non-theocratic) ਕਾਨੂੰਨਾਂ 'ਤੇ ਆਧਾਰਿਤ ਰਾਜ ਉਸਾਰਨਾ ਪੈਣਾ ਹੈ। ਇਹ ਸੇਂਟ ਪੀਟਰਜ਼ ਨਾਲੋਂ ਕੁੱਝ ਵੱਧ ਹੋਰ ਇਸ ਕਰਕੇ ਹੈ ਕਿ ਮੌਜੂਦਾ ਘੜੀ ਵਿਚ ਰਾਜਸੀ ਤੰਤਰ ਭਾਵੇਂ ਕੋਈ ਵੀ ਹੋਵੇ, ਸਿੱਖਾਂ ਦੀ ਅਖ਼ੀਰੀ ਆਸਥਾ ਦਾ ਅਸਲੀ ਠਿਕਾਣਾ (ਰਾਜਧਾਨੀ) ਇਹੀ ਹੈ।

ਇਹ ਸਿੱਖਾਂ ਦਾ ਵਾਰਾਨਸੀ ਜਾਂ ਬਨਾਰਸ ਹੈ, ਕਿਉਂਜੁ ਇਹ ਸਿੱਖ ਮੱਤ ਦਾ ਪਰਮ-ਪਵਿੱਤਰ ਅਸਥਾਨ ਹੈ। ਪਰ ਅਸਲ ਗੱਲ ਇਹ ਵੀ ਨਹੀਂ ਕਿਉਂਕਿ ਖਰਾ ਸਿੱਖ ਸਿਧਾਂਤ ਕਿਸੇ ਅਜਿਹੀ ਪਰੰਪਰਾ ਜਾਂ ਵਿਸ਼ਵਾਸ ਨੂੰ ਨਹੀਂ ਮੰਨਦਾ, ਜੋ ਰੱਬੀ-ਨੂਰ (theophany) ਨੂੰ ਭੂਗੋਲ ਨਾਲ ਬੰਨ੍ਹਦਾ ਹੋਵੇ।

ਇਹ ਸਿੱਖ ਧਰਮ ਦਾ ਯੁਰੋਸ਼ਲਮ ਹੈ ਕਿਉਂਜੁ ਸਿੱਖ ਧਰਮ ਦੇ ਖ਼ੁਦਾਈ ਆਗਮਨ (epiphany) ਦਾ ਇਤਿਹਾਸਕ ਕੇਂਦਰ ਹੈ ਇਹ। ਪਰ ਅਸਲ ਵਿਚ ਇਹ ਗੱਲ ਵੀ ਨਹੀਂ ਕਿਉਂਕਿ ਇਕ ਧਰਮ ਵਜੋਂ, ਸਿੱਖ ਮੱਤ, ਇਤਿਹਾਸ ਨਾਲ ਨਹੀਂ ਬੱਝਿਆ ਹੋਇਆ, ਅਰਥਾਤ ਇਸਦੀ ਪ੍ਰਮਾਣਿਕਤਾ ਕਿਸੇ ਇਤਿਹਾਸਕ ਵਾਕਿਆਤ ਨਾਲ ਜੁੜੀ ਹੋਈ ਜਾਂ ਕਿਸੇ ਇਤਿਹਾਸਕ ਵਰਤਾਰੇ ਦੀ ਮੁਹਤਾਜ ਨਹੀਂ।

ਇਹ ਸਹੀ ਮਾਅਨਿਆਂ ਵਿਚ ਸਿੱਖਾਂ ਦੀ ਰਾਜਧਾਨੀ ਨਹੀਂ ਹੈ ਕਿਉਂਜੁ ਸਿਆਸੀ ਰਾਜਧਾਨੀ ਦੇ ਵਾਸਤੇ ਆਪਣੀ ਰਿਆਸਤ ਜ਼ਰੂਰੀ ਹੈ ਅਤੇ ਜੇਕਰ ਸਿੱਖਾਂ ਕੋਲ ਅਜਿਹੀ ਰਿਆਸਤ ਹੋਵੇ ਤਾਂ ਵੀ ਇਹ ਗੱਲ ਕਦਾਚਿਤ ਜ਼ਰੂਰੀ ਨਹੀਂ ਕਿ ਉਨ੍ਹਾਂ ਦਾ ਪ੍ਰਬੰਧਕੀ ਕੇਂਦਰ ਲਾਜ਼ਮੀ ਤੌਰ 'ਤੇ ਅੰਮ੍ਰਿਤਸਰ ਵਿਖੇ ਹੀ ਹੋਵੇਗਾ। ਮੰਨ ਲਵੋ ਜੇਕਰ ਇਹ ਵੀ ਹੋ ਜਾਵੇ ਤਾਂ ਵੀ ਗੋਲਡਨ ਟੈਂਪਲ ਤੇ ਇਸ ਦੇ ਕੰਪਲੈਕਸ (ਅਹਾਤੇ) ਦਾ ਇਸ ਪ੍ਰਸ਼ਾਸਨਿਕ ਕੇਂਦਰ ਤੋਂ ਖ਼ਾਸ ਕਿਸਮ ਦਾ ਸੁਤੰਤਰ ਖ਼ਾਸਾ ਬਰਕਰਾਰ ਰਹੇਗਾ। ਜਦੋਂ ਸਿੱਖਾਂ ਕੋਲ ਆਪਣੀ ਆਜ਼ਾਦ ਬਾਦਸ਼ਾਹਤ (sovereign state) ਨਹੀਂ ਤਾਂ ਗੋਲਡਨ ਟੈਂਪਲ ਤੇ ਇਸਦੇ ਭਵਨ-ਸਮੂਹ ਦਾ ਧਾਰਮਿਕ-ਸਿਆਸੀ (ਥੀਓ-ਪੋਲੀਟੀਕਲ) ਦਰਜਾ ਬਰਾਬਰ ਬਰਕਰਾਰ ਹੈ। ਵੇਲੇ ਦੀ ਰਾਜਸੀ ਸੱਤਾ ਇਸਨੂੰ ਭਲੇ ਹੀ ਤਾਕਤ ਦੇ ਜ਼ੋਰ ਦਬਾ ਦੇਵੇ, (ਸਿੱਖ ਪੰਥ ਅੰਦਰਲੇ) ਕੁੱਝ ਲੋਕ ਭਲੇ ਹੀ ਇਸ (ਦਰਜੇ) ਬਾਰੇ (ਸਮਕਾਲੀ ਸੱਤਾ ਨਾਲ) ਸਮਝੌਤਾ ਕਰ ਜਾਵਣ, ਜਾਂ ਸਿਆਸਤਦਾਨ ਇਸ ਬਾਰੇ ਲੱਖ ਕਿੰਤੂ-ਪਰੰਤੂ ਪਏ ਕਰਨ, ਪਰ ਇਸ ਦਾ ਇਹ ਦਰਜਾ ਬੁਲੰਦ ਹੈ ਅਤੇ ਇਸ ਨੂੰ ਮਿਟਾਇਆ ਨਹੀਂ ਜਾ ਸਕਦਾ, ਕਿਉਂਜੁ ਇਹ ਤਾਂ ਜਨਮ-ਸਿੱਧ (sui generis) ਹੈ ਅਤੇ ਇਹ ਕਿਸੇ ਆਗਿਆ-ਆਦੇਸ਼ ਦਾ ਮੁਹਤਾਜ ਨਹੀਂ ਹੈ।[4] (ਬਰੈਕਟਾਂ ਵਿਚਲੇ ਸ਼ਬਦ ਸਾਡੇ ਵੱਲੋਂ)

ਸਿਰਦਾਰ ਕਪੂਰ ਸਿੰਘ ਦੀ ਉਪਰੋਕਤ ਸਿਧਾਂਤਕ ਬਿਆਨਕਾਰੀ ਦਾ ਸਾਰ-ਅੰਸ਼ ਇਹ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਤੇ ਇਸ ਦੇ ਨਾਲ ਜੁੜਵੇਂ ਭਵਨ-ਸਮੂਹ ਨੂੰ ਸੰਸਾਰ ਇਤਿਹਾਸ ਅੰਦਰਲੇ ਹੋਰਨਾਂ ਧਾਰਮਿਕ ਜਾਂ ਰਾਜਨੀਤਿਕ ਕੇਂਦਰਾਂ ਵਾਂਗੂੰ ਨਹੀਂ ਦੇਖਿਆ ਜਾਣਾ ਚਾਹੀਦਾ। ਇਸ ਉੱਤੇ ਉਹ ਨਿਯਮ ਜਾਂ ਮਾਪਦੰਡ ਲਾਗੂ ਨਹੀਂ ਹੁੰਦੇ ਜੋ ਵੈਟੀਕਨ (ਰੋਮ), ਮੱਕੇ, ਬਨਾਰਸ ਜਾਂ ਯੂਰੋਸ਼ਲਮ ਆਦਿ ਉੱਤੇ ਹੁੰਦੇ ਹਨ। ਇਸ ਦੀ ਹੈਸੀਅਤ ਤੇ ਰੁਤਬਾ ਅਸਲੋਂ ਹੀ ਵੱਖਰਾ ਹੈ। ਇਸ ਸੰਬੰਧ ਵਿਚ ਦੋ ਅਟੱਲ ਸੱਚਾਈਆਂ ਹਮੇਸ਼ਾ ਯਾਦ

ਰਹਿਣੀਆਂ ਚਾਹੀਦੀਆਂ ਹਨ। ਇਕ ਇਹ ਕਿ ਇਹ ਰੁਤਬਾ ਸਿੱਖਾਂ ਦੇ ਮਨ ਦੀ ਅਜੋਕੇ ਸਮੇਂ ਦੀ ਕਾਢ ਨਹੀਂ ਹੈ। ਇਸ ਦੀਆਂ ਬੁਨਿਆਦਾਂ ਸਿੱਖ ਧਰਮ ਦੇ ਨਿਆਰੇ ਸਿਧਾਂਤਾਂ ਵਿਚ ਹਨ ਅਤੇ ਇਤਿਹਾਸ ਇਸ ਦੀ ਡਟਵੀਂ ਸਾਖੀ ਭਰਦਾ ਹੈ। ਅਤੇ ਦੂਜਾ ਇਹ ਕਿ ਇਹ ਰੁਤਬਾ ਕਿਸੇ ਦੁਨਿਆਵੀ ਤਾਕਤ ਦੀ ਬਖ਼ਸ਼ਿਸ਼ ਨਹੀਂ। ਇਹ ਜਨਮ-ਸਿੱਧ ਹੈ। ਇਸ ਕਰਕੇ ਕੋਈ ਦੁਨਿਆਵੀ ਤਾਕਤ ਇਸਨੂੰ ਸਿੱਖਾਂ ਕੋਲੋਂ ਖੋਹ ਨਹੀਂ ਸਕਦੀ (ਅਜਿਹਾ ਕਰਨ ਦਾ ਉਸਨੂੰ ਕੋਈ ਨੈਤਿਕ ਅਧਿਕਾਰ ਨਹੀਂ। ਜਿਸਨੇ ਦਿੱਤਾ ਨਹੀਂ ਉਸਨੂੰ ਖੋਹਣ ਦਾ ਕੀ ਹੱਕ ?) ਤੇ ਨਾ ਕੋਈ ਰਾਜ ਜਾਂ ਹਕੂਮਤ ਇਸਨੂੰ ਤਾਕਤ ਦੇ ਜ਼ੋਰ ਮਿਟਾ ਸਕਦੀ ਹੈ (ਅਜਿਹਾ ਕਰ ਸਕਣਾ ਉਸਦੇ ਵੱਸ ਵਿਚ ਨਹੀਂ)। ਇਹ ਮਸਲਾ ਅਜਿਹਾ ਹੈ, ਜਿਸ ਉੱਤੇ ਸਿੱਖ ਕੋਈ ਵੀ ਸਮਝੌਤਾ ਨਹੀਂ ਕਰ ਸਕਦੇ। ਜੇਕਰ ਉਨ੍ਹਾਂ 'ਚੋਂ ਕੋਈ ਅਜਿਹਾ ਕਰਨਾ ਚਾਹੇ ਤਾਂ ਉਸਨੂੰ ਸਿੱਖਾਂ ਦੀਆਂ ਨਜ਼ਰਾਂ 'ਚੋਂ ਡਿਗਦਿਆਂ ਦੇਰ ਨਹੀਂ ਲੱਗਦੀ।

## ਇਤਿਹਾਸ ਦੀ ਗਵਾਹੀ

ਗੁਰੂ ਕਾਲ ਦੇ ਦੌਰਾਨ, ਆਪੋ-ਆਪਣੇ ਸਮੇਂ, ਗੁਰੂ ਸਾਹਿਬਾਨ ਖ਼ੁਦ ਹੀ ਸਿੱਖ ਲਹਿਰ ਦਾ ਕੇਂਦਰ ਅਥਵਾ ਧੁਰਾ ਸਨ। ਦਸਮ ਪਾਤਸ਼ਾਹ ਦੇ ਜੋਤੀ ਜੋਤਿ ਸਮਾ ਜਾਣ (1708 ਈ.) ਤੋਂ ਬਾਅਦ ਰਾਜਸੀ-ਸੈਨਿਕ ਖੇਤਰ ਅੰਦਰ ਬਾਬਾ ਬੰਦਾ ਸਿੰਘ ਬਹਾਦਰ ਸਿੱਖ ਪੰਥ ਦੀ ਯੋਗ ਰਹਿਨੁਮਾਈ ਕਰਦੇ ਰਹੇ। ਪਰ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ (1716 ਈ.) ਦੇ ਨਾਲ ਹੀ ਉਸ ਦੁਆਰਾ ਉਸਾਰੀ ਸਿੱਖ ਰਾਜਸੀ ਸੱਤਾ, ਆਪਣੀ ਬਾਲ ਉਮਰੇ ਹੀ, ਹਕੂਮਤੀ ਜਬਰ ਦੇ ਵਹਿਸ਼ੀ ਝਖੇੜੇ ਨਾਲ ਤਹਿਸ-ਨਹਿਸ ਹੋ ਕੇ ਰਹਿ ਗਈ ਸੀ। ਇਹੀ ਉਹ ਸਮਾਂ ਸੀ ਜਦ ਆਗੂ-ਵਿਹੂਣੇ ਤੇ ਸੱਤਾ ਤੋਂ ਮਹਿਰੂਮ ਹੋਏ ਖ਼ਾਲਸਾ ਪੰਥ ਨੇ 'ਆਪਣੀਆਂ ਸਰਗਰਮੀਆਂ, ਆਪਣੀ ਰੂਹਾਨੀ ਤੇ ਸਿਆਸੀ ਰਾਜਧਾਨੀ, ਅਤੇ ਆਪਣੀ ਸੈਨਿਕ ਓਟ (acropolis) ਦਾ ਕੇਂਦਰ ਦਰਬਾਰ ਸਾਹਿਬ ਸਮੂਹ ਵਿਖੇ ਤਬਦੀਲ ਕਰ ਲਿਆ' ਅਤੇ 'ਆਪਣੀ ਦੋਹਰੀ ਬਾਦਸ਼ਾਹੀ (double sovereignty)* ਦੇ ਫਲਸਫੇ ਦੇ ਅਧਿਕਾਰਾਂ ਤੇ ਜ਼ਿੰਮੇਵਾਰੀਆਂ ਨੂੰ ਸਮੂਹਿਕ-ਸਾਂਝੇ ਰੂਪ ਵਿਚ ਨਿਭਾਉਣ ਦਾ ਜ਼ਿੰਮਾ ਲੈ ਲਿਆ।' ਉਦੋਂ ਤੋਂ ਲੈ ਕੇ ਦਰਬਾਰ ਸਾਹਿਬ ਸਮੂਹ ਸਿੱਖ ਜਗਤ, ਸਿੱਖ ਇਤਿਹਾਸ, ਰਾਜਨੀਤੀ ਤੇ ਸਿੱਖ ਖ਼ੁਦਾਈ-ਨੂਰ (theophany) ਦਾ ਕੇਂਦਰ ਬਣਿਆ ਹੋਇਆ ਹੈ। ਪਿਛਲੇ ਢਾਈ ਸੌ ਸਾਲਾਂ ਦੇ ਸਮੁੱਚੇ ਅਰਸੇ ਦੌਰਾਨ ਸਿੱਖ ਭਲੇ ਹੀ ਵੇਲੇ ਦੀ ਹਕੂਮਤ ਦੁਆਰਾ ਬਾਗ਼ੀ ਕਰਾਰ ਦਿੱਤੇ ਗਏ ਹੋਣ, ਭਲੇ ਹੀ ਸ੍ਰੀ ਹਰਿਮੰਦਰ ਸਾਹਿਬ ਤੇ ਇਸ ਦੇ ਭਵਨ-ਸਮੂਹ ਨੂੰ ਮਲਬਾ ਬਣਾ ਦਿੱਤਾ ਗਿਆ ਹੋਵੇ ਜਾਂ ਇਸ ਉੱਤੇ ਹਕੂਮਤ ਨੇ ਜਬਰੀ ਕਬਜ਼ਾ ਜਮਾ ਲਿਆ ਹੋਵੇ, ਰਾਜਸੀ ਪੱਖ ਤੋਂ ਸਿੱਖ ਆਜ਼ਾਦ ਰਹੇ ਹੋਣ ਜਾਂ ਦੂਬੇਲ, ਉਨ੍ਹਾਂ ਇਹ ਪੁਜ਼ੀਸ਼ਨ ਕਦੇ ਨਹੀਂ ਤਿਆਗੀ ਜਾਂ ਇਸ ਗੱਲ 'ਤੇ ਉਨ੍ਹਾਂ ਕਦੇ ਸਮਝੌਤਾ ਨਹੀਂ ਕੀਤਾ ਕਿ (1) ਗੋਲਡਨ ਟੈਂਪਲ ਤੇ ਇਸ ਦਾ ਚੌਗਿਰਦਾ ਸਿੱਖ ਜਗਤ ਦਾ ਧੁਰਾ ਹੈ। ਕਿਸੇ ਦੁਨਿਆਵੀ ਸ਼ਕਤੀ ਦੀ ਮਿਹਰਬਾਨੀ ਦੀ ਵਜ੍ਹਾ ਕਰਕੇ ਨਹੀਂ, ਸਗੋਂ ਸਿੱਖਾਂ ਦੇ ਜਨਮ-ਸਿੱਧ ਤੇ ਸੁਤੰਤਰ ਅਧਿਕਾਰ ਕਰਕੇ। (2) ਸੱਚੇ ਸਿੱਖ ਸਿਧਾਂਤ ਅੰਦਰ ਲੋਕ ਤੇ ਪਰਲੋਕ ਵਿਚਕਾਰ, ਸੰਸਾਰਕ ਤੇ ਧਾਰਮਿਕ ਵਿਚਕਾਰ ਅਤੇ ਰਾਜਨੀਤਿਕ ਤੇ ਆਤਮਿਕ ਵਿਚਕਾਰ ਕੋਈ ਕਤਈ ਦੁਵੰਡ ਨਹੀਂ।'[5]

* ਜਿਵੇਂ ਇਸ ਦੀ ਵਿਆਖਿਆ ਸਿਰਦਾਰ ਕਪੂਰ ਸਿੰਘ ਨੇ ਆਪਣੀ ਉਪਰੋਕਤ ਲਿਖਤ ਵਿਚ ਕੀਤੀ ਹੈ।

ਇਥੇ ਇਸ ਅਹਿਮ ਤੱਥ ਦਾ ਜ਼ਿਕਰ ਕਰਨਾ ਕੁਥਾਵਾਂ ਨਹੀਂ ਹੋਵੇਗਾ ਕਿ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਕਾਲ ਦੇ ਦੌਰਾਨ ਹੀ, ਖ਼ਾਸ ਕਰਕੇ ਉਸ ਦੇ ਜੀਵਨ ਦੇ ਆਖ਼ਰੀ ਦੋ ਢਾਈ ਵਰ੍ਹਿਆਂ ਦੌਰਾਨ, ਜਦ ਖ਼ਾਲਸਾ ਪੰਥ ਦੇ ਤਕੜੇ ਹਿੱਸਿਆਂ ਦੇ ਮਨਾਂ ਅੰਦਰ ਗੁਰਮਤਿ ਸਿਧਾਂਤ ਅਤੇ ਬੰਦਾ ਸਿੰਘ ਬਹਾਦਰ ਵਲੋਂ ਅਪਣਾਈ ਜੀਵਨ ਮਰਯਾਦਾ ਦੇ ਕੁੱਝ ਪੱਖਾਂ ਨੂੰ ਲੈ ਕੇ, ਉਸ ਪ੍ਰਤਿ ਤਿੱਖੇ ਸ਼ੰਕੇ, ਇਤਰਾਜ਼ ਤੇ ਵਿਰੋਧ ਉਪਜਣੇ ਸ਼ੁਰੂ ਹੋ ਗਏ ਸਨ ਤਾਂ ਖ਼ਾਲਸੇ ਦੇ ਇਸ ਵਰਗ ਨੇ ਆਤਮਿਕ ਬਲ ਤੇ ਧਾਰਮਿਕ-ਰਾਜਨੀਤਿਕ ਸੇਧ ਲਈ ਸ੍ਰੀ ਹਰਿਮੰਦਰ ਸਾਹਿਬ ਸਮੂਹ ਦੀ ਓਟ ਲੈਣੀ ਸ਼ੁਰੂ ਕਰ ਦਿੱਤੀ ਹੋਈ ਸੀ ਅਤੇ ਆਪਣੇ ਕੌਮੀ ਮਸਲਿਆਂ, ਸੰਸਿਆਂ, ਸਰੋਕਾਰਾਂ, ਅਮਲੀ ਕਾਰਜਾਂ ਤੇ ਯੋਜਨਾਵਾਂ ਬਾਰੇ ਵਿਚਾਰਾਂ ਤੇ ਮਸ਼ਵਰਿਆਂ ਲਈ ਆਪਣੀ ਇਸ 'ਧਾਰਮਿਕ ਤੇ ਸਿਆਸੀ ਰਾਜਧਾਨੀ' ਦਾ ਯਥਾਯੋਗ ਇਸਤੇਮਾਲ ਕਰਨਾ ਸ਼ੁਰੂ ਕਰ ਦਿੱਤਾ ਸੀ।

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੇ ਥੋੜ੍ਹੇ ਚਿਰਾਂ ਬਾਅਦ ਹੀ ਦਿੱਲੀ ਦੇ ਮੁਗ਼ਲ ਦਰਬਾਰ ਦੀ ਸ਼ਹਿ ਤੇ ਸਰਪ੍ਰਸਤੀ ਹੇਠ ਲਾਹੌਰ ਦੇ ਜ਼ਾਲਮ ਗਵਰਨਰ ਅਬਦੁ-ਸਮੱਦ ਖ਼ਾਂ (1713-1726 ਈ.) ਨੇ ਖ਼ਾਲਸਾ ਪੰਥ ਵਿਰੁੱਧ ਜਬਰ ਦੀ ਇਕ ਬਹੁਤ ਹੀ ਹੈਂਸਿਆਰੀ ਮੁਹਿੰਮ ਵਿੱਢ ਦਿੱਤੀ ਸੀ। ਜਿਸ ਸਦਕਾ ਜੁਝਾਰ ਖ਼ਾਲਸੇ ਨੂੰ ਘਰ ਬਾਰ ਛੱਡ ਕੇ ਜੰਗਲਾਂ, ਬੇਲਿਆਂ ਤੇ ਮਾਰੂਥਲਾਂ 'ਚ ਸ਼ਰਨ ਲੈਣ ਲਈ ਮਜਬੂਰ ਹੋਣਾ ਪੈ ਗਿਆ ਸੀ। ਉਸ ਵੇਲੇ ਸਿੰਘਾਂ ਦੇ ਨਿਹੱਥੇ ਤੇ ਨਿਰਦੋਸ਼ ਪਰਿਵਾਰਾਂ ਨੂੰ ਮੁਗ਼ਲ ਫ਼ੌਜੀ ਦਸਤਿਆਂ ਤੇ ਮਾਝਾ ਖੇਤਰ ਦੇ ਬਦਨਾਮ ਸਰਕਾਰੀ ਮੁਖ਼ਬਰਾਂ ਤੇ ਪਿੱਠੂਆਂ ਦੇ ਬੇਹੱਦ ਘਿਣਾਉਣੇ ਜ਼ੁਲਮਾਂ ਦਾ ਸਾਹਮਣਾ ਕਰਨਾ ਪਿਆ ਸੀ।

ਪਰ ਜੁਝਾਰ ਖ਼ਾਲਸੇ ਕੋਲ ਜਿਉਂ ਹੀ ਬੇਦੋਸ਼ੇ ਸਿੱਖ ਪਰਿਵਾਰਾਂ ਉੱਤੇ ਜ਼ੁਲਮਾਂ ਦੀਆਂ ਦਿਲ-ਚੀਰਵੀਆਂ ਖ਼ਬਰਾਂ ਪਹੁੰਚੀਆਂ ਤਾਂ ਉਨ੍ਹਾਂ ਅੰਦਰ ਜ਼ੁਲਮ ਦਾ ਟਾਕਰਾ ਕਰਨ ਲਈ ਦੂਣਾ-ਚੌਣਾ ਜੋਸ਼ ਤੇ ਰੋਹ ਜਾਗ ਉੱਠਿਆ। ਘਰਾਂ ਤੋਂ ਟਲੇ ਸਿੰਘ ਜੰਗਲਾਂ ਬੇਲਿਆਂ ਨੂੰ ਛੱਡ ਕੇ ਹਜ਼ਾਰਾਂ ਦੀ ਗਿਣਤੀ ਵਿਚ ਮਾਝੇ ਅੰਦਰ ਆ ਇਕੱਠੇ ਹੋਏ ਅਤੇ ਇਸ ਹਕੂਮਤੀ ਹਨੇਰਗਰਦੀ ਵਿਰੁੱਧ ਇਕ ਬਾਕਾਇਦਾ ਜਥੇਬੰਦ ਹਥਿਆਰਬੰਦ ਟੱਕਰ ਸ਼ੁਰੂ ਕਰ ਦਿੱਤੀ, ਜੋ ਕਈ ਉਤਰਾਵਾਂ ਚੜ੍ਹਾਵਾਂ 'ਚੋਂ ਲੰਘਦੀ ਹੋਈ ਨਿਰੰਤਰ ਉਦੋਂ ਤਕ ਚੱਲਦੀ ਰਹੀ ਜਦ ਤਕ ਪੰਜਾਬ ਦੀ ਧਰਤੀ ਉੱਤੇ ਆਜ਼ਾਦ ਖ਼ਾਲਸਾ ਰਾਜ ਦੇ ਕੇਸਰੀ ਨਿਸ਼ਾਨ ਨਹੀਂ ਸਨ ਝੂਲਣ ਲੱਗ ਪਏ। ਖ਼ਾਲਸਾ ਪੰਥ ਦੀ ਇਸ ਸੂਰਮਗਤੀ ਭਰੀ ਟਾਕਰਾ ਜੰਗ ਦਾ ਖ਼ਾਸੋ-ਖ਼ਾਸ ਤੇ ਵਿਲੱਖਣ ਪਹਿਲੂ ਇਹ ਸੀ ਕਿ ਇਨ੍ਹਾਂ ਬਿਪਤਾ ਭਰੇ ਤੇ ਲਹੂ-ਨੁਚੜਦੇ ਸਮਿਆਂ ਅੰਦਰ ਖ਼ਾਲਸਾ ਜੀ ਦੇ ਮਨ ਦੀ ਤਾਰ ਲਗਾਤਾਰ ਸ੍ਰੀ ਹਰਿਮੰਦਰ ਸਾਹਿਬ ਨਾਲ ਜੁੜੀ ਰਹੀ। ਕੋਈ ਗ਼ੈਬੀ ਕਸ਼ਿਸ਼ ਉਸਨੂੰ ਵਾਰ ਵਾਰ ਹਰਿਮੰਦਰ ਸਾਹਿਬ ਵੱਲ ਖਿੱਚਦੀ ਰਹੀ ਅਤੇ ਬੇਰਹਿਮ ਹਕੂਮਤੀ ਬੰਦਸ਼ਾਂ ਦੇ ਬਾਵਜੂਦ ਪਾਵਨ ਸਰੋਵਰ ਅੰਦਰ ਚੁੱਭੀ ਲਾਉਣ ਦਾ ਚਾਉ ਤੇ ਵਲਵਲਾ ਉਸਨੂੰ ਮੌਤ ਨਾਲ ਲੁਕਣਮੀਟੀ ਖੇਡਣ ਲਈ ਪ੍ਰੇਰਦਾ ਰਿਹਾ। ਜਦ ਸਿੱਖ ਧਰਮ ਦਾ ਖੁਰਾ ਖੋਜ ਮਿਟਾਉਣ 'ਤੇ ਤੁਲੇ ਮੁਗ਼ਲ ਹਾਕਮਾਂ ਨੇ ਖ਼ਾਲਸੇ ਦਾ ਪੰਜਾਬ ਦੀ ਧਰਤੀ 'ਤੇ ਜੀਉਣਾ ਦੁੱਭਰ ਕਰ ਦਿੱਤਾ ਹੋਇਆ ਸੀ, ਜੰਗਲਾਂ ਬੇਲਿਆਂ ਅੰਦਰ ਵੀ ਉਨ੍ਹਾਂ ਦਾ ਲਗਾਤਾਰ ਸ਼ਿਕਾਰ-ਪਿੱਛਾ ਕੀਤਾ ਜਾ ਰਿਹਾ ਸੀ, ਉਨ੍ਹਾਂ ਦੇ ਪਰਿਵਾਰ ਤੇ ਘਰ-ਬਾਰ ਉਜਾੜ ਦਿੱਤੇ ਗਏ ਸਨ, ਸਿਦਕਵਾਨ ਸਿੰਘਣੀਆਂ ਉੱਤੇ ਦਿਲਾਂ ਨੂੰ ਦਹਿਲਾ ਦੇਣ ਵਾਲੇ ਅਤਿਆਚਾਰ ਢਾਹੇ ਜਾ ਰਹੇ ਸਨ ਅਤੇ ਉਨ੍ਹਾਂ ਦੇ ਦੁੱਧ ਚੁੰਘਦੇ ਮਾਸੂਮ ਬਾਲਾਂ ਨੂੰ

ਬਰਛਿਆਂ ਦੀਆਂ ਨੋਕਾਂ 'ਤੇ ਟੰਗਿਆ ਜਾ ਰਿਹਾ ਸੀ,[6] ਤਾਂ ਉਸ ਵੇਲੇ ਵੀ ਸਿੰਘ ਆਪਣੇ ਛੁਪਣ ਠਿਕਾਣਿਆਂ 'ਚੋਂ ਨਿਕਲ ਕੇ, ਰਾਤ ਬਰਾਤੇ, ਘੋੜਿਆਂ 'ਤੇ ਸਵਾਰ ਹੋ ਕੇ ਅਸਮਾਨੀ ਬਿਜਲੀ ਦੀ ਲਿਸ਼ਕੋਰ ਵਰਗੀ ਤੇਜ਼ੀ ਨਾਲ ਸ੍ਰੀ ਹਰਿਮੰਦਰ ਸਾਹਿਬ ਦੇ ਸਨਮੁੱਖ ਆ ਪ੍ਰਗਟ ਹੁੰਦੇ ਸਨ ਅਤੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਨ ਦਾ ਅਮੋੜ ਚਾਉ ਪੂਰਾ ਕਰ ਕੇ ਮੁੜ ਰਾਤ ਦੇ ਹਨੇਰੇ ਵਿਚ ਅਲੋਪ ਹੋ ਜਾਇਆ ਕਰਦੇ ਸਨ। ਸਿੱਖ ਧਰਮ ਤੇ ਇਤਿਹਾਸ ਵਿਚ ਗੂੜ੍ਹੀ ਦਿਲਚਸਪੀ ਰੱਖਣ ਵਾਲੇ ਖੋਜੀ ਜੋਹਨ ਮੈਲਕਮ ਨੇ ਸਿੱਖਾਂ ਦੀ ਆਪਣੇ ਇਸ਼ਟ ਨਾਲ ਇਸ ਅਨੋਖੀ ਮੁਹੱਬਤ ਦੀ ਦਾਦ ਇਨ੍ਹਾਂ ਸ਼ਬਦਾਂ ਵਿਚ ਦਿੱਤੀ ਹੈ :

> ਇਕ ਸਮਕਾਲੀ ਮੁਸਲਿਮ ਲਿਖਾਰੀ ਦੇ ਦੱਸਣ ਮੁਤਾਬਿਕ ਤੇਜ਼ ਰਫ਼ਤਾਰ ਸਿੱਖ ਘੋੜ ਸਵਾਰ ਸ਼ੂਟ ਵੱਟ ਕੇ ਆਪਣੀ ਸ਼ਰਧਾ ਦੇ ਕੇਂਦਰ ਵੱਲ ਆਉਂਦੇ ਆਮ ਵੇਖੇ ਜਾਂਦੇ ਸਨ। ਇਸ ਕੋਸ਼ਿਸ਼ ਵਿਚ ਉਹ ਅਕਸਰ ਜਾਨ ਤੋਂ ਹੱਥ ਧੋ ਬਹਿੰਦੇ ਸਨ। ਕਈ ਵਾਰ ਪਕੜੇ ਜਾਂਦੇ ਸਨ। ਪਰ ਅਜਿਹੇ ਮੌਕੇ ਉਹ ਮਰਨ ਤੋਂ ਟਲਣ ਦੀ ਥਾਵੇਂ ਸ਼ਹਾਦਤ ਦਾ ਤਾਜ ਪਹਿਨਣ ਨੂੰ ਤਰਜੀਹ ਦਿੰਦੇ ਸਨ। ਉਸੇ ਮੁਸਲਿਮ ਲੇਖਕ ਅਨੁਸਾਰ ਅੰਮ੍ਰਿਤਸਰ ਵੱਲ ਜਾਂਦਾ ਜੋ ਵੀ ਸਿੱਖ ਪਕੜਿਆ ਗਿਆ, ਉਸ ਵਲੋਂ ਆਪਣਾ ਧਰਮ ਛੱਡ ਜਾਣ ਦੀ ਇਕ ਵੀ ਉਦਾਹਰਣ ਨਹੀਂ ਮਿਲਦੀ।*[7]

ਨਾਮਵਰ ਸਿੱਖ ਵਿਦਵਾਨ ਅਤੇ ਪੰਜਾਬੀ ਦੇ ਸਿਰਮੌਰ ਕਵੀ ਤੇ ਗਲਪਕਾਰ ਭਾਈ ਵੀਰ ਸਿੰਘ ਨੇ ਇਤਿਹਾਸ ਦੇ ਇਨ੍ਹਾਂ ਕਹਿਰਾਂ ਭਰੇ ਸਮਿਆਂ ਦੌਰਾਨ ਸਿੱਖਾਂ ਵਲੋਂ ਸ੍ਰੀ ਹਰਿਮੰਦਰ ਸਾਹਿਬ ਪ੍ਰਤਿ ਪ੍ਰਗਟਾਏ ਸਨੇਹ ਤੇ ਨਿਸ਼ਠਾ ਦੀਆਂ ਕੁੱਝ ਕੁ ਅਜਿਹੀਆਂ ਉਦਾਹਰਣਾਂ ਦਰਸਾਈਆਂ ਹਨ, ਜੋ ਕਿਸੇ ਪੁਰਾਣਿਕ-ਕਥਾ (legend) ਨਾਲੋਂ ਘੱਟ ਨਹੀਂ ਮੰਨੀਆਂ ਜਾ ਸਕਦੀਆਂ। ਭਾਈ ਸਾਹਿਬ ਦੇ ਦੱਸਣ ਮੁਤਾਬਿਕ "ਖ਼ਾਲਸੇ ਲਈ ਜਦੋਂ ਤੁਰਕਾਨੀ ਕਹਿਰ ਦੁਪਹਿਰ ਵਾਂਗ ਚਮਕ ਰਿਹਾ ਸੀ" ਅਤੇ ਦਰਬਾਰ ਸਾਹਿਬ ਅੰਦਰ ਸਿੱਖਾਂ ਦੇ ਦਾਖ਼ਲੇ ਨੂੰ ਰੋਕਣ ਲਈ ਇਸ ਦੇ ਚਾਰੋਂ ਤਰਫ਼ ਤਲਵਾਰਾਂ/ਬੰਦੂਕਾਂ ਨਾਲ ਲੈਸ ਪਹਿਰੇਦਾਰ ਖੜ੍ਹਾਏ ਹੋਏ ਸਨ ਤਾਂ ਅਜਿਹੇ ਭਿਆਨਕ ਸਮੇਂ ਕਿਸੇ ਸਿੱਖ ਦਾ ਦਰਬਾਰ ਸਾਹਿਬ ਦੀ ਜੂਹ ਅੰਦਰ ਦਾਖ਼ਲ ਹੋਣਾ ਮੌਤ ਨੂੰ ਬੁਲਾਵਾ ਦੇਣਾ ਸੀ। "ਪਰ ਬੀਰ ਸਿੱਖ ਕੌਮ ਪਾਸੋਂ ਇਹ ਕਦ ਬਰਦਾਸ਼ਤ ਹੋ ਸਕਦਾ ਸੀ ਕਿ ਮੰਦਰ ਦੇ ਦਰਵਾਜ਼ੇ ਬੰਦ ਰਹਿਣ ਤੇ ਝਾੜੂ ਤਕ ਵੀ ਨਾ ਹੋਵੇ। ਸਾਂਦਲ ਬਾਰ ਵਿਚ ਦਰਬਾਰ ਸਾਹਿਬ ਦਾ ਹਾਲ ਜੋ ਪਹੁੰਚਾ ਤਾਂ ਤਦ ਭਾਈ ਮਨਸ਼ਾ ਸਿੰਘ ਜੀ ਉੱਠ ਖੜ੍ਹੇ ਹੋਏ ਤੇ ਬੋਲੇ, 'ਵਰ ਦਿਓ ਖ਼ਾਲਸਾ ਜੀ, ਸਾਡੇ ਇਸ਼ਟ ਮੰਦਰ ਦੀ ਸਾਡੇ ਬੈਠਿਆਂ ਸੇਵਾ ਵਿਸਰ ਰਹੀ ਹੈ, ਉਹ ਸੇਵਾ ਸਿਰ ਚਾਈਏ।' ਜਥੇ ਨੇ ਅਰਦਾਸਾ ਸੋਧ ਕੇ ਪਿਆਰੇ ਬੀਰ ਨੂੰ ਤੋਰ ਦਿੱਤਾ। ਸੇਵਾ ਦੀ ਮਨਸ਼ਾ ਧਾਰ ਕੇ ਮਨਸ਼ਾ ਸਿੰਘ ਹੋਰੀਂ ਭੇਸ ਵਟਾ ਕੇ ਅੰਮ੍ਰਿਤਸਰ ਪਹੁੰਚੇ। ਸ਼ਹਿਰ ਤੋਂ ਬਾਹਰ ਇਕ ਡੂੰਘੀ ਖਾਈ ਦੇ ਕਿਨਾਰੇ ਇਕ ਘੁਰਾ ਪੁੱਟਿਆ, ਜਿਸ ਵਿਚ ਬੈਠ ਕੇ ਦਿਨ ਬਿਤਾਉਣਾ...ਉਧਰ ਰਾਤ ਨੇ ਹਨੇਰਾ ਕੀਤਾ ਇਧਰ ਇਹ ਸ਼ੇਰ ਦੀ ਤਰ੍ਹਾਂ ਦਬਵੇਂ ਪੈਰ ਰੱਖ ਕੇ ਅਠਸਠ ਤੀਰਥ ਪਹੁੰਚੇ, ਸਿਰ ਪਰ ਝਾੜੂ, ਘਿਉ, ਦੀਵਾ, ਵੱਟੀ ਤੇ ਸੁਆਹ ਦੇ ਵਿਚ ਲੁਕਾ ਕੇ ਕੁੱਜੇ ਵਿਚ ਪਾ ਕੇ ਅਗਨੀ, ਕੁੱਝ ਲੀਰਾਂ, ਗੰਧਕ ਤੇ ਕੱਖ ਲੈ ਕੇ ਪਹੁੰਚੇ। ਚਾਰ ਚੁਫੇਰੇ ਤਸੱਲੀ ਕਰਕੇ ਕਿ ਪਹਿਰੇਦਾਰ ਅਵੇਸਲੇ ਹਨ, ਸਰੋਵਰ ਵਿਚ ਠਿੱਲ੍ਹ ਪਏ, ਮੂਧਾ ਘੜਾ ਇਕ ਛਾਤੀ ਹੇਠ ਦੇ ਲਿਆ ਅਰ ਬੇ-ਮਾਲੂਮ ਪਹੁੰਚ ਪਏ। ਹਰਿ ਕੀ ਪੌੜੀ ਜਾ ਕੇ ਲੱਖ ਲੱਖ ਸ਼ੁਕਰ ਕੀਤਾ...ਅੱਗੇ ਵਧੇ, ਬੜੀ ਹਿਕਮਤ

---

* ਇਸ ਭਿਆਨਕ ਸਮੇਂ ਦੇ ਚਸ਼ਮਦੀਦ ਗਵਾਹ, ਇਕ ਮੁਸਲਿਮ ਇਤਿਹਾਸਕਾਰ (ਖ਼ਾਫ਼ੀ ਖ਼ਾਂ) ਨੂੰ ਉਸ ਵੇਲੇ 'ਪੰਜਾਬ ਸਿੱਖਾਂ ਦੇ ਲਹੂ ਨਾਲ ਛਲਕਦੀ ਥਾਲੀ' ਸਮਾਨ ਜਾਪਿਆ ਸੀ।

ਨਾਲ ਬੂਹਾ ਖੋਲ੍ਹ ਕੇ ਅੰਦਰ ਵੜੇ...ਪਹਿਰ ਰਾਤ ਲੰਘ ਚੁੱਕੀ ਸੀ, ਪਹਿਰੇ ਸੌਂ ਚੁੱਕੇ ਸਨ। ਭਾਈ ਹੁਰਾਂ ਨੇ ਬੜੇ ਪ੍ਰੇਮ ਨਾਲ ਝਾੜੂ ਦਿੱਤਾ, ਜਾਲੇ ਲਾਹੇ...ਫਿਰ ਆਪ ਨੇ ਘੜੇ ਭਰ ਭਰ ਕੇ ਸਾਰੇ ਮੰਦਰ ਦਾ ਇਸ਼ਨਾਨ ਕਰਵਾਇਆ। ਦੀਵਾ ਤਾਂ ਪਹਿਲਾਂ ਹੀ ਜਗਾ ਕੇ ਰੱਖ ਦਿੱਤਾ ਸੀ। ਹੁਣ ਆਪ ਨੇ ਇਸ਼ਨਾਨ ਕੀਤਾ। ਅਰ ਇਕਲ-ਵੰਜੇ ਬੈਠ ਕੇ ਆਸਾ ਦੀ ਵਾਰ ਦਾ ਪਾਠ ਕੀਤਾ। ਘੁਸਮੁਸਾ ਵੇਲਾ ਅਜੇ ਨਹੀਂ ਸੀ ਹੋਇਆ ਜੋ ਸਿੰਘ ਹੁਰਾਂ ਨੇ ਗੰਧਕ, ਘਿਉ, ਰੂੰ, ਝਾੜੂ, ਘੜਾ, ਸਾਫ਼ੇ ਆਦਿ ਲਟਾ ਪਟਾ ਸੰਭਾਲ ਕੇ ਰੱਖ ਦਿੱਤਾ ਤੇ ਦਰਵਾਜ਼ਾ ਭੀੜ ਕੇ ਜਿਸ ਰਸਤੇ ਆਏ ਸੇ ਉਸੇ ਰਸਤੇ ਚਲੇ ਗਏ। ਦੂਜੇ ਦਿਨ ਕੇਵਲ ਥੋੜ੍ਹੀ ਜਿਹੀ ਅੱਗ ਸੁਆਹ ਵਿਚ ਲੁਕਾ ਕੇ...ਉਸੇ ਤਰ੍ਹਾਂ ਤਰ ਕੇ ਜਾ ਪਹੁੰਚੇ ਅਰ ਅੱਗ ਪੁਰ ਗੰਧਕ ਪਾ ਕੇ ਝਟ ਦੀਵਾ ਜਗਾ ਲਿਆ ਤੇ ਉਸੇ ਤਰ੍ਹਾਂ ਸੇਵਾ ਤੇ ਪਾਠ ਕਰ ਕੇ ਤੁਰ ਆਏ। ਇਹ ਅਤੁੱਟ ਜਾਨ ਹੂਲਵੀਂ ਸੇਵਾ, ਇਹ ਕੌਮੀ ਧਰਮ ਕੇਂਦਰ ਦਾ ਪਿਆਰ, ਇਹ ਸਿਦਕ, ਇਹ ਇਸ਼ਟ ਨਾਲ ਇਸ਼ਕ ਦਾ ਮੇਲ ਕਈ ਮਹੀਨੇ ਨਿਭਦਾ ਰਿਹਾ। ਇਕ ਦਿਨ ਕੋਈ ਹਾਕਮ ਮੰਦਰ ਨੂੰ ਵੇਖਣ ਵਾਸਤੇ ਆਇਆ...।"

ਇਸ ਤਰ੍ਹਾਂ ਭਾਈ ਸਾਹਿਬ ਜੀ "ਅੰਮ੍ਰਿਤ ਦੇ ਅਮਰ ਹੋਏ ਸੂਰੇ" ਦੀ 'ਚੋਰੀ' ਦਾ ਭੇਤ ਖੁੱਲ੍ਹ ਜਾਵਣ ਅਤੇ ਭਾਈ ਮਨਸ਼ਾ ਸਿੰਘ ਹੁਰਾਂ ਦੇ ਪਵਿੱਤਰ ਸਰੋਵਰ ਅੰਦਰ ਹੀ ਦੁਸ਼ਮਣ ਦੀ ਗੋਲੀ ਦਾ ਨਿਸ਼ਾਨਾ ਬਣ ਜਾਣ ਦੀ ਬੀਰ ਕਥਾ ਦਾ ਜੋਸ਼-ਉਪਜਾਊ ਅੰਤ ਕਰ ਦਿੰਦੇ ਹਨ।[8]

ਅਜਿਹੀ ਹੀ ਇਕ ਹੋਰ ਬੀਰ ਕਥਾ ਭਾਈ ਤਾਰਾ ਸਿੰਘ ਤੇ ਭਾਈ ਠਾਰਾ ਸਿੰਘ ਨਾਵਾਂ ਦੇ ਦੋ ਜੁਗਤੀ ਸਿੰਘ ਭਰਾਵਾਂ ਦੀ ਹੈ ਜੋ ਭਾਈ ਮਨਸ਼ਾ ਸਿੰਘ ਵਾਂਗ ਹੀ ਜੁਗਤ ਲੜਾ ਕੇ ਭਾਰੀ ਪਹਿਰੇ ਹੇਠ ਕਈ ਮੁੱਦਤ ਦਰਬਾਰ ਸਾਹਿਬ ਦੀ ਸੇਵਾ ਨਿਭਾਉਂਦੇ ਰਹੇ। ਉਨ੍ਹਾਂ ਦੇ ਕਾਰਜ ਨੂੰ ਸਹਿਲ ਬਣਾਉਣ ਲਈ ਬਿਜਲਾ ਸਿੰਘ ਨਾਂ ਦੇ ਇਕ ਗਿਆਨਵਾਨ ਤੇ ਗੁਣੀ ਸਿੰਘ ਨੇ, ਜੋ ਸਾਂਗ ਰਚਣ ਵਿਚ ਕਾਫ਼ੀ ਹੁਨਰਮੰਦ ਸੀ, ਫ਼ਕੀਰ ਸਾਈਂ ਲੋਕ ਦਾ ਸਾਂਗ ਰਚ ਕੇ ਪਹਿਰੇਦਾਰਾਂ ਅੰਦਰ ਆਪਣੀ ਚੰਗੀ ਪੜਤ ਬਣਾ ਲਈ ਸੀ। ਇਹ 'ਸਾਈਂ ਲੋਕ' ਹਰ ਰੋਜ਼ ਰਾਤ ਨੂੰ ਆਪਣੀ ਫ਼ਾਰਸੀ ਗ਼ਜ਼ਲਖ਼ਾਨੀ ਤੇ ਕੱਵਾਲੀਆਂ ਨਾਲ ਪਹਿਰੇਦਾਰਾਂ ਨੂੰ ਅਜਿਹਾ ਪਰਚਾਈ ਰੱਖਦਾ ਕਿ ਦੋਨੋਂ ਸਿੰਘ ਭਰਾ ਦਾਅ ਤਕਾ ਕੇ ਭਾਈ ਮਨਸ਼ਾ ਸਿੰਘ ਵਾਂਗ ਦਰਬਾਰ ਸਾਹਿਬ ਦੇ ਅੰਦਰ ਚਲੇ ਜਾਂਦੇ ਅਤੇ ਦੀਵਾ ਜਗਾਉਣ ਤੇ ਝਾੜੂ ਆਦਿ ਦੇਣ ਤੋਂ ਲੈ ਕੇ ਆਸਾ ਦੀ ਵਾਰ ਦਾ ਪਾਠ ਕਰਨ ਉਪਰੰਤ ਅਰਦਾਸਾ ਸੋਧ ਕੇ ਚੁੱਪ-ਚਾਪ ਵਾਪਸ ਆਪਣੇ ਠਿਕਾਣੇ 'ਤੇ ਪਹੁੰਚ ਜਾਂਦੇ ਸਨ। ਪਰ ਆਖ਼ਰ ਨੂੰ ਭਾਈ ਮਨਸ਼ਾ ਸਿੰਘ ਵਾਂਗ ਸਿੰਘਾਂ ਦੇ ਇਸ 'ਚੋਰੀ ਦਾਉ' ਦਾ ਵੀ ਭੇਤ ਖੁੱਲ੍ਹ ਗਿਆ। ਅਤੇ ਭਾਈ ਤਾਰਾ ਸਿੰਘ ਦੀ "ਪਿਆਰੀ ਜਾਨ" ਵੀ ਭਾਈ ਮਨਸ਼ਾ ਸਿੰਘ ਵਾਂਗ ਹੀ "ਹਰੀ ਮੰਦਰ ਦੇ ਪਵਿੱਤਰ ਪੌੜਾਂ ਪਰ ਗੋਲੀ ਦਾ ਨਿਸ਼ਾਨਾ ਬਣ ਗਈ।"[9]

ਉਨ੍ਹਾਂ ਜੋਖਮ ਭਰੇ ਸਮਿਆਂ ਵਿਚ ਸਿੰਘਾਂ ਦੇ ਮਨਾਂ ਅੰਦਰ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਸੰਭਾਲ ਲਈ ਕੁਰਬਾਨੀ ਦਾ ਚਾਉ ਤੇ ਜਜ਼ਬਾ ਏਨਾ ਪ੍ਰਬਲ ਸੀ ਕਿ, ਭਾਈ ਵੀਰ ਸਿੰਘ ਜੀ ਦੇ ਸ਼ਬਦਾਂ ਵਿਚ, "ਜੇ ਇਕ ਜਾਨ ਰੋਜ਼ ਦੇ ਕੇ ਵੀ ਸੇਵਾ ਨਾ ਛੁਟੇ ਤਦ ਵੀ ਖ਼ਾਲਸਾ ਜੀ ਤਿਆਰ ਸੇ।"

ਇਸ ਤਰ੍ਹਾਂ, ਜਦ ਖ਼ਾਲਸਾ ਦੁਸ਼ਮਣ ਨਾਲ ਬੇਮੇਚੀ ਟੱਕਰ ਵਿਚ ਹਰਿਮੰਦਰ ਸਾਹਿਬ ਦੀ ਅਜ਼ਮਤ ਦੀ ਰੱਖਿਆ ਲਈ ਸਿੱਧੇ ਮੱਥੇ ਦੀ ਲੜਾਈ ਲੜਨ ਦੀ ਹਾਲਤ ਵਿਚ ਨਹੀਂ

ਸੀ ਹੁੰਦਾ ਤਾਂ ਉਹ ਚੋਰੀ ਛੁਪੇ ਦਾਅ ਤਕਾ ਕੇ, ਅਤੇ ਆਪਣੀ ਜਾਨ ਨੂੰ ਦਾਅ 'ਤੇ ਲਾ ਕੇ, ਆਪਣਾ ਧਰਮ ਪਾਲਣ ਤੋਂ ਨਾ ਖੁੰਝਦਾ। ਪਰ ਜਿਉਂ ਹੀ ਉਹ ਦੁਸ਼ਮਣ ਨਾਲ ਸਿੱਧੀ ਟੱਕਰ ਲੈਣ ਦੀ ਪੁਜ਼ੀਸ਼ਨ ਵਿਚ ਹੋ ਜਾਂਦਾ ਸੀ ਤਾਂ ਉਹ ਤੇਗ਼ਾਂ ਸੂਤ ਕੇ ਅੰਮ੍ਰਿਤਸਰ ਦੀਆਂ ਜੂਹਾਂ ਅੰਦਰ ਆ ਪ੍ਰਗਟ ਹੁੰਦਾ ਸੀ ਅਤੇ ਆਪਣੇ ਇਸ਼ਟ ਦੀ ਸ਼ਾਨ ਤੇ ਮਾਣ-ਮਰਯਾਦਾ ਦੀ ਰਾਖੀ ਲਈ ਅਜਿਹੇ ਪ੍ਰਚੰਡ ਜੋਸ਼ ਨਾਲ ਲੜਦਾ ਸੀ ਕਿ ਦੁਸ਼ਮਣ ਉੱਤੇ, ਖ਼ਾਲਸੇ ਅੰਦਰ ਕਿਸੇ ਦੈਵੀ ਤਾਕਤ ਦੇ ਪ੍ਰਗਟ ਹੋ ਜਾਣ ਦਾ ਖ਼ਿਆਲ ਤੇ ਭੈਅ ਹਾਵੀ ਹੋ ਜਾਂਦਾ ਸੀ।

ਸਿੰਘਾਂ ਦੀ ਇਸ ਜੰਗਜੂ ਸਪਿਰਿਟ, ਜੋਸ਼ ਤੇ ਦੀਦਾ-ਦਲੇਰੀ ਨੂੰ ਵੇਖ ਕੇ ਮੁਗ਼ਲ ਹਾਕਮਾਂ ਤੇ ਦੁਰਾਨੀਆਂ ਦੇ ਮਨਾਂ ਅੰਦਰ ਇਹ ਪੱਕਾ ਵਿਚਾਰ ਘਰ ਕਰ ਗਿਆ ਸੀ ਕਿ ਦਰਬਾਰ ਸਾਹਿਬ ਦਾ ਅੰਮ੍ਰਿਤ ਪੀ ਕੇ ਸਿੱਖ ਬਲੀ ਹੋ ਜਾਂਦੇ ਹਨ, ਇਸ ਚਸ਼ਮੇ ਵਿਚ (ਜ਼ਰੂਰ) ਕੋਈ ਗ਼ੈਬੀ ਤਾਕਤ ਹੈ।[10] ਇਸ ਕਰਕੇ ਉਨ੍ਹਾਂ ਦੇ ਮਨ ਅੰਦਰ ਇਸ ਸੋਮੇ ਨੂੰ ਹੀ ਨਸ਼ਟ ਕਰ ਦੇਣ ਦਾ ਦੁਸ਼ ਵਿਚਾਰ ਪੈਦਾ ਹੋ ਗਿਆ ਸੀ। ਸਿੱਟੇ ਵਜੋਂ ਉਨ੍ਹਾਂ, 24 ਸਾਲਾਂ ਦੇ ਥੋੜ੍ਹੇ ਜਿਹੇ ਹੀ ਵਕਫ਼ੇ ਅੰਦਰ, ਇਸ ਸੋਮੇ ਨੂੰ ਘੱਟੋ-ਘੱਟ ਪੰਜ ਵੇਰ ਬੰਦ ਕਰਨ ਦੀ ਬਦਹਵਾਸ ਕੋਸ਼ਿਸ਼ ਕੀਤੀ। ਦੋ ਵਾਰ ਤਾਂ ਹਰਿਮੰਦਰ ਸਾਹਿਬ ਨੂੰ ਪੂਰੀ ਤਰ੍ਹਾਂ ਹੀ ਢਹਿ-ਢੇਰੀ ਕਰ ਦਿੱਤਾ ਗਿਆ ਸੀ।

ਪਰ ਸਿੱਖਾਂ ਦਾ ਹਰਿਮੰਦਰ ਸਾਹਿਬ ਨਾਲ ਪਿਆਰ ਏਨਾ ਡਾਢਾ ਤੇ ਰਿਸ਼ਤਾ ਏਨਾ ਬੇਨਜ਼ੀਰ ਸੀ ਕਿ ਉਹ ਕਿਸੇ ਵੀ ਜਗ੍ਹਾ, ਅਤੇ ਕਿਸੇ ਵੀ ਅਵਸਥਾ ਵਿਚ ਹੁੰਦੇ, ਦੁਸ਼ਮਣ ਹੱਥੋਂ ਦਰਬਾਰ ਸਾਹਿਬ ਦੀ ਬੇਹੁਰਮਤੀ ਦੀ ਖ਼ਬਰ ਉਨ੍ਹਾਂ ਨੂੰ ਤੜਫ਼ਾ ਕੇ ਰੱਖ ਦਿੰਦੀ ਸੀ ਅਤੇ ਉਨ੍ਹਾਂ ਦੇ ਰੋਹ ਨੂੰ ਡੱਕ ਸਕਣਾ ਕਿਸੇ ਵੀ ਦੁਸ਼ਮਣ, ਉਹ ਕਿੰਨਾ ਵੀ ਡਾਢਾ ਕਿਉਂ ਨਾ ਹੋਵੇ, ਦੇ ਵੱਸ ਦੀ ਗੱਲ ਨਹੀਂ ਸੀ ਰਹਿੰਦੀ। ਜਿਵੇਂ ਅੱਖਾਂ ਤੋਂ ਦੂਰ ਬੈਠੇ ਬੱਚੇ ਨਾਲ ਵਾਪਰੀ ਕਿਸੇ ਮੰਦਹੋਣੀ ਦੀ ਮਨਹੂਸ ਖ਼ਬਰ ਸੁਣਦਿਆਂ ਹੀ ਮਾਂ ਦਾ ਦਿਲ ਆਪਣੇ ਜਿਗਰ ਦੇ ਟੋਟੇ ਦੀ ਸੂਰਤ ਤੇ ਦਸ਼ਾ ਦੇਖਣ ਲਈ ਬਿਹਬਲ ਹੋ ਉੱਠਦਾ ਹੈ, ਤਿਵੇਂ ਹੀ ਸਿੱਖਾਂ ਅੰਦਰ ਆਪਣੇ ਨੁਕਸਾਨੇ ਹੋਏ ਇਸ਼ਟ ਦੇ ਦਰਸ਼ਨਾਂ ਦੀ ਚਾਹ ਉਨ੍ਹਾਂ ਨੂੰ ਅੰਮ੍ਰਿਤਸਰ ਪਹੁੰਚਣ ਦੀ ਦੂਣੀ ਖਿੱਚ ਪਾਉਣ ਲੱਗਦੀ ਸੀ। ਪਹਿਲਾ ਮੌਕਾ ਮਿਲਦਿਆਂ ਹੀ ਉਹ ਦਰਬਾਰ ਸਾਹਿਬ ਤੇ ਇਸਦੇ ਪਵਿੱਤਰ ਸਰੋਵਰ ਦੀ ਸੇਵਾ-ਸੰਭਾਲ ਦੇ ਕਾਰਜ ਵਿਚ ਜੁਟ ਜਾਇਆ ਕਰਦੇ ਸਨ। ਕਈ ਵਾਰ ਦੁਸ਼ਮਣ ਦੇ ਨਵੇਂ ਹਮਲੇ ਸਦਕਾ ਉਨ੍ਹਾਂ ਨੂੰ ਇਹ ਕਾਰਜ ਅੱਧ-ਵਾਟੇ ਹੀ ਡੱਕਣਾ ਪੈ ਜਾਂਦਾ ਰਿਹਾ। ਪਰ ਮੌਕਾ ਮਿਲਣ 'ਤੇ ਉਹ ਫਿਰ ਇਸ ਕਾਰਜ ਵਿਚ ਜੁਟ ਜਾਂਦੇ ਰਹੇ। 1740 ਈ. (ਜਦ ਜ਼ਕਰੀਆ ਖ਼ਾਂ ਨੇ ਹਰਿਮੰਦਰ ਸਾਹਿਬ ਦੀ ਬੇਅਦਬੀ ਦਾ ਪਹਿਲਾ ਸਾਕਾ ਵਰਤਾਇਆ) ਤੋਂ ਲੈ ਕੇ 1765 ਈ. ਤਕ, ਜਦੋਂ ਤਕ ਸਿੱਖ ਪੰਜਾਬ ਅੰਦਰ ਆਪਣਾ ਦਬਦਬਾ ਕਾਇਮ ਕਰਨ, ਅਤੇ ਇਸ ਤਰ੍ਹਾਂ, ਦਰਬਾਰ ਸਾਹਿਬ ਨੂੰ ਬਾਹਰੀ ਖ਼ਤਰਿਆਂ ਤੋਂ ਮਹਿਫ਼ੂਜ਼ ਬਣਾਉਣ ਵਿਚ ਸਫਲ ਨਹੀਂ ਸੀ ਹੋ ਗਏ, ਦਰਬਾਰ ਸਾਹਿਬ ਦੀ ਅਜ਼ਮਤ ਦੀ ਰਾਖੀ ਸਿੱਖ ਸਰਗਰਮੀਆਂ ਤੇ ਸਰੋਕਾਰਾਂ ਦਾ ਕੇਂਦਰ-ਬਿੰਦੂ ਬਣੀ ਰਹੀ। ਇਨ੍ਹਾਂ 25 ਵਰ੍ਹਿਆਂ ਦੇ ਦੌਰਾਨ ਹਰਿਮੰਦਰ ਸਾਹਿਬ ਤੇ ਅੰਮ੍ਰਿਤਸਰ ਦੀਆਂ ਜੂਹਾਂ ਅੰਦਰ ਸਿੰਘਾਂ ਦਾ ਬੇਪਨਾਹ ਲਹੂ ਡੁੱਲ੍ਹਿਆ। ਹਰਿਮੰਦਰ-ਪਿਆਰ ਵਿਚ ਰੰਗੇ ਸਿੰਘਾਂ ਨੇ ਕੁਰਬਾਨੀ, ਹੌਸਲੇ ਤੇ ਸੂਰਮਗਤੀ ਦੇ ਬਹੁਤ ਸਾਰੇ ਲਾਸਾਨੀ ਕਾਂਡ ਰਚੇ।

ਜਦ ਜ਼ਕਰੀਆ ਖ਼ਾਂ (ਗਵਰਨਰ ਲਾਹੌਰ 1726-1745 ਈ.) ਨੇ ਸਿੱਖਾਂ ਦੀ ਇਨਕਲਾਬੀ ਸਪਿਰਿਟ ਨੂੰ ਭਸਮ ਕਰ ਦੇਣ ਦੇ ਇਰਾਦੇ ਨਾਲ ਉਨ੍ਹਾਂ ਦੀ ਭਗਤੀ ਤੇ ਸ਼ਕਤੀ

ਦੇ ਕੇਂਦਰ ਨੂੰ ਫ਼ੌਜੀ ਕਬਜ਼ੇ ਹੇਠ ਲੈ ਕੇ ਅੰਮ੍ਰਿਤ ਸਰੋਵਰ ਨੂੰ ਮਿੱਟੀ, ਹੱਡੀਆਂ ਤੇ ਕੂੜੇ-ਕਰਕਟ ਨਾਲ ਪੂਰ ਦਿੱਤਾ ਅਤੇ ਫਿਰ ਮੰਡਿਆਲੀ ਦੇ ਇਕ ਬਦਮਾਸ਼ ਰੰਘੜ ਚੌਧਰੀ (ਮੁਸਲ-ਹੁਲ-ਦੀਨ, ਜੋ ਇਤਿਹਾਸ ਅੰਦਰ 'ਮੱਸਾ ਰੰਘੜ' ਦੇ ਨਾਂ ਹੇਠ ਬਦਨਾਮ ਹੋਇਆ) ਦੀਆਂ ਲਗਾਮਾਂ ਦਰਬਾਰ ਸਾਹਿਬ ਦੀ ਪਵਿੱਤਰਤਾ ਭੰਗ ਕਰਨ ਲਈ ਖੁੱਲ੍ਹੀਆਂ ਛੱਡ ਦਿੱਤੀਆਂ, ਤਾਂ ਦੋ ਅਣਖੀ ਸਿੰਘਾਂ (ਸੁੱਖਾ ਸਿੰਘ ਤੇ ਮਹਿਤਾਬ ਸਿੰਘ) ਨੇ ਦੂਰ ਬੀਕਾਨੇਰ ਦੀ ਧਰਤੀ ਤੋਂ ਚੱਲ ਕੇ, ਸੈਂਕੜੇ ਮੀਲਾਂ ਦਾ ਖ਼ਤਰਿਆਂ ਭਰਿਆ ਪੈਂਡਾ ਗਾਹ ਕੇ ਅਤੇ ਦਰਬਾਰ ਸਾਹਿਬ ਦੇ ਚਾਰੋਂ ਤਰਫ਼ ਖੜ੍ਹੇ ਕੀਤੇ ਸਖ਼ਤ ਪਹਿਰਿਆਂ 'ਚੋਂ ਦੀ ਲੰਘ ਕੇ, ਤਲਵਾਰ ਦੇ ਇੱਕੋ ਵਾਰ ਨਾਲ ਮੱਸੇ ਰੰਘੜ ਦਾ ਸਿਰ ਧੜ ਤੋਂ ਅਲੱਗ ਕਰ ਦਿੱਤਾ ਸੀ, ਅਤੇ ਫਿਰ ਆਪਣੇ ਜਥੇਦਾਰ ਦੀ ਇੱਛਾ ਦਾ ਪਾਲਣ ਕਰਦੇ ਹੋਏ ਓਨਾ ਹੀ ਪੈਂਡਾ ਵਾਪਸ ਤੈਅ ਕਰ ਕੇ, ਰੰਘੜ ਦਾ ਇਹ ਸਿਰ ਜਥੇਦਾਰ (ਭਾਈ ਬੁੱਢਾ ਸਿੰਘ ਜੀ) ਦੇ ਚਰਨਾਂ ਅੱਗੇ ਲਿਜਾ ਰੱਖਿਆ ਸੀ।

ਖ਼ਾਲਸਾ ਪੰਥ ਨੂੰ ਆਪਣੀ ਸ਼ਕਤੀ ਦੇ ਸੋਮੇ ਤੋਂ ਮਹਿਰੂਮ ਕਰ ਦੇਣ ਦੇ ਜ਼ਕਰੀਆ ਖ਼ਾਂ ਦੇ ਮਨਸੂਬੇ ਉਸ ਵਕਤ ਉਸ ਦੇ ਨਾਲ ਹੀ ਕਬਰ ਵਿਚ ਦਫ਼ਨ ਹੋ ਗਏ ਜਦ (ਜੁਲਾਈ 1745 ਵਿਚ) ਇਕ ਨਾਮੁਰਾਦ ਬਿਮਾਰੀ ਨਾਲ ਉਸਦਾ ਬੁਰੇ ਹਾਲੀਂ ਅੰਤ ਹੋ ਗਿਆ ਸੀ। ਪਰ ਉਧਰ ਖ਼ਾਲਸੇ ਨੇ ਉਸ ਸਾਲ ਹਰਿਮੰਦਰ ਸਾਹਿਬ ਵਿਖੇ ਦੂਣੇ ਜੋਸ਼ ਨਾਲ ਦੀਵਾਲੀ ਮਨਾਈ ਸੀ। ਅਕਾਲ ਤਖ਼ਤ ਸਾਹਿਬ ਅੱਗੇ ਜੁੜੇ ਭਾਰੀ ਦੀਵਾਨ ਅੰਦਰ, ਸਿੱਖ ਸੰਘਰਸ਼ ਨੂੰ ਵੱਧ ਸੁਚੱਜੇ ਤੇ ਯੋਜਨਾਬੱਧ ਤਰੀਕੇ ਨਾਲ ਚਲਾਉਣ ਲਈ 100-100 ਜੁਝਾਰ ਸਿੰਘਾਂ ਦੇ 25 ਦਲ ਕਾਇਮ ਕਰਨ ਦਾ ਅਹਿਮ ਗੁਰਮਤਾ ਪਾਸ ਕੀਤਾ ਗਿਆ ਸੀ।[11] ਢਾਈ ਕੁ ਸਾਲਾਂ ਬਾਅਦ, 29 ਮਾਰਚ, 1748 ਨੂੰ, ਇਸੇ ਹੀ ਜਗ੍ਹਾ 'ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਖ਼ਾਲਸੇ ਦੇ ਸਰਬ-ਸਾਂਝੇ ਜਰਨੈਲ ਵਜੋਂ ਪ੍ਰਵਾਨ ਕਰ ਲੈਣ ਦਾ ਮਤਾ ਪ੍ਰਵਾਨ ਕੀਤਾ ਗਿਆ ਸੀ।[12]

ਇਸ ਤੋਂ ਬਾਅਦ ਲਾਹੌਰ ਦੇ ਤਤਕਾਲੀ ਗਵਰਨਰ ਯਾਹੀਆ ਖ਼ਾਂ (1745-1747 ਈ.) ਦੇ ਹਿੰਦੂ ਦੀਵਾਨ ਲਖਪਤ ਰਾਇ ਦੇ ਸਿਰ ਉੱਤੇ ਸਿੱਖ ਪੰਥ ਦੀ ਹਸਤੀ ਮਿਟਾਉਣ ਦਾ ਭੂਤ ਸਵਾਰ ਹੋਇਆ। ਜ਼ਕਰੀਆ ਖ਼ਾਂ ਵਾਂਗ ਹੀ ਲਖਪਤ ਰਾਇ ਨੇ ਵੀ ਸਿੱਖਾਂ ਨੂੰ ਅੰਮ੍ਰਿਤ ਦੀ ਸ਼ਕਤੀ ਤੋਂ ਵਾਂਝਿਆਂ ਕਰ ਕੇ ਉਨ੍ਹਾਂ ਦਾ ਖੁਰਾ-ਖੋਜ ਖ਼ਤਮ ਕਰ ਦੇਣ ਦੀ ਨੀਤ ਨਾਲ, ਸਿੱਖ ਪੰਥ ਵਿਰੁੱਧ ਆਪਣੀ ਵਹਿਸ਼ੀ ਮੁਹਿੰਮ ਦਾ ਆਗਾਜ਼ ਅੰਮ੍ਰਿਤ ਸਰੋਵਰ ਨੂੰ ਮਿੱਟੀ ਨਾਲ ਪੂਰ ਦੇਣ ਨਾਲ ਕੀਤਾ। ਇਹ ਬੇਅਦਬ ਕਾਰਾ ਕਰਨ ਉਪਰੰਤ ਉਸਨੇ ਜੁਝਾਰ ਖ਼ਾਲਸੇ ਉੱਤੇ ਜ਼ੁਲਮਾਂ ਦੀ ਦੰਦੀ ਧਰ ਲਈ। 1746 ਈ. ਦਾ ਸਾਰਾ ਜੂਨ ਮਹੀਨਾ (ਜੇਠ-ਹਾੜ) ਖ਼ਾਲਸੇ ਦੇ ਸਿਰਾਂ ਉੱਤੇ ਜ਼ੁਲਮਾਂ ਦੀ ਅੱਗ ਵਰ੍ਹਦੀ ਰਹੀ। ਇਤਿਹਾਸ ਅੰਦਰ 'ਛੋਟਾ ਘੱਲੂਘਾਰਾ' ਕਰਕੇ ਜਾਣੇ ਜਾਂਦੇ ਇਸ ਕਤਲੇਆਮ ਵਿਚ ਲਖਪਤ ਰਾਇ ਨੇ ਕੋਈ ਦਸ ਹਜ਼ਾਰ ਦੇ ਕਰੀਬ ਸਿੰਘ ਕਤਲ ਕਰ ਦਿੱਤੇ ਸਨ।

ਪਰ ਖ਼ਾਲਸਾ ਹਮੇਸ਼ਾ ਵਾਂਗ, 1747 ਦੀ ਵਿਸਾਖੀ (30 ਮਾਰਚ) 'ਤੇ ਫਿਰ ਜੈਕਾਰੇ ਗੁੰਜਾਉਂਦਾ ਦਰਬਾਰ ਸਾਹਿਬ ਵਿਖੇ ਆਣ ਇਕੱਤਰ ਹੋਇਆ ਸੀ। ਜੋਸ਼ ਵਿਚ ਆਏ ਖ਼ਾਲਸੇ ਨੇ ਲਖਪਤ ਰਾਇ ਦੁਆਰਾ ਬੇਅਦਬ ਕੀਤੇ ਗਏ ਸਰੋਵਰ ਦੀ ਹੱਥੋ-ਹੱਥ ਹੀ ਸਫ਼ਾਈ ਕਰ ਮਾਰੀ ਸੀ; ਅਤੇ ਨਾਲ ਹੀ, ਲੱਗਦੇ ਹੱਥ, ਭਵਿੱਖ ਵਿਚ ਹਰਿਮੰਦਰ ਸਾਹਿਬ ਦੀ ਦੁਸ਼ਮਣ ਕੋਲੋਂ ਵੱਧ ਅਸਰਦਾਰ ਢੰਗ ਨਾਲ ਰਾਖੀ ਕਰਨ ਲਈ, ਇਸਦੇ ਦੱਖਣ ਵੱਲ ਕੋਈ ਇਕ

ਮੀਲ ਦੀ ਵਿੱਥ 'ਤੇ (ਰਾਮਸਰ ਵਿਖੇ) ਕੱਚਾ ਕਿਲ੍ਹਾ ਉਸਾਰਨ ਦਾ ਕਾਰਜ ਵੀ ਆਰੰਭ ਦਿੱਤਾ ਸੀ।

ਪਰੰਤੂ ਅਗਲੇ ਸਾਲ ਸਿੱਖਾਂ ਨੂੰ ਦਰਬਾਰ ਸਾਹਿਬ ਵਿਖੇ ਦੀਵਾਲੀ ਸੁੱਖਾਂ ਨਾਲ ਮਨਾਉਣੀ ਨਸੀਬ ਨਾ ਹੋਈ। 1748 ਈ. ਦੇ ਸ਼ੁਰੂ ਵਿਚ ਹੀ ਲਾਹੌਰ ਦਰਬਾਰ ਅੰਦਰ ਪੈਦਾ ਹੋਏ ਅੰਦਰੂਨੀ ਕਲੇਸ਼ਾਂ ਤੋਂ ਛੁਟਕਾਰਾ ਪਾਉਣ ਦੇ ਮੰਤਵ ਨਾਲ ਦਿੱਲੀ ਦੀ ਮੁਗ਼ਲ ਹਕੂਮਤ ਨੇ ਦਿੱਲੀ ਤੋਂ ਇਕ ਵਜ਼ੀਰ ਦੇ ਪੁੱਤਰ ਮੁਇਨ-ਉਲ-ਮੁਲਕ, ਜੋ ਬਾਅਦ 'ਚ ਜਾ ਕੇ ਮੀਰ ਮੰਨੂੰ ਦੇ ਨਾਂ ਹੇਠ ਪ੍ਰਸਿੱਧ ਹੋਇਆ, ਨੂੰ ਲਾਹੌਰ ਦਾ ਗਵਰਨਰ ਥਾਪ ਦਿੱਤਾ। ਮੀਰ ਮੰਨੂੰ ਨੇ ਪੰਜਾਬ ਅੰਦਰੋਂ ਸਿੱਖਾਂ ਦਾ ਬੀਜ ਨਾਸ ਕਰ ਦੇਣ ਦਾ ਦ੍ਰਿੜ੍ਹ ਸੰਕਲਪ ਕਰ ਲਿਆ। ਇਸ ਮੰਤਵ ਲਈ ਉਹ ਸਿੱਖਾਂ ਨੂੰ ਦਰਬਾਰ ਸਾਹਿਬ ਵਿਖੇ ਦੀਵਾਲੀ ਮਨਾਉਣ ਤੋਂ ਰੋਕਣ ਦੇ ਕਾਰਜ ਨੂੰ ਆਪਣਾ ਮੁੱਖ ਏਜੰਡਾ ਬਣਾ ਕੇ ਚੱਲਿਆ। ਅਕਤੂਬਰ 1748 ਵਿਚ ਮੰਨੂੰ ਨੇ ਵੱਡੀ ਫ਼ੌਜ ਲੈ ਕੇ ਅੰਮ੍ਰਿਤਸਰ ਉੱਤੇ ਚੜ੍ਹਾਈ ਕਰ ਦਿੱਤੀ। ਸਿੰਘਾਂ ਨੇ ਰਾਮਰੌਣੀ ਦੇ ਕੱਚੇ ਕਿਲ੍ਹੇ ਅੰਦਰ ਮੋਰਚਾਬੰਦੀਆਂ ਕਰ ਲਈਆਂ ਅਤੇ ਮੁਗ਼ਲ ਫ਼ੌਜ ਦਾ ਬਹਾਦਰੀ ਨਾਲ ਟਾਕਰਾ ਸ਼ੁਰੂ ਕਰ ਦਿੱਤਾ। ਕੱਚੇ ਤੇ ਛੋਟੇ ਜਿਹੇ ਕਿਲ੍ਹੇ ਅੰਦਰ ਮੌਜੂਦ ਸਿਰਫ਼ ਪੰਜ ਕੁ ਸੌ ਸਿੰਘਾਂ ਨੇ ਸ਼ਕਤੀਸ਼ਾਲੀ ਮੁਗ਼ਲ ਫ਼ੌਜ ਨੂੰ ਤਿੰਨ ਮਹੀਨੇ ਤਕ ਕਿਲ੍ਹਾ ਫ਼ਤਹਿ ਕਰਨ ਤੋਂ ਰੋਕੀ ਰੱਖਿਆ ਸੀ। ਏਨੇ ਚਿਰ ਨੂੰ ਦੇਵਨੇਤ ਨਾਲ ਅਹਿਮਦਸ਼ਾਹ ਅਬਦਾਲੀ ਦੂਜੀ ਵਾਰ ਭਾਰਤ ਉੱਤੇ ਚੜ੍ਹ ਆਇਆ, ਜਿਸ ਨਾਲ ਮੀਰ ਮੰਨੂੰ ਨੂੰ, ਸਿੱਖਾਂ ਪ੍ਰਤਿ ਹਮਦਰਦੀ-ਭਾਵ ਰੱਖਣ ਵਾਲੇ ਦੀਵਾਨ ਕੌੜਾ ਮੱਲ ਦਾ, ਸਿੰਘਾਂ ਵਲੋਂ ਹਟ ਕੇ ਅਫ਼ਗਾਨੀਆਂ ਨਾਲ ਟੱਕਰ ਲੈਣ ਦਾ ਸੁਝਾਅ ਕਬੂਲ ਕਰਨਾ ਪੈ ਗਿਆ। ਇਸ ਤਰ੍ਹਾਂ ਸਿੰਘਾਂ ਉੱਤੇ ਪਈ ਇਹ ਬਿਪਤਾ ਵਕਤੀ ਤੌਰ 'ਤੇ ਟਲ ਗਈ। ਲੜਾਈ ਵਲੋਂ ਰਤਾ ਸਾਹ ਮਿਲਦਿਆਂ ਹੀ ਸਿੰਘ ਪਵਿੱਤਰ ਸਰੋਵਰ ਦੀ ਕਾਰ-ਸੇਵਾ ਦੇ ਅਧੂਰੇ ਰਹਿ ਗਏ ਕਾਰਜ ਨੂੰ ਨੇਪਰੇ ਚਾੜ੍ਹਨ ਦੇ ਅਮਲ ਵਿਚ ਜੁਟ ਗਏ। ਸਿੱਖ ਸੰਗਤਾਂ ਨੇ ਦੂਰੋਂ ਦੂਰੋਂ ਚੱਲ ਕੇ ਅਥਾਹ ਪਿਆਰ ਤੇ ਸ਼ਰਧਾ ਨਾਲ ਇਸ ਕਾਰ-ਸੇਵਾ ਵਿਚ ਹਿੱਸਾ ਲਿਆ। ਮੀਰ ਮੰਨੂੰ ਦੇ ਹਮਲੇ ਕਾਰਨ ਸਿੱਖ 1748 ਈ. ਦੀ ਦੀਵਾਲੀ ਮਨਾਉਣ ਤੋਂ ਤਾਂ ਵਾਂਝੇ ਰਹਿ ਗਏ ਸਨ ਪਰ 1749 ਈ. ਦੀ ਦੀਵਾਲੀ ਉਨ੍ਹਾਂ ਪੂਰੇ ਉਤਸ਼ਾਹ ਤੇ ਚਾਵਾਂ ਨਾਲ ਮਨਾਈ ਅਤੇ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਜੁੜੇ ਭਰਵੇਂ ਇਕੱਠ ਵਿਚ ਸਿੱਖ ਸੰਘਰਸ਼ ਨਾਲ ਜੁੜੇ ਮਸਲਿਆਂ 'ਤੇ ਭਰਪੂਰ ਵਿਚਾਰਾਂ ਹੋਈਆਂ।

ਇਸ ਤੋਂ ਬਾਅਦ ਜਦ ਪੰਜਾਬ ਅੰਦਰ ਮੁਗ਼ਲ ਸੱਤਾ ਅਫ਼ਗਾਨੀ ਧਾੜਵੀਆਂ ਦਾ ਮੁਕਾਬਲਾ ਕਰਨ ਦੇ ਸਮਰੱਥ ਨਾ ਰਹੀ ਤਾਂ ਇਸ ਖਿੱਤੇ ਅੰਦਰ ਖ਼ਾਲਸਾ ਅਫ਼ਗਾਨੀ ਹਮਲਾਵਰਾਂ ਨੂੰ ਚੁਣੌਤੀ ਦੇਣ ਵਾਲੀ ਮੁੱਖ ਸ਼ਕਤੀ ਬਣ ਕੇ ਉਭਰ ਆਇਆ ਸੀ। ਮੁਗ਼ਲ ਹਾਕਮਾਂ ਵਾਂਗ ਹੀ, ਦੁਰਾਨੀਆਂ ਨੇ ਵੀ ਸਿੱਖ ਚੁਣੌਤੀ ਤੋਂ ਪੱਕਾ ਛੁਟਕਾਰਾ ਹਾਸਲ ਕਰ ਲੈਣ ਦੇ ਇਰਾਦੇ ਨਾਲ ਖ਼ਾਲਸਾ ਪੰਥ ਨੂੰ ਉਸਦੀ ਸ਼ਕਤੀ ਦੇ ਸੋਮੇ (ਸ੍ਰੀ ਹਰਿਮੰਦਰ ਸਾਹਿਬ) ਨਾਲੋਂ ਵਿਛੋੜਨ ਦੀ ਰਣਨੀਤੀ ਧਾਰਨ ਕੀਤੀ। ਸੱਤਾਂ ਸਾਲਾਂ (1757-64) ਦੇ ਥੋੜ੍ਹੇ ਜਿਹੇ ਅਰਸੇ ਅੰਦਰ ਉਨ੍ਹਾਂ ਦਰਬਾਰ ਸਾਹਿਬ ਉੱਤੇ ਤਿੰਨ ਕਹਿਰ ਭਰੇ ਹਮਲੇ (1757, 1762 ਤੇ 1764) ਕੀਤੇ।

ਅਹਿਮਦਸ਼ਾਹ ਅਬਦਾਲੀ ਦਾ ਸ੍ਰੀ ਦਰਬਾਰ ਸਾਹਿਬ ਉੱਤੇ ਪਹਿਲਾ ਕਹਿਰ ਉਸ ਵੇਲੇ ਨਾਜ਼ਲ ਹੋਇਆ, ਜਦ 1757 ਵਿਚ ਦਿੱਲੀ, ਮਥਰਾ ਤੇ ਬਿੰਦਰਾਬਨ ਤੋਂ ਲੁੱਟ ਦਾ ਮਣਾਂ-ਮੂੰਹੀਂ ਮਾਲ ਲੈ ਕੇ ਮੁੜ ਰਹੇ ਉਸ ਦੇ ਫ਼ੌਜੀ ਲਸ਼ਕਰ ਉੱਤੇ ਮਾਲਵੇ ਦੇ ਸਿੰਘਾਂ ਨੇ

ਸਰਹਿੰਦ ਦੇ ਨਜ਼ਦੀਕ ਹੱਲਾ ਬੋਲ ਕੇ ਅਫ਼ਗਾਨੀਆਂ ਕੋਲੋਂ ਲੁੱਟ ਦਾ ਕਾਫ਼ੀ ਸਾਰਾ ਮਾਲ ਖੋਹ ਲਿਆ ਸੀ। ਕ੍ਰੋਧ ਵਿਚ ਆਏ ਅਹਿਮਦ ਸ਼ਾਹ ਨੇ ਆਪਣੇ ਵਾਪਸੀ ਸਫ਼ਰ ਦੌਰਾਨ ਲਾਹੌਰ ਤੋਂ ਇਕ ਵਿਸ਼ੇਸ਼ ਫ਼ੌਜੀ ਦਲ ਅੰਮ੍ਰਿਤਸਰ ਉੱਤੇ ਹਮਲਾ ਕਰਨ ਲਈ ਭੇਜਿਆ, ਜਿਸ ਨੇ ਸ਼ਹਿਰ ਅੰਦਰ ਲੁੱਟ ਮਾਰ ਕਰਨ ਤੋਂ ਇਲਾਵਾ ਸ੍ਰੀ ਦਰਬਾਰ ਸਾਹਿਬ ਉੱਤੇ ਹਮਲਾ ਕਰ ਕੇ ਇਸ ਦੀ ਘੋਰ ਬੇਅਦਬੀ ਕੀਤੀ। ਉਧਰ ਅਹਿਮਦ ਸ਼ਾਹ ਦੇ ਸ਼ਹਿਜ਼ਾਦੇ ਤੈਮੂਰ ਸ਼ਾਹ ਨੇ ਸਰਹਿੰਦ ਵਿਖੇ ਹੋਏ ਅਪਮਾਨ ਦਾ ਬਦਲਾ ਲੈਣ ਲਈ ਸਿੱਖਾਂ ਦੇ ਇਕ ਹੋਰ ਧਾਰਮਿਕ ਨਗਰ ਕਰਤਾਰਪੁਰ (ਜਲੰਧਰ) ਉੱਤੇ ਧਾਵਾ ਬੋਲ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਯਾਦ ਵਿਚ ਉਸਾਰੇ ਗਏ ਗੁਰਦੁਆਰਾ ਸਾਹਿਬ ਨੂੰ ਅੱਗ ਲਾ ਦਿੱਤੀ ਜਿਸ ਨਾਲ ਇਤਿਹਾਸਕ ਸਤੰਭ, ਜਿਸ ਨੂੰ ਥੰਮ੍ਹ ਸਾਹਿਬ ਕਿਹਾ ਜਾਂਦਾ ਸੀ, ਸੜ ਕੇ ਰਾਖ ਹੋ ਗਿਆ ਸੀ। ਦਰਬਾਰ ਸਾਹਿਬ ਦੀ ਬੇਅਦਬੀ ਦੀਆਂ ਖ਼ਬਰਾਂ ਜਦ ਤਲਵੰਡੀ ਸਾਬੋ ਦਮਦਮਾ ਸਾਹਿਬ ਵਿਖੇ ਬਾਬਾ ਦੀਪ ਸਿੰਘ ਜੀ ਕੋਲ ਪੁੱਜੀਆਂ ਤਾਂ ਬਜ਼ੁਰਗ ਵਿਦਵਾਨ ਦਾ ਖ਼ੂਨ ਖੌਲ ਉੱਠਿਆ। ਉਨ੍ਹਾਂ ਨੇ ਦਰਬਾਰ ਸਾਹਿਬ ਦੀ ਅਜ਼ਮਤ ਦੀ ਰੱਖਿਆ ਕਰਨ ਲਈ ਤੁਰੰਤ ਸ੍ਰੀ ਅੰਮ੍ਰਿਤਸਰ ਜਾਣ ਦਾ ਫ਼ੈਸਲਾ ਕਰ ਲਿਆ। ਉਸ ਵੇਲੇ ਆਪਣੀ ਥੁੜਵੀਂ ਤਾਕਤ ਹੋਣ ਕਰਕੇ ਸਿੰਘ ਆਮ ਤੌਰ 'ਤੇ ਲੜਾਈ ਦਾ ਛਾਪਾਮਾਰ ਢੰਗ ਅਮਲ ਵਿਚ ਲਿਆ ਰਹੇ ਸਨ। ਉਹ ਦੁਸ਼ਮਣ ਦੇ ਖ਼ਿਲਾਫ਼ ਪਿੜ-ਮੱਲਵੀਂ (positional warfare) ਜੰਗ ਲੜਨ ਤੋਂ ਵਾਹ ਲੱਗਦੀ ਗੁਰੇਜ਼ ਕਰਦੇ ਸਨ।* ਪਰ ਬਾਬਾ ਦੀਪ ਸਿੰਘ ਜੀ ਨੇ ਕਿਸੇ ਅਗੰਮੀ ਅੰਤਰ-ਪ੍ਰੇਰਨਾ 'ਚੋਂ, ਖ਼ਾਲਸੇ ਦੀ ਇਸ ਪ੍ਰਚਲੰਤ ਯੁੱਧ-ਰੀਤ ਤੋਂ ਲਾਂਭੇ ਜਾ ਕੇ ਦੁਸ਼ਮਣ ਨੂੰ ਸਿੱਧੇ ਮੱਥੇ ਵੰਗਾਰਨ ਦਾ ਫ਼ੈਸਲਾ ਕਰ ਲਿਆ ਸੀ। ਭਲੀਭਾਂਤ ਇਹ ਗੱਲ ਜਾਣਦੇ ਹੋਏ ਵੀ ਕਿ ਸਰਹਿੰਦ ਦੀ ਸੱਟ ਨਾਲ 'ਜ਼ਖ਼ਮੀ' ਹੋਏ ਦੁਰਾਨੀਆਂ ਦੇ ਲਸ਼ਕਰ ਅੰਮ੍ਰਿਤਸਰ ਸਾਹਿਬ ਦੇ ਇਰਦ-ਗਿਰਦ ਦਨਦਨਾਉਂਦੇ ਫਿਰ ਰਹੇ ਸਨ ਅਤੇ ਅਜਿਹੀ ਹਾਲਤ ਵਿਚ ਖ਼ਾਲਸੇ ਦਾ ਖੁੱਲ੍ਹਾ ਐਲਾਨ ਕਰ ਕੇ ਅੰਮ੍ਰਿਤਸਰ ਜਾਣਾ ਆਪਣੇ ਨਾਲੋਂ ਕਈ ਗੁਣਾ ਤਾਕਤਵਰ ਦੁਸ਼ਮਣ ਨਾਲ ਖੁੱਲ੍ਹਮ-ਖੁੱਲ੍ਹੀ ਟੱਕਰ ਨੂੰ ਬੁਲਾਵਾ ਦੇਣਾ ਸੀ, ਬਾਬਾ ਦੀਪ ਸਿੰਘ ਜੀ ਨੇ ਅੰਮ੍ਰਿਤਸਰ ਦਰਬਾਰ ਸਾਹਿਬ ਵਿਖੇ ਦੀਵਾਲੀ ਮਨਾਉਣ ਦੇ ਨਾ ਸਿਰਫ਼ ਆਪਣੇ ਅਡੋਲ ਫ਼ੈਸਲੇ ਦਾ ਖੁੱਲ੍ਹਾ ਐਲਾਨ ਕਰ ਦਿੱਤਾ, ਸਗੋਂ ਵੱਡੀ ਗਿਣਤੀ ਵਿਚ ਸਿੱਖਾਂ ਨੂੰ ਆਪਣੇ ਨਾਲ ਤੋਰਨ ਲਈ ਲਾਮਬੰਦੀ

---

* ਉਹ ਦੁਸ਼ਮਣ ਉੱਤੇ ਛਿਪ ਕੇ ਫ਼ੁਰਤੀ ਨਾਲ ਹੱਲਾ ਬੋਲਦੇ ਸਨ ਅਤੇ ਫਿਰ ਉਸੇ ਹੀ ਫ਼ੁਰਤੀ ਨਾਲ ਅਲੋਪ ਹੋ ਜਾਂਦੇ ਸਨ। ਲੜਾਈ ਦੀ ਇਸ ਕਲਾ ਵਿਚ ਉਨ੍ਹਾਂ ਅਜਿਹੀ ਪਰਬੀਨਤਾ ਹਾਸਲ ਕਰ ਲਈ ਹੋਈ ਸੀ ਕਿ ਨਾਦਰ ਸ਼ਾਹ ਤੇ ਅਹਿਮਦ ਸ਼ਾਹ ਵਰਗੇ ਮੰਨੇ-ਪ੍ਰਮੰਨੇ ਅਫ਼ਗਾਨੀ ਧਾੜਵੀ ਸਿੰਘਾਂ ਤੋਂ ਕੰਨ ਭੰਨਣ ਲੱਗ ਪਏ ਸਨ। ਸਰਦਾਰ ਚੜ੍ਹਤ ਸਿੰਘ ਸ਼ੁਕਰਚਕੀਆ ਨੇ ਤਾਂ ਖ਼ਾਸ ਕਰਕੇ ਹੀ ਅਫ਼ਗਾਨਾਂ ਦੇ ਦਿਲਾਂ ਅੰਦਰ ਭਾਰੀ ਦਹਿਲ ਬਿਠਾ ਦਿੱਤਾ ਸੀ। ਅਹਿਮਦ ਸ਼ਾਹ ਅਬਦਾਲੀ ਦੇ ਪਲੇਠੇ ਹਮਲੇ (1748) ਤੋਂ ਲੈ ਕੇ ਆਖ਼ਰੀ ਅੱਠਵੇਂ ਹਮਲੇ (1766-67) ਤਕ, ਸਰਦਾਰ ਚੜ੍ਹਤ ਸਿੰਘ ਨੇ ਰਚਨਾ ਦੁਆਬ ਦਾ ਖਿੱਤਾ ਦੁਰਾਨੀਆਂ ਲਈ 'ਭੂੰਡਾਂ ਦਾ ਖੱਖਰ' ਬਣਾਈ ਰੱਖਿਆ ਸੀ। ਰਾਵੀ ਤੋਂ ਲੈ ਕੇ ਸਿੰਧ ਦਰਿਆ ਤਕ ਵਾਪਸੀ ਦਾ ਸਫ਼ਰ ਦੁਰਾਨੀਆਂ ਲਈ ਮੌਤ ਦੀ ਘਾਟੀ ਪਾਰ ਕਰਨ ਵਰਗੀ ਗੱਲ ਹੁੰਦੀ ਸੀ। ਸਰਦਾਰ ਚੜ੍ਹਤ ਸਿੰਘ ਅਫ਼ਗਾਨਾਂ ਨੂੰ ਇਕ ਥਾਂ ਜੰਮ ਕੇ ਲੜਾਈ ਕਰਨ ਦਾ ਮੌਕਾ ਨਹੀਂ ਸੀ ਦਿੰਦਾ। ਉਹ ਅਫ਼ਗਾਨਾਂ ਉੱਤੇ ਝਪਟਾਂ ਮਾਰ ਮਾਰ ਕੇ ਉਨ੍ਹਾਂ ਨੂੰ ਦਮੋਂ ਕੱਢ ਲੈਂਦਾ ਸੀ। ਹਥਿਆਰਬੰਦ ਚੀਨੀ ਇਨਕਲਾਬ (1921-1949) ਦੇ ਰਹਿਬਰ ਮਾਓ ਜ਼ੇ ਤੁੰਗ ਨੇ ਆਪਣੀਆ ਸੈਨਿਕ ਲਿਖਤਾਂ ਵਿਚ ਛਾਪਾਮਾਰ ਯੁੱਧ ਦੇ ਜਿਹੜੇ ਪ੍ਰਮੁੱਖ ਗੁਰ ਅੰਕਤ ਕੀਤੇ ਹਨ, ਦੋ ਸਦੀਆਂ ਪਹਿਲਾਂ ਸਰਦਾਰ ਚੜ੍ਹਤ ਸਿੰਘ ਉਨ੍ਹਾਂ ਨੂੰ ਪੂਰੀ ਨਿਪੁੰਨਤਾ ਨਾਲ ਅਮਲ ਵਿਚ ਲਿਆ ਚੁੱਕਾ ਸੀ। ਜੇਕਰ ਸਰਦਾਰ ਚੜ੍ਹਤ ਸਿੰਘ ਦੀਆਂ ਜੰਗੀ ਚਾਲਾਂ ਦਾ ਮੁਕੰਮਲ ਤੇ ਗਹਿਰਾ ਅਧਿਐਨ ਕੀਤਾ ਜਾਵੇ ਤਾਂ ਉਸ ਨੂੰ ਆਸਾਨੀ ਨਾਲ ਹੀ ਸੰਸਾਰ ਇਤਿਹਾਸ ਦੇ ਚੋਟੀ ਦੇ ਪ੍ਰਤਿਭਾਸ਼ਾਲੀ ਸੈਨਿਕ ਆਗੂਆਂ ਵਿਚ ਸ਼ਾਮਿਲ ਕੀਤਾ ਜਾ ਸਕਦਾ ਹੈ।

ਦਾ ਬਿਗਲ ਵਜਾ ਦਿੱਤਾ। ਬਾਬਾ ਜੀ ਦੇ ਇਸ ਐਲਾਨ ਨੇ ਖ਼ਾਲਸਾ ਪੰਥ ਅੰਦਰ ਜੋਸ਼ ਦੀ ਤਰੰਗ ਪੈਦਾ ਕਰ ਦਿੱਤੀ। ਬਜ਼ੁਰਗ ਵਿਦਵਾਨ-ਜਰਨੈਲ ਦਾ ਜੰਗੀ ਸੰਦੇਸ਼ ਮਿਲਦਿਆਂ ਹੀ ਆਲੇ-ਦੁਆਲੇ ਦੇ ਇਲਾਕੇ 'ਚੋਂ ਭਾਰੀ ਗਿਣਤੀ ਵਿਚ ਸਿੰਘ ਕਾਫ਼ਲੇ ਬਣਾ ਕੇ ਦਮਦਮਾ ਸਾਹਿਬ ਪੁੱਜਣੇ ਸ਼ੁਰੂ ਹੋ ਗਏ। ਜਗਾ ਰਾਮਤੀਰਥ, ਬੈਹਮਣ, ਨਹੀਂਆਵਾਲਾ, ਫੂਲ, ਮਹਿਰਾਜ, ਗੋਬਿੰਦਪੁਰਾ, ਦਰਾਜ, ਭੁੱਚੋ ਅਤੇ ਦਰਜਨਾਂ ਹੀ ਹੋਰਨਾਂ ਪਿੰਡਾਂ 'ਚੋਂ ਹਜ਼ਾਰ ਤੋਂ ਵੱਧ ਸਿੰਘਾਂ ਨੇ ਬਾਬਾ ਦੀਪ ਸਿੰਘ ਜੀ ਦੀ ਰਹਿਨੁਮਾਈ ਵਿਚ ਅੰਮ੍ਰਿਤਸਰ ਵੱਲ ਚਾਲੇ ਪਾ ਦਿੱਤੇ। ਜੈਕਾਰੇ ਗੁੰਜਾਉਂਦਾ ਮਰਜੀਵੜਿਆਂ ਦਾ ਇਹ ਦਲ ਜਿਉਂ ਜਿਉਂ ਅੱਗੇ ਵਧਦਾ ਗਿਆ, ਤਿਉਂ ਤਿਉਂ ਸਿੱਖ ਜਨਤਾ ਅੰਦਰ ਜੋਸ਼ ਤੇ ਸੂਰਮਗਤੀ ਦੀ ਭਾਵਨਾ ਪ੍ਰਚੰਡ ਕਰਦਾ ਗਿਆ। ਰਸਤੇ 'ਚੋਂ ਲਗਾਤਾਰ ਭਾਰੀ ਗਿਣਤੀ ਵਿਚ ਸਿਰਲੱਥ ਸਿੰਘ ਇਸ ਦਲ ਵਿਚ ਸ਼ਾਮਿਲ ਹੁੰਦੇ ਗਏ। ਤਰਨ ਤਾਰਨ ਤੀਕ ਪੁੱਜਦਿਆਂ ਇਸ ਸ਼ਹੀਦੀ ਕਾਫ਼ਲੇ ਦੀ ਸੰਖਿਆ ਪੰਜ ਹਜ਼ਾਰ ਨੂੰ ਪਾਰ ਕਰ ਗਈ ਸੀ। ਕਾਫ਼ਲੇ ਵਿਚ ਸ਼ਾਮਿਲ ਸਾਰੇ ਲੋਕ ਪੇਸ਼ਾਵਰ ਲੜਾਕੇ (professional fighters) ਨਹੀਂ ਸਨ। ਉਨ੍ਹਾਂ 'ਚੋਂ ਬਹੁਤੇ ਆਮ ਪੇਂਡੂ ਕਿਸਾਨ ਅਤੇ ਕਾਮੇ ਲੋਕ ਸਨ ਜਿਨ੍ਹਾਂ ਕੋਲ ਆਪਣੇ ਦੇਸੀ ਰਵਾਇਤੀ ਹਥਿਆਰਾਂ (ਸੋਟੇ, ਗੰਡਾਸੀਆਂ, ਬਰਛੀਆਂ ਤੇ ਤਲਵਾਰਾਂ ਆਦਿ) ਤੋਂ ਬਿਨਾਂ ਹੋਰ ਕੋਈ ਸ਼ਸਤਰ ਨਹੀਂ ਸਨ। ਉਨ੍ਹਾਂ ਦਾ ਸਭ ਤੋਂ ਉੱਤਮ ਹਥਿਆਰ ਧਾਰਮਿਕ ਜਜ਼ਬਾ ਸੀ। ਉਹ ਆਪਣੇ ਗੁਰੂ ਦੇ ਘਰ ਦੀ ਅਜ਼ਮਤ ਦੀ ਰੱਖਿਆ ਕਰਨ ਲਈ ਜਾਨਾਂ ਨਿਛਾਵਰ ਕਰ ਦੇਣ ਦਾ ਦ੍ਰਿੜ੍ਹ ਇਰਾਦਾ ਧਾਰ ਕੇ ਚੱਲੇ ਸਨ। ਤਰਨ ਤਾਰਨ ਤੋਂ ਅਗਲਾ ਸਫ਼ਰ ਆਰੰਭ ਕਰਨ ਤੋਂ ਪਹਿਲਾਂ ਬਾਬਾ ਦੀਪ ਸਿੰਘ ਜੀ ਨੇ ਅੱਗੇ ਵਧ ਕੇ ਆਪਣੇ ਖੰਡੇ ਦੀ ਨੋਕ ਨੂੰ ਜ਼ਮੀਨ ਨਾਲ ਛੁਹਾਇਆ ਅਤੇ ਧਰਤੀ ਉੱਤੇ ਇਕ ਲੰਮੀ ਗੂੜ੍ਹੀ ਲੀਕ ਵਾਹ ਦਿੱਤੀ। ਫ਼ਿਜ਼ਾ ਵਿਚ ਇਕ ਪਲ ਲਈ ਗਾੜ੍ਹੀ ਚੁੱਪ ਪਸਰ ਗਈ। ਬਾਬਾ ਜੀ ਨੇ ਦਲ ਉੱਤੇ ਗਹਿਰੀ ਨਜ਼ਰ ਘੁਮਾਈ ਅਤੇ ਫਿਰ ਗਰਜਵੀਂ ਆਵਾਜ਼ ਵਿਚ ਬੋਲੇ ਕਿ 'ਜੋ ਧਰਮ ਹੇਤ ਕੁਰਬਾਨ ਹੋਣ ਲਈ ਤਤਪਰ ਹੈ ਉਹ ਲੀਕ ਟੱਪ ਕੇ ਅੱਗੇ ਆ ਜਾਵੇ!' ਲੀਕ ਦੇ ਉਸ ਤਰਫ਼ ਕਿਸ ਰਹਿਣਾ ਸੀ! ਜੋ ਆਏ ਸਨ ਉਹ ਪੱਕੇ ਮਨ ਬਣਾ ਕੇ ਹੀ ਆਏ ਸਨ। ਫ਼ੁਰਤੀ ਅਤੇ ਅਣਮਿਉਂਦੇ ਚਾਉ ਨਾਲ ਸਾਰਾ ਦਲ ਲੀਕ ਪਾਰ ਕਰ ਗਿਆ। ਫਿਰ ਇਤਿਹਾਸ ਦਾ ਇਕ ਲਾਸਾਨੀ ਕਾਂਡ ਰਚਣ ਦੀਆਂ ਰਸਮੀ ਤਿਆਰੀਆਂ ਸ਼ੁਰੂ ਹੋ ਗਈਆਂ। ਸਿੰਘਾਂ ਅੰਦਰ ਸ਼ਹਾਦਤ ਦਾ ਚਾਅ ਇਸ ਕਦਰ ਠਾਠਾਂ ਮਾਰ ਰਿਹਾ ਸੀ ਕਿ ਉਨ੍ਹਾਂ ਨੇ ਮੌਤ ਲਾੜੀ ਨੂੰ ਪਰਨਾਉਣ ਚੱਲੇ ਲਾੜਿਆਂ ਵਾਂਗੂੰ ਹੱਥਾਂ ਉੱਤੇ ਸ਼ਗਨਾਂ ਦੇ ਗਾਨੇ ਬੰਨ੍ਹ ਲਏ ਅਤੇ ਉਚੇਚੇ ਸੁੰਦਰ ਲਿਬਾਸ ਸਜਾ ਲਏ। ਸ਼ਗਨਾਂ ਵਜੋਂ ਬਸਤਰਾਂ ਉੱਤੇ ਕੇਸਰ ਧੂੜਿਆ ਗਿਆ।

ਅਹਿਮਦ ਸ਼ਾਹ ਆਪਣੇ ਸਭ ਤੋਂ ਕਾਬਲ ਜਰਨੈਲ ਜਹਾਨ ਖ਼ਾਂ ਨੂੰ ਸਿੱਖਾਂ ਦਾ ਖੁਰਾ-ਖੋਜ ਮਿਟਾ ਦੇਣ ਦੀਆਂ ਹਦਾਇਤਾਂ ਦੇ ਕੇ ਆਪ ਵਾਪਸ ਪੇਸ਼ਾਵਰ ਚਲਾ ਗਿਆ ਸੀ। ਜਹਾਨ ਖ਼ਾਂ ਨੂੰ ਜਦ ਸਿੰਘਾਂ ਦੇ ਵੱਡੇ ਦਲ ਦੇ ਅੰਮ੍ਰਿਤਸਰ ਵੱਲ ਕੂਚ ਕਰਨ ਦੀ ਖ਼ਬਰ ਮਿਲੀ ਤਾਂ ਉਸ ਨੇ ਹਾਜੀ ਅਤਾਈ ਖ਼ਾਂ, ਜੋ ਉਸ ਵਕਤ ਆਪਣੇ ਸੈਨਿਕ ਦਲ ਨਾਲ ਅੰਮ੍ਰਿਤਸਰ ਦੇ ਇਰਦ-ਗਿਰਦ ਹੀ ਘੁੰਮ ਰਿਹਾ ਸੀ, ਨੂੰ ਤੁਰੰਤ ਸ਼ਹਿਰ ਦੀ ਜੂਹ 'ਤੇ ਲੜਾਈ ਦੇ ਮੋਰਚੇ ਮੱਲ ਲੈਣ ਦਾ ਸੁਨੇਹਾ ਭੇਜ ਦਿੱਤਾ ਅਤੇ ਆਪਣੇ ਵੱਲੋਂ ਵੀ ਜਲਦੀ ਉਸ ਨਾਲ ਜਾ ਮਿਲਣ ਦਾ ਇਕਰਾਰ ਕਰ ਲਿਆ। ਜਹਾਨ ਖ਼ਾਂ ਇੰਨਾ ਘਾਬਰ ਗਿਆ ਸੀ ਕਿ ਉਸ ਨੇ ਸਿੱਖਾਂ ਦੇ ਵਿਰੁੱਧ ਜਹਾਦ ਛੇੜਨ ਦੀ ਮੁਨਾਦੀ ਕਰਾ ਦਿੱਤੀ ਅਤੇ ਹਰ ਘੋੜਸਵਾਰ

ਨੂੰ ਜਹਾਦ ਵਿਚ ਸ਼ਾਮਿਲ ਹੋਣ ਦੀ ਹਦਾਇਤ ਕਰ ਦਿੱਤੀ ਗਈ। ਇਥੋਂ ਤਕ ਕਿ ਉਸ ਦੀ ਆਪਣੀ ਬੇਗਮ ਦੇ ਨਿੱਜੀ ਨੌਕਰ ਚਾਕਰ ਵੀ ਸਭ ਕੁੱਝ ਛੱਡ ਛਡਾ ਕੇ ਜਹਾਦ ਵਿਚ ਸ਼ਾਮਿਲ ਹੋ ਗਏ ਸਨ। ਅਤਾਈ ਖ਼ਾਂ ਤਾਂ ਕਿਸੇ ਵਜ੍ਹਾ ਕਰਕੇ ਥੋੜ੍ਹਾ ਪਛੜ ਗਿਆ ਪਰ ਜਹਾਨ ਖ਼ਾਂ ਦੀਆਂ ਫ਼ੌਜਾਂ ਦਾ ਸਿੰਘਾਂ ਦੇ ਦਲ ਨਾਲ ਅੰਮ੍ਰਿਤਸਰ ਤੋਂ ਪੰਜ ਕੁ ਮੀਲ ਦੀ ਦੂਰੀ 'ਤੇ ਗੋਹਲਵੜ ਨਾਂ ਦੇ ਪਿੰਡ ਕੋਲ ਜਾ ਟਾਕਰਾ ਹੋਇਆ। ਸਿੰਘਾਂ ਨੇ ਅਫ਼ਗਾਨਾਂ ਉੱਤੇ ਏਨੇ ਜੋਸ਼ ਨਾਲ ਹੱਲਾ ਬੋਲਿਆ ਕਿ ਦੁਸ਼ਮਣ ਦੀਆਂ ਸਫ਼ਾਂ ਵਿਚ ਭਾਜੜ ਮੱਚ ਗਈ। ਘਬਰਾਏ ਹੋਏ ਜਹਾਨ ਖ਼ਾਂ ਦਾ ਸਾਰਾ ਜ਼ੋਰ ਆਪਣੀ ਖਿੜਕ ਰਹੀ ਫ਼ੌਜ ਨੂੰ ਟਿਕਾਉਣ ਅਤੇ ਲੜਨ ਲਈ ਪ੍ਰੇਰਨ 'ਤੇ ਲੱਗਾ ਰਿਹਾ। ਉਹ ਆਪਣੇ ਭੱਜੇ ਜਾਂਦੇ ਸਿਪਾਹੀਆਂ ਨੂੰ ਉੱਚੀ ਉੱਚੀ ਝਿੜਕਾਂ ਤੇ ਗਾਲ੍ਹਾਂ ਦਿੰਦਾ, ਘੇਰ ਘੇਰ ਕੇ ਲੜਨ ਲਈ ਪ੍ਰੇਰਿਤ ਕਰਦਾ ਰਿਹਾ। ਏਨੇ ਚਿਰ ਨੂੰ ਅਤਾਈ ਖ਼ਾਂ ਦਾ ਦਲ ਅਤੇ ਤੋਪਖ਼ਾਨੇ ਦੀ ਕੁਮਕ ਵੀ ਪੁੱਜ ਗਈ। ਇਸ ਨਾਲ ਅਫ਼ਗਾਨਾਂ ਦਾ ਪਾਸਾ ਭਾਰੀ ਹੋ ਗਿਆ। ਪਰ ਫਿਰ ਵੀ ਰਵਾਇਤੀ ਪੇਂਡੂ ਹਥਿਆਰਾਂ ਨਾਲ ਲੜ ਰਹੇ ਸਿੰਘਾਂ ਨੇ ਤੋਪਖ਼ਾਨੇ ਮੂਹਰੇ ਹਿੱਕਾਂ ਡਾਹ ਦਿੱਤੀਆਂ। ਬਾਬਾ ਦੀਪ ਸਿੰਘ ਜੀ ਨੇ ਅੱਸੀ ਸਾਲ ਦੀ ਬਿਰਧ ਅਵਸਥਾ ਵਿਚ ਵੀ ਏਨੇ ਪ੍ਰਚੰਡ ਜੋਸ਼ ਨਾਲ ਖੰਡਾ ਵਾਹਿਆ ਕਿ ਉਹ ਦੁਸ਼ਮਣ ਦੀਆਂ ਸਫ਼ਾਂ ਨੂੰ ਚੀਰਦੇ ਹੋਏ ਅੰਮ੍ਰਿਤਸਰ ਦੀ ਤਰਫ਼ ਚਾਰ ਮੀਲ ਤਕ ਅੱਗੇ ਵਧ ਗਏ। ਸੀਸ ਸਮੇਤ ਉਨ੍ਹਾਂ ਦਾ ਸਾਰਾ ਜਿਸਮ ਲਹੂ ਲੁਹਾਣ ਹੋ ਗਿਆ ਸੀ। ਪਰ ਹਰਿਮੰਦਰ ਸਾਹਿਬ ਪੁੱਜਣ ਦੀ ਚਾਹ ਉਨ੍ਹਾਂ ਅੰਦਰ ਅਗੰਮੀ ਜੋਸ਼ ਭਰਦੀ ਰਹੀ ਅਤੇ ਉਹ ਬੇਹੱਦ ਜ਼ਖ਼ਮੀ ਹਾਲਤ ਵਿਚ ਵੀ ਦੁਸ਼ਮਣਾਂ ਦੇ ਡੱਕਰੇ ਕਰਦੇ ਰਹੇ। ਇਥੋਂ ਤਕ ਕਿ ਜਦ ਗਰਦਨ ਉੱਤੇ ਲੱਗੇ ਡੂੰਘੇ ਘਾਉ ਸਦਕਾ ਸਿਰ ਨੂੰ ਇਕ ਹੱਥ ਨਾਲ ਠੁੰਮਣਾ ਦੇ ਕੇ ਚੱਲਣ ਦੀ ਨੌਬਤ ਪੈਦਾ ਹੋ ਗਈ ਫਿਰ ਵੀ ਇੱਕੋ ਹੱਥ ਨਾਲ ਖੰਡਾ ਚਲਾਉਂਦੇ ਅੱਗੇ ਵਧਦੇ ਰਹੇ। ਬਾਕੀ ਸਿੰਘ ਵੀ ਏਨੇ ਜਜ਼ਬੇ ਨਾਲ ਲੜੇ ਕਿ ਦੁਸ਼ਮਣ ਦੀਆਂ ਤੋਪਾਂ ਨਿਤਾਣੀਆਂ ਪੈ ਗਈਆਂ ਪ੍ਰਤੀਤ ਹੋਣ ਲੱਗੀਆਂ। ਸਿਰ ਕੱਟੇ ਜਾਂਦੇ ਰਹੇ। ਲਹੂ ਨੁਚੜਦਾ ਰਿਹਾ। ਸਿੰਘਾਂ ਦੀ ਗਿਣਤੀ ਘਟਦੀ ਗਈ। ਪਰ ਤੇਗ਼ਾਂ ਵਾਹੁੰਦੇ ਤੇ ਜੈਕਾਰੇ ਗੁੰਜਾਉਂਦੇ ਦਸਮੇਸ਼ ਦੇ ਨਾਦੀ ਪੁੱਤਰਾਂ ਨੇ ਧੁੱਸ ਦੇ ਕੇ ਹਰਿਮੰਦਰ ਸਾਹਿਬ ਦੀ ਦਿਸ਼ਾ ਵਿਚ ਅੱਗੇ ਵਧਣਾ ਜਾਰੀ ਰੱਖਿਆ। ਗੋਹਲਵੜ ਪਿੰਡ ਤੋਂ ਸ਼ੁਰੂ ਹੋਈ ਖ਼ੂਨੀ ਜੰਗ ਸ੍ਰੀ ਹਰਿਮੰਦਰ ਸਾਹਿਬ ਦੀ ਪਰਿਕਰਮਾ ਤੀਕ ਜਾ ਪੁੱਜੀ ਸੀ। ਇਸ ਜੰਗ ਵਿਚ ਸ਼ਾਮਿਲ ਇਕ ਅਫ਼ਗਾਨੀ ਬਿਰਤਾਂਤਕਾਰ ਦੁਆਰਾ ਲਿਖੀ ਜੰਗ ਦੀ ਤਫ਼ਸੀਲ ਤੋਂ ਸਾਫ਼ ਮਾਲੂਮ ਹੋ ਜਾਂਦਾ ਹੈ ਕਿ ਕੁੱਝ ਸਿਰਲੱਥ ਸਿੰਘ ਦੁਸ਼ਮਣ ਦੀਆਂ ਸਫ਼ਾਂ ਨੂੰ ਚੀਰ ਕੇ ਹਰਿਮੰਦਰ ਸਾਹਿਬ ਦੇ ਦੁਆਰ ਤੀਕ ਜਾ ਪੁੱਜੇ ਸਨ। ਇਸ ਤੋਂ ਸ੍ਰੀ ਹਰਿਮੰਦਰ ਸਾਹਿਬ ਨਾਲ ਸਿੱਖਾਂ ਦੀ ਪ੍ਰੀਤ ਅਤੇ ਵਫ਼ਾ ਦਾ ਸਾਫ਼ ਅਨੁਮਾਨ ਲਾਇਆ ਜਾ ਸਕਦਾ ਹੈ। ਗੋਹਲਵੜ ਤੋਂ ਲੈ ਕੇ ਹਰਿਮੰਦਰ ਸਾਹਿਬ ਦੇ ਦੁਆਰ ਤੀਕ ਲਾਸ਼ਾਂ ਦੇ ਸੱਥਰ ਵਿਛ ਗਏ ਸਨ। ਮੀਲਾਂ ਤਕ ਧਰਤੀ ਉੱਤੇ ਲਹੂ ਦੀ ਪਰਤ ਵਿਛ ਗਈ ਸੀ। ਪੰਜ ਹਜ਼ਾਰ ਸਿੰਘਾਂ 'ਚੋਂ ਇਕ ਵੀ ਸਿੰਘ ਜਿਉਂਦਾ ਨਹੀਂ ਸੀ ਬਚਿਆ। ਕਿਸੇ ਇਕ ਵੀ ਸਿੰਘ ਨੇ ਮੌਤ ਤੋਂ ਪਾਸਾ ਨਹੀਂ ਸੀ ਵੱਟਿਆ।

ਇਸ ਜੰਗ ਵਿਚ ਅਫ਼ਗਾਨਾਂ ਦਾ ਵੀ ਬੇਹਿਸਾਬਾ ਲਹੂ ਡੁੱਲ੍ਹਿਆ। ਖ਼ਫ਼ਾ ਹੋਏ ਜਹਾਨ ਖ਼ਾਨ ਨੇ ਜੰਗ ਦੇ ਖ਼ਾਤਮੇ ਤੋਂ ਬਾਅਦ ਆਪਣੇ ਡੰਗ ਦਾ ਰੁਖ਼ ਦਰਬਾਰ ਸਾਹਿਬ ਤੇ ਪਵਿੱਤਰ ਸਰੋਵਰ ਵੱਲ ਕਰ ਲਿਆ। ਉਸ ਨੇ ਗ਼ੁੱਸੇ ਵਿਚ ਇਮਾਰਤਾਂ ਤੋੜ ਭੰਨ ਦਿੱਤੀਆਂ ਅਤੇ ਬੇਅਦਬੀ ਕਰਨ ਦੇ ਮੰਤਵ ਨਾਲ ਪਾਵਨ ਸਰੋਵਰ ਨੂੰ ਕੂੜੇ ਕਰਕਟ ਤੇ ਹੱਡੀਆਂ ਨਾਲ ਭਰ ਦਿੱਤਾ।[13]

ਦੁਰਾਨੀਆਂ ਨੇ ਸੋਚਿਆ ਹੋਣੈ ਕਿ ਏਡੀ ਮਾਰੂ ਸੱਟ ਤੋਂ ਬਾਅਦ ਸਿੱਖ ਜੇਕਰ ਹਮੇਸ਼ਾ ਲਈ ਨਹੀਂ ਤਾਂ ਘੱਟੋ-ਘੱਟ ਕਈ ਸਾਲਾਂ ਤਕ ਮੁੜ ਉੱਠਣ ਜੋਗਰੇ ਨਹੀਂ ਰਹਿਣੇ। 'ਪਰੰਤੂ ਇਸ ਸੱਟ ਦੇ ਨਤੀਜਿਆਂ ਬਾਰੇ ਅਫ਼ਗ਼ਾਨਾਂ ਦੇ ਸਾਰੇ ਅੰਦਾਜ਼ੇ ਪੂਰੀ ਤਰ੍ਹਾਂ ਗ਼ਲਤ ਸਾਬਤ ਹੋਏ। ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਤੇ ਤਬਾਹੀ ਨੇ ਸਿੱਖਾਂ ਅੰਦਰ ਏਨਾ ਤੀਬਰ ਰੋਹ ਪੈਦਾ ਕਰ ਦਿੱਤਾ ਕਿ ਉਸ ਨੂੰ ਕਾਬੂ ਕਰ ਸਕਣਾ ਅਫ਼ਗ਼ਾਨਾਂ ਦੇ ਵੱਸ ਦੀ ਗੱਲ ਨਾ ਰਹੀ।'[14] ਦਰਬਾਰ ਸਾਹਿਬ ਦੀ ਬੇਅਦਬੀ ਜਦ ਵੀ ਹੋਈ ਤਾਂ ਸਿੱਖਾਂ ਅੰਦਰ ਹਮੇਸ਼ਾ ਹੀ ਗ਼ੈਬੀ ਰੋਹ ਪੈਦਾ ਹੋਇਆ ਅਤੇ ਉਨ੍ਹਾਂ ਅੰਦਰ ਪਾਪੀ ਨੂੰ ਦੰਡ ਦੇਣ ਦਾ ਪ੍ਰਬਲ ਜਜ਼ਬਾ ਪੈਦਾ ਹੁੰਦਾ ਰਿਹਾ। ਪਰ ਇਸ ਤੋਂ ਪਹਿਲਾਂ ਸਿੰਘਾਂ ਦੇ ਆਪਣਾ ਰੋਹ ਪ੍ਰਗਟਾਉਣ ਤੇ ਪਾਪੀ ਨੂੰ ਦੰਡ ਦੇਣ ਦੇ ਤੌਰ ਤਰੀਕੇ ਕਾਫ਼ੀ ਵੱਖਰੇ ਹੁੰਦੇ ਸਨ। ਉਹ ਛੋਟੇ ਜੁੱਟ ਬਣਾ ਕੇ ਵੈਰੀ ਉੱਤੇ ਲੁਕ ਛਿਪ ਕੇ ਝਪਟ ਮਾਰਦੇ ਸਨ। ਉਨ੍ਹਾਂ ਦੀ ਫ਼ੁਰਤੀ ਤੇ ਦੀਦਾ ਦਲੇਰੀ ਦਾ ਕੋਈ ਮੁਕਾਬਲਾ ਨਹੀਂ ਸੀ। ਪਰ ਦਰਬਾਰ ਸਾਹਿਬ ਦੀ ਅਜ਼ਮਤ ਦੀ ਰੱਖਿਆ ਲਈ ਸਿੱਖ ਕੌਮ ਨੂੰ ਜੰਗ ਲੜਨ ਦਾ ਖੁੱਲ੍ਹਾ ਹੋਕਾ ਦੇਣ ਅਤੇ ਸਮਕਾਲੀ ਹੁਕਮਰਾਨ ਤਾਕਤ ਵਿਰੁੱਧ ਜੰਮ ਕੇ ਲੜਾਈ ਲੜਨ ਦਾ ਇਤਿਹਾਸ ਅੰਦਰ ਇਹ ਪਹਿਲਾ ਮੌਕਾ ਸੀ।* ਵੈਸੇ ਤਾਂ ਇਤਿਹਾਸ ਅੰਦਰ ਦਰਬਾਰ ਸਾਹਿਬ ਦੀ ਮਾਣ ਮਰਯਾਦਾ ਕਾਇਮ ਰੱਖਣ ਲਈ ਹੋਈ ਹਰ ਸ਼ਹਾਦਤ ਸਿੱਖ ਪੰਥ ਦੀ ਸਮੂਹਿਕ ਯਾਦ ਦਾ ਅਭਿੰਨ ਅੰਗ ਅਤੇ ਕੌਮੀ ਗੌਰਵ ਦੀ ਅਮਿੱਟ ਨਿਸ਼ਾਨੀ ਬਣ ਗਈ ਹੈ। ਪਰੰਤੂ ਸਿੱਖ ਮਨ ਉੱਤੇ ਜੋ ਅਸਰ ਬਾਬਾ ਦੀਪ ਸਿੰਘ ਜੀ ਦੀ ਸ਼ਹਾਦਤ ਨੇ ਛੱਡਿਆ, ਉਸ ਦਾ ਰੰਗ ਬਹੁਤ ਹੀ ਨਿਆਰਾ ਹੈ। ਅਰਜਨ ਦਾਸ ਮਲਿਕ ਦੇ ਸ਼ਬਦਾਂ ਵਿਚ, 'ਬਾਬਾ ਦੀਪ ਸਿੰਘ ਜੀ ਦੀ ਸ਼ਹਾਦਤ ਨੇ ਪੰਜਾਬ ਦੀ ਆਤਮਾ ਨੂੰ ਹਲੂਣ ਕੇ ਰੱਖ ਦਿੱਤਾ ਅਤੇ ਸਿੱਖਾਂ ਅੰਦਰ ਕੁਰਬਾਨੀ ਦੀ ਨਵੀਂ ਰੂਹ ਫੂਕ ਦਿੱਤੀ।'[15] ਢਾਈ ਸਦੀਆਂ ਬੀਤ ਜਾਣ ਦੇ ਬਾਵਜੂਦ ਅੱਜ ਵੀ ਹਰ ਸਿੱਖ ਸੁਤੇ-ਸਿੱਧ ਹੀ ਇਹ ਕਹਿ ਉੱਠਦਾ ਹੈ ਕਿ 'ਧੰਨ ਧੰਨ ਬਾਬਾ ਦੀਪ ਸਿੰਘ ਜੀ!' ਇਸ ਜੰਗ ਨੇ ਫ਼ੌਰੀ ਤੌਰ 'ਤੇ ਇਤਿਹਾਸ ਦਾ ਪਾਸਾ ਪਲਟ ਕੇ ਰੱਖ ਦਿੱਤਾ ਸੀ। ਮੁਗ਼ਲਾਂ ਤੇ ਅਫ਼ਗ਼ਾਨਾਂ ਵਿਰੁੱਧ ਧਰਮ-ਯੁੱਧ ਲੜ ਰਹੇ ਜੁਝਾਰੂ ਸਿੰਘਾਂ ਦੇ ਖ਼ੂਨ ਅੰਦਰ ਇਕਦਮ ਅਜਿਹਾ ਜੋਸ਼-ਉਬਾਲਾ ਆਇਆ ਕਿ ਉਨ੍ਹਾਂ ਆਪਣੇ ਹੋਣਹਾਰ ਜਰਨੈਲ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਲਾਮਬੰਦ ਹੋ ਕੇ ਦੁਸ਼ਮਣਾਂ ਨੂੰ ਦਿਨਾਂ ਅੰਦਰ ਹੀ ਮੂਹਰੇ ਲਾ ਲਿਆ। ਸ਼ਿਵਾਲਕ ਦੀਆਂ ਪਹਾੜੀਆਂ 'ਚ 'ਕੱਠੇ ਹੋਏ ਸਿੰਘਾਂ ਦੇ ਦਲ ਨੇ ਫ਼ੁਰਤੀ ਨਾਲ ਹੇਠਾਂ ਉੱਤਰ ਕੇ ਮਾਹਿਲਪੁਰ ਦੇ ਸਥਾਨ 'ਤੇ 'ਕੱਠੀਆਂ ਹੋਈਆਂ ਜਹਾਨ ਖ਼ਾਂ ਦੀਆਂ ਫ਼ੌਜਾਂ ਉੱਤੇ ਅਦੀਨਾ ਬੇਗ ਨਾਲ ਰਲ ਕੇ ਏਨਾ ਜ਼ੋਰਦਾਰ ਧਾਵਾ ਬੋਲਿਆ ਕਿ ਇੱਕੋ ਹੀ ਹੱਲੇ ਨਾਲ ਅਫ਼ਗ਼ਾਨਾਂ ਦੇ ਪੈਰ ਉਖੜ ਗਏ। ਦੁਰਾਨੀਆਂ ਨੂੰ ਮਾਰ ਭਜਾ ਦੇਣ ਤੋਂ ਬਾਅਦ ਸਿੰਘਾਂ ਨੇ ਦੁਆਬੇ ਅੰਦਰ ਸਿੱਖ ਪੰਥ ਦੇ ਦੁਸ਼ਮਣਾਂ ਦੀ ਚੁਣ ਚੁਣ ਕੇ ਉਹ ਗਤ ਬਣਾਈ ਕਿ ਖ਼ਾਲਸੇ ਦੇ ਇਸ ਭਿਅੰਕਰ ਕਰੋਧ ਨੂੰ ਦੇਖ ਕੇ ਜਹਾਨ ਖ਼ਾਂ ਤੇ ਉਸ ਦੇ ਅਫ਼ਗ਼ਾਨ ਲਸ਼ਕਰ ਦੇ ਹੌਸਲੇ ਪਸਤ ਹੋ ਗਏ। ਅਫ਼ਗ਼ਾਨੀਆਂ ਦਾ ਲਾਹੌਰ ਤੋਂ ਬਾਹਰ ਨਿਕਲ ਕੇ ਸਿੰਘਾਂ ਨਾਲ ਦਸਤਪੰਜਾ ਲੈਣ ਦਾ

* ਜੂਨ 1984 ਵਿਚ 227 ਸਾਲਾਂ ਦੇ ਵਕਫ਼ੇ ਬਾਅਦ ਇਹ ਇਤਿਹਾਸ ਇਕ ਵਾਰ ਫਿਰ ਦੁਹਰਾਇਆ ਗਿਆ, ਜਦ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੇ ਉਨ੍ਹਾਂ ਦੇ ਜੁਝਾਰੂ ਸਾਥੀਆਂ ਨੇ ਬਾਬਾ ਦੀਪ ਸਿੰਘ ਜੀ ਦੀ ਸ਼ਹਾਦਤ ਤੋਂ ਪ੍ਰੇਰਨਾ ਲੈਂਦੇ ਹੋਏ, ਭਾਰਤ ਸਰਕਾਰ ਦੀਆਂ ਧਾੜਵੀ ਫ਼ੌਜਾਂ ਨਾਲ ਸਿੱਧੇ ਮੱਥੇ ਗਹਿ-ਗੱਚਵੀਂ ਲੜਾਈ ਲੜਦਿਆਂ ਪਵਿੱਤਰ ਪਰਿਕਰਮਾ ਵਿਚ ਆਪਣੀਆਂ ਜਾਨਾਂ ਨਿਛਾਵਰ ਕਰ ਦਿੱਤੀਆਂ ਸਨ।

ਹੀਆ ਨਾ ਪਿਆ। ਪਰ ਸਿੱਖ ਏਨੇ ਪ੍ਰਚੰਡ ਗ਼ੁੱਸੇ, ਰੋਹ ਤੇ ਚੜ੍ਹਤ ਵਿਚ ਸਨ ਕਿ ਉਨ੍ਹਾਂ ਰਾਤਾਂ ਨੂੰ ਲਾਹੌਰ ਦੇ ਦਰਵਾਜ਼ੇ ਖੜਕਾਉਣੇ ਸ਼ੁਰੂ ਕਰ ਦਿੱਤੇ ਸਨ। ਤਹਿਮਸ ਖ਼ਾਂ (ਮਿਸਕਿਨ) ਦੇ ਆਪਣੇ ਸ਼ਬਦਾਂ ਵਿਚ: 'ਹਰ ਰਾਤ ਹਜ਼ਾਰਾਂ ਦੀ ਸੰਖਿਆ ਵਿਚ ਸਿੰਘ ਇਕੱਠੇ ਹੋ ਕੇ ਲਾਹੌਰ ਨੂੰ ਆ ਪੈਂਦੇ ਅਤੇ ਇਸ ਦੇ ਇਰਦ-ਗਿਰਦ ਤਬਾਹੀ ਮਚਾ ਦਿੰਦੇ ਸਨ। ਸ਼ਹਿਰ ਦਾ ਕੋਈ ਵੀ ਜੀਅ ਉਨ੍ਹਾਂ ਦਾ ਟਾਕਰਾ ਕਰਨ ਲਈ ਬਾਹਰ ਨਹੀਂ ਸੀ ਨਿਕਲਦਾ। ਸਗੋਂ ਦਿਨ ਛਿਪਾਅ ਦੇ ਨਾਲ ਹੀ ਸ਼ਹਿਰ ਦੇ ਦਰਵਾਜ਼ਿਆਂ ਨੂੰ ਜੰਦਰੇ ਮਾਰ ਦੇਣ ਦੇ ਹੁਕਮ ਜਾਰੀ ਹੋ ਗਏ ਸਨ।'[16] ਇਸ ਤਰ੍ਹਾਂ ਸਿੰਘਾਂ ਨੇ ਅੰਦਰੀਂ ਦੜੇ ਦੁਰਾਨੀਆਂ ਲਈ ਉਸ ਸਾਲ ਸਰਦੀਆਂ ਦੀ ਧੁੱਪ ਸੇਕਣੀ ਹਰਾਮ ਕਰ ਦਿੱਤੀ ਸੀ।

ਖ਼ੁਸ਼ਕਿਸਮਤੀ ਨਾਲ, ਇਸੇ ਦੌਰਾਨ ਭਾਰਤ ਅੰਦਰ ਅਜਿਹੀ ਰਾਜਨੀਤਕ ਤੇ ਸੈਨਿਕ ਚੱਕ ਥਲ ਹੋ ਗਈ ਕਿ ਮਰਹੱਟਿਆਂ ਦੇ ਰੂਪ 'ਚ ਸਿੰਘਾਂ ਨੂੰ ਅਫ਼ਗ਼ਾਨੀਆਂ ਵਿਰੁੱਧ ਇਕ ਹੋਰ ਲਾਹੇਵੰਦਾ ਯੁੱਧ-ਸੰਗੀ ਮਿਲ ਗਿਆ ਸੀ। ਫਿਰ ਤਾਂ ਸਿੰਘਾਂ ਨੇ ਪੰਜਾਬ ਅੰਦਰ ਦਿਨਾਂ ਅੰਦਰ ਹੀ ਹੇਠਲੀ ਉੱਤੇ ਲਿਆ ਦਿੱਤੀ। ਮਾਰਚ (1758) ਵਿਚ ਸਿੰਘਾਂ ਨੇ ਮਰਹੱਟਿਆਂ ਨਾਲ ਰਲ ਕੇ ਸਰਹਿੰਦ ਉੱਤੇ ਧਾਵਾ ਬੋਲ ਦਿੱਤਾ ਅਤੇ ਬੰਦਾ ਸਿੰਘ ਬਹਾਦਰ ਤੋਂ ਬਾਅਦ ਇਕ ਵਾਰ ਫਿਰ ਇਸ 'ਪਾਪ ਦੀ ਨਗਰੀ' ਉੱਤੇ ਰੱਜਵਾਂ ਗ਼ੁੱਸਾ ਕੱਢਿਆ। ਸਰਹਿੰਦ ਵੱਲੋਂ ਵਿਹਲੇ ਹੋ ਕੇ ਜਦ ਇਸ ਸਾਂਝੇ ਲਸ਼ਕਰ ਨੇ ਲਾਹੌਰ ਵੱਲ ਧੁੱਸ ਦੇ ਲਈ ਤਾਂ ਅਬਦਾਲੀ ਦੇ 'ਬੀਰ' ਸ਼ਹਿਜ਼ਾਦੇ ਤੈਮੂਰ ਸ਼ਾਹ ਤੇ ਉਸਦੇ ਨਾਮੀ ਜਰਨੈਲ ਜਹਾਨ ਖ਼ਾਂ ਨੂੰ ਕੱਚੀਆਂ ਤਰੇਲੀਆਂ ਛੁੱਟ ਪਈਆਂ ਸਨ। ਦੁਰਾਨੀਆਂ ਦੀ ਸਿੱਖਾਂ ਦੇ ਕਹਿਰ ਅੱਗੇ ਖੜ੍ਹਨ ਦੀ ਹਿੰਮਤ ਨਾ ਪਈ ਅਤੇ ਉਨ੍ਹਾਂ ਲੁੱਟ ਦਾ ਸਾਰਾ ਮਾਲ ਅਸਬਾਬ 'ਕੱਠਾ ਕਰ ਕੇ ਲਾਹੌਰ ਤੋਂ ਖਿਸਕਣ ਦੀ ਕੀਤੀ। ਪਰ ਜੇਤੂ ਲਸ਼ਕਰ ਭੱਜੇ ਜਾਂਦੇ ਦੁਰਾਨੀਆਂ ਦੇ ਪਿੱਛੇ ਹੋ ਤੁਰਿਆ। ਸਾਹੋ-ਸਾਹੀ ਹੋਏ ਤੈਮੂਰ ਸ਼ਾਹ ਤੇ ਜਹਾਨ ਖ਼ਾਂ ਨੇ ਆਪਣੇ ਲਸ਼ਕਰ ਦੇ ਅਗਲੇ ਹਿੱਸੇ ਨਾਲ ਝਨਾਂ ਦੇ ਠੰਢੇ ਅਤੇ ਤੇਜ਼ ਪਾਣੀਆਂ ਨੂੰ ਪਾਰ ਕਰ ਕੇ ਇਸਦੇ ਪੱਛਮੀ ਕਿਨਾਰੇ 'ਤੇ ਅਜੇ ਮਸੀਂ ਹੀ ਕਦਮ ਰੱਖੇ ਸਨ ਕਿ ਉਨ੍ਹਾਂ ਦੇ ਖੁਰ ਟੂਕਦੇ ਆ ਰਹੇ ਸਿੰਘਾਂ ਤੇ ਮਰਹੱਟਿਆਂ ਨੇ ਦੁਰਾਨੀ ਲਸ਼ਕਰ ਦੇ ਬਾਕੀ ਬਚਦੇ ਹਿੱਸੇ ਨੂੰ ਪੂਰਬੀ ਘਾਟ 'ਤੇ ਹੀ ਦਬੋਚ ਲਿਆ। ਮਰਹੱਟਿਆਂ ਦੀ ਵੱਧ ਰੁਚੀ ਤਾਂ ਲੁੱਟ ਦਾ ਮਾਲ ਹੜੱਪਣ ਵਿਚ ਹੀ ਸੀ। ਪਰ ਸਿੱਖਾਂ ਦੇ ਮਨਾਂ ਅੰਦਰ ਅਫ਼ਗ਼ਾਨੀਆਂ ਵਿਰੁੱਧ ਦਰਬਾਰ ਸਾਹਿਬ ਦੀ ਬੇਅਦਬੀ ਦਾ ਏਨਾ ਗ਼ੁੱਸਾ ਭਰਿਆ ਪਿਆ ਸੀ ਕਿ ਦੁਰਾਨੀਆਂ ਨੂੰ ਵੇਂਹਦਿਆਂ ਹੀ ਉਹ ਉਨ੍ਹਾਂ ਉੱਤੇ ਭੁੱਖੇ ਸ਼ੇਰਾਂ ਵਾਂਗ ਝਪਟ ਪਏ ਅਤੇ ਪਤਾ ਨਹੀਂ ਕਹਿਰ ਦੇ ਉਸ ਰੋਜ਼ ਉਨ੍ਹਾਂ ਨੇ ਝਨਾਂ ਦੀ ਰੇਤ ਅੰਦਰ ਹਰਿਮੰਦਰ ਦੇ ਦੋਖੀਆਂ ਦਾ ਕਿੰਨਾ ਲਹੂ ਵਹਾਅ ਦਿੱਤਾ! ਸਿੰਘਾਂ ਨੇ ਜੀ ਭਰ ਕੇ ਤੇਗ਼ਾਂ ਵਾਹੀਆਂ ਅਤੇ ਅਖ਼ੀਰ ਵਿਚ ਮਿੰਨਤਾਂ ਤਰਲੇ ਕਰਦੇ ਸੈਂਕੜੇ ਅਫ਼ਗ਼ਾਨੀਆਂ ਨੂੰ ਪੁੱਠੀਆਂ ਮੁਸ਼ਕਾਂ ਦੇ ਲਈਆਂ ਤੇ ਉਨ੍ਹਾਂ ਨੂੰ ਅੰਮ੍ਰਿਤਸਰ ਵੱਲ ਹਿੱਕ ਲਿਆ, ਜਿਥੇ ਉਨ੍ਹਾਂ ਕੋਲੋਂ ਉਹ ਸਾਰਾ ਪਾਪ, ਜੋ ਉਹ ਛੇ ਮਹੀਨੇ ਪਹਿਲਾਂ ਖ਼ੁਦ ਚਾੜ੍ਹ ਕੇ ਗਏ ਸਨ, ਸਾਫ਼ ਕਰਾਇਆ। ਅਫ਼ਗ਼ਾਨੀਆਂ ਕੋਲੋਂ ਸਰੋਵਰ ਦੀ ਮੁਕੰਮਲ ਸਫ਼ਾਈ ਕਰਵਾ ਕੇ ਸਿੰਘਾਂ ਨੇ ਵਿਸਾਖੀ ਉੱਤੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨ ਦਾ ਖ਼ੂਬ ਤਰਸੇਵਾਂ ਲਾਹਿਆ!

ਇਸ ਤਰ੍ਹਾਂ ਅਫ਼ਗ਼ਾਨੀ ਧਾੜਵੀਆਂ ਨੂੰ ਚਾਲੂ ਕਰ ਕੇ ਸਿੱਖਾਂ ਨੇ ਪੰਜਾਬ ਅੰਦਰ ਆਪਣੀ ਤਾਕਤ ਦਾ ਸਿੱਕਾ ਕਾਇਮ ਕਰ ਲਿਆ। ਅਗਲੇ ਚਾਰ ਸਾਲ ਉਨ੍ਹਾਂ ਨੂੰ ਦਰਬਾਰ ਸਾਹਿਬ ਵਿਖੇ ਵਿਸਾਖੀ ਤੇ ਦੀਵਾਲੀ ਮਨਾਉਣ ਤੋਂ ਕੋਈ ਨਾ ਡੱਕ ਸਕਿਆ, ਜਿਸ ਦੌਰਾਨ

ਉਨ੍ਹਾਂ ਅੰਮ੍ਰਿਤ ਸਰੋਵਰ ਦੀ ਸਫ਼ਾਈ ਦੇ ਨਾਲ ਹੀ ਹਰਿਮੰਦਰ ਸਾਹਿਬ ਦੀ ਮੁੜ ਉਸਾਰੀ ਵੀ ਸ਼ੁਰੂ ਕਰ ਦਿੱਤੀ। ਉਹ ਹਰ ਵਿਸਾਖੀ/ਦੀਵਾਲੀ 'ਤੇ ਨੇਮ ਨਾਲ ਹਜ਼ਾਰਾਂ ਦੀ ਤਾਦਾਦ ਵਿਚ ਦਰਬਾਰ ਸਾਹਿਬ ਵਿਖੇ 'ਕੱਠੇ ਹੁੰਦੇ ਰਹੇ ਅਤੇ ਸਿੱਖ ਪੰਥ ਦੀ ਹੋਣੀ ਨਾਲ ਸੰਬੰਧਿਤ ਅਹਿਮ ਮਸਲਿਆਂ 'ਤੇ ਭਰਪੂਰ ਵਿਚਾਰਾਂ ਕਰਨ ਉਪਰੰਤ ਢੁਕਵੇਂ ਫ਼ੈਸਲੇ ਲੈ ਕੇ ਆਪੋ-ਆਪਣੇ ਕਰਮ ਖੇਤਰਾਂ ਨੂੰ ਮੁੜ ਜਾਂਦੇ ਰਹੇ।

ਅਹਿਮਦਸ਼ਾਹ ਵਰਗਾ ਬਦਲਾਖ਼ੋਰ ਤੇ ਖ਼ੂੰਖ਼ਾਰ ਜਰਨੈਲ ਸਿੰਘਾਂ ਦੀ ਇਸ ਚੜ੍ਹਤ ਨੂੰ ਅਣਡਿੱਠ ਨਹੀਂ ਸੀ ਕਰ ਸਕਦਾ, ਨਾ ਉਸਨੂੰ ਕੋਈ ਪੁਰਾਣੀ ਗੱਲ ਭੁੱਲੀ ਸੀ। ਆਪਣੇ ਪੁੱਤਰ ਤੇ ਆਪਣੇ ਨਾਮੀ ਜਰਨੈਲ ਦੀ ਸਿੱਖਾਂ ਤੇ ਮਰਹੱਟਿਆਂ ਹੱਥੋਂ ਹੋਈ ਦੁਰਗਤ ਉਸਨੂੰ ਰਹਿ ਰਹਿ ਕੇ ਬਦਲਾ ਲੈਣ ਲਈ ਉਕਸਾ ਰਹੀ ਸੀ। ਮਰਹੱਟਿਆਂ ਨੂੰ ਤਾਂ ਉਸਨੇ ਪਾਣੀਪਤ ਵਿਖੇ ਕਰਾਰੀ ਹਾਰ ਦੇ ਕੇ (14 ਜਨਵਰੀ, 1761) ਛੇਤੀ ਹੀ ਹਿਸਾਬ ਚੁਕਤਾ ਕਰ ਦਿੱਤਾ ਸੀ। ਪਰ ਯੁੱਧ-ਕਲਾ ਵਿਚ ਨਿਪੁੰਨ ਤੇ ਯੁੱਧ-ਨੀਤੀ ਦੇ ਮਾਹਰ ਇਸ ਅਫ਼ਗਾਨੀ ਜਰਨੈਲ ਨੇ ਮੁਨਾਸਿਬ ਤਿਆਰੀ ਤੇ ਢੁਕਵੇਂ ਮੌਕੇ ਤੋਂ ਪਹਿਲਾਂ ਸਿੱਖਾਂ ਨਾਲ ਪੰਗਾ ਲੈਣਾ ਮੁਨਾਸਬ ਨਾ ਸਮਝਿਆ।

ਉਸਨੂੰ ਇਹ ਮੌਕਾ ਉਸ ਵਕਤ ਜੁੜ ਗਿਆ ਜਦ ਉਸਨੇ ਭਾਰਤ ਉੱਤੇ ਆਪਣੇ ਛੇਵੇਂ ਹਮਲੇ (1762 ਈ.) ਦੌਰਾਨ ਭਾਰੀ ਫ਼ੌਜ ਤੇ ਤੋਪਖ਼ਾਨਾ ਲੈ ਕੇ, ਤਕਰੀਬਨ ਪੰਜਾਹ ਹਜ਼ਾਰ ਦੀ ਗਿਣਤੀ 'ਚ 'ਕੱਠੇ ਹੋਏ ਲੜਾਕੂ ਸਿੰਘਾਂ ਦੇ ਦਲ ਨੂੰ ਉਨ੍ਹਾਂ ਦੀ ਵਹੀਰ (ਪਰਿਵਾਰਾਂ) ਸਮੇਤ, ਮਲੇਰਕੋਟਲੇ ਦੇ ਨੇੜੇ ਕੁੱਪ ਨਾਂ ਦੇ ਪਿੰਡ ਕੋਲ ਜਾ ਕੇ ਕਸਵੇਂ ਘੇਰੇ ਵਿਚ ਲੈ ਲਿਆ, ਅਤੇ 5 ਫ਼ਰਵਰੀ (1762 ਈ.) ਦੀ ਟਿੱਕੀ ਚੜ੍ਹਨ ਤੋਂ ਲੈ ਕੇ ਰਾਤ ਦਾ ਹਨੇਰਾ ਛਾਅ ਜਾਣ ਤਕ, ਇੱਕੋ ਦਿਹਾੜੀ ਅੰਦਰ, ਰੱਤ-ਡੋਲ੍ਹਵੀਂ ਲੜਾਈ ਅੰਦਰ ਵੀਹ ਹਜ਼ਾਰ ਤਕ ਸਿੰਘਾਂ ਨੂੰ ਇੱਕੋ ਸਾਹੇ ਕਤਲ ਕਰ ਦਿੱਤਾ। ਸਿੱਖ ਇਤਿਹਾਸ ਅੰਦਰ ਇਸ ਖ਼ੂਨੀ ਸਾਕੇ ਨੂੰ 'ਵੱਡੇ ਘੱਲੂਘਾਰੇ' ਦਾ ਨਾਂ ਦਿੱਤਾ ਗਿਆ ਹੈ।

ਪਰ ਏਡਾ ਖ਼ੂਨੀ ਕਹਿਰ ਵਰਤਾਉਣ ਤੋਂ ਬਾਅਦ ਵੀ ਅਬਦਾਲੀ ਦੇ ਸੀਨੇ ਅੰਦਰ ਬਲਦੀ ਅੱਗ ਸ਼ਾਂਤ ਨਾ ਹੋਈ। ਇਸ ਵਾਰ ਉਹ ਕਾਬਲ ਤੋਂ ਸਿੱਖਾਂ ਨੂੰ ਭਵਿੱਖ ਅੰਦਰ ਕਦੇ ਵੀ ਉੱਠਣ ਜੋਗਰੇ ਨਾ ਛੱਡਣ ਦਾ ਵਹਿਸ਼ੀ ਇਰਾਦਾ ਧਾਰ ਕੇ ਚੱਲਿਆ ਸੀ। ਇਸ ਕਰਕੇ ਜਿੰਨਾ ਚਿਰ ਸਿੱਖਾਂ ਦੀ ਸ਼ਰਧਾ ਤੇ ਸ਼ਕਤੀ ਦੇ ਸੋਮੇ ਨੂੰ ਪੂਰੀ ਤਰ੍ਹਾਂ ਨਸ਼ਟ ਨਹੀਂ ਸੀ ਕਰ ਦਿੱਤਾ ਜਾਂਦਾ, ਓਨਾ ਚਿਰ ਸਿੱਖਾਂ ਵਲੋਂ ਮੁੜ ਤੋਂ ਜੀਵਤ ਹੋ ਉੱਠਣ ਦੀ ਸੰਭਾਵਨਾ ਦੇ ਖ਼ਤਰੇ ਤੋਂ ਨਿਸਚਿੰਤ ਨਹੀਂ ਸੀ ਹੋਇਆ ਜਾ ਸਕਦਾ। ਇਹ ਜਨੂੰਨ ਅਬਦਾਲੀ ਨੂੰ ਹਰਿਮੰਦਰ ਸਾਹਿਬ ਉੱਤੇ ਕਹਿਰ ਵਰਤਾਉਣ ਵੱਲ ਲੈ ਤੁਰਿਆ। ਭਾਈ ਵੀਰ ਸਿੰਘ ਹੁਰਾਂ ਦੇ ਲਿਖਣ ਮੁਤਾਬਿਕ 'ਰਸਤੇ ਵਿਚ ਬੇਗੁਨਾਹ ਸਿੱਖਾਂ ਦੀ ਕਤਲਾਮਾਂ ਕਰਵਾਂਦਾ ਦੁਰਾਨੀ ਅੰਮ੍ਰਿਤਸਰ ਪਹੁੰਚਾ। ਸ਼ਹਿਰ ਵਿਚ ਸਿੱਖ ਕੋਈ ਸੀ ਹੀ ਨਹੀਂ। ਕੁੱਝ ਖੱਤਰੀ ਦੁਕਾਨਦਾਰ ਸਨ ਜੋ ਵਿਤ ਮੂਜਬ ਨਜ਼ਰਾਂ ਨਜ਼ਰਾਨੇ ਲੈ ਕੇ ਮਿਲ ਪਏ। ਜਦ ਦੁਰਾਨੀ ਦਰਬਾਰ ਸਾਹਿਬ ਪਹੁੰਚਾ, ਤਦ ਚਾਰ ਬਹਾਦਰ ਸਿੰਘ ਅੰਦਰ ਬੈਠੇ ਸੀ। ਇਨ੍ਹਾਂ ਨੂੰ ਵੇਖ ਕੇ ਪੁੱਛਿਆ ਗਿਆ ਕਿ ਤੁਸੀਂ ਕਿਉਂ ਬੈਠੇ ਹੋ, ਉੱਤਰ ਦਿੱਤਾ ਕਿ ਸਾਡਾ ਮੰਦਰ ਹੈ, ਜਿਸ ਕਰਕੇ ਬੈਠੇ ਹਾਂ। ਮਸ਼ੀਰ ਨੇ ਕਿਹਾ ਕਿ ਪਾਤਸ਼ਾਹ ਨੇ ਇਸ ਨੂੰ ਗਿਰਾ ਦੇਣਾ ਹੈ, ਤੁਸੀਂ ਜੇ ਚਲੇ ਜਾਓ ਤਦ ਮਾਫ਼ ਕੀਤੇ ਜਾਉਗੇ। "ਗਿਰਾ ਦੇਣਾ" ਸੁਣ ਕੇ ਸਿੰਘ ਕਦ ਸਹਾਰ ਸਕਦੇ ਸਨ, ਝੱਟ ਤਲਵਾਰਾਂ ਫੜ ਲਈਆਂ। ਜਾਣਦੇ ਸਨ ਕਿ ਵੱਡੇ ਘੱਲੂਘਾਰੇ ਵਿਚ ਅਸੀਂ ਤਬਾਹ ਹੋ ਚੁੱਕੇ

ਹਾਂ, ਜਾਣਦੇ ਸਨ ਕਿ ਸਾਡਾ ਤਲਵਾਰ ਧੂਹਣਾ ਕੋਈ ਅਸਰ ਨਹੀਂ ਰੱਖਦਾ। ਪਰ ਆਪਣੇ ਦੈਵੀ ਮੰਦਰ ਦੀ ਹਤਕ ਦਾ ਵਾਕ ਸੁਣ ਨਹੀਂ ਸਕਦੇ, ਪਰ ਨਾਲ ਉਮੈਦ ਕਰਦੇ ਹਨ ਕਿ ਸ਼ਾਇਦ ਮਰਦੇ ਹੋਏ ਅਹਿਮਦਸ਼ਾਹ ਨੂੰ ਹੀ ਮਾਰ ਜਾਈਏ ਤਾਂ ਕਾਰਜ ਰਾਸ ਹੋ ਜਾਏ। ਚਹੁੰ ਦੀਆਂ ਤਲਵਾਰਾਂ ਚਮਕੀਆਂ। ਅਹਿਮਦਸ਼ਾਹ ਤਾਂ ਬਾਹਰ ਹੋ ਗਿਆ ਤੇ ਉਸ ਦਾ ਬਾਡੀਗਾਰਡ ਸਿੱਖਾਂ ਨਾਲ ਜੁਟ ਪਿਆ। ਦੋ ਘੰਟੇ ਤਕ ਤਲਵਾਰਾਂ ਦੇ ਦਾਉ ਘਾਉ ਹੋਏ। 25 ਪਠਾਨ ਕਤਲ ਕੀਤੇ, ਆਪ ਘਾਇਲ ਹੋਏ ਪਰ ਸ਼ਰਨ ਨਹੀਂ ਮੰਨੀ। ਇਸ ਹਾਲ ਪਰ ਹੁਕਮ ਹੋਇਆ ਕਿ ਦਰਵਾਜ਼ਾ ਬੰਦ ਕਰੋ ਔਰ ਮਰਦੂਦਾਂ ਨੂੰ ਤਲਵਾਰ ਦੀ ਮੌਤ ਨਾ ਦਿਓ। ਸੁਰੰਗਾਂ ਭਰ ਕੇ ਮੰਦਰ ਉਡਾ ਦਿਓ, ਵਿਚੇ ਭੁੱਜ ਜਾਣਗੇ...

ਹੁਣ ਫਿਰ ਤੋਪਾਂ ਦੀ ਬਾੜ੍ਹ ਪੈਣੀ ਸ਼ੁਰੂ ਹੋਈ। ਮੰਦਰ ਦੀ ਇਮਾਰਤ ਨੂੰ ਭਾਰੀ ਨੁਕਸਾਨ ਪਹੁੰਚੇ ਅਰ ਸਿੰਘ ਸਾਰੇ ਸ਼ਹੀਦ ਹੋ ਗਏ। ਆਖ਼ਰੀ ਕੋਸ਼ਿਸ਼ ਸਿੱਖਾਂ ਦੀ ਸੀਨੇ ਹਿਲਾ ਦੇਣ ਵਾਲੀ ਸੀ ਪਰ ਬੇਹੱਦ ਫ਼ੌਜ ਤੇ ਸਾਜ਼ੋ-ਸਾਮਾਨ ਦੇ ਸਾਹਮਣੇ ਕੀ ਪੇਸ਼ ਜਾ ਸਕਦੀ ਸੀ...ਤਦ ਦੁਰਾਨੀਆਂ ਨੇ ਸੁਰੰਗਾਂ ਭਰ ਭਰ ਕੇ ਬਾਰੂਦ ਨਾਲ ਮੰਦਰ ਨੂੰ ਉਡਾ ਦਿੱਤਾ। ਇਸ ਵੇਲੇ ਇੱਟਾਂ ਉਡ ਉਡ ਕੇ ਲਿਖਦੇ ਹਨ ਕਿ ਤਿੰਨ ਤਿੰਨ ਕੋਹ 'ਤੇ ਪਈਆਂ। ਅਰ ਇਕ ਅਬਦਾਲੀ ਦੇ ਨੱਕ ਪਰ ਵੀ ਜਾ ਵੱਜੀ...।'*[17]

ਪਰ ਏਡਾ ਵੱਡਾ ਭਾਣਾ ਵਾਪਰ ਜਾਣ ਦੇ ਬਾਵਜੂਦ ਸਿੱਖਾਂ ਨੇ ਦਿਲ ਨਹੀਂ ਸੀ ਛੱਡਿਆ ਅਤੇ ਨਾ ਹੀ ਹਿੰਮਤ ਹਾਰੀ ਸੀ। ਕਿਉਂਕਿ 'ਜ਼ੁਲਮ ਅੱਗੇ ਡਰ ਕੇ ਈਨ ਮੰਨ ਲੈਣੀ ਉਨ੍ਹਾਂ ਦੇ ਸੁਭਾਅ ਵਿਚ ਨਹੀਂ ਸੀ।'[18] ਮੈਲਕਮ ਦੇ ਹੇਠ ਲਿਖੇ ਸ਼ਬਦ ਸਿੱਖਾਂ ਦੇ ਇਸ ਲਾਸਾਨੀ ਚਰਿੱਤਰ ਦੀ ਬਹੁਤ ਹੀ ਜਚਵੀਂ ਪੇਸ਼ਕਾਰੀ ਕਰਦੇ ਹਨ:

> ਸਿੱਖ ਕੌਮ, ਜਿਹੜੀ ਕਿ ਆਪਣੇ ਸਮੁੱਚੇ ਮੁੱਢਲੇ ਇਤਿਹਾਸ ਦੇ ਦੌਰਾਨ, ਹਰ ਵਾਰੀ ਉਸਨੂੰ ਕੁਚਲਣ ਦੇ ਯਤਨਾਂ 'ਚੋਂ, ਦੱਬੀ ਹੋਈ ਲਾਟ ਦੇ ਵਾਂਗੂੰ ਮੁੜ ਤੋਂ ਪਹਿਲਾਂ ਨਾਲੋਂ ਵੱਧ ਉਚੇਰੀ ਸ਼ਾਨ ਨਾਲ ਉਭਰ ਆਉਂਦੀ ਰਹੀ ਹੈ, ਜ਼ੁਲਮਾਂ ਦੇ ਤਾਅ ਨਾਲ ਜਿੰਨੀ ਆਪਣੀ ਇਕਮੁੱਠਤਾ ਵਿਚ ਪਰਪੱਕ ਹੋ ਗਈ ਹੈ, ਓਨੀ ਹੀ ਉਸ ਵਿਚ ਟਾਕਰੇ ਦੀ ਅਜਿੱਤ ਭਾਵਨਾ ਤੇ ਅਡਿਗ ਹਿੰਮਤ ਪੈਦਾ ਹੋ ਗਈ ਹੈ।[19]

ਅਬਦਾਲੀ ਹੱਥੋਂ ਹਰਿਮੰਦਰ ਸਾਹਿਬ ਦੀ ਇਸ ਕਦਰ ਹੋਈ ਤਬਾਹੀ ਤੇ ਬੇਅਦਬੀ ਦੀ ਖ਼ਬਰ ਨੇ ਸਿੱਖ ਹਿਰਦਿਆਂ ਨੂੰ ਵਿੰਨ੍ਹ ਕੇ ਰੱਖ ਦਿੱਤਾ ਸੀ। ਕੁੱਝ ਹਫ਼ਤਿਆਂ ਦੇ ਅੰਦਰ ਹੀ ਜਾਂਬਾਜ਼ ਸਿੱਖਾਂ ਦੇ ਛੋਟੇ ਛੋਟੇ ਦਲ, ਮੌਕਾ ਤਕਾ ਕੇ, ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਅੰਮ੍ਰਿਤਸਰ ਪਹੁੰਚਣੇ ਸ਼ੁਰੂ ਹੋ ਗਏ। ਹੌਲੀ ਹੌਲੀ ਆਮ ਸਿੱਖ ਜਨਤਾ ਅੰਦਰ ਆਪਣੇ ਨੁਕਸਾਨੇ ਇਸ਼ਟ ਦੇ ਦਰਸ਼ਨ-ਦੀਦਾਰ ਕਰਨ ਦਾ ਜਜ਼ਬਾ ਤੇ ਰੌਅ ਏਨਾ ਜ਼ੋਰ ਫੜ ਗਿਆ ਸੀ ਕਿ ਅਕਸਰ ਹੀ ਹਜ਼ਾਰ ਹਜ਼ਾਰ ਸਿੱਖਾਂ ਦੇ ਕਾਫ਼ਲੇ ਅੰਮ੍ਰਿਤਸਰ ਵੱਲ ਜਾਂਦੇ ਤੇ ਵਾਪਸ ਮੁੜਦੇ ਆਮ ਨਜ਼ਰ ਆਉਣ ਲੱਗ ਪਏ ਸਨ। ਸਿੱਖਾਂ ਨੂੰ ਇਸ ਗੱਲ ਦੀ ਉੱਕਾ ਹੀ ਕੋਈ ਪ੍ਰਵਾਹ ਨਹੀਂ ਸੀ ਕਿ ਉਨ੍ਹਾਂ ਦਾ ਜੱਦੀ-ਤੇ-ਜਾਨੀ ਦੁਸ਼ਮਣ ਆਪਣੇ ਭਾਰੀ ਲਾਮ ਲਸ਼ਕਰ ਸਮੇਤ ਅੰਮ੍ਰਿਤਸਰ ਤੋਂ ਕੁੱਝ ਹੀ ਮੀਲਾਂ ਦੀ ਵਿੱਥ 'ਤੇ, ਲਾਹੌਰ ਵਿਖੇ ਡੇਰਾ ਜਮਾਈ ਬੈਠਾ ਹੋਇਆ ਸੀ।

---

* ਸਮਕਾਲੀ ਗਵਾਹੀਆਂ ਮੁਤਾਬਿਕ ਅਬਦਾਲੀ ਦੇ ਨੱਕ 'ਤੇ ਹੋਇਆ ਜ਼ਖ਼ਮ ਨਾਸੂਰ ਬਣ ਗਿਆ ਸੀ ਅਤੇ ਉਹ ਪੂਰੇ ਦਸ ਸਾਲ ਇਸ ਨਾਸੂਰ ਦਾ ਦੁੱਖ ਭੋਗਦਾ ਰਿਹਾ, ਜਿਸ ਤੋਂ ਉਸ ਦਾ ਉਸ ਦੀ ਮੌਤ (16 ਅਕਤੂਬਰ, 1772) ਨਾਲ ਹੀ ਜਾ ਕੇ ਛੁਟਕਾਰਾ ਹੋਇਆ ਸੀ।

—ਪ੍ਰਿ: ਤੇਜਾ ਸਿੰਘ ਤੇ ਗੰਡਾ ਸਿੰਘ, *ਸਿੱਖ ਇਤਿਹਾਸ*, ਸਫ਼ਾ 163

1762 ਈ. ਦੀ ਦੀਵਾਲੀ 'ਤੇ ਸਿੱਖ ਜਨਤਾ ਦੂਣੀ ਸਿੱਕ ਤੇ ਉਤਸ਼ਾਹ ਨਾਲ ਹਰਿਮੰਦਰ ਸਾਹਿਬ ਪਹੁੰਚੀ। ਇਹ ਦੀਵਾਲੀ ਸਿੱਖਾਂ ਲਈ, ਕਿਸੇ ਵੀ ਪੱਖ ਤੋਂ, ਆਮ ਦੀਵਾਲੀ ਨਹੀਂ ਸੀ। ਇਹ ਉਨ੍ਹਾਂ ਲਈ ਬਹੁਤ ਹੀ ਵੱਖਰੇ ਅਰਥ ਗ੍ਰਹਿਣ ਕਰ ਗਈ ਸੀ। ਸਿੰਘ ਇਹ ਦੀਵਾਲੀ ਉਨ੍ਹਾਂ ਹਾਲਤਾਂ ਵਿਚ ਮਨਾ ਰਹੇ ਸਨ ਜਦ ਅੱਧੀ ਸਦੀ ਭਰ ਲੰਮੇਂ ਲਹੂ-ਵੀਟਵੇਂ ਸੰਘਰਸ਼ ਦੌਰਾਨ ਉਨ੍ਹਾਂ ਦੀ ਤਕਰੀਬਨ ਅੱਧੀ ਕੌਮ ਖ਼ਤਮ ਹੋ ਚੁੱਕੀ ਸੀ, ਉਨ੍ਹਾਂ ਦਾ ਜਾਨ ਨਾਲੋਂ ਵੀ ਵੱਧ ਪਿਆਰਾ ਹਰਿਮੰਦਰ ਇੱਟ ਇੱਟ ਹੋ ਕੇ ਬਿਖਰਿਆ ਪਿਆ ਸੀ, ਅਤੇ ਜਿਸ ਪਾਵਨ ਸਰੋਵਰ ਵਿਚ ਚੁੱਭੀ ਲਾਉਣ ਲਈ ਉਨ੍ਹਾਂ ਕਦੇ ਵੀ ਤਲਵਾਰਾਂ ਦੀਆਂ ਵਾੜਾਂ ਜਾਂ ਬੰਦੂਕਾਂ ਦੀਆਂ ਰੋਕਾਂ ਦੀ ਪ੍ਰਵਾਹ ਨਹੀਂ ਸੀ ਕੀਤੀ, ਉਹ ਸਰੋਵਰ ਮਲਬੇ ਤੇ ਗਊਆਂ ਦੇ ਪਿੰਜਰਾਂ ਨਾਲ ਪੂਰਿਆ ਪਿਆ ਸੀ, ਅਤੇ ਵੱਡੀ ਗੱਲ ਇਹ ਕਿ ਉਨ੍ਹਾਂ ਉੱਤੇ ਇਤਿਹਾਸ ਦਾ ਇਸ ਕਦਰ ਘਿਨਾਉਣਾ ਤੇ ਡਰਾਉਣਾ ਖ਼ੂਨੀ ਕਹਿਰ ਵਰਤਾਉਣ ਵਾਲਾ ਸ਼ੈਤਾਨ ਅਜੇ ਵੀ ਮੌਤ ਅਤੇ ਵਹਿਸ਼ਤ ਦੇ ਸਾਮਾਨ ਨਾਲ ਲੈਸ ਹੋਇਆ ਕੁੱਝ ਹੀ ਮੀਲਾਂ ਦੀ ਦੂਰੀ 'ਤੇ ਡੇਰਾ ਜਮਾ ਕੇ ਬੈਠਾ ਹੋਇਆ ਸੀ। ਅਜਿਹੀਆਂ ਦੁਸ਼ਵਾਰ ਹਾਲਤਾਂ ਵਿਚ ਵੀ ਖ਼ਾਲਸੇ ਵਲੋਂ ਦੀਵਾਲੀ ਮੌਕੇ (17 ਅਕਤੂਬਰ) ਹਰਿਮੰਦਰ ਸਾਹਿਬ ਵਿਖੇ ਆ ਕੇ ਰੋਸ਼ਨੀਆਂ ਜਗਾਉਣੀਆਂ ਸਿੱਖਾਂ ਦੇ 'ਧਰਤੀ ਦੇ ਰੂਹਾਨੀ ਵਿਰਸੇ ਨੂੰ ਹਰ ਕੀਮਤ ਉੱਤੇ ਮਿਲਣ ਦੇ ਅਮੋੜ ਸ਼ੌਕ ਦਾ ਗਵਾਹ ਹੈ।'[20]

ਇਤਫ਼ਾਕ ਵੱਸ ਹੀ ਉਸ ਸਾਲ ਦੀਵਾਲੀ ਦਾ ਸੂਰਜ ਗ੍ਰਹਿਣ ਦੇ ਨਾਲ ਮੇਲ ਢੁਕ ਗਿਆ ਸੀ। ਸੂਰਜ ਗ੍ਰਹਿਣ ਸੀ ਵੀ ਪੂਰਨ। ਖ਼ਾਲਸੇ ਲਈ ਆਪਣੇ ਪਾਵਨ ਤੇ ਪੂਜਨੀਕ ਸਥਾਨ ਉੱਤੇ ਜੰਗ ਲੜਨ ਦਾ ਇਸ ਨਾਲੋਂ ਢੁਕਵਾਂ ਮੌਕਾ ਹੋਰ ਕੀ ਹੋ ਸਕਦਾ ਸੀ! ਸੋ, ਉਸ ਸਾਲ ਖ਼ਾਲਸਾ ਪਹਿਲਾਂ ਦੇ ਕਿਸੇ ਵੀ ਸਮੇਂ ਨਾਲੋਂ ਵੱਡੀ ਗਿਣਤੀ ਵਿਚ ਹਰਿਮੰਦਰ ਸਾਹਿਬ ਪਹੁੰਚਿਆ। ਇਤਿਹਾਸਕਾਰਾਂ ਦੇ ਅਨੁਮਾਨਾਂ ਅਨੁਸਾਰ ਇਹ ਗਿਣਤੀ 60 ਹਜ਼ਾਰ ਦੇ ਕਰੀਬ ਸੀ।[21] ਜਿਵੇਂ ਸਾਰੀ ਦੀ ਸਾਰੀ ਕੌਮ ਹੀ ਇਕ ਮਨ ਬਣਾ ਕੇ ਅੰਮ੍ਰਿਤਸਰ ਵੱਲ ਧਾਅ ਪਈ ਹੋਵੇ! ਖ਼ਾਲਸਾ ਜੀ ਨੇ ਢੱਠੇ ਪਏ ਹਰਿਮੰਦਰ ਸਾਹਿਬ ਦੇ ਸਨਮੁੱਖ ਖਲੋ ਕੇ ਕਸਮਾਂ ਖਾਧੀਆਂ ਕਿ 'ਜੇਕਰ ਅਬਦਾਲੀ ਨੇ (ਇਸ ਦੀਵਾਲੀ ਦੇ ਮੌਕੇ 'ਤੇ) ਹਮਲਾ ਕਰਨ ਦੀ ਹਿਮਾਕਤ ਕੀਤੀ ਤਾਂ ਉਸ ਦੀ ਫ਼ੌਜ ਦੇ ਡੱਕਰੇ ਡੱਕਰੇ ਕਰ ਕੇ ਰੱਖ ਦੇਵਾਂਗੇ।'[22] ਸ਼ੁਰੂ ਤੋਂ ਹੀ ਸਿੱਖ ਗੁਰੂ ਦੇ ਚਰਨਾਂ ਵਿਚ ਜਾਨਾਂ ਵਾਰ ਦੇਣ ਨੂੰ ਵੱਡਾ ਧੰਨ-ਭਾਗ ਮੰਨਦੇ ਰਹੇ ਹਨ। ਉਨ੍ਹਾਂ ਦੀ ਇਹ ਦ੍ਰਿੜ੍ਹ ਧਾਰਨਾ (ਰਹੀ) ਹੈ ਕਿ ਗੁਰੂ ਦੇ ਚਰਨਾਂ ਵਿਚ ਸੀਸ ਵਾਰ ਦੇਣ ਨਾਲ ਜਨਮ ਸਫਲਾ ਹੋ ਜਾਂਦਾ ਹੈ। 'ਜੇ ਕਰ ਸੀਸ ਲਗੇ ਗੁਰ ਅਰਥ। ਧੰਨ ਜਨਮ ਧੰਨ ਮਰਣ ਸਮਰਥ।'[23]

ਪਰ ਉਧਰ ਅਬਦਾਲੀ ਦੀ ਹਾਲਤ ਇਹ ਸੀ ਕਿ ਉਸਦਾ ਆਂਤਰਿਕ ਮਨ ਸਿੱਖਾਂ ਨਾਲ ਜੰਗ ਲੜਨ ਦੀ ਹਾਮੀ ਨਹੀਂ ਸੀ ਭਰ ਰਿਹਾ। ਉਸਨੇ ਜ਼ਿੰਦਗੀ ਵਿਚ ਆਪਣੇ ਦੁਸ਼ਮਣਾਂ ਤੇ ਆਮ ਲੋਕਾਂ ਉੱਤੇ ਵਹਿਸ਼ੀ ਜ਼ੁਲਮ ਢਾਹੁਣ ਵਿਚ ਕੋਈ ਕਸਰ ਬਾਕੀ ਨਹੀਂ ਸੀ ਰਹਿਣ ਦਿੱਤੀ। ਉਸ ਦੀ ਨਿਰਦਈ ਜ਼ਮੀਰ ਨੇ ਇਨ੍ਹਾਂ ਜ਼ੁਲਮਾਂ ਲਈ ਕਦੇ ਵੀ ਖ਼ਤਾਵਾਰ ਮਹਿਸੂਸ ਨਹੀਂ ਸੀ ਕੀਤਾ। ਪਰ ਸਿੱਖਾਂ ਦੇ ਮਾਮਲੇ 'ਚ ਉਸਨੂੰ ਕੁੱਝ ਵੱਖਰੀ ਤਰ੍ਹਾਂ ਦਾ ਆਤਮਿਕ ਅਨੁਭਵ ਮਹਿਸੂਸ ਹੋਣ ਲੱਗਾ ਸੀ। ਕਰੋਧ ਅਤੇ ਬਦਲੇ ਦੀ ਅੱਗ ਵਿਚ ਭੁੱਜਦਿਆਂ ਉਸਨੇ ਸਿੱਖਾਂ ਨਾਲ ਅਤਿ ਦਰਜੇ ਦੇ ਵਹਿਸ਼ੀ ਸਲੂਕ ਦਾ ਝੱਲ ਤਾਂ ਭਲੇ ਹੀ ਪੂਰਾ ਕਰ ਲਿਆ ਸੀ, ਪਰ ਇਸ ਨਾਲ ਉਸ ਦੀ ਆਤਮਾ ਉੱਤੇ ਪਾਪ ਤੇ ਪਛਤਾਵੇ ਦਾ

ਕੋਈ ਅਸਹਿ ਬੋਝ ਬੈਠ ਗਿਆ ਸੀ।* ਸਿੱਖ ਕੌਮ ਜਿਵੇਂ ਦਿਨਾਂ ਮਹੀਨਿਆਂ ਦੇ ਅੰਦਰ ਹੀ ਰਾਖ ਦੇ ਢੇਰ ਵਿੱਚੋਂ ਮੁੜ ਸਾਬਤ ਸਬੂਤੀ ਉੱਠ ਖੜ੍ਹੀ ਹੋਈ ਸੀ, (ਇੰਨੇ ਥੋੜ੍ਹੇ ਚਿਰ ਵਿਚ ਤਾਂ ਜੰਗ ਵਿਚ ਲੱਗੇ ਘਾਉ ਵੀ ਪੂਰੀ ਤਰ੍ਹਾਂ ਰਾਜ਼ੀ ਨਹੀਂ ਹੋਏ ਹੁੰਦੇ!) ਇਸ ਗੱਲ ਨੇ ਅਬਦਾਲੀ ਨੂੰ ਅੰਦਰੋ-ਅੰਦਰੀ ਕਿਤੇ ਬੁਰੀ ਤਰ੍ਹਾਂ ਤੋੜ ਕੇ ਰੱਖ ਦਿੱਤਾ ਸੀ। (ਸਿੱਖਾਂ ਦੇ ਮਾਮਲੇ 'ਚ) ਉਸਦਾ ਆਤਮ-ਵਿਸ਼ਵਾਸ ਬੇਹੱਦ ਨਿਤਾਣਾ ਪੈ ਗਿਆ ਸੀ।

ਅਜਿਹੀ ਢਹਿੰਦੀ ਮਨੋਅਵਸਥਾ ਵਿਚ ਉਸਨੇ ਭਾਰੀ ਸ਼ਸ਼ੋਪੰਜ ਤੇ ਮਾਨਸਿਕ ਖਿੱਚੋਤਾਣ ਤੋਂ ਬਾਅਦ ਸਿੱਖਾਂ ਵੱਲ ਸੁਲਹ-ਸਫ਼ਾਈ ਦਾ ਹੱਥ ਵਧਾਉਣ ਦਾ ਫ਼ੈਸਲਾ ਕਰ ਲਿਆ। ਉਸਨੇ ਕਰੜੇ ਦਿਲ ਨਾਲ, ਹਰਿਮੰਦਰ ਸਾਹਿਬ ਵਿਖੇ ਇਕੱਤਰ ਹੋਏ ਖ਼ਾਲਸੇ ਪਾਸ ਆਪਣਾ ਏਲਚੀ ਭੇਜ ਕੇ ਖ਼ਾਲਸੇ ਨੂੰ ਆਪਣੇ ਮਨ ਦੀ ਇੱਛਾ ਤੋਂ ਜਾਣੂੰ ਕਰਵਾ ਦਿੱਤਾ। ਪਰ ਖ਼ਾਲਸਾ ਪੰਥ ਅਬਦਾਲੀ ਦੁਆਰਾ ਢਾਹੇ ਜ਼ੁਲਮਾਂ ਨੂੰ ਏਨੀ ਛੇਤੀ ਤੇ ਏਨੀ ਸੌਖ ਨਾਲ ਭੁੱਲ ਜਾਣ ਜਾਂ ਮਾਫ਼ ਕਰ ਦੇਣ ਦੇ ਰੌਅ ਵਿਚ ਨਹੀ ਸੀ। ਖ਼ਾਸ ਕਰਕੇ ਉਸ ਵਕਤ ਜਦੋਂ ਢੱਠਾ ਹੋਇਆ ਹਰਿਮੰਦਰ ਸਾਹਿਬ ਉਸਨੂੰ ਅੱਖਾਂ ਦੇ ਸਾਹਮਣੇ ਦਿਖਾਈ ਦੇ ਰਿਹਾ ਸੀ ਅਤੇ ਉਸ ਅੰਦਰ ਇਸ ਕੁਕਰਮ ਦੀ ਸਜ਼ਾ ਦੇਣ ਦੀ ਭਾਵਨਾ ਤੇ ਸ਼ਹਾਦਤ ਦਾ ਜਜ਼ਬਾ ਠਾਠਾਂ ਮਾਰ ਰਿਹਾ ਸੀ। ਸੋ, ਅਣਖੀਲੇ ਖ਼ਾਲਸੇ ਨੇ ਦੁਰਾਨੀ ਦੀ ਸਮਝੌਤੇ ਦੀ ਪੇਸ਼ਕਸ਼ ਨੂੰ ਜੁੱਤੀ ਦੀ ਨੋਕ 'ਤੇ ਠੁਕਰਾਉਂਦੇ ਹੋਏ ਉਸਦੇ ਏਲਚੀ ਦੀ ਦੁਰਗਤ ਬਣਾ ਕੇ ਉਸ ਨੂੰ ਬੇਰੰਗ ਵਾਪਸ ਤੋਰ ਦਿੱਤਾ ਸੀ।[24]

ਸਿੰਘਾਂ ਦਾ ਇਹ ਅੰਦਾਜ਼ ਅਬਦਾਲੀ ਦੀ ਗ਼ੈਰਤ ਤੇ ਹਉਂ ਨੂੰ ਸਿੱਧੀ ਚੁਣੌਤੀ ਸੀ। ਉਸ ਦੇ ਸਾਹਮਣੇ ਇਕ ਵੱਡਾ ਧਰਮ ਸੰਕਟ ਖੜ੍ਹਾ ਹੋ ਗਿਆ। ਉਹ ਕੀ ਕਰੇ ? 'ਕੋਹੜੀ' ਬਣੇ ਜਾਂ 'ਕਲੰਕੀ' ਅਖਵਾਏ ? ਅਣਮੰਨੇ ਚਿੱਤ ਨਾਲ ਉਹ ਲਾਹੌਰ ਤੋਂ ਸਿੰਘਾਂ ਨਾਲ ਟੱਕਰ ਲੈਣ ਲਈ ਚੱਲ ਪਿਆ। ਦੀਵਾਲੀ ਤੋਂ ਪਹਿਲੀ ਰਾਤ ਅੰਮ੍ਰਿਤਸਰ ਪਹੁੰਚ ਕੇ ਉਸਨੇ ਸ਼ਹਿਰ ਦੇ ਬਾਹਰਵਾਰ ਆਪਣੇ ਲਸ਼ਕਰ ਤੈਨਾਤ ਕਰ ਲਏ। ਇਸ ਤੋਂ ਬਾਅਦ ਜੋ ਹੋਇਆ, ਉਸਦਾ ਵਰਣਨ ਹਰੀ ਰਾਮ ਗੁਪਤਾ ਦੀ ਕਲਮ ਨੇ ਇਸ ਤਰ੍ਹਾਂ ਕੀਤਾ ਹੈ :

> ਅਗਲੇ ਦਿਨ ਸਵਖਤੇ ਹੀ ਸਿੰਘਾਂ ਨੇ ਆਪਣੀਆਂ ਫ਼ੌਜਾਂ ਬੀੜ ਲਈਆਂ ਅਤੇ ਦੁਸ਼ਮਣ ਉੱਤੇ ਇਸ ਤਰ੍ਹਾਂ ਟੁੱਟ ਪਏ ਕਿ ਉਨ੍ਹਾਂ ਨੂੰ ਆਪਣੀਆਂ ਜਾਨਾਂ ਦੀ ਭੋਰਾ ਪ੍ਰਵਾਹ ਨਾ ਰਹੀ। ਅਫ਼ਗ਼ਾਨ ਵੀ ਬਰਾਬਰ ਤਾਣ ਅਤੇ ਹੌਸਲੇ ਨਾਲ ਲੜੇ ਅਤੇ ਉਨ੍ਹਾਂ, ਆਪਣੇ ਸਮੇਂ ਦੇ ਏਸ਼ੀਆ ਦੇ ਸਭ ਤੋਂ ਆਲ੍ਹਾ ਦਰਜੇ ਦੇ ਜਰਨੈਲ ਦੀ ਅਗਵਾਈ ਵਿਚ, ਯੁੱਧ ਕਲਾ ਦਾ ਭਰਪੂਰ ਮੁਜ਼ਾਹਰਾ ਕੀਤਾ। ਪਰੰਤੂ ਉਨ੍ਹਾਂ ਦੀ ਕੋਈ ਵੀ ਯੁੱਧ-ਚਾਲ ਤੇ ਵਿੱਦਿਆ ਸਿੱਖਾਂ ਦੇ, ਕੁਰਬਾਨੀ ਦੇ ਧਾਰਮਿਕ ਜਜ਼ਬੇ 'ਚੋਂ ਉਪਜੇ ਲੋਹੜੇ ਦੇ ਜੋਸ਼ ਉੱਤੇ ਭਾਰੀ ਨਾ ਪੈ ਸਕੀ। ਸਵੇਰ ਤੋਂ ਲੈ ਕੇ ਰਾਤ ਪੈਣ ਤਕ ਘਮਸਾਣ ਦਾ ਯੁੱਧ ਹੋਇਆ। ਅਖ਼ੀਰ ਵਿਚ ਸਿੱਖਾਂ ਦੀ ਹੈਰਤ-ਅੰਗੇਜ਼ ਫ਼ੁਰਤੀ ਤੇ ਅਡੋਲ ਸਾਬਤ ਕਦਮੀ ਮੂਹਰੇ ਅਫ਼ਗਾਨੀਆਂ ਦਾ ਹੌਸਲਾ ਤੇ ਉੱਦਮ ਢਹਿ ਢੇਰੀ ਹੋ ਗਏ। ਮੱਸਿਆ ਦੇ ਗੂੜ੍ਹੇ ਹਨੇਰੇ ਦੀ ਵਜ੍ਹਾ ਕਰਕੇ ਰਾਤ ਨੂੰ ਲੜਾਈ ਬੰਦ ਹੋ ਗਈ। ਦੋਨੋਂ ਫ਼ੌਜਾਂ ਰਾਤ ਦੇ ਵਿਸ਼ਰਾਮ ਲਈ ਆਪੋ-ਆਪਣੇ ਠਿਕਾਣਿਆਂ ਨੂੰ ਮੁੜ ਗਈਆਂ। ਪਰ ਸਵੇਰੇ ਪਤਾ ਲੱਗਾ ਕਿ

---

* ਜੂਨ 1984 ਵਿਚ ਸ੍ਰੀ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਅਗਵਾਈ ਕਰਨ ਵਾਲੇ ਜਨਰਲ ਕ੍ਰਿਸ਼ਨਾਸਵਾਮੀ ਸੁੰਦਰਜੀ ਦੀ, ਹਮਲੇ ਤੋਂ ਬਾਅਦ ਮਾਨਸਿਕ ਦਸ਼ਾ ਵੀ ਕੁੱਝ ਅਜਿਹੀ ਹੀ ਹੋ ਗਈ ਸੀ। ਉਸ ਦੀ ਪਤਨੀ ਦੇ ਲਿਖਣ ਮੁਤਾਬਿਕ ਹਮਲੇ ਤੋਂ ਬਾਅਦ 'ਉਹ ਬਹੁਤ ਹੀ ਬਦਲ ਗਿਆ ਸੀ। ਉਸ ਦੇ ਹਾਸੇ ਉਡ ਗਏ ਸਨ।' (*The Tribune*, March 6, 2000) ਪੂਰਾ ਸਾਲ ਭਰ ਮਾਨਸਿਕ ਤੇ ਜਿਸਮਾਨੀ ਤੌਰ 'ਤੇ ਨਕਾਰਾ ਹੋ ਕੇ ਮੰਜੇ 'ਤੇ ਪਏ ਰਹਿਣ ਤੋਂ ਬਾਅਦ ਉਸ ਦੀ ਮੌਤ ਬਹੁਤ ਹੀ ਮੰਦੇ ਹਾਲੀਂ ਹੋਈ ਸੀ।

ਅਹਿਮਦ ਸ਼ਾਹ ਅਬਦਾਲੀ ਤਾਂ ਰਾਤ ਦੇ ਹਨੇਰੇ ਦੀ ਓਟ ਵਿਚ ਲਾਹੌਰ ਨੂੰ ਪੱਤਰੇ ਵਾਚ ਗਿਆ ਸੀ।[25]

ਕੁੱਝ ਇਤਿਹਾਸਕਾਰਾਂ (ਜਾਦੂਨਾਥ ਸਰਕਾਰ, ਐੱਨ ਕੇ ਸਿਨਹਾ ਤੇ ਮੈਲਕਮ ਵਗ਼ੈਰਾ) ਨੇ ਇਤਿਹਾਸ ਵਿਚ ਦਰਜ ਸਿੱਖਾਂ ਦੀ ਸੂਰਬੀਰਤਾ ਦੇ ਇਸ ਬਿਰਤਾਂਤ ਦੇ ਸੱਚ ਹੋਣ ਬਾਰੇ ਸ਼ੰਕੇ ਪ੍ਰਗਟਾਏ ਹਨ। ਹਰੀ ਰਾਮ ਗੁਪਤਾ ਨੇ ਇਨ੍ਹਾਂ ਸ਼ੰਕਿਆਂ ਦਾ ਬਹੁਤ ਹੀ ਢੁਕਵਾਂ ਤੇ ਜਚਵਾਂ ਜੁਆਬ ਦਿੱਤਾ ਹੈ।[26] ਅਸਲ ਵਿਚ ਜਿਹੜੇ ਵਿਅਕਤੀਆਂ ਨੂੰ ਧਾਰਮਿਕ ਨਿਸ਼ਠਾ 'ਚੋਂ ਉਪਜੇ ਜੋਸ਼ ਅਤੇ ਉਨਮਾਦ ਦੀ ਕੈਮਿਸਟਰੀ ਦਾ ਬੋਧ ਨਹੀਂ, ਉਨ੍ਹਾਂ ਨੂੰ ਸਿੱਖਾਂ ਦੀ ਬਹਾਦਰੀ ਦਾ ਇਹ ਵਰਨਣ ਵਾਕਿਆ ਹੀ ਅਤਕਥਨੀ ਲੱਗ ਸਕਦਾ ਹੈ। ਉਨ੍ਹਾਂ ਨੂੰ ਇਸ ਸੱਚ ਦੀ ਸਮਝ ਨਹੀਂ ਪੈ ਸਕਦੀ ਕਿ ਖ਼ਾਲਸੇ ਦੁਆਰਾ ਲੜੀ ਗਈ ਇਹ ਜੰਗ, ਕਿਸੇ ਵੀ ਲਿਹਾਜ਼ ਨਾਲ, ਇਤਿਹਾਸ ਦੀ ਕੋਈ ਆਮ ਜੰਗ ਨਹੀਂ ਸੀ। ਇਸ ਜੰਗ ਦਾ ਹਰਿਮੰਦਰ ਸਾਹਿਬ ਨਾਲ ਜੁੜੇ ਹੋਣਾ ਹੀ ਇਸ ਨੂੰ ਇਤਿਹਾਸ ਦੀ ਇਕ ਅਨੂਠੀ ਜੰਗ ਦਾ ਰੁਤਬਾ ਪ੍ਰਦਾਨ ਕਰ ਦਿੰਦਾ ਹੈ। ਇਸ ਤੱਥ ਦੀ, ਤੇ ਇਸ ਅੰਦਰ ਛੁਪੇ ਗਹਿਰੇ ਸੱਚ ਦੀ ਸਮਝ ਉਸ ਵਿਅਕਤੀ ਨੂੰ ਹੀ ਆ ਸਕਦੀ ਹੈ, ਜਿਸ ਨੂੰ ਹਰਿਮੰਦਰ ਸਾਹਿਬ ਦੀ ਰੂਹਾਨੀਅਤ ਦੇ ਰਹੱਸ ਦਾ ਡੂੰਘਾ ਗਿਆਨ ਤੇ ਅਨੁਭਵ ਹੈ; ਅਤੇ ਨਾਲ ਹੀ ਇਸ ਗੱਲ ਦਾ ਵੀ ਕਿ 'ਰੂਹਾਨੀਅਤ ਹੀ ਮਿੱਟੀ ਦੇ ਕਣਾਂ ਨੂੰ ਪਵਿੱਤਰ ਬਣਾਉਂਦੀ ਹੈ।'[27] ਆਤਮਿਕ ਮਾਹੌਲ ਵਿਚ ਲੜੀ ਜਾਣ ਵਾਲੀ ਜੰਗ ਆਮ ਜੰਗਾਂ ਨਾਲੋਂ ਬਹੁਤ ਹੀ ਅਲੱਗ ਹੁੰਦੀ ਹੈ। ਇਸ ਉੱਤੇ ਜੰਗਾਂ ਦੇ ਆਮ ਨਿਯਮ ਲਾਗੂ ਨਹੀਂ ਹੁੰਦੇ। ਇਹੋ ਸਿੱਖ ਇਤਿਹਾਸ ਦੀ ਵਿਲੱਖਣਤਾ ਹੈ ਜੋ ਕਿ ਆਮ ਵਿਦਵਾਨਾਂ ਤੇ ਇਤਿਹਾਸਕਾਰਾਂ ਦੇ ਗੇੜ ਵਿਚ ਨਹੀਂ ਆਉਂਦੀ।*

ਅਜੇ ਅੱਠ ਕੁ ਮਹੀਨੇ ਪਹਿਲਾਂ ਹੀ ਸਿੱਖਾਂ ਦੀ ਸ਼ਕਤੀ ਨੂੰ ਪੂਰੀ ਤਰ੍ਹਾਂ ਮਲੀਆਮੇਟ ਕਰ ਦੇਣ ਦਾ ਦਾਅਵਾ ਤੇ ਮਾਣ ਕਰਨ ਵਾਲੇ, ਏਸ਼ੀਆ ਦੇ ਸਭ ਤੋਂ ਤਾਕਤਵਰ ਜਰਨੈਲ ਨੂੰ ਜੰਗ ਦੇ ਮੈਦਾਨ 'ਚੋਂ ਇਸ ਕਦਰ ਜ਼ਲੀਲ ਪੂਰਨ ਢੰਗ ਨਾਲ ਭੱਜਣ ਲਈ ਮਜਬੂਰ ਕਰ ਦੇਣਾ ਖ਼ਾਲਸੇ ਦੀ ਕੋਈ ਛੋਟੀ ਪ੍ਰਾਪਤੀ ਨਹੀਂ ਸੀ। ਇਹ ਉਸਦੀ ਇਕ ਵੱਡੀ ਤੇ ਗੌਰਵਸ਼ਾਲੀ ਇਤਿਹਾਸਕ ਜਿੱਤ ਸੀ। ਇਸ ਕਰਕੇ ਅਗਲੇ ਸਾਲ (1763) ਵਿਸਾਖੀ ਦੇ ਅਵਸਰ (10 ਅਪ੍ਰੈਲ) 'ਤੇ ਹਰਿਮੰਦਰ ਸਾਹਿਬ ਵਿਖੇ ਖ਼ਾਲਸੇ ਦਾ ਬਹੁਤ ਹੀ ਜੋਸ਼ੀਲਾ ਇਕੱਠ ਜੁੜਿਆ ਸੀ। ਹਮੇਸ਼ਾ ਵਾਂਗ, ਸਿੱਖ ਪੰਥ ਦਾ ਧਿਆਨ ਸਭ ਤੋਂ ਪਹਿਲਾਂ ਅੰਮ੍ਰਿਤ ਸਰੋਵਰ ਦੀ ਸਫ਼ਾਈ ਤੇ ਹਰਿਮੰਦਰ ਸਾਹਿਬ ਤੇ ਹੋਰਨਾਂ ਇਮਾਰਤਾਂ ਦੀ ਮੁੜ ਉਸਾਰੀ ਵੱਲ ਗਿਆ। ਫ਼ੋਰਸਟਰ ਦੇ ਲਿਖਣ ਮੁਤਾਬਿਕ ਇਸ ਵਾਰ ਫਿਰ ਸਿੰਘਾਂ ਨੇ ਲਾਹੌਰ 'ਤੇ ਹੱਲਾ ਬੋਲ ਕੇ ਉਥੋਂ ਕੁੱਝ ਅਫ਼ਗਾਨੀਆਂ ਤੇ ਉਨ੍ਹਾਂ ਦੇ ਜੋਟੀਦਾਰ ਮੁਗ਼ਲਾਂ ਨੂੰ ਨੂੜ ਕੇ ਅੰਮ੍ਰਿਤਸਰ ਲੈ ਆਂਦਾ ਤੇ ਪਹਿਲਾਂ (1758) ਵਾਂਗ ਹੀ ਉਨ੍ਹਾਂ ਕੋਲੋਂ ਸਰੋਵਰ ਵਿੱਚੋਂ ਗਊਆਂ ਦੇ ਪਿੰਜਰ ਤੇ ਲਹੂ ਨਾਲ ਭਿੱਜਿਆ ਮਲਬਾ ਸਾਫ਼ ਕਰਾਇਆ।[28] ਦੀਵਾਲੀ (4 ਨਵੰਬਰ) ਤਕ ਸਿੱਖਾਂ ਨੇ ਸਰੋਵਰ ਸਾਫ਼ ਕਰ ਕੇ ਉਸ ਵਿਚ ਮੁੜ ਤੋਂ ਪਾਣੀ ਭਰ ਦਿੱਤਾ ਸੀ। ਇਸ ਤਰ੍ਹਾਂ ਤਕਰੀਬਨ

---

* ਇਸ ਸਿਧਾਂਤਕ ਉਕਾਈ ਦੀ ਵਜ੍ਹਾ ਕਰਕੇ ਹੀ ਭਾਰਤੀ ਫ਼ੌਜ ਦੇ ਜਰਨੈਲ ਜੂਨ 1984 ਵਿਚ, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੇ ਉਨ੍ਹਾਂ ਦੇ ਸਮਰਥਕ ਮੁੱਠੀ ਭਰ ਸਿੰਘਾਂ ਵੱਲੋਂ, ਨਫ਼ਰੀ ਤੇ ਹਥਿਆਰਾਂ ਪੱਖੋਂ ਕਈ ਗੁਣਾਂ ਤਾਕਤਵਰ ਭਾਰਤੀ ਫ਼ੌਜ ਨੂੰ ਇੰਨੀ ਜਚਵੀਂ ਟੱਕਰ ਦੇ ਸਕਣ ਦਾ ਯੋਗ ਪੂਰਵ ਅਨੁਮਾਨ ਨਹੀਂ ਸੀ ਲਾ ਸਕੇ। (ਅਜਮੇਰ ਸਿੰਘ, *ਵੀਹਵੀਂ ਸਦੀ ਦੀ ਸਿੱਖ ਰਾਜਨੀਤੀ*, ਸਫ਼ਾ 441-44) ਅਤੇ ਜਿਵੇਂ ਕਿ ਅੱਗੇ ਚੱਲ ਕੇ ਦੇਖਿਆ ਜਾਵੇਗਾ, ਇਸ ਵਜ੍ਹਾ ਕਰਕੇ ਹੀ ਭਾਰਤੀ ਹਾਕਮਾਂ ਨੂੰ ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਪ੍ਰਗਟ ਹੋਏ ਖਾੜਕੂ ਉਭਾਰ ਦੀ ਵਿਆਕਰਣ ਸਮਝ ਨਹੀਂ ਸੀ ਪਈ।

ਦੋ ਸਾਲਾਂ ਦੇ ਵਕਫ਼ੇ ਬਾਅਦ ਸਿੰਘਾਂ/ਸਿੰਘਣੀਆਂ ਨੇ ਪੂਰੀ ਸ਼ਰਧਾ ਤੇ ਚਾਵਾਂ ਨਾਲ ਅੰਮ੍ਰਿਤ ਸਰੋਵਰ ਅੰਦਰ ਇਸ਼ਨਾਨ ਕੀਤੇ। ਇਥੇ ਹੀ ਸਿੰਘਾਂ ਕੋਲ ਅਬਦਾਲੀ ਦੇ ਸਿਰਕੱਢ ਜਰਨੈਲ ਜਹਾਨ ਖ਼ਾਂ ਵੱਲੋਂ ਮੁੜ ਤੋਂ ਭਾਰੀ ਲਾਮ ਲਸ਼ਕਰ ਲੈ ਕੇ ਪਿਸ਼ਾਵਰ ਤੋਂ ਹਿੰਦੁਸਤਾਨ ਨੂੰ ਰਵਾਨਾ ਹੋ ਜਾਣ ਦੀ ਖ਼ਬਰ ਪਹੁੰਚੀ ਸੀ। ਇਸ ਨਾਲ ਹਰਿਮੰਦਰ ਸਾਹਿਬ ਦੀ ਮੁੜ ਉਸਾਰੀ ਦਾ ਕਾਰਜ ਫਿਰ ਅਧਵਾਟੇ ਹੀ ਰੋਕ ਦਿੱਤਾ ਗਿਆ ਅਤੇ ਸਿੰਘਾਂ ਨੇ ਢੱਠੇ ਹੋਏ ਹਰਿਮੰਦਰ ਸਾਹਿਬ ਦੇ ਸਨਮੁੱਖ ਖਲੋ ਕੇ ਇਕ ਵਾਰ ਫਿਰ ਗੁਰੂ ਕੋਲੋਂ ਅਫ਼ਗਾਨੀ ਧਾੜਵੀਆਂ ਨੂੰ ਕਰਾਰੇ ਹੱਥ ਦਿਖਾਉਣ ਦਾ ਬਲ ਬਖ਼ਸ਼ਣ ਦਾ ਵਰ ਮੰਗਿਆ। ਜਹਾਨ ਖ਼ਾਂ ਨੂੰ ਅੰਮ੍ਰਿਤਸਰ ਪਹੁੰਚਣ ਤੋਂ ਪਹਿਲਾਂ, ਰਾਹ ਵਿਚ ਹੀ ਜਾ ਟਕਰਨ ਦਾ ਫ਼ੈਸਲਾ ਕਰ ਕੇ ਸਿੰਘ ਪੂਰੇ ਜੋਸ਼ ਨਾਲ ਜੈਕਾਰੇ ਗੁੰਜਾਉਂਦੇ ਚੱਲ ਪਏ। ਉਨ੍ਹਾਂ ਅਫ਼ਗਾਨੀ ਲਸ਼ਕਰ ਨੂੰ ਝਨਾਂ ਦੇ ਪੱਤਣ 'ਤੇ (ਵਜ਼ੀਰਾਬਾਦ ਦੇ ਲਾਗੇ) ਹੀ ਜਾ 'ਫ਼ਤਿਹ ਗਜਾਈ।' ਰੋਹ 'ਚ ਆਏ ਖ਼ਾਲਸੇ ਨੇ ਅਫ਼ਗਾਨੀਆਂ ਉੱਤੇ ਏਨੇ ਜ਼ੋਰ ਨਾਲ ਧਾਵਾ ਬੋਲਿਆ ਕਿ ਜਹਾਨ ਖ਼ਾਂ ਦੀ ਫ਼ੌਜ ਦੇ ਪਹਿਲੇ ਹੱਲੇ ਹੀ ਪੈਰ ਉਖੜ ਗਏ। ਜਹਾਨ ਖ਼ਾਂ ਸਿਆਲਕੋਟ ਦੇ ਕਿਲ੍ਹੇ ਅੰਦਰ ਜਾ ਲੁਕਿਆ। ਪਰ ਜਦ ਸਿੰਘ ਕਿਲ੍ਹੇ ਨੂੰ ਵੀ ਪੈ ਨਿਕਲੇ ਤਾਂ ਘਾਬਰਿਆ ਖ਼ਾਨ ਜਾਨ ਬਚਾ ਕੇ ਵਾਪਸ ਪਿਸ਼ਾਵਰ ਵੱਲ ਪੱਤਰੇ ਵਾਚ ਗਿਆ। ਉਸ ਦਾ ਸਾਰਾ ਮਾਲ ਅਸਬਾਬ ਸਿੰਘਾਂ ਦੇ ਕਬਜ਼ੇ ਵਿਚ ਆ ਗਿਆ। ਨਾਲ ਹੀ ਜਹਾਨ ਖ਼ਾਂ ਦੇ ਕੁੱਝ ਸਕੇ ਸਨਬੰਧੀ ਵੀ ਸਿੰਘਾਂ ਦੇ ਕਬਜ਼ੇ ਵਿਚ ਆ ਗਏ। ਪਰ ਉਸ ਜ਼ਮਾਨੇ ਦੇ ਸਿੰਘਾਂ ਦਾ ਸਦਾਚਾਰ ਇੰਨਾ ਬੁਲੰਦ ਸੀ ਕਿ ਉਹ ਕਿਸੇ ਔਰਤ ਜਾਂ ਬੇਹਥਿਆਰੇ ਵਿਅਕਤੀ ਉੱਤੇ ਹੱਥ ਨਹੀਂ ਸੀ ਚੁੱਕਦੇ। ਉਨ੍ਹਾਂ ਨੇ ਬੰਦੀ ਬਣਾਏ ਇਹ ਸਾਰੇ ਬੇਕਸੂਰ ਵਿਅਕਤੀ ਸਹੀ ਸਲਾਮਤ ਜੰਮੂ ਭੇਜ ਦਿੱਤੇ ਸਨ।[29] ਖ਼ਾਲਸੇ ਨੇ ਵਾਪਸ ਅੰਮ੍ਰਿਤਸਰ ਪਹੁੰਚ ਕੇ ਹਰਿਮੰਦਰ ਦੇ ਹਜ਼ੂਰ ਅਰਦਾਸ ਕਰ ਕੇ ਵਾਹਿਗੁਰੂ ਦਾ ਸ਼ੁਕਰਾਨਾ ਅਦਾ ਕੀਤਾ।

ਪਰ ਪੰਥ, ਪੰਜਾਬ ਅਤੇ ਦਰਬਾਰ ਸਾਹਿਬ ਅਫ਼ਗਾਨੀਆਂ ਦੇ ਹਮਲਿਆਂ ਤੋਂ ਅਜੇ ਪੂਰੀ ਤਰ੍ਹਾਂ ਮਹਿਫ਼ੂਜ਼ ਨਹੀਂ ਸੀ ਹੋਇਆ। ਭਾਰਤ ਉੱਤੇ ਸੱਤਵੇਂ ਹਮਲੇ (ਦਸੰਬਰ 1764) ਦੌਰਾਨ ਅਬਦਾਲੀ ਨੇ ਇਕ ਵਾਰ ਫਿਰ ਦਰਬਾਰ ਸਾਹਿਬ ਉੱਤੇ ਹੱਲਾ ਬੋਲਿਆ। ਜਦ ਉਸਨੇ ਆਪਣੀ ਛਾਂਟਵੀਂ ਫ਼ੌਜ ਲੈ ਕੇ ਲਾਹੌਰ ਤੋਂ ਅੰਮ੍ਰਿਤਸਰ ਵੱਲ ਚਾਲੇ ਪਾਏ ਤਾਂ ਉਸ ਵੇਲੇ ਦਰਬਾਰ ਸਾਹਿਬ ਵਿਖੇ ਸਿਰਫ਼ ਤੀਹ ਕੁ ਦੇ ਕਰੀਬ ਸਿੰਘ ਸਨ। ਇਨ੍ਹਾਂ ਸਿੰਘਾਂ ਨੂੰ ਦੁਰਾਨੀਆਂ ਦੀ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਦੀ ਨੀਤ ਤੇ ਵਿਉਂਤ ਦੀ ਅਗਾਊਂ ਸੂਹ ਮਿਲ ਗਈ ਸੀ। ਪਰ ਉਨ੍ਹਾਂ ਜਾਨਾਂ ਬਚਾ ਕੇ ਉਥੋਂ ਖਿਸਕ ਜਾਣ ਦੀ ਥਾਵੇਂ ਆਪਣੇ ਇਸ਼ਟ ਦੀ ਅਜ਼ਮਤ ਦੀ ਰੱਖਿਆ ਕਰਦੇ ਹੋਏ ਸ਼ਹੀਦ ਹੋ ਜਾਵਣ ਦਾ ਚੇਤੰਨ ਫ਼ੈਸਲਾ ਕਰ ਲਿਆ ਸੀ। ਕਿਹਾ ਜਾਂਦਾ ਹੈ ਕਿ ਦੁਸ਼ਮਣ ਦੀ ਚਾਲ ਦੀ ਖ਼ਬਰ ਮਿਲਦਿਆਂ ਹੀ ਇਨ੍ਹਾਂ ਸਿੰਘਾਂ ਨੇ ਹਰਿਮੰਦਰ ਸਾਹਿਬ ਵਿਖੇ ਅਥਾਹ ਸ਼ਰਧਾ ਨਾਲ ਅਰਦਾਸ ਕੀਤੀ, ਸ਼ਹੀਦੀ ਬਾਣੇ ਪਹਿਨੇ ਅਤੇ ਗੁੱਟਾਂ 'ਤੇ ਗਾਨੇ ਬੰਨ੍ਹ ਕੇ ਪੂਰੇ ਚਾਵਾਂ ਨਾਲ ਲਾੜ੍ਹੀ ਮੌਤ ਨੂੰ ਵਿਆਹੁਣ ਦਾ ਇੰਤਜ਼ਾਰ ਕਰਨ ਲੱਗ ਪਏ।[30] ਅਫ਼ਗਾਨੀ ਦਲ ਜਿਉਂ ਹੀ ਦਰਬਾਰ ਸਾਹਿਬ ਦੇ ਸਨਮੁੱਖ ਪਹੁੰਚਿਆ ਤਾਂ ਅੱਗੋਂ ਅਕਾਲ ਬੁੰਗੇ 'ਚੋਂ ਭਾਈ ਗੁਰਬਖ਼ਸ਼ ਸਿੰਘ ਦੀ ਅਗਵਾਈ ਹੇਠ ਤੀਹ ਸਿੰਘਾਂ ਦਾ ਜਥਾ ਜੈਕਾਰੇ ਗੁੰਜਾਉਂਦਾ ਅਫ਼ਗਾਨੀਆਂ ਉੱਤੇ ਚੀਤਿਆਂ ਵਾਂਗੂੰ ਝਪਟ ਪਿਆ। ਅਬਦਾਲੀ ਦੇ ਕਾਫ਼ਲੇ ਨਾਲ ਆਏ ਇਕ ਬਲੋਚ ਬਿਰਤਾਂਤਕਾਰ (chronicler) ਕਾਜ਼ੀ ਨੂਰ ਮੁਹੰਮਦ ਨੇ ਉਸ ਅੱਖੀਂ ਡਿੱਠੀ ਲੜਾਈ ਦਾ ਵਰਣਨ ਬਹੁਤ ਹੀ ਪ੍ਰਭਾਵਸ਼ਾਲੀ ਲਹਿਜੇ

ਵਿਚ ਕੀਤਾ ਹੈ।[31] ਗਿਣਤੀ ਦੇ ਸਿੰਘਾਂ ਹੱਥੋਂ ਕਰਾਰੇ ਫੱਟ ਖਾ ਬੈਠਣ ਨਾਲ ਕਰੋਧ ਵਿਚ ਆਏ ਦੁਰਾਨੀਆਂ ਨੇ ਇਕ ਵਾਰ ਫਿਰ ਦਰਬਾਰ ਸਾਹਿਬ ਸਮੂਹ ਅੰਦਰ ਸਲਾਮਤ ਬਚੇ ਬਾਕੀ ਦੇ ਬੁੰਗੇ ਵੀ ਢਹਿ-ਢੇਰੀ ਕਰ ਦਿੱਤੇ ਸਨ।

ਪਰ ਕੁੱਝ ਮਹੀਨਿਆਂ ਬਾਅਦ ਹੀ, ਵਿਸਾਖੀ ਦੇ ਮੌਕੇ (10 ਅਪਰੈਲ, 1765) ਖ਼ਾਲਸਾ ਪੰਥ ਫਿਰ ਭਾਰੀ ਗਿਣਤੀ ਵਿਚ ਦਰਬਾਰ ਸਾਹਿਬ ਵਿਖੇ ਇਕੱਠਾ ਹੋ ਗਿਆ ਜਿਥੇ ਉਨ੍ਹਾਂ ਆਪਣੀ ਤੇ ਦੁਸ਼ਮਣ ਦੀ ਤਾਕਤ ਦਾ ਹਿਸਾਬ ਕਿਤਾਬ ਲਾ ਕੇ ਲਾਹੌਰ ਉੱਤੇ ਫ਼ੈਸਲਾਕੁੰਨ ਹਮਲਾ ਕਰਨ ਦਾ ਅਹਿਮ ਰਾਜਨੀਤਕ ਤੇ ਸੈਨਿਕ ਫ਼ੈਸਲਾ ਕਰ ਲਿਆ। ਪਰ ਲਾਹੌਰ ਉੱਤੇ ਕਬਜ਼ਾ ਕਰਨ ਦੀ ਮੁਹਿੰਮ ਉੱਤੇ ਤੁਰਨ ਤੋਂ ਪਹਿਲਾਂ ਖ਼ਾਲਸੇ ਨੇ ਪਵਿੱਤਰ ਸਰੋਵਰ ਦੀ ਸਫ਼ਾਈ ਤੇ ਦੁਰਾਨੀਆਂ ਹੱਥੋਂ ਨੁਕਸਾਨੇ ਹਰਿਮੰਦਰ ਤੇ ਹੋਰਨਾਂ ਇਮਾਰਤਾਂ ਦੀ ਮੁਰੰਮਤ ਤੇ ਮੁੜ ਉਸਾਰੀ ਦੇ ਕਾਰਜ ਦੀ ਮੁਕੰਮਲ ਯੋਜਨਾ ਤਿਆਰ ਕੀਤੀ। ਹੁਣ ਖ਼ਾਲਸਾ ਪੰਥ ਦੁਸ਼ਮਣ ਹੱਥੋਂ ਆਪਣੇ ਇਸ਼ਟ ਦੀ ਰੱਖਿਆ ਕਰਨ ਬਾਰੇ ਵੱਧ ਸਵੈ-ਭਰੋਸੇ ਵਿਚ ਹੋ ਗਿਆ ਸੀ। ਇਸ ਕਰਕੇ ਅੱਡ ਅੱਡ ਮਿਸਲਾਂ ਨੇ ਦਰਬਾਰ ਸਾਹਿਬ ਅੰਦਰ ਆਪਣੇ ਠਿਕਾਣੇ (ਬੁੰਗੇ) ਉਸਾਰਨੇ ਸ਼ੁਰੂ ਕਰ ਦਿੱਤੇ। ਸਿੰਘਾਂ ਨੇ ਦਰਬਾਰ ਸਾਹਿਬ ਦੀ ਅਜ਼ਮਤ ਦੀ ਰਾਖੀ ਕਰਦੇ ਸ਼ਹੀਦ ਹੋਏ ਸਾਰੇ ਸਿੰਘਾਂ ਦੀ ਯਾਦ-ਨਿਸ਼ਾਨੀ ਵਜੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਗੁਆਂਢ ਵਿਚ 'ਸ਼ਹੀਦ ਗੰਜ' ਦੀ ਉਸਾਰੀ ਕੀਤੀ।[32] ਪ੍ਰਸਿੱਧ ਇਤਿਹਾਸਕਾਰ ਜਗਤਾਰ ਸਿੰਘ ਗਰੇਵਾਲ ਨੇ ਇਸ ਘਟਨਾ ਦੀ ਮਹੱਤਤਾ ਦਰਸਾਉਂਦਿਆਂ ਲਿਖਿਆ ਹੈ ਕਿ ਇਸ ਤੋਂ ਪਹਿਲਾਂ ਦਰਬਾਰ ਸਾਹਿਬ ਸਮੂਹ ਰੂਹਾਨੀਅਤ ਤੇ ਦੁਨਿਆਵੀ ਸੱਤਾ ਦਾ ਪ੍ਰਤੀਕ ਸੀ, ਅਤੇ ਹੁਣ ਇਸ ਵਿਚ ਇਕ ਤੀਜਾ ਸ਼ਹਾਦਤ ਦਾ ਚਿੰਨ੍ਹ ਵੀ ਸ਼ਾਮਿਲ ਹੋ ਗਿਆ ਸੀ। ਇਸ ਤਰ੍ਹਾਂ ਹੁਣ ਇਹ ਤਿੰਨੇ ਚਿੰਨ੍ਹ ਅਭਿੰਨ ਹੋ ਗਏ ਸਨ।[33] ਇਸ ਦੇ ਨਾਲ ਹੀ ਹਰਿਮੰਦਰ ਸਾਹਿਬ ਅੰਦਰ ਗੁਰਬਾਣੀ ਦੇ ਪਾਠ ਤੇ ਕਥਾ ਕੀਰਤਨ ਦੇ ਨਿਰੰਤਰ ਪ੍ਰਵਾਹ ਲਈ ਪੱਕੇ ਬੰਦੋਬਸਤ ਕਰ ਦਿੱਤੇ ਗਏ। ਹਰਿਮੰਦਰ ਸਾਹਿਬ ਦੀ ਮੁੜ ਉਸਾਰੀ ਦੇ ਸ਼ੁਭ ਕਾਰਜ ਦੇ ਆਰੰਭ ਦੀ ਸੇਵਾ ਖ਼ਾਲਸਾ ਪੰਥ ਨੇ ਆਪਣੇ ਪਰਖੇ ਅਜ਼ਮਾਏ ਜਰਨੈਲ ਸ. ਜੱਸਾ ਸਿੰਘ ਆਹਲੂਵਾਲੀਆ ਨੂੰ ਸੌਂਪੀ। ਇਹ ਕਾਰਜ ਕੋਈ 20 ਸਾਲਾਂ ਵਿਚ 1784 ਈ. ਵਿਚ ਜਾ ਕੇ ਮੁਕੰਮਲ ਹੋਇਆ।

ਇਸ ਤਰ੍ਹਾਂ ਵੱਧ ਹੌਸਲੇ ਤੇ ਚੜ੍ਹਤ ਵਿਚ ਆਏ ਸਿੰਘ ਕੋਈ ਮਹੀਨਾ ਭਰ ਦਰਬਾਰ ਸਾਹਿਬ ਵਿਖੇ ਵਾਹਿਗੁਰੂ ਦਾ ਨਾਮ ਸਿਮਰਨ ਕਰਦੇ ਤੇ ਖ਼ੁਸ਼ੀਆਂ ਮਨਾਉਂਦੇ ਰਹੇ।[34] ਅਖ਼ੀਰ ਨੂੰ ਉਹ ਜੈਕਾਰੇ ਗੁੰਜਾਉਂਦੇ ਆਪਣੀਆਂ ਰਾਜਸੀ-ਸੈਨਿਕ ਮੁਹਿੰਮਾਂ 'ਤੇ ਨਿਕਲ ਤੁਰੇ। ਚੜ੍ਹਤ 'ਚ ਆਏ ਸਿੰਘਾਂ ਨੇ ਲਾਹੌਰ ਉੱਤੇ ਕਬਜ਼ਾ ਕਰਨ ਦੀ ਮੁਹਿੰਮ 'ਛਿਤਰ ਨਾਲ ਬਟੇਰਾ ਕੁੱਟ ਲੈਣ' ਵਰਗੀ ਆਸਾਨੀ ਨਾਲ ਹੀ ਫ਼ਤਹਿ ਕਰ ਲਈ। ਅਬਦਾਲੀ ਦਾ ਖ਼ਾਸ (ਹਿੰਦੂ) ਵਿਸ਼ਵਾਸਪਾਤਰ ਕਾਬਲੀ ਮੱਲ, ਜਿਸਨੂੰ ਉਸ ਵੇਲੇ ਲਾਹੌਰ ਦਾ ਹਾਕਮ ਹੀ ਸਮਝਿਆ ਜਾਂਦਾ ਸੀ, ਅਬਦਾਲੀ ਨੂੰ ਅਫ਼ਗ਼ਾਨਿਸਤਾਨ ਵੱਲ ਵਿਦਾ ਕਰ ਕੇ ਅਜੇ ਵਾਪਸ ਮੁੜ ਹੀ ਰਿਹਾ ਸੀ ਕਿ ਸਿੰਘਾਂ ਨੇ ਰਾਹ ਵਿਚ ਹੀ ਉਸਦਾ 'ਰਾਮ ਸਤ' ਕਰ ਦਿੱਤਾ ਸੀ।

ਇਸ ਦੇ ਨਾਲ ਹੀ ਪੰਜਾਬ ਅੰਦਰ ਸਿੰਘਾਂ ਦਾ ਮੁਕੰਮਲ ਦਬਦਬਾ ਕਾਇਮ ਹੋ ਗਿਆ। ਪਹਿਲਾਂ ਅੱਡ ਅੱਡ ਮਿਸਲਾਂ ਨੇ ਆਪੋ-ਆਪਣੇ ਖੇਤਰਾਂ ਅੰਦਰ ਆਪੋ-ਆਪਣੀ ਸੁਤੰਤਰ ਰਾਜਸੀ ਸੱਤਾ ਕਾਇਮ ਕਰ ਲਈ ਅਤੇ ਅਖ਼ੀਰ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਸ ਖਿੰਡੀ ਪੁੰਡਰੀ ਸਿੱਖ ਰਾਜਸੀ ਸੱਤਾ ਨੂੰ ਇਕ ਬੱਝਵੇਂ ਕੇਂਦਰੀ ਸਿੱਖ ਰਾਜ ਵਿਚ ਇਕੱਠਿਆਂ

ਕਰ ਦਿੱਤਾ। ਜਿੰਨਾ ਚਿਰ ਇਹ ਸਿੱਖ ਸੱਤਾ ਕਾਇਮ ਰਹੀ (1765 ਤੋਂ ਲੈ ਕੇ 1849 ਤਕ) ਓਨਾ ਚਿਰ ਸਿੱਖਾਂ ਨੇ ਕਿਸੇ ਦੁਸ਼ਮਣ ਨੂੰ ਦਰਬਾਰ ਸਾਹਿਬ ਦੀ ਵਾਅ ਵੱਲ ਨਹੀਂ ਤੱਕਣ ਦਿੱਤਾ। ਭਾਵੇਂ ਅਹਿਮਦਸ਼ਾਹ ਅਬਦਾਲੀ ਨੇ 1767 ਈ. ਵਿਚ ਅੰਮ੍ਰਿਤਸਰ ਉੱਤੇ ਇਕ ਹੋਰ ਹਮਲਾ ਕੀਤਾ ਸੀ ਇਸ ਵੇਰ ਉਸ ਦੀ ਦਰਬਾਰ ਸਾਹਿਬ ਵੱਲ ਤੱਕਣ ਦੀ ਹਿੰਮਤ ਨਹੀਂ ਪਈ ਸੀ।[35]

## ਬਸਤੀਵਾਦੀ ਹਾਕਮ ਤੇ ਦਰਬਾਰ ਸਾਹਿਬ

1849 ਈ. ਵਿਚ ਅੰਗਰੇਜ਼ਾਂ ਦੇ ਹੱਥੋਂ ਸਿੱਖ ਫ਼ੌਜਾਂ ਦੇ ਹਾਰ ਖਾ ਜਾਣ ਨਾਲ ਪੰਜਾਬ ਦਾ ਰਾਜ ਭਾਗ ਭਲੇ ਹੀ ਖ਼ਾਲਸੇ ਦੇ ਹੱਥੋਂ ਖਿਸਕ ਗਿਆ ਸੀ। ਪਰ ਹਰਿਮੰਦਰ ਸਾਹਿਬ ਦੀ ਪ੍ਰਭੁਤਾ (sovereignty) ਬਾਰੇ ਸਿੱਖ ਕੌਮ ਨੇ ਸਮਝੌਤਾ ਨਹੀਂ (ਸੀ) ਕੀਤਾ। ਅੰਗਰੇਜ਼ ਹਾਕਮਾਂ ਵੱਲੋਂ ਹਰਿਮੰਦਰ ਸਾਹਿਬ ਦੀ ਪ੍ਰਭੁਤਾ ਤੇ ਮਾਣ ਮਰਯਾਦਾ ਨੂੰ ਠੇਸ ਪਹੁੰਚਾਉਣ ਦੀ ਜਾਣੇ ਜਾਂ ਅਣਜਾਣੇ ਵਿਚ ਹੋਈ ਹਰ ਕੋਸ਼ਿਸ਼ ਦਾ ਸਿੱਖ ਪੰਥ ਅੰਦਰੋਂ ਤੁਰਤਪੈਰਾ ਤੇ ਤੀਬਰ ਵਿਰੋਧ ਹੋਇਆ। 1848 ਈ. ਵਿਚ ਜਦ ਈਸਟ ਇੰਡੀਆ ਕੰਪਨੀ ਦੇ ਕੁੱਝ ਗੋਰੇ ਸਿਪਾਹੀਆਂ ਨੇ, ਸ਼ਾਇਦ ਕੁੱਝ ਅਣਜਾਣਪੁਣੇ 'ਚੋਂ ਅਤੇ ਕੁੱਝ ਨਸਲੀ ਤੇ ਬਸਤੀਆਨਾ ਹੈਂਕੜ 'ਚੋਂ ਵੀ, ਬੂਟਾਂ ਸਮੇਤ ਹੀ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਦਾਖ਼ਲ ਹੋਣ ਦੀ ਅੜੀ ਕੀਤੀ ਤਾਂ ਮੌਕੇ 'ਤੇ ਮੌਜੂਦ ਨਿਹੰਗ ਸਿੰਘਾਂ ਕੋਲੋਂ ਆਪਣੇ ਗੁਰੂ ਦੇ ਘਰ ਦੀ ਇਹ ਬੇਅਦਬੀ ਬਰਦਾਸ਼ਤ ਨਾ ਹੋਈ। ਸਿੰਘਾਂ ਦੇ ਵਿਰੋਧ ਕਰਨ 'ਤੇ ਜਦ ਗੋਰੇ ਸਿਪਾਹੀਆਂ ਨੇ, ਜੋ ਕਿ ਹਥਿਆਰਬੰਦ ਸਨ, ਸਿੰਘਾਂ ਉੱਤੇ ਭਾਰੀ ਪੈਣ ਦੀ ਕੋਸ਼ਿਸ਼ ਕੀਤੀ ਤਾਂ ਰੋਹ 'ਚ ਆਏ ਨਿਹੰਗ ਸਿੰਘਾਂ ਨੇ ਇਕ ਗੋਰੇ ਅਫ਼ਸਰ (ਸੂਬੇਦਾਰ) ਨੂੰ ਤਾਂ ਥਾਏਂ ਹੀ ਝਟਕਾ ਦਿੱਤਾ ਅਤੇ ਇਕ ਹੋਰ ਅਫ਼ਸਰ ਸਮੇਤ ਕਈਆਂ ਨੂੰ ਬੁਰੀ ਤਰ੍ਹਾਂ ਫੱਟੜ ਕਰ ਦਿੱਤਾ ਸੀ। ਇਹ ਭਾਣਾ ਵਰਤਾ ਕੇ ਨਿਹੰਗ ਸਿੰਘ ਆਪਣੇ ਜਥੇਦਾਰ ਅਕਾਲੀ ਗੰਗਾ ਸਿੰਘ ਦੀ ਅਗਵਾਈ ਵਿਚ ਅਕਾਲ ਤਖ਼ਤ ਸਾਹਿਬ ਅੰਦਰ ਚਲੇ ਗਏ। ਸਰਕਾਰੀ ਉੱਚ ਅਫ਼ਸਰਾਂ ਨੇ ਇਨ੍ਹਾਂ ਸਿੰਘਾਂ ਨੂੰ ਬਾਹਰ ਆ ਕੇ ਆਤਮ ਸਮਰਪਣ ਕਰ ਦੇਣ ਦੇ ਆਦੇਸ਼ ਦੇ ਦਿੱਤੇ। ਪਰ ਸਿੰਘਾਂ ਨੇ ਇਨ੍ਹਾਂ ਆਦੇਸ਼ਾਂ ਦੀ ਪਾਲਣਾ ਕਰਨ ਤੋਂ ਜੁਆਬ ਦੇ ਦਿੱਤਾ। ਅਖ਼ੀਰ ਨੂੰ ਕੁੱਝ ਅੰਗਰੇਜ਼-ਭਗਤ ਸਿੱਖ ਸਰਦਾਰਾਂ ਤੇ ਗ੍ਰੰਥੀਆਂ ਦੀ ਵਿਚੋਲਗਿਰੀ ਨਾਲ ਨਿਹੰਗ ਸਿੰਘਾਂ ਨੇ ਆਪਣੇ ਆਪ ਨੂੰ ਗ੍ਰਿਫ਼ਤਾਰੀ ਲਈ ਪੇਸ਼ ਕਰ ਦਿੱਤਾ। ਇਸ 'ਦੋਸ਼' ਦੇ ਬਦਲੇ ਵਿਚ ਅੰਗਰੇਜ਼ ਹਾਕਮਾਂ ਨੇ ਅਕਾਲੀ ਗੰਗਾ ਸਿੰਘ ਤੇ ਤਿੰਨ ਹੋਰਨਾਂ ਸਿੰਘਾਂ ਨੂੰ ਤਾਂ ਤਟਫਟ 19 ਫ਼ਰਵਰੀ, 1848 ਦੀ ਸਵੇਰ ਨੂੰ ਲਾਹੌਰ ਦੀ ਜੇਲ੍ਹ ਅੰਦਰ ਫਾਹੇ ਲਾ ਦਿੱਤਾ ਅਤੇ ਛੇ ਹੋਰਨਾਂ ਨੂੰ ਸੱਤ ਸਾਲ ਦੀ ਬਾਮੁਸ਼ੱਕਤ ਕੈਦ ਸੁਣਾ ਕੇ ਬਰੇਲੀ ਜੇਲ੍ਹ ਅੰਦਰ ਡੱਕ ਦਿੱਤਾ।[36]

ਇਸੇ ਹੀ ਤਰ੍ਹਾਂ 1863 ਵਿਚ ਪੰਜਾਬ ਰੇਲਵੇ ਦੇ ਤਿੰਨ ਹੂੜ-ਮੱਤ ਗੋਰੇ ਮੁਲਾਜ਼ਮਾਂ ਵੱਲੋਂ ਸ਼ਰਾਬ ਦੇ ਨਸ਼ੇ 'ਚ ਧੁੱਤ ਹੋ ਕੇ ਦਰਬਾਰ ਸਾਹਿਬ ਦੇ ਅੰਦਰ ਵੜ ਕੇ ਖਰੂਦ ਮਚਾਉਣ ਦੀ ਭੜਕਾਊ ਹਰਕਤ ਵਿਰੁੱਧ ਸਿੱਖ ਪੰਥ ਅੰਦਰ ਇਸ ਕਦਰ ਰੋਸ ਪੈਦਾ ਹੋ ਤੁਰਿਆ ਕਿ ਅੰਗਰੇਜ਼ ਹਕੂਮਤ ਨੂੰ ਨਾ ਸਿਰਫ਼ ਦੋਸ਼ੀਆਂ ਵਿਰੁਧ ਫ਼ੌਰੀ ਸਖ਼ਤ ਕਾਰਵਾਈ ਕਰਨੀ ਪੈ ਗਈ ਸੀ (ਇਕ ਗੋਰੇ ਮੁਲਾਜ਼ਮ ਨੂੰ ਤਾਂ ਫ਼ੌਰੀ ਨੌਕਰੀ ਤੋਂ ਫ਼ਾਰਗ ਕਰ ਕੇ ਵਾਪਸ ਇੰਗਲੈਂਡ ਤੋਰ ਦਿੱਤਾ ਤੇ ਬਾਕੀਆਂ ਨੂੰ ਸਖ਼ਤ ਝਾੜ ਪਾ ਕੇ ਤੇ ਚਿਤਾਵਨੀ ਦੇ ਕੇ ਛੱਡ ਦਿੱਤਾ ਗਿਆ ਸੀ) ਸਗੋਂ ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਨੂੰ ਇਹ ਸਵੈ-ਪੜਚੋਲੀਆ ਬਿਆਨ ਦੇਣਾ

ਪਿਆ ਕਿ "ਅੰਗਰੇਜ਼ ਲੋਕਾਂ ਦਾ ਅਜਿਹਾ ਗ਼ਲਤ ਵਰਤਾਉ ਸਾਡੀ ਕੌਮ ਲਈ ਬਦਨਾਮੀ ਦਾ ਕਾਰਨ ਬਣਦਾ ਹੈ।"[37]

1907 (ਦਸੰਬਰ) ਵਿਚ ਦਰਬਾਰ ਸਾਹਿਬ ਦੇ ਤਤਕਾਲੀ ਹੈੱਡ ਗ੍ਰੰਥੀ ਭਾਈ ਹਰਨਾਮ ਸਿੰਘ ਦੀ ਮੌਤ ਉਪਰੰਤ ਜਦ ਪੰਜਾਬ ਦੇ ਬਸਤੀਵਾਦੀ ਪ੍ਰਸ਼ਾਸਨ ਨੇ ਦਰਬਾਰ ਸਾਹਿਬ ਦੇ ਪ੍ਰਬੰਧ ਨੂੰ ਆਪਣੇ ਵੱਧ ਸਿੱਧੇ ਕੰਟਰੋਲ ਹੇਠ ਲੈਣ ਦੇ ਮੰਤਵ ਨਾਲ ਇਕ 12 ਸਾਲਾਂ ਦੇ ਛੋਕਰੇ, ਜੋ ਮ੍ਰਿਤਕ ਮਹੰਤ (ਹਰਨਾਮ ਸਿੰਘ) ਦਾ ਹੀ ਚੇਲਾ ਸੀ, ਨੂੰ ਹੈੱਡ ਗ੍ਰੰਥੀ ਨਾਮਜ਼ਦ ਕਰ ਦਿੱਤਾ ਤਾਂ ਸਿੱਖ ਜਗਤ ਅੰਦਰ ਬਸਤੀਵਾਦੀ ਹਾਕਮਾਂ ਦੀ ਸਿੱਖ ਮਾਮਲਿਆਂ ਵਿਚ ਇਸ ਕਦਰ ਰੜਕਵੀਂ ਦਖ਼ਲ-ਅੰਦਾਜ਼ੀ ਦੇ ਖ਼ਿਲਾਫ਼ ਬਹੁਤ ਹੀ ਤਿੱਖਾ ਪ੍ਰਤਿਕਰਮ ਪੈਦਾ ਹੋ ਤੁਰਿਆ। ਸਿੱਖ ਅਖ਼ਬਾਰਾਂ ਤੇ ਰਸਾਲਿਆਂ ਨੇ ਇਸ ਨੂੰ ਸਿੱਖ ਕੌਮ ਲਈ ਇਕ ਰੋਹ ਭਰੀ ਚੁਣੌਤੀ ਵਜੋਂ ਲੈਂਦਿਆਂ ਇਸ ਦੇ ਖ਼ਿਲਾਫ਼ ਇਕ ਵਿਆਪਕ ਮੁਹਿੰਮ ਛੇੜ ਦਿੱਤੀ। ਉਨ੍ਹਾਂ ਨੇ ਗੋਰੇ ਹਾਕਮਾਂ ਨੂੰ ਤਾੜਵੀਂ ਚਿਤਾਵਨੀ ਦਿੰਦਿਆਂ ਲਿਖਿਆ ਕਿ ਜਿਸ ਹਰਿਮੰਦਰ ਸਾਹਿਬ ਦੀ ਰਾਖੀ ਲਈ ਅਤੀਤ ਵਿਚ 'ਖ਼ੂਨ ਦੀਆਂ ਨਦੀਆਂ ਵਹਿ ਗਈਆਂ ਸਨ',[38] ਅਤੇ ਜਿਸ ਦੀ 'ਰੱਖਿਆ ਲਈ ਸਿੱਖਾਂ ਨੇ ਏਨੇ ਸਿਰ ਵਾਰੇ ਹਨ ਕਿ ਇਨ੍ਹਾਂ ਨਾਲ ਇਸ ਪਾਵਨ ਸਮੂਹ ਦਾ ਸਮੁੱਚਾ ਫ਼ਰਸ਼ ਢਕਿਆ ਜਾ ਸਕਦਾ ਹੈ',[39] ਸਿੱਖ ਉਸ ਹਰਿਮੰਦਰ ਦੀ ਕਿਸੇ ਵੀ ਸੂਰਤ, ਅਤੇ ਕਿਸੇ ਵੀ ਸ਼ਕਲ ਵਿਚ, ਬੇਅਦਬੀ ਬਰਦਾਸ਼ਤ ਨਹੀਂ ਕਰਨਗੇ!

ਵੀਹਵੀਂ ਸਦੀ ਦੇ ਮੁੱਢਲੇ ਵਰ੍ਹਿਆਂ ਦੌਰਾਨ, ਜਦ ਸਿੱਖ ਜਗਤ ਅੰਦਰ ਰਾਜਸੀ ਜਾਗ੍ਰਤੀ ਦੀ ਲਹਿਰ ਦਾ ਆਗ਼ਾਜ਼ ਹੋ ਗਿਆ ਸੀ, ਤਾਂ ਸਿੱਖ ਵਿਦਵਾਨਾਂ ਤੇ ਪ੍ਰਚਾਰਕਾਂ ਨੇ ਸਿੱਖ ਜਨਤਾ ਨੂੰ ਦਰਬਾਰ ਸਾਹਿਬ ਦੇ ਵਿਸ਼ੇਸ਼ ਮਹੱਤਵ ਤੇ ਇਸ ਦੀ ਨਿਆਰੀ ਹਸਤੀ ਬਾਰੇ ਜਾਗਰੂਕ ਕਰਨ ਦੇ ਉਚੇਚੇ ਮੰਤਵ ਨਾਲ, ਸ੍ਰੀ ਹਰਿਮੰਦਰ ਸਾਹਿਬ ਦੀ ਸ਼ਾਨ ਤੇ ਮਾਣ ਮਰਯਾਦਾ ਦੀ ਰਾਖੀ ਲਈ ਅਤੀਤ ਅੰਦਰ ਸਿੱਖ ਕੌਮ ਦੁਆਰਾ ਕੀਤੀਆਂ ਗਈਆਂ ਬੇਸ਼ੁਮਾਰ ਕੁਰਬਾਨੀਆਂ ਦੇ ਇਤਿਹਾਸ ਨੂੰ ਉਚੇਚੇ ਤੌਰ 'ਤੇ ਚਿਤਾਰਿਆ ਤੇ ਉਭਾਰਿਆ। ਸਿੱਖਾਂ ਨੂੰ ਵਾਰ ਵਾਰ ਇਸ ਗੱਲ ਦਾ ਚੇਤਾ ਕਰਵਾਇਆ ਜਾਂਦਾ ਰਿਹਾ ਕਿ, "ਓਹ ਪਵਿੱਤਰ ਪੌੜ ਜੋ ਸੰਗਮਰਮਰ ਨਾਲ ਹੁਣ ਫਬ ਰਹੇ ਹਨ, ਅਰ ਜਿਥੇ ਅਸੀਂ ਗੱਪਾਂ ਮਾਰਦੇ ਟਹਿਲਦੇ ਹਾਂ, ਉਹ ਸੈਂਕੜੇ ਵੇਰ ਸਿੱਖਾਂ ਦੇ ਪਵਿੱਤਰ ਲਹੂਆਂ ਨਾਲ ਰੰਗੇ ਗਏ। ਜਿਤਨੇ ਸਿੱਖਾਂ ਦੇ ਸੀਸ ਸ੍ਰੀ ਦਰਬਾਰ ਸਾਹਿਬ ਦੀ ਰਾਖੀ ਪਰ ਲੱਗੇ ਹਨ, ਜੇ ਸਾਰੇ 'ਕੱਠੇ ਕਰਕੇ ਪਰਿਕਰਮਾ ਵਿਚ ਬੀੜ ਕੇ ਰੱਖੀਏ ਤਾਂ ਫਿਰ ਵੀ ਪਤਾ ਨਹੀਂ ਸਮਾ ਸਕਣ ਕਿ ਨਹੀਂ।"[40] ਇਹੀ ਹੀ ਉਹ ਸਮਾਂ ਸੀ ਜਦੋਂ ਅਲਬੇਲੇ ਕਵੀ ਪੂਰਨ ਸਿੰਘ ਨੇ ਆਪਣੇ ਅਭਰਿੱਠ ਅੰਦਾਜ਼ ਵਿਚ ਸਿੱਖਾਂ ਨੂੰ ਇਹ ਪਿਆਰੀ ਤਾਕੀਦ ਕੀਤੀ ਸੀ ਕਿ 'ਅੰਮ੍ਰਿਤਸਰ ਸਰੋਵਰ ਦੀ ਪਰਿਕਰਮਾ ਕਰਨ ਵੇਲੇ ਸਲੈਬਾਂ ਉੱਤੇ ਸੰਭਲ ਸੰਭਲ ਕਦਮ ਰੱਖੋ। ਹਰ ਇਕ ਸਲੈਬ ਹੇਠਾਂ ਸੈਂਕੜੇ ਸ਼ਹੀਦ ਸਿੰਘਾਂ ਦੇ ਸਿਰ ਹਨ।'[41]

ਗੁਰਦੁਆਰਾ ਸੁਧਾਰ ਲਹਿਰ ਦੇ ਦੌਰਾਨ ਇਹ ਗੱਲ ਵਾਰ ਵਾਰ ਚਿਤਾਰੀ ਜਾਂਦੀ ਰਹੀ ਕਿ "ਦਰਬਾਰ ਸਾਹਿਬ ਵਿਚ ਲੱਗੀਆਂ ਹੋਈਆਂ ਇੱਟਾਂ ਨਾਲੋਂ ਸ਼ਹੀਦ ਸਿੰਘਾਂ ਦੇ ਸਿਰ ਵੱਧ ਲੱਗੇ ਹਨ।"[42] ਸੰਸਾਰ ਇਤਿਹਾਸ ਅੰਦਰ ਸ਼ਾਇਦ ਹੀ ਕੋਈ ਹੋਰ ਸਮਾਰਕ ਹੋਵੇ, ਜਿਸ ਦੇ ਲਈ ਕਿਸੇ ਕੌਮ ਨੇ ਇੰਨੀਆਂ ਭਾਰੀ ਕੁਰਬਾਨੀਆਂ ਦਿੱਤੀਆਂ ਹੋਣ! ਸੰਸਾਰ ਇਤਿਹਾਸ ਅੰਦਰ ਸ਼ਾਇਦ ਹੀ ਕੋਈ ਹੋਰ ਕੌਮ ਹੋਵੇ ਜਿਸ ਨੇ ਆਪਣੇ ਗੁਰੂਆਂ ਦੇ ਸਨਮਾਨ ਤੇ ਗੌਰਵ ਨੂੰ ਬਰਕਰਾਰ ਰੱਖਣ ਲਈ ਇਸ ਕਦਰ ਸਦੀਆਂ ਤਕ ਲਗਾਤਾਰ ਸ਼ਹਾਦਤਾਂ ਦੀ ਝੜੀ ਲਾਈ ਰੱਖੀ ਹੋਵੇ!!

## ਵਿਦਵਾਨਾਂ ਦੀਆਂ ਰਾਵਾਂ

ਇਹੀ ਵਜ੍ਹਾ ਹੈ ਕਿ ਕਿਸੇ ਗ਼ੈਰ-ਸਿੱਖ ਵਿਦਵਾਨ ਨੇ ਵੀ ਜਦ ਸਿੱਖ ਇਤਿਹਾਸ ਤੇ ਪਰੰਪਰਾ ਦਾ ਕਿਸੇ ਮਲੀਨ ਭਾਵ ਤੋਂ ਮੁਕਤ ਹੋ ਕੇ ਮੁਤਾਲਿਆ ਕਰਨ ਦਾ ਸੁਹਿਰਦ ਉਪਰਾਲਾ ਕੀਤਾ ਤਾਂ ਉਹ ਦਰਬਾਰ ਸਾਹਿਬ ਦੀ ਇਸ ਅਲੌਕਿਕਤਾ ਤੇ ਇਸ ਦੇ ਇਲਾਹੀ ਜਲਾਲ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਿਆ। ਅਜਿਹੇ ਹੀ ਇਕ (ਯੂਰਪੀ) ਵਿਦਵਾਨ ਦੀ ਦਰਬਾਰ ਸਾਹਿਬ ਬਾਰੇ ਹੇਠ ਲਿਖੀ ਦਿਲਕਸ਼ ਟਿੱਪਣੀ ਸਿੱਖਾਂ ਦੇ ਵਿਸ਼ਵਾਸਾਂ ਤੇ ਜਜ਼ਬਿਆਂ ਦੀ ਬਹੁਤ ਹੀ ਫਬਵੀਂ ਪੇਸ਼ਕਾਰੀ ਕਰਦੀ ਹੈ:

> ਹਰਿਮੰਦਰ ਸਾਹਿਬ ਇਕ ਸਾਲਮ (integrated) ਸਮੂਹ ਹੈ, ਜੋ (ਸਿੱਖ) ਪੰਥ ਦੁਆਰਾ ਪਰਣਾਏ ਬਰਾਬਰੀ ਤੇ ਏਕਤਾ ਦੇ ਸਿਧਾਂਤ ਦਾ ਮੁਜੱਸਮਾ ਹੈ। ਇਹ (ਇਤਿਹਾਸ ਅੰਦਰ) ਸਿੱਖਾਂ ਨੂੰ ਪ੍ਰੇਰਨਾ ਤੇ ਮਾਰਗ-ਸੇਧ ਮੁਹੱਈਆ ਕਰਨ ਵਾਲੀ ਪ੍ਰਮੁੱਖ ਜਗ੍ਹਾ ਤੇ ਉਨ੍ਹਾਂ ਦੀ ਲਾਮਬੰਦੀ ਦਾ ਕੇਂਦਰ ਬਣਿਆ ਰਿਹਾ ਹੈ। ਸਦੀਆਂ ਤਕ ਇਹ ਸਿੱਖਾਂ ਦੀਆਂ ਧਾਰਮਿਕ ਤੇ ਰਾਜਸੀ ਸਰਗਰਮੀਆਂ ਦਾ ਕੇਂਦਰ ਬਣਿਆ ਰਿਹਾ ਹੈ। ਇਸ ਵਿਚ ਉਨ੍ਹਾਂ ਦੇ ਗੁਰੂਆਂ, ਮਹਾਂਪੁਰਸ਼ਾਂ ਤੇ ਸ਼ਹੀਦਾਂ ਮੁਰੀਦਾਂ ਦੀਆਂ ਪੁਨੀਤ ਯਾਦਾਂ, ਉਨ੍ਹਾਂ ਦੀਆਂ ਉਮੀਦਾਂ ਤੇ ਮਾਯੂਸੀਆਂ, ਉਨ੍ਹਾਂ ਦੀ ਸੂਰਮਗਤੀ ਦੇ ਕਿੱਸੇ ਤੇ ਗਾਥਾਵਾਂ, ਉਨ੍ਹਾਂ ਦੀਆਂ ਜੰਗਾਂ ਤੇ ਜਿੱਤਾਂ ਗੁੰਦੀਆਂ ਪਈਆਂ ਹਨ। ਇਹ ਉਨ੍ਹਾਂ ਨੂੰ ਆਪਣੇ ਮਹਾਨ ਵਿਰਸੇ, ਹੋਣੀਆਂ ਭਰੇ ਇਤਿਹਾਸ ਅਤੇ ਪਰੰਪਰਾ ਦੀ, ਅਤੇ ਸਦੀਆਂ ਤੋਂ ਇਸ ਨਾਲ ਜੁੜ ਚੁੱਕੀਆਂ ਅਨੇਕਾਂ ਪੁਰਾਣਕ ਕਥਾਵਾਂ ਤੇ ਅਲੌਕਿਕ ਕਾਰਨਾਮਿਆਂ ਦੀ ਯਾਦ ਤਾਜ਼ਾ ਕਰਵਾਉਂਦਾ ਹੈ। ਇਹ ਸਿੱਖਾਂ ਲਈ ਉਨ੍ਹਾਂ ਦੇ ਸੂਰਮਗਤੀ ਭਰੇ ਅਤੀਤ ਦਾ ਚਿੰਨ੍ਹ ਹੈ, ਜੋ ਤਰਥੱਲੀ-ਭਰਪੂਰ ਵਰਤਮਾਨ 'ਚੋਂ ਦੀ ਗੁਜ਼ਰਦਾ ਹੋਇਆ ਭਵਿੱਖ ਦੇ ਵਿਚ ਜਾ ਪ੍ਰਗਟ ਹੁੰਦਾ ਹੈ।[43]

ਪੱਛਮ ਦੇ ਹੀ ਇਕ ਹੋਰ ਵਿਦਵਾਨ ਨੇ ਵੀ ਇਸ ਨਾਲ ਹੀ ਮਿਲਦੇ-ਜੁਲਦੇ ਵਿਚਾਰ ਪ੍ਰਗਟਾਉਂਦਿਆਂ ਲਿਖਿਆ:

> ਸਿੱਖਾਂ ਤੇ ਮੁਗ਼ਲਾਂ ਵਿਚਕਾਰ ਜੰਗਾਂ ਹੁੰਦੀਆਂ ਰਹੀਆਂ ਅਤੇ ਵਾਰ ਵਾਰ ਸਿੱਖਾਂ ਨੂੰ ਉਨ੍ਹਾਂ ਦੇ ਪਵਿੱਤਰ ਮੰਦਰ 'ਚੋਂ ਖਦੇੜ ਦਿੱਤਾ ਜਾਂਦਾ ਰਿਹਾ। ਉਨ੍ਹਾਂ ਦੇ ਸਿਰਾਂ ਦੇ ਮੁੱਲ ਰੱਖ ਕੇ ਉਨ੍ਹਾਂ ਨੂੰ ਲੁਕ ਛਿਪ ਕੇ ਜੰਗਲਾਂ 'ਚ ਰਹਿਣ ਲਈ ਮਜਬੂਰ ਕਰ ਦਿੱਤਾ ਜਾਂਦਾ ਸੀ। ਪਰ ਕੋਈ ਵੀ ਗੱਲ ਉਨ੍ਹਾਂ ਦੇ, ਦਰਬਾਰ ਸਾਹਿਬ ਨੂੰ ਸੁਤੰਤਰ ਕਰਾਉਣ ਅਤੇ ਅੰਮ੍ਰਿਤਸਰ ਪਰਤ ਆਉਣ ਦੇ ਦ੍ਰਿੜ੍ਹ ਇਰਾਦੇ ਨੂੰ ਡੁਲਾ ਨਾ ਸਕੀ। ਜਿੰਨੀ ਵਾਰੀ ਮੁਗ਼ਲਾਂ ਤੇ ਅਫ਼ਗਾਨਾਂ ਨੇ ਇਸ ਨੂੰ ਢਾਹ ਦਿੱਤਾ, ਓਨੀ ਹੀ ਵਾਰੀ ਸਿੱਖਾਂ ਨੇ ਮੁੜ ਤਕੜਿਆਂ ਹੋ ਕੇ ਇਸ ਨੂੰ ਫਿਰ ਤੋਂ ਉਸਾਰ ਲਿਆ। ਉਦੋਂ ਵੀ ਜਦੋਂ ਇਸ ਉੱਤੇ ਮੁਗ਼ਲਾਂ ਦਾ ਪੂਰਾ ਕਬਜ਼ਾ ਹੁੰਦਾ ਸੀ, ਸਿੱਖਾਂ ਅੰਦਰ ਸਰੋਵਰ ਵਿਚ ਆ ਕੇ ਚੁੱਭੀ ਲਾਉਣ ਦੀ ਤਾਂਘ ਏਨੀ ਪ੍ਰਬਲ ਹੁੰਦੀ ਸੀ ਕਿ ਸਾਹਮਣੇ ਦਿਖਦੀ ਪ੍ਰਤੱਖ ਮੌਤ ਦੇ ਬਾਵਜੂਦ ਉਹ ਜੰਗਲ 'ਚੋਂ ਨਿਕਲ ਕੇ ਸਰਪਟ ਘੋੜੇ ਦੁੜਾਉਂਦੇ ਆਉਂਦੇ ਅਤੇ ਪਾਣੀ ਵਿਚ ਚੁੱਭੀ ਲਾ ਕੇ ਮੁੜ ਆਪਣੀਆਂ ਛੁਪਣਗਾਹਾਂ ਨੂੰ ਪਰਤ ਜਾਂਦੇ। ਸੁਨਹਿਰੀ ਮੰਦਰ ਦੀ ਨਕਾਸ਼ੀ ਤੇ ਲਪਾਈ ਵਿਚ, ਅਤੇ ਇਸ ਦੀਆਂ ਇੱਟਾਂ ਦੇ ਵਿਚ ਸੂਰਮਗਤੀ ਤੇ ਬਹਾਦਰੀ ਦੇ ਬਹੁਤ ਸਾਰੇ ਕਿੱਸੇ ਗੁੰਦੇ ਪਏ ਹਨ...(ਗੋਲਡਨ ਟੈਂਪਲ) ਸਮੂਹ ਦੀਆਂ ਇਮਾਰਤਾਂ ਵਿਚ ਜਿਵੇਂ ਬਹੁਤ ਸਾਰੀਆਂ ਇੱਟਾਂ ਲੱਗੀਆਂ ਹਨ, ਉਵੇਂ ਹੀ ਸਿੱਖੀ ਦੀਆਂ ਬੁਨਿਆਦਾਂ ਦਾ ਗਚ ਬੰਨ੍ਹਣ ਲਈ ਬਾਬਾ ਦੀਪ ਸਿੰਘ ਵਰਗੇ ਬਹੁਤ ਸਾਰੇ ਸੂਰਬੀਰਾਂ ਦੀਆਂ ਜਾਨਾਂ ਲੱਗ ਗਈਆਂ। ਹਰ ਪੱਥਰ ਅਤੇ ਸੰਗਮਰਮਰ ਦਾ ਹਰ ਟੁਕੜਾ ਸੂਰਬੀਰਤਾ, ਸ਼ਹਾਦਤ ਤੇ ਚਮਤਕਾਰਾਂ ਦੀ ਗਾਥਾ ਬਿਆਨ ਕਰਦਾ ਹੈ।[44]

ਇਕ ਅੰਗਰੇਜ਼ ਲਿਖਾਰੀ ਸਿੱਖਾਂ ਦੇ ਸ੍ਰੀ ਹਰਿਮੰਦਰ ਸਾਹਿਬ ਨਾਲ ਵਿਸ਼ੇਸ਼ ਰਿਸ਼ਤੇ ਦਾ ਗੂੜ੍ਹ ਮੁਤਾਲਿਆ ਕਰਨ ਤੋਂ ਬਾਅਦ ਇਸ ਨਿਰਣੇ 'ਤੇ ਪੁੱਜਾ ਸੀ ਕਿ, 'ਸਿੱਖਾਂ ਬਾਰੇ ਜਾਂ ਉਨ੍ਹਾਂ ਦੀਆਂ ਸਮੱਸਿਆਵਾਂ ਬਾਰੇ ਜੇਕਰ ਕੋਈ ਗੱਲ ਭਰ ਦਾਅਵੇ ਨਾਲ ਕਹੀ ਜਾ ਸਕਦੀ ਹੈ ਤਾਂ ਉਹ ਇਹ ਹੈ ਕਿ ਉਹ ਦਰਬਾਰ ਸਾਹਿਬ ਤੇ ਇਸ ਦੇ ਚੁਗਿਰਦੇ ਉੱਤੇ ਆਪਣਾ ਅਧਿਕਾਰ ਨਹੀਂ ਛੱਡਣਗੇ। ਦੇਸ਼ ਵਿਚ ਕੋਈ ਵੀ ਹਕੂਮਤ ਹੋਵੇ ਉਹ ਦਰਬਾਰ ਸਾਹਿਬ ਉੱਤੇ ਕਿਸੇ ਵੀ ਕਿਸਮ ਦਾ ਸਰਕਾਰੀ ਕੰਟਰੋਲ ਬਰਦਾਸ਼ਤ ਨਹੀਂ ਕਰਨਗੇ...ਇਸ ਬਾਰੇ ਕਿਸੇ ਨੂੰ ਕੋਈ ਸ਼ੰਕਾ ਨਹੀਂ ਰਹਿਣਾ ਚਾਹੀਦਾ...ਕੋਈ ਗ਼ਲਬਾ ਨਹੀਂ, ਅਤੇ ਸਭ ਤੋਂ ਵੱਧ ਗੱਲ ਇਹ ਕਿ ਸਿੱਖ ਸੰਸਥਾਵਾਂ ਜਾਂ ਸਭਿਆਚਾਰ ਅੰਦਰ ਕੋਈ ਦਖ਼ਲ-ਅੰਦਾਜ਼ੀ ਨਹੀਂ। ਇਨ੍ਹਾਂ ਨੂੰ ਸਾਬਤ ਸਰੂਪ ਰੱਖਣ ਵਾਸਤੇ ਉਹ ਆਖ਼ਰੀ ਦਮ ਤਕ ਸੰਘਰਸ਼ ਕਰਨਗੇ।'[45]

ਹਰਿਮੰਦਰ ਸਾਹਿਬ ਪ੍ਰਤਿ ਆਪਣੇ ਵਿਸ਼ੇਸ਼ ਮੋਹ ਤੇ ਤੀਬਰ ਸ਼ਰਧਾ-ਭਾਵ ਦੀ ਵਜ੍ਹਾ ਕਰਕੇ ਸਿੱਖਾਂ ਦਾ ਤਾਂ ਮੁੱਢ ਤੋਂ ਹੀ ਇਹ ਵਿਸ਼ਵਾਸ ਬਣਿਆ ਆ ਰਿਹਾ ਹੈ ਕਿ ਹਰਿਮੰਦਰ ਦੁਨੀਆਂ ਦੇ ਸਭਨਾਂ ਤੀਰਥ ਕੇਂਦਰਾਂ ਤੇ ਧਾਰਮਿਕ ਅਸਥਾਨਾਂ ਨਾਲੋਂ ਅਲੱਗ, ਨਿਆਰਾ ਤੇ ਸ੍ਰੇਸ਼ਟ ਹੈ। ਹੇਠ ਲਿਖੇ ਪੁਰਾਤਨ ਕਾਵਿ-ਟੋਟਿਆਂ 'ਚੋਂ ਸਿੱਖਾਂ ਦੇ ਹਰਿਮੰਦਰ ਸਾਹਿਬ ਪ੍ਰਤਿ ਸਨੇਹ ਤੇ ਸ਼ਰਧਾ-ਭਾਵ ਦੀ ਸਹੀ ਝਲਕ ਮਿਲ ਜਾਂਦੀ ਹੈ। ਜਿਵੇਂ:

1. ਅਠਸਠ ਤੀਰਥ ਤਾਂ ਕੀ ਸ਼ਰਨ ਅਵਰ ਨਾ ਦੂਜਾ ਤਿਹ ਸਮਸਰ।

*(ਕਵੀ ਸੌਂਧਾ)*

2. ਐਸੀ ਨਾ ਅਯੁਧਿਯਾ ਕਾਸ਼ੀ, ਦਵਾਰਕਾ, ਗਯਾ, ਪਰਯਾਗ,
ਮਥਰਾ ਅਵੰਤਕਾ, ਨ ਕਾਂਚੀ ਹਰਿਦੁਆਰ ਹੈ।
ਮਟਨ ਪਟਨ ਨਾ ਅਮਰ-ਨਾਥ ਜਗਨ-ਨਾਥ,
ਬਿੰਦ੍ਰਾਬਨ, ਬੱਦ੍ਰੀ ਨਾਥ, ਐਸੋ ਨਾ ਕਿਦਾਰ ਹੈ।
ਪੁਖਕਰ ਕਿਟਾਸ, ਔ ਮਕੇਸਰ ਮਦੀਨਾ ਕਾਬਾ,
ਜੈਸੋ ਮਦ੍ਰ ਦੇਸ਼ ਸੁਧਾਸਰ ਗੁਰਦੁਆਰ ਹੈ।
ਆਪ ਮਹਾਂਰਾਜ ਲੈ ਕੇ ਟੋਕਰੀ ਨਿਕਾਸੀ ਕਾਰ,
ਗੁਰੂ ਰਾਮਦਾਸ ਜੀ ਕੋ ਭਾਰੀ ਦਰਬਾਰ ਹੈ।

*(ਗਿਆਨੀ ਗਿਆਨ ਸਿੰਘ)*

ਅੱਜ ਵੀ ਹਰਿਮੰਦਰ ਨੂੰ ਵੇਂਹਦਿਆਂ ਹੀ ਸਿੱਖਾਂ ਦੇ ਮੂੰਹੋਂ ਆਪ-ਮੁਹਾਰੇ ਹੀ ਇਹ ਸ਼ਰਧਾ ਭਿੱਜੇ ਬੋਲ ਨਿਕਲ ਤੁਰਦੇ ਹਨ ਕਿ "ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ"। ਸਿੱਖਾਂ ਤੋਂ ਇਲਾਵਾ ਵੀ ਜੋ ਵੀ ਕੋਈ ਜਗਿਆਸੂ, ਕਿਤੋਂ ਵੀ ਚੱਲ ਕੇ, ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਆਇਆ, ਉਹ ਪਹਿਲੀ ਨਜ਼ਰੇ ਹੀ ਇਸ ਦੀ ਰੂਹਾਨੀ ਜ਼ੀਨਤ ਦਾ ਰਸੀਆ ਹੋ ਕੇ ਰਹਿ ਗਿਆ।

ਖ਼ਾਲਸਾ ਰਾਜ ਮੌਕੇ (1836 ਈ.) ਪੰਜਾਬ ਤੇ ਕਸ਼ਮੀਰ ਦੀ ਫੇਰੀ 'ਤੇ ਆਏ ਇਕ ਯੂਰਪੀ ਸੈਲਾਨੀ ਨੂੰ ਅੰਮ੍ਰਿਤਸਰ ਦਾ ਹਰਿਮੰਦਰ ਭਾਰਤ ਦੇ ਹੋਰਨਾਂ ਮੰਦਰਾਂ ਨਾਲੋਂ ਬਹੁਤ ਹੀ 'ਰੋਮਾਂਚਕਾਰੀ ਤੇ ਅਦਭੁੱਤ' ਜਾਪਿਆ ਸੀ।[46] ਇਕ ਬਰਤਾਨਵੀ ਵਿਦਵਾਨ ਲਿਖਾਰੀ ਦੀ ਰਾਇ ਵਿਚ ਜੇਕਰ ਹਰਿਮੰਦਰ ਦੀ ਤੁਲਨਾ ਦਿੱਲੀ ਦੇ ਲਾਲ ਕਿਲ੍ਹੇ, ਉਦੈਪੁਰ ਦੀਆਂ ਝੀਲਾਂ ਤੇ ਆਗਰੇ ਦੇ ਤਾਜ ਮਹੱਲ ਨਾਲ ਕੀਤੀ ਜਾਵੇ ਤਾਂ 'ਕੁੱਲ ਮਿਲਾ ਕੇ ਇਨ੍ਹਾਂ ਸਭਨਾਂ ਦੇ ਜੋੜ-ਫਲ ਨਾਲੋਂ ਵੀ ਵਾਧੂ ਹੈ ਇਹ।'[47] ਇਸੇ ਤਰ੍ਹਾਂ, 1838 ਈ. ਵਿਚ ਜਦ ਭਾਰਤ ਦਾ ਗਵਰਨਰ ਜਨਰਲ ਲਾਰਡ ਆਕਲੈਂਡ ਮਹਾਰਾਜਾ ਰਣਜੀਤ ਸਿੰਘ ਦੇ ਨਾਲ ਦਰਬਾਰ

ਸਾਹਿਬ ਦੇ ਦਰਸ਼ਨਾਂ ਲਈ ਪਹੁੰਚਿਆ ਤਾਂ ਪੰਜਾਬ ਦੇ ਸ਼ਕਤੀਸ਼ਾਲੀ ਸ਼ਹਿਨਸ਼ਾਹ ਦੁਆਰਾ ਦਰਬਾਰ ਸਾਹਿਬ ਦੀ ਡਿਉੜੀ ਉੱਤੇ ਹੀ ਜੁੱਤੀ ਉਤਾਰ ਕੇ ਨੰਗੇ ਪੈਰੀਂ ਹੋ ਤੁਰਨ ਅਤੇ ਅਥਾਹ ਸ਼ਰਧਾ ਤੇ ਨਿਰਮਾਣਤਾ ਨਾਲ ਧਰਤੀ ਉੱਤੇ ਨਿਉਂ ਕੇ ਨਤ-ਮਸਤਕ ਹੋਣ ਦੀ ਅਦਾ ਨੇ ਗਵਰਨਰ ਜਨਰਲ ਦੇ ਨਾਲ ਆਈ ਉਸਦੀ ਭੈਣ (Emily Eden) ਨੂੰ ਇਕ ਤਰ੍ਹਾਂ ਨਾਲ ਚਕ੍ਰਿਤ ਹੀ ਕਰ ਦਿੱਤਾ ਸੀ।[48]

ਪੰਜਾਬ ਉੱਤੇ ਅੰਗਰੇਜ਼ਾਂ ਦੇ ਕਬਜ਼ੇ ਨੂੰ ਅਜੇ ਬਹੁਤਾ ਚਿਰ ਨਹੀਂ ਸੀ ਹੋਇਆ ਜਦੋਂ ਉਸ ਵੇਲੇ ਪੰਜਾਬ ਪਧਾਰੇ ਇਕ ਅਗਿਆਤ ਅੰਗਰੇਜ਼ ਲਿਖਾਰੀ ਨੇ ਸਿੱਖ ਧਰਮ ਤੇ ਇਸ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਰੇ ਲਿਖੇ ਆਪਣੇ ਇਕ ਆਲ੍ਹਾ ਦਰਜੇ ਦੇ ਲੇਖ ਅੰਦਰ ਦਰਬਾਰ ਸਾਹਿਬ ਦੇ ਸੁਹਜਮਈ ਸੁਹੱਪਣ ਤੇ ਇਸ ਦੀਆਂ ਕਲਾਮਈ ਖ਼ੂਬੀਆਂ ਦੇ ਨਾਲ ਹੀ ਇਸ ਦੇ ਧਾਰਮਿਕ ਤੇ ਰਾਜਸੀ ਮਹੱਤਵ ਦਾ ਵੀ ਡੂੰਘਾ ਅਨੁਭਵ ਕਰ ਲਿਆ ਸੀ। ਉਸਨੇ ਅਸਾਧਾਰਨ ਅੰਤਰ-ਦ੍ਰਿਸ਼ਟੀ ਨਾਲ ਉਦੋਂ ਹੀ ਇਹ ਸੱਚ ਬੁੱਝ ਲਿਆ ਸੀ ਕਿ ਹਰਿਮੰਦਰ ਤੇ ਇਸਦੇ ਪਾਵਨ ਸਰੋਵਰ ਵਿਚ 'ਸਿੱਖ ਕੌਮ ਦਾ ਧਾਰਮਿਕ ਜੋਸ਼ ਤੇ ਕੌਮੀ ਗੌਰਵ ਵਿਦਮਾਨ ਹੈ' ਅਤੇ 'ਇਕ ਮਹਾਨ ਕੌਮ ਦੀਆਂ ਉਮੀਦਾਂ ਤੇ ਉਮੰਗਾਂ ਦਾ ਕੇਂਦਰ ਹੈ ਇਹ।'[49]

ਇਸ ਤਰ੍ਹਾਂ ਅਸੀਂ ਵੇਖ ਸਕਦੇ ਹਾਂ ਕਿ ਜਿਸ ਕਿਸੇ ਨੂੰ ਵੀ ਸਿੱਖ ਧਰਮ ਤੇ ਫਲਸਫੇ ਦਾ ਡੂੰਘਾ ਇਲਮ ਹੈ, ਉਸ ਲਈ ਹਰਿਮੰਦਰ ਸਾਹਿਬ ਦੀ ਸਿੱਖ ਇਤਿਹਾਸ ਨਾਲ ਅਟੁੱਟ ਗੂੜ੍ਹੀ ਸਾਂਝ ਅਤੇ ਸਿੱਖ ਮਾਨਸਿਕਤਾ ਅੰਦਰ ਰਮੀ ਇਸ ਦੀ ਅਮਿੱਟ ਗਾੜ੍ਹੀ ਯਾਦ ਦਾ ਰਾਜ਼ ਸਮਝਣਾ ਉੱਕਾ ਹੀ ਔਖਾ ਨਹੀਂ। ਨਾਮਵਰ ਸਿੱਖ ਵਿਦਵਾਨ ਸ. ਹਰਿੰਦਰ ਸਿੰਘ ਮਹਿਬੂਬ ਦੇ ਸ਼ਬਦਾਂ ਵਿਚ : "ਹਰਿਮੰਦਰ ਸਾਹਿਬ ਜਿਸ ਅਰੂਪ ਕ੍ਰਿਸ਼ਮੇ ਵਿੱਚੋਂ ਆਇਆ, ਉਸੇ ਅਰੂਪ ਕ੍ਰਿਸ਼ਮੇ ਵਿੱਚੋਂ ਸਿੱਖ ਇਤਿਹਾਸ ਜਨਮਿਆ" ਅਤੇ "ਸਮੇਂ ਦੇ ਵਰਕਿਆਂ ਉੱਤੇ ਪੰਥ ਦੇ ਅਜਿੱਤ ਲਸ਼ਕਰਾਂ ਨੇ ਜੋ ਮਾਅਰਕੇ ਪੇਸ਼ ਕੀਤੇ, ਉਨ੍ਹਾਂ ਦੀ ਸਿਰਜਣਾ ਪਿੱਛੇ ਹਰਿਮੰਦਰ ਸਾਹਿਬ ਦਾ ਅਮਿੱਟ ਸੁਪਨਾ ਹੈ।" ਮਹਿਬੂਬ ਹੋਰਾਂ ਦਾ ਦਾਅਵਾ ਹੈ ਕਿ ਸਿੱਖ ਹਸਤੀ ਨੂੰ ਹਰਿਮੰਦਰ ਸਾਹਿਬ ਨਾਲੋਂ ਅਲੱਗ ਕਰਕੇ ਨਹੀਂ ਵੇਖਿਆ ਜਾ ਸਕਦਾ, ਅਤੇ ਨਾ ਹੀ ਹਰਿਮੰਦਰ ਨੂੰ ਸਿੱਖ ਹਸਤੀ 'ਚੋਂ ਮਨਫ਼ੀ ਕੀਤਾ ਜਾ ਸਕਦਾ ਹੈ, ਕਿਉਂਕਿ "ਸਿੱਖ ਦੇ ਰਾਹ ਸਦੀਵੀ ਇਕਰਾਰ ਨਾਲ ਜੁੜੇ ਹਨ, ਅਤੇ ਹਰਿਮੰਦਰ ਸਾਹਿਬ ਉਸ ਸਦੀਵੀ ਇਕਰਾਰ ਦਾ ਪਾਵਨ ਨਿਸ਼ਾਨ ਹੈ। ਇਹ ਅਨੂਪਮ ਤੇ ਲਾਜਵਾਬ ਹੈ, ਕਿਉਂਕਿ ਇਹ ਉਸ ਗੁਰੂ-ਲਿਵ ਦਾ ਪਾਵਨ-ਨਿਸ਼ਾਨ ਹੈ, ਜਿਸ ਨੂੰ ਨਿਹਚਲ ਆਸਨ ਨਸੀਬ ਹੋਇਆ, ਅਤੇ ਜਿਸਨੂੰ ਪੰਥ ਦੀ ਹਰ ਮੁਸ਼ਕਿਲ ਅਤੇ ਮਹਾਨਤਾ ਦਾ ਇਲਮ ਸੀ। ਇਸ ਨਿਹਚਲ ਆਸਨ ਦੀ ਮਖ਼ਮਲੀ ਮਸਨਦ ਉੱਤੇ ਪੰਜ ਸੌ ਸਾਲ ਦੇ ਪੰਥਕ ਅਮਲ ਦੀਆਂ ਸੁੰਦਰ ਲਕੀਰਾਂ ਹਨ, ਅਤੇ ਅਗਲੇ ਸਮਿਆਂ ਲਈ ਇਕਰਾਰ ਹਨ।"[50]

ਸਿੱਖੀ ਰੰਗ ਵਿਚ ਰੰਗੇ ਪੰਜਾਬੀ ਦੇ ਅਲਬੇਲੇ ਕਵੀ ਪ੍ਰੋ. ਪੂਰਨ ਸਿੰਘ ਨੂੰ 1914 ਵਿਚ ਜਦ ਗੁਰਪੁਰਬ ਦੇ ਪਵਿੱਤਰ ਦਿਹਾੜੇ 'ਤੇ ਭਾਈ ਵੀਰ ਸਿੰਘ ਹੁਰਾਂ ਨਾਲ ਜਾ ਕੇ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਤਾਂ ਉਨ੍ਹਾਂ ਅਨੰਤ ਹੁਲਾਸ ਵਿਚ ਆ ਕੇ ਇਕ ਲੰਮਾ ਲੇਖ ਲਿਖਿਆ (ਜਿਸ ਨੂੰ ਉਨ੍ਹਾਂ 'ਆਤਮਿਕ ਪਹੁ-ਫੁਟਾਲਾ' ਦਾ ਢੁਕਵਾਂ ਅਨੁਵਾਨ ਦਿੱਤਾ) ਜਿਸ 'ਚੋਂ ਸਿੱਖਾਂ ਦੀਆਂ ਸ੍ਰੀ ਹਰਿਮੰਦਰ ਸਾਹਿਬ ਨਾਲ ਆਤਮਿਕ ਤੇ ਇਤਿਹਾਸਕ ਸਾਂਝਾਂ ਦੀਆਂ ਸਾਰੀਆਂ ਪਰਤਾਂ (dimensions) ਪ੍ਰਕਾਸ਼ਮਾਨ ਹੋ ਜਾਂਦੀਆਂ ਹਨ। ਨਮੂਨਾ ਹਾਜ਼ਰ ਹੈ :

...ਅੱਜ ਮੈਨੂੰ ਸੋਝੀ ਆਈ, ਅੱਜ ਪਤਾ ਲੱਗਾ, ਮੈਂ ਸਹੁੰ ਖਾ ਕੇ ਯਥਾਰਥ ਕਹਿੰਦਾ ਹਾਂ ਕਿ ਹਰਿਮੰਦਰ ਮੇਰਾ ਹੈ, ਇਹ ਮੇਰੀ ਜ਼ਾਤੀ ਆਪਣੀ ਵਿਰਾਸਤ ਹੈ। ਇਹ ਸੱਚਖੰਡ ਦਾ ਟੁਕੜਾ ਕਲਗੀਆਂ ਵਾਲੇ ਨੇ ਆਪਣੇ ਜਾਗਦੇ ਬੱਚਿਆਂ ਲਈ ਘੱਲਿਆ ਹੈ...ਇਹ ਸਾਡਾ ਅਟੱਲ, ਅਮਰ ਸੱਚ ਘਰ ਹੈ, ਸੱਚ ਵਤਨ ਹੈ...ਇਹ ਗੁਰੂ ਰਾਮਦਾਸ ਜੀ ਦੀ ਦੇਹ ਹੈ। ਇਹ ਹਰਿਮੰਦਰ ਸਾਡਾ ਜੀਵਨ, ਪ੍ਰਾਣ, ਧਰਤ, ਅਕਾਸ਼, ਹੱਡੀ, ਮਾਸ, ਰੁਧਰ ਹੈ; ਇਹ ਸਾਡਾ ਦਿਲ ਹੈ। ਇਹ ਸਾਡੇ ਲੋਕ ਪ੍ਰਲੋਕ ਦੀ ਫ਼ਤਹ ਹੈ...ਇਹ ਸਾਡੇ ਰੱਬ ਦਾ ਘਰ ਹੈ...ਸਾਰੀ ਕੁਦਰਤ ਦੇ ਮੁੱਲ ਵਿਚ ਅਸੀਂ ਇਸ ਦੀ ਇਕ ਸ਼ਿਲਾ ਨਹੀਂ ਦੇ ਸਕਦੇ...(ਕਿਉਂਕਿ) ਇਕ ਇਕ ਸ਼ਿਲਾ ਵਿਚ ਇਲਾਹੀ ਜਿੰਦ ਧੜਕ ਰਹੀ ਹੈ। ਇਹ ਸ਼ਿਲਾ ਨਹੀਂ, ਸੰਗਮਰਮਰ ਨਹੀਂ, ਇਹ ਈਸ਼ਵਰੀ ਦਰਬਾਰ ਦੇ ਅੱਡ ਅੱਡ ਸਿੰਘਾਸਨ ਹਨ। ਜਿਥੇ ਰਸੀਏ, ਪਹੁੰਚੇ ਹੋਏ ਫ਼ਕੀਰ, ਪੀਰ ਮੀਰ, ਸਰੀਰਾਂ ਨੂੰ ਧਿਆਨ ਲੀਨ ਕਰ ਬੈਠੇ ਹਨ...ਹੇ ਨੈਣ ਜੋਤ ਥੀਂ ਹੀਨ ਮਨੁੱਖ! ਭਾਵੇਂ ਤੂੰ ਕੋਈ ਹੋਵੇਂ, ਇਥੇ ਸਿਰ ਦੇ ਬਲ ਚੱਲ, ਇਹ ਪੀਰਾਂ ਪੈਗ਼ੰਬਰਾਂ ਦੇ ਅਦਬ ਦਾ ਸਥਾਨ ਹੈ, ਕੁੱਲ ਦੁਨੀਆਂ ਵਿਚ ਬੱਸ ਇਕ ਹੈ...ਇਥੇ ਜਾਗਦਾ ਬੰਦਾ ਬਣ ਕੇ ਆ, ਇਥੇ ਅਨੰਤ ਅਦਬ ਨਾਲ ਸਿਰ ਝੁਕਾ, ਮੱਥਾ ਟੇਕ, ਨਹੀਂ ਤਾਂ ਜਾਹ ਮਰ ਜਾਏਂਗਾ...ਬਾਜ਼ਾਂ ਵਾਲੇ ਮਾਲਕ ਦਾ ਇਹ ਮੰਦਰ ਹੈ। ਇਥੇ ਓਸ ਦੀ ਲੋਅ ਹੈ, ਇਹ ਤੁਸਾਡੀ ਤਵਾਰੀਖ਼ੀ ਅਮਰ ਦੁਨੀਆਂ ਹੈ। ਸਾਡੀ ਮਾਲੀ ਗ਼ਰੀਬੀ ਅਥਵਾ ਆਤਮਿਕ ਬੇਹੋਸ਼ੀ ਕਰਕੇ ਜੋ ਗੁਰਦੁਆਰਾ ਸਮਾਇਆ, ਓਹ ਹਰੀ ਮੰਦਰ ਆਇਆ। ਜਦ ਕਦੀ ਅਨੰਦਪੁਰ ਸਾਹਿਬ ਦੀ ਕੋਈ ਇੱਟ ਗਿਰੀ, ਓਹ ਇਥੇ ਆਣ ਲੱਗੀ। ਜਦ ਕਦੀ ਸਤਿਗੁਰਾਂ ਦੇ ਚਰਨ ਰਜ ਦੀ ਪਵਿੱਤਰ ਧਰਤੀ ਲੋਪ ਹੋਈ, ਉਹ ਇਸ ਹਰੀ ਮੰਦਰ ਵਿਚ ਆਣ ਪ੍ਰਗਟੀ। ਸਾਡਾ ਸਭ ਕੁੱਝ ਜੇ ਗੁੰਮ ਹੋ ਜਾਵੇ ਤਦ ਇਥੇ ਮਿਲ ਪਵੇਗਾ। ਹਾਂ ਜੀ ਇਥੋਂ ਤਕ ਕਿ ਸਤਿਗੁਰਾਂ ਦਸ ਜਾਮੇ ਜਿਹੜੇ ਬਾਬਾ ਜੀ ਨੇ ਪਾਏ ਤੇ ਉਤਾਰੇ ਤੇ ਸਾਡੀ ਦ੍ਰਿਸ਼ਟੀ ਥੀ ਗ਼ਾਇਬ ਹੋਏ ਓਹ ਇਥੇ ਮਿਲਦੇ ਹਨ। ਸਤਿਗੁਰਾਂ ਦੀ ਨਿਤਯ ਅਵਤਾਰੀ ਦੇਹ ਦੇ ਦੀਦਾਰ ਏਥੇ ਹੁੰਦੇ ਹਨ...ਹਜ਼ਾਰਾਂ ਭੀੜਾਂ ਲੰਘ ਜਾਂਦੀਆਂ ਹਨ, ਕਈ ਮੇਲੇ ਹੁੰਦੇ ਹਨ, ਦਿਨ ਰਾਤ ਮੇਲਾ ਹੁੰਦਾ ਹੈ, ਪਰ ਹਰਿਮੰਦਰ ਇਤਨਾ ਮਹਾਨ ਤੇ ਨਾਜ਼ਕ ਚੁੰਬਕ ਪੱਥਰ ਹੈ ਕਿ ਇਸ ਦੇ ਸਰੀਰ ਨਾਲ ਕੇਵਲ ਸਿੱਖ ਹਿਰਦੇ ਪਿਆਰ ਨਾਲ ਚਿਮਟੇ ਜਾਂਦੇ ਹਨ, ਬਾਕੀ ਰੇਤ ਦੇ ਕਿਣਕਿਆਂ ਵਾਂਗ ਹਵਾ ਦੇ ਧੱਪੇ ਨਾਲ ਪਰ੍ਹੇ ਸੁੱਟੇ ਜਾਂਦੇ ਹਨ। ਕਲਗ਼ੀ ਵਾਲੇ ਬਾਬਾ ਜੀ ਨੇ ਆਪਣੇ ਸਿੱਖ ਇਸੇ ਕਰਕੇ ਹੀ ਸਰਬ ਲੋਹ ਦੀ ਦੇਹ ਦੇ ਬਣਾ ਦਿੱਤੇ ਜੋ ਹਰਿਮੰਦਰ ਦੀ ਦੇਹ ਨਾਲ ਛੁਹ ਛੁਹ ਕੇ ਆਪ ਜੀ ਦੇ ਬੱਚੇ ਸਦਾ ਆਤਮਿਕ ਮਿਕਨਾਤੀਸ ਬਣੇ ਰਹਿਣ। ਸਦਾ ਆਤਮਿਕ ਜੀਵਨ ਦੀ ਸੂਖਮ ਸਥੂਲ ਰੌਅ ਨਾਲ ਭਰੇ ਰਹਿਣ... ।[51]

## ਹਿੰਦੂ ਦ੍ਰਿਸ਼ਟੀਕੋਣ ਦੀ 'ਮਰਜ਼'

ਉਪਰੋਕਤ ਬਿਆਨ ਵਰਣਨ 'ਚੋਂ ਇਹ ਗੱਲ ਸਮਝਣੀ ਬਹੁਤੀ ਔਖੀ ਨਹੀਂ ਰਹਿ ਜਾਂਦੀ ਕਿ ਜੂਨ 1984 ਵਿਚ ਭਾਰਤੀ ਫ਼ੌਜ ਦੁਆਰਾ ਹਰਿਮੰਦਰ ਸਾਹਿਬ ਸਮੂਹ ਉੱਤੇ ਕੀਤੇ ਗਏ ਦਵੈਸ਼ ਭਰੇ ਹਮਲੇ ਦਾ ਸਿੱਖ ਜਗਤ ਨੇ ਏਨਾ ਤਿੱਖਾ ਦੁੱਖ ਤੇ ਬੁਰਾ ਕਿਉਂ ਮਨਾਇਆ, ਅਤੇ ਸਿੱਖਾਂ ਦੇ ਮਨਾਂ ਅੰਦਰ ਰੋਸ ਤੇ ਗ਼ੁੱਸੇ ਦੀ ਏਨੀ ਤੀਬਰ ਜਵਾਲਾ ਕਿਉਂ ਭੜਕ ਉੱਠੀ। ਅਸਲ ਵਿਚ, ਇਸ ਘਟਨਾ ਨਾਲ ਸਿੱਖਾਂ ਨੂੰ ਦੂਹਰਾ ਸਦਮਾ ਪਹੁੰਚਿਆ। ਇਕ ਆਪਣੇ 'ਰੱਬ ਦੇ ਘਰ' ਉੱਤੇ ਵਹਿਸ਼ੀ ਹਮਲੇ ਦਾ ਦੁੱਖ; ਦੂਜਾ, 'ਆਪਣੇ' ਹੀ ਸਮਝੇ ਜਾਂਦੇ ਹਾਕਮਾਂ ਵਲੋਂ ਸਿੱਖ ਸੰਵੇਦਨਾ ਪ੍ਰਤਿ ਦਿਖਾਈ ਸਿਰੇ ਦੀ ਬੇਰੁਖ਼ੀ ਤੇ ਜਾਹਲ ਵਤੀਰੇ ਦਾ ਸਦਮਾ। ਸਿੱਖ ਕੌਮ ਦੇ ਇਕ ਤਕੜੇ ਵਰਗ ਨੂੰ ਮਗਰਲੀ ਗੱਲ ਨੇ ਖ਼ਾਸ ਤੌਰ 'ਤੇ ਵੱਧ ਬੇਹਾਲ

ਕੀਤਾ। ਉਨ੍ਹਾਂ ਦਾ ਸੋਚਣਾ (ਤੇ ਕਹਿਣਾ) ਸੀ ਕਿ ਮੱਧਯੁੱਗ ਦੇ ਸਮੇਂ, ਆਪਣੇ ਮਜ਼੍ਹਬੀ ਜਨੂੰਨ ਤੇ ਜ਼ੁਲਮਾਂ ਲਈ ਬਦਨਾਮ ਮੁਗ਼ਲਾਂ ਤੇ ਦੁਰਾਨੀਆਂ ਹੱਥੋਂ ਤਾਂ ਸਿੱਖਾਂ ਨਾਲ ਅਜਿਹੇ ਵਹਿਸ਼ੀ ਸਲੂਕ ਦੀ ਸਮਝ ਪੈਂਦੀ ਹੈ। ਜੇ ਇਹ ਉਪੱਦਰ ਬਰਤਾਨਵੀ ਹਾਕਮਾਂ ਹੱਥੋਂ ਹੋਇਆ ਹੁੰਦਾ ਤਾਂ ਵੀ ਸਿੱਖਾਂ ਨੂੰ ਏਨੀ ਹੈਰਾਨੀ ਤੇ ਗਿਲਾਨੀ ਨਹੀਂ ਸੀ ਹੋਣੀ। ਪਰ ਭਾਰਤ ਦਾ ਹਿੰਦੂ ਵਰਗ, ਜੋ ਸਿੱਖਾਂ ਨੂੰ ਆਪਣੇ ਹੀ ਜਿਸਮ ਦਾ (ਲਘੂ) ਅੰਗ ਸਮਝਣ ਦੇ ਸਿਧਾਂਤ ਦਾ ਹਠੀਲਾ ਧਾਰਕ (proponent) ਤੇ ਸ਼ੋਰੀਲਾ ਪ੍ਰਚਾਰਕ ਬਣਿਆ ਹੋਇਆ ਹੈ, ਅਜਿਹਾ ਵਹਿਸ਼ੀ ਕਾਰਾ ਕਰਦਿਆਂ ਉਸਦੀ ਜ਼ਮੀਰ ਕਿਉਂ ਨਾ ਕੰਬੀ ? ਆਖ਼ਰਕਾਰ ਜਿਸ ਵਰਗ ਨੇ ਸਿੱਖ ਪੰਥ ਨੂੰ ਇਸ ਧਰਤੀ 'ਤੇ ਜਨਮ ਲੈਂਦਿਆਂ ਅਤੇ ਇਤਿਹਾਸ ਦੇ ਕਾਲੇ ਖ਼ੌਫ਼ਨਾਕ ਦੌਰ ਅੰਦਰ ਧਾਰਮਿਕ ਆਜ਼ਾਦੀ ਲਈ (ਸਿਰਫ਼ ਆਪਣੇ ਵਾਸਤੇ ਨਹੀਂ, ਹਰ ਵਰਗ ਲਈ, ਅਤੇ ਸਭ ਨਾਲੋਂ ਵਧ ਕੇ ਹਿੰਦੂ ਵਰਗ ਲਈ!) ਇਸ ਧਰਤੀ ਨੂੰ ਵਾਰ ਵਾਰ ਆਪਣੇ ਖ਼ੂਨ ਨਾਲ ਸਿੰਜਦੇ ਹੋਏ ਦੇਖਿਆ ਹੈ, ਉਹ ਸਿੱਖਾਂ ਦੇ ਫਲਸਫੇ, ਇਤਿਹਾਸ ਤੇ ਰਵਾਇਤਾਂ ਤੋਂ ਏਨਾ ਕੋਰਾ ਨਹੀਂ ਹੋ ਸਕਦਾ ਕਿ ਉਸ ਨੂੰ ਇਸਦੇ ਖ਼ਤਰਨਾਕ ਨਤੀਜਿਆਂ ਦੀ ਪੂਰਵ ਸੋਝੀ ਹੀ ਨਾ ਹੋਵੇ ? ਸਿੱਖਾਂ ਦੇ ਇਕ ਵਰਗ ਨੂੰ ਇਹ ਗੱਲ ਸਮਝਣ (ਤੇ ਮੰਨਣ) ਵਿਚ ਵੱਡੀ ਮਨੋਵਿਗਿਆਨਕ ਔਕੜ ਪੇਸ਼ ਆਈ।

ਪਰ ਜਿਵੇਂ ਕਿ ਸ਼ੁਰੂ ਵਿਚ ਹੀ ਜ਼ਿਕਰ ਹੋ ਚੁੱਕਾ ਹੈ, ਇਹ ਨਹੀਂ ਕਿ ਭਾਰਤੀ ਹਾਕਮਾਂ ਨੂੰ ਰੋਹ ਭਰੇ ਸਿੱਖ ਪ੍ਰਤਿਕਰਮ ਦਾ ਕੋਈ ਅੰਦੇਸ਼ਾ ਨਹੀਂ ਸੀ; ਜਾਂ ਉਨ੍ਹਾਂ ਨੂੰ ਸਿੱਖ ਇਤਿਹਾਸ ਤੇ ਰਵਾਇਤਾਂ ਦੀ ਕੋਈ ਜਾਣਕਾਰੀ ਹੀ ਨਹੀਂ ਸੀ। ਅਜਿਹੇ ਮਾਮਲੇ ਵਿਚ ਅਸਲੀ ਗੱਲ ਦੂਜੀ ਧਿਰ ਦੇ ਪੱਖ ਦੀ ਖ਼ਾਲੀ 'ਜਾਣਕਾਰੀ' ਦੀ ਨਹੀਂ ਹੁੰਦੀ। ਖ਼ਾਲੀ 'ਜਾਣਕਾਰੀ' ਨਾਲੋਂ ਵੱਧ ਅਹਿਮ ਗੱਲ ਦੂਜੀ ਧਿਰ ਦੇ ਦ੍ਰਿਸ਼ਟੀਕੋਣ ਨੂੰ ਸ਼ੁਧ ਹਿਰਦੇ ਨਾਲ ਸਮਝਣ ਦੀ ਰੁਚੀ ਤੇ ਸਮਰੱਥਾ ਦੀ ਹੁੰਦੀ ਹੈ। ਇਸ ਸੰਬੰਧ ਵਿਚ ਐਡਵਰਡ ਸੈਦ ਨੇ ਇਕ ਬਹੁਤ ਹੀ ਵਿਚਾਰਯੋਗ ਸਿਧਾਂਤਕ ਨੁਕਤਾ ਉਭਾਰਿਆ ਹੈ ਕਿ ਗੱਲ ਨਿਰੀ 'ਦੂਸਰੇ' (ਭਾਈਚਾਰੇ) ਨੂੰ ਜਾਨਣ ਤੇ ਸਮਝਣ ਦੀ ਨਹੀਂ, ਸਮਝਣ ਦੇ ਪਿੱਛੇ ਕੰਮ ਕਰਦੀ ਨੀਤ ਤੇ ਭਾਵਨਾ ਦੀ ਹੈ। ਅਰਥਾਤ ਕਿਸੇ 'ਦੂਸਰੇ' ਨੂੰ ਅਪਣਾਉਣ ਦੀ ਭਾਵਨਾ ਨਾਲ ਅਤੇ ਉਸਨੂੰ ਦਬਾਉਣ ਜਾਂ ਸਤਾਉਣ ਦੀ ਭਾਵਨਾ ਨਾਲ ਜਾਨਣ ਵਿਚ ਜ਼ਮੀਨ ਅਸਮਾਨ ਜਿੱਡਾ ਫ਼ਰਕ ਹੈ। ਇਹ ਸੱਚ ਕਿਸੇ ਕੋਲੋਂ ਗੁੱਝਾ ਨਹੀਂ ਕਿ ਭਾਰਤ ਦੇ ਹਿੰਦੂ ਹੁਕਮਰਾਨ ਵਰਗ ਅੰਦਰ ਸਿੱਖਾਂ ਦੇ ਦ੍ਰਿਸ਼ਟੀਕੋਣ ਨੂੰ ਸਹੀ ਰੂਪ ਵਿਚ ਤੇ ਦਰੁਸਤ ਭਾਵਨਾ ਨਾਲ ਸਮਝਣ ਦੀ ਨਾ ਤਾਂ (ਆਪਣੇ ਸਿਆਸੀ ਮੁਫ਼ਾਦਾਂ ਕਰਕੇ) ਰੁਚੀ ਸੀ, ਅਤੇ ਨਾ ਉਨ੍ਹਾਂ ਅੰਦਰ ਸਿੱਖ ਦ੍ਰਿਸ਼ਟੀਕੋਣ ਨੂੰ ਸਮਝ ਸਕਣ ਦੀ ਕਾਬਲੀਅਤ ਤੇ ਸਮਰੱਥਾ ਹੀ ਹੈ। ਕਾਰਨ ਇਹ ਕਿ ਉਨ੍ਹਾਂ ਦਾ ਸਮੁੱਚਾ ਦਾਰਸ਼ਨਿਕ ਨਜ਼ਰੀਆ ਤੇ ਇਤਿਹਾਸਕ ਅਨੁਭਵ ਸਿੱਖਾਂ ਨਾਲੋਂ ਅਹਿਮ ਰੂਪ ਵਿਚ ਵੱਖਰਾ ਹੈ।

ਹਿੰਦੁਸਤਾਨ ਨੂੰ ਲੁੱਟਣ ਦੀ ਹਵਸ ਨਾਲ ਉੱਤਰ-ਪੱਛਮ ਦੇ ਰਸਤਿਓਂ ਆਏ ਧਾੜਵੀਆਂ ਨੇ ਦਰਬਾਰ ਸਾਹਿਬ ਉੱਤੇ ਪਹਿਲੀ ਵੇਰ ਅਠਾਰ੍ਹਵੀਂ ਸਦੀ ਦੇ ਮੱਧ ਵਿਚ ਜਾ ਕੇ ਹਮਲਾ ਕੀਤਾ ਸੀ। ਪਰ ਉਹ ਲੁੱਟ ਦੀ ਲਾਲਸਾ ਤੇ ਮਜ਼੍ਹਬੀ ਤੁਅੱਸਬਪੁਣੇ 'ਚੋਂ ਹਿੰਦੂ ਮੰਦਰਾਂ ਨੂੰ ਤਾਂ ਇਸ ਨਾਲੋਂ ਕੋਈ ਸੱਤ ਸੌ ਸਾਲ ਪਹਿਲਾਂ ਤੋਂ ਹੀ ਲੁੱਟਦੇ, ਉਜਾੜਦੇ ਤੇ ਅਪਮਾਨਤ ਕਰਦੇ ਆ ਰਹੇ ਸਨ। ਇਸ ਸਾਰੇ ਸਮੇਂ ਦੌਰਾਨ ਭਾਰਤ ਦੇ ਹਿੰਦੂ ਵਰਗ ਵਲੋਂ

ਆਪਣੇ ਕਿਸੇ ਮੰਦਰ ਜਾਂ ਸਮਾਰਕ ਦੀ ਰਾਖੀ ਲਈ ਲਹੂ ਵਹਾਉਣ ਦਾ ਇਤਿਹਾਸ ਅੰਦਰ ਕੋਈ ਪ੍ਰਮਾਣ ਨਹੀਂ ਮਿਲਦਾ। (ਭਾਵੇਂ ਕਿ ਹਿੰਦੂਆਂ ਦੇ ਕੁੱਝ ਲੜਾਕੇ ਵਰਗਾਂ, ਖ਼ਾਸ ਕਰਕੇ ਮਰਹੱਟਿਆਂ ਤੇ ਰਾਜਪੂਤਾਂ ਦੁਆਰਾ ਆਪਣੀਆਂ ਬਾਦਸ਼ਾਹਤਾਂ ਦੀ ਰਾਖੀ ਲਈ ਵਿਦੇਸ਼ੀ ਜਰਵਾਣਿਆਂ ਨਾਲ ਲੜੀਆਂ ਬਹਾਦਰੀ ਭਰੀਆਂ ਜੰਗਾਂ ਦਾ ਵਰਣਨ ਆਮ ਮਿਲ ਜਾਂਦਾ ਹੈ) ਇਸ ਇਤਿਹਾਸਕ ਤੱਥ ਨੂੰ ਅਜੇ ਤਕ ਕਿਸੇ ਨਹੀਂ ਝੁਠਲਾਇਆ ਕਿ ਜਦ ਮਹਿਮੂਦ ਗ਼ਜ਼ਨਵੀ ਨੇ ਸੋਮਨਾਥ ਦੇ ਪ੍ਰਸਿੱਧ ਮੰਦਰ ਨੂੰ ਪਹਿਲੀ ਵੇਰ (1026 ਈ.) ਲੁੱਟਿਆ ਤੇ ਉਜਾੜਿਆ ਸੀ ਤਾਂ ਵੱਡੀ ਗਿਣਤੀ ਵਿਚ ਉਥੇ ਮੌਜੂਦ ਪੰਡਤ ਤੇ ਪੁਜਾਰੀ ਬਿਨਾਂ ਕੋਈ ਵਿਰੋਧ ਕੀਤੇ, ਸਵੈ-ਇੱਛਾ ਨਾਲ ਹੀ, ਇਸ ਨੂੰ ਸੁੰਨਾ ਛੱਡ ਕੇ ਭੱਜ ਗਏ ਸਨ। ਤਾਜ਼ਾ ਪ੍ਰਕਾਸ਼ਿਤ ਹੋਈ ਇਕ ਇਤਿਹਾਸਕ ਖੋਜ 'ਚੋਂ ਇਹ ਹੈਰਾਨੀ ਭਰਿਆ ਤੱਥ ਉਜਾਗਰ ਹੋਇਆ ਹੈ ਕਿ ਸੋਮਨਾਥ ਤੇ ਇਸ ਦੇ ਨੇੜਲੇ ਸਮਾਰਕਾਂ ਵਿਚ ਕੰਧਾਂ 'ਤੇ ਉਕਰੇ ਸ਼ਿਲਾਲੇਖਾਂ ਵਿਚ ਇਸ ਹਮਲੇ ਦਾ ਕਿਤੇ ਜ਼ਿਕਰ ਤਕ ਨਹੀਂ ਮਿਲਦਾ।[52] ਨੌਂ ਸਦੀਆਂ ਤੋਂ ਵੀ ਵੱਧ ਸਮੇਂ ਤਕ ਹਿੰਦੂਆਂ ਦੇ ਕਿਸੇ ਵੀ ਵਰਗ ਅੰਦਰ ਸੋਮਨਾਥ ਦੇ ਮੰਦਰ ਨੂੰ ਮੁੜ ਪਹਿਲਾਂ ਵਾਲੀ ਜਗ੍ਹਾ ਉੱਤੇ ਉਸਾਰਨ ਦੀ ਤਾਂਘ ਪੈਦਾ ਨਾ ਹੋਈ। ਇਸ ਮੰਦਰ ਨੂੰ ਮੁੜ ਤੋਂ ਪੁਰਾਣੀ ਜਗ੍ਹਾ 'ਤੇ ਉਸਾਰਨ ਦਾ ਫ਼ੈਸਲਾ ਜਾ ਕੇ 1951 ਵਿਚ ਲਿਆ ਗਿਆ ਸੀ। ਭਾਵ ਉਦੋਂ ਜਦੋਂ ਭਾਰਤੀ ਰਾਜ-ਭਾਗ ਦੀ ਵਾਗਡੋਰ ਹਿੰਦੂ ਵਰਗ ਦੇ ਹੱਥਾਂ ਵਿਚ ਆ ਗਈ ਸੀ ਅਤੇ ਕੇਂਦਰ ਸਰਕਾਰ ਇਸ ਮਾਮਲੇ ਵਿਚ ਖੁੱਲ੍ਹੀ ਮੱਦਦ ਕਰਨ ਲਈ ਤਤਪਰ ਹੋ ਗਈ ਸੀ।

ਸੋ, ਆਪਣੇ ਅਲੱਗ ਕਿਸਮ ਦੇ ਧਰਮ-ਸ਼ਾਸਤਰ ਤੇ ਇਤਿਹਾਸਕ ਅਨੁਭਵ ਦੀ ਵਜ੍ਹਾ ਕਰਕੇ ਹਿੰਦੂ ਵਰਗ ਲਈ ਹਰਿਮੰਦਰ ਸਾਹਿਬ ਨਾਲ ਸਿੱਖਾਂ ਦੇ ਅਨੋਖੇ ਰਿਸ਼ਤੇ ਦੀ ਵਿਆਕਰਣ ਨੂੰ ਸਮਝਣਾ ਔਖਾ ਹੈ। ਦਰਬਾਰ ਸਾਹਿਬ ਉੱਤੇ ਭਾਰਤੀ ਫ਼ੌਜ ਦੇ ਹਮਲੇ ਤੋਂ ਬਾਅਦ ਕਿਸੇ ਵੀ ਨਾਮਵਰ ਸਿੱਖ ਵਿਦਵਾਨ ਦਾ ਪ੍ਰਤਿਕਰਮ ਦੇਖ ਲਵੋ, ਉਸ ਵਿੱਚੋਂ ਹਿੰਦੂ ਹਾਕਮ ਵਰਗ ਉੱਤੇ ਸਿੱਖ ਦ੍ਰਿਸ਼ਟੀਕੋਣ ਨੂੰ ਨਾ ਸਮਝਣ ਦਾ ਰੋਸ ਤੇ ਗਿਲਾ ਸਾਫ਼ ਪ੍ਰਗਟ ਹੁੰਦਾ ਹੈ।

ਹਰਜੀ ਮਲਿਕ ਨੇ ਇਸ ਮਸਲੇ ਨੂੰ ਸਿੱਧੇ ਤੇ ਤਿੱਖੇ ਰੂਪ 'ਚ ਸੰਬੋਧਿਤ ਹੁੰਦਿਆਂ *ਇੰਡੀਅਨ ਐਕਸਪ੍ਰੈਸ* ਵਿਚ ਇਕ ਧੜੱਲੇਦਾਰ ਲੇਖ ਲਿਖਿਆ ਸੀ ਅਤੇ ਦੱਸਿਆ ਸੀ ਕਿ ਕਿਵੇਂ ਦਿੱਲੀ ਦੇ ਇਕ ਵੱਡੇ ਰੋਜ਼ਾਨਾ ਅਖ਼ਬਾਰ ਦੇ ਸੰਪਾਦਕ ਨੇ ਸਿੱਖਾਂ ਦੇ ਗ਼ੁੱਸੇ ਭਰੇ ਪ੍ਰਤਿਕਰਮ ਉੱਤੇ ਨਾ ਸਿਰਫ਼ ਆਪਣੀ ਹੈਰਾਨਗੀ ਦਿਖਾਈ, ਸਗੋਂ ਨਾਲ ਹੀ ਅਜੀਬੋ-ਗ਼ਰੀਬ ਜਾਪਦੇ ਇਸ ਵਰਤਾਰੇ ਨੂੰ ਸਮਝ ਸਕਣ ਵਿਚ ਆਪਣੀ ਤੇ ਆਪਣੇ (ਹਿੰਦੂ) ਭਾਈਚਾਰੇ ਦੀ ਅਸਮਰੱਥਤਾ ਤੇ ਲਾਚਾਰਗੀ ਵੀ ਪ੍ਰਗਟਾਈ। ਉਸ (ਹਿੰਦੂ) ਸੰਪਾਦਕ ਦਾ ਇਹ ਨਿਝੱਕ ਮੰਨਣਾ ਸੀ ਕਿ 'ਧਰਮ ਪ੍ਰਤਿ ਆਪਣੇ ਅਲੱਗ ਕਿਸਮ ਦੇ ਦ੍ਰਿਸ਼ਟੀਕੋਣ ਦੀ ਵਜ੍ਹਾ ਕਰਕੇ ਹਿੰਦੂ ਮਨ ਲਈ ਸਿੱਖਾਂ ਦੇ ਇਸ ਪ੍ਰਤਿਕਰਮ ਨੂੰ ਠੀਕ ਪੂਰੀ ਤਰ੍ਹਾਂ ਸਮਝ ਸਕਣਾ ਉੱਕਾ ਹੀ ਸੌਖਾ ਨਹੀਂ ਹੈ।' ਹਰਜੀ ਮਲਿਕ ਦਾ ਇਹ ਕਹਿਣਾ ਸੋਲ਼ਾਂ ਆਨੇ ਸੱਚ ਸੀ ਕਿ ਹਿੰਦੂਆਂ ਕੋਲ ਦਰਬਾਰ ਸਾਹਿਬ ਦੇ ਬਰਾਬਰ ਦਾ ਕੋਈ ਇਕਲੌਤਾ "ਤੀਰਥ" ਨਾ ਹੋਣ ਸਦਕਾ ਉਨ੍ਹਾਂ ਵਲੋਂ ਅਜਿਹੀ ਅਸਮਰੱਥਤਾ ਤੇ ਹੈਰਾਨਗੀ ਪ੍ਰਗਟਾਉਣੀ ਕੋਈ ਓਪਰੀ ਗੱਲ ਨਹੀਂ ਜਾਪਦੀ।[53]

ਬਾਅਦ ਵਿਚ ਜਾ ਕੇ ਆਪਣੇ ਇਕ ਹਮ-ਖ਼ਿਆਲ ਅਤੇ ਹਮ-ਮਜ਼੍ਹਬ ਸਮਾਜੀ ਕਾਰਕੁੰਨ (activist) ਨਾਲ ਵਧੇਰੇ ਦਿਲ-ਖੁੱਲ੍ਹਵੀਂ ਗੱਲਬਾਤ ਦੌਰਾਨ ਹਰਜੀ ਮਲਿਕ ਨੇ

ਆਪਣੇ ਉਪਰੋਕਤ ਵਿਚਾਰਾਂ ਨੂੰ ਮੁੜ ਦੁਹਰਾਉਂਦਿਆਂ ਹੋਇਆਂ ਹੋਰ ਵੀ ਵੱਧ ਸਪੱਸ਼ਟ ਲਹਿਜੇ ਵਿਚ ਇਹ ਗੱਲ ਉਭਾਰੀ ਕਿ,

> ਬਹੁਤ ਸਾਰੇ ਗ਼ੈਰ-ਸਿੱਖ ਲੋਕਾਂ ਨੂੰ ਇਹ ਕਦੇ ਸਮਝ ਨਾ ਪਿਆ ਕਿ (ਸਿੱਖਾਂ ਲਈ) ਗੋਲਡਨ ਟੈਂਪਲ ਦੇ ਕੀ ਅਰਥ ਹਨ। ਮੇਰੇ ਖ਼ਿਆਲ ਵਿਚ ਉਨ੍ਹਾਂ ਬੱਸ ਇਹੀ ਸਮਝ ਲਿਆ ਕਿ ਇਹ ਹੋਰਨਾਂ ਵਰਗਾ ਹੀ ਇਕ ਪੂਜਾ-ਸਥਾਨ ਹੈ। ਪੁਲਿਸ ਅੰਦਰ ਚਲੀ ਗਈ ਤੇ ਬੱਸ! ਬੇਸ਼ੱਕ ਮੈਂ ਇਹ ਗੱਲ ਮਹਿਸੂਸ ਕਰ ਲਈ ਸੀ ਕਿ ਬਹੁਤ ਸਾਰੇ ਲੋਕਾਂ ਨੇ ਅਜਿਹਾ ਜਾਣ ਬੁੱਝ ਕੇ ਨਹੀਂ ਕੀਤਾ। ਉਨ੍ਹਾਂ ਨੂੰ ਇਸ ਗੱਲ ਦੀ ਸਮਝ ਹੀ ਨਹੀਂ ਪਈ...ਕਿ ਹਰਿਮੰਦਰ ਸਾਹਿਬ ਹਰ ਇਕ ਸਿੱਖ ਵਾਸਤੇ ਜਿਸ ਤਰ੍ਹਾਂ ਨਿੱਜੀਗਤ ਹੈ ਉਸ ਤਰ੍ਹਾਂ ਦੁਨੀਆਂ ਦਾ ਹੋਰ ਕੋਈ ਵੀ ਧਰਮ ਅਸਥਾਨ ਨਹੀਂ। ਇਸ ਕਰਕੇ ਸਿੱਖਾਂ ਲਈ ਇਹ ਨਿੱਜੀ ਸੱਟ, ਨਿੱਜੀ ਜ਼ਖ਼ਮ ਹੋ ਨਿਬੜਿਆ। ਅੱਜ ਵੀ ਬਹੁਤੇ ਗ਼ੈਰ-ਸਿੱਖਾਂ ਦੇ ਇਹ ਗੱਲ ਪੱਲੇ ਨਹੀਂ ਪੈ ਰਹੀ। ਉਹ ਸਮਝਦੇ ਹਨ ਕਿ ਸਿੱਖ ਐਵੇਂ ਖਾਹਮਖਾਹ ਹੀ ਤਿਲਮਿਲਾ ਰਹੇ ਹਨ। ਇਸ ਵਿਚ ਐਡੀ ਕਿਹੜੀ ਗੱਲ ਹੈ![54]

ਸਿੰਘਾਪੁਰ ਦੇ ਸਾਬਕਾ ਚੀਫ਼ ਜਸਟਿਸ (ਮਰਹੂਮ) ਸਰਦਾਰ ਚੂਹੜ ਸਿੰਘ ਸਿੱਧੂ ਨੇ ਵੀ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਬਾਰੇ ਲਿਖੀ ਆਪਣੀ ਅਹਿਮ ਕਿਤਾਬ ਵਿਚ ਦਰਬਾਰ ਸਾਹਿਬ ਬਾਰੇ ਠੀਕ ਇਹੋ ਨੁਕਤਾ-ਨਜ਼ਰ ਉਭਾਰਿਆ ਹੈ। ਉਨ੍ਹਾਂ ਲਿਖਿਆ ਹੈ ਕਿ, 'ਅਲੱਗ ਅਲੱਗ ਸਭਿਆਚਾਰਾਂ ਦੇ ਪ੍ਰਤੱਖਣ (perceptions) ਅਲੱਗ ਅਲੱਗ ਹੋਇਆ ਕਰਦੇ ਹਨ। ਸਿੱਖਾਂ ਦੇ ਦਰਬਾਰ ਸਾਹਿਬ ਨਾਲ ਮੋਹ-ਪਿਆਰ, ਅਦਬ-ਸਤਿਕਾਰ, ਸੰਪੂਰਨ ਵਫ਼ਾਦਾਰੀ ਅਤੇ ਸ਼ਿੱਦਤ-ਭਰਪੂਰ ਪ੍ਰਤਿਬੱਧਤਾ ਗ਼ੈਰ-ਸਿੱਖਾਂ ਦੇ ਗੇੜ ਵਿਚ ਨਹੀਂ ਆ ਸਕਦੀ।'[55]

ਦਰਬਾਰ ਸਾਹਿਬ ਉੱਤੇ ਹਮਲੇ ਦੇ ਫ਼ੌਰੀ ਬਾਅਦ ਬਲਜੀਤ ਮਲਿਕ ਨੇ ਦੁਨੀਆਂ ਦੇ ਲੋਕਾਂ ਨੂੰ ਸਿੱਖਾਂ ਦੇ ਸ੍ਰੀ ਹਰਿਮੰਦਰ ਸਾਹਿਬ ਨਾਲ ਅਨੋਖੇ ਰਿਸ਼ਤੇ ਦਾ ਰਾਜ਼ ਦੱਸਦਿਆਂ ਹੋਇਆਂ ਲਿਖਿਆ ਸੀ ਕਿ,

> ਗੋਲਡਨ ਟੈਂਪਲ ਸਿੱਖਾਂ ਦੀ ਕਲਪਨਾ ਉੱਤੇ ਇਕ ਖ਼ਾਸ ਕਿਸਮ ਦਾ ਜਾਦੂ-ਪ੍ਰਭਾਵ ਛੱਡਦਾ ਹੈ। ਸਿੱਖ ਜਦੋਂ ਅੰਮ੍ਰਿਤਸਰ ਸਾਹਿਬ ਦੇ ਦਰਸ਼ਨਾਂ ਲਈ ਜਾਂਦੇ ਹਨ ਤਾਂ ਉਹ ਆਪਣੇ ਇਕ ਖੰਡ ਨੂੰ ਪਿਛਾਂਹ ਛੱਡ ਦਿੰਦੇ ਹਨ। ਕੋਈ ਸ਼ਰਧਾਲੂ ਹੋਵੇ ਜਾਂ ਨਾਸਤਕ ਅਤੇ ਜਾਂ ਸ਼ੰਕਾਵਾਦੀ, ਹਰ ਕੋਈ ਦਰਬਾਰ ਸਾਹਿਬ ਅੰਦਰ ਧਰਮ, ਇਤਿਹਾਸ ਅਤੇ ਸਭਿਆਚਾਰ ਦੇ ਜੋੜ-ਮੇਲ ਦਾ ਦੀਵਾਨਾ ਹੋ ਜਾਂਦਾ ਹੈ। ਵਿਅਕਤੀ, ਭਾਈਚਾਰੇ ਅਤੇ ਦਰਬਾਰ ਸਾਹਿਬ ਵਿਚਕਾਰ ਇਕ ਅਜਿਹਾ ਇਕਰਾਰਨਾਮਾ ਹੈ ਜਿਸ ਨੂੰ ਸਮਝ ਸਕਣਾ ਕਿਸੇ ਗ਼ੈਰ ਲਈ ਸ਼ਾਇਦ ਥੋੜ੍ਹਾ ਔਖਾ ਹੈ। ਇਸ ਤਰ੍ਹਾਂ ਦਰਬਾਰ ਸਾਹਿਬ ਉੱਤੇ ਹਮਲਾ ਸਮੂਹ ਸਿੱਖਾਂ ਦੀ ਆਤਮਾ ਉੱਤੇ ਹਮਲਾ ਬਣ ਜਾਂਦਾ ਹੈ।[56]

ਇਕ ਪੱਤਰਕਾਰ ਸਿੱਖ ਬੀਬੀ ਨੇ ਵੀ ਇਸੇ ਤਰ੍ਹਾਂ ਦੇ ਵਿਚਾਰ-ਭਾਵ ਪ੍ਰਗਟਾਉਂਦਿਆਂ ਲਿਖਿਆ ਸੀ :

> ਗੋਲਡਨ ਟੈਂਪਲ ਬਾਰੇ ਕੁੱਝ ਅਜਿਹੀਆਂ ਰਵਾਇਤਾਂ ਤੇ ਦਸਤੂਰ ਹਨ ਜਿਨ੍ਹਾਂ ਦੀ ਦੂਸਰੇ ਭਾਈਚਾਰਿਆਂ ਨੂੰ ਸਮਝ ਨਹੀਂ ਪੈਂਦੀ। ਕਾਰਨ ਇਹ ਕਿ ਖ਼ੁਦ ਉਨ੍ਹਾਂ ਦੀਆਂ ਅਜਿਹੀਆਂ ਕੋਈ ਰਵਾਇਤਾਂ ਤੇ ਦਸਤੂਰ ਨਹੀਂ ਹਨ। ਉਦਾਹਰਣ ਦੇ ਤੌਰ 'ਤੇ ਇਤਿਹਾਸ ਅੰਦਰ ਹਿੰਦੂਆਂ ਨੇ ਮੁਸਲਿਮ ਹਮਲਾਵਰਾਂ ਕੋਲੋਂ ਆਪਣੇ ਮੰਦਰਾਂ ਦੀ ਕਦੇ ਵੀ ਰੱਖਿਆ ਨਹੀਂ ਕੀਤੀ ਅਤੇ ਹਾਰ ਤੇ ਅਪਮਾਨ ਦਾ ਬਦਲਾ ਲੈਣ ਲਈ ਉਨ੍ਹਾਂ ਕਦੇ ਵੀ ਇਨ੍ਹਾਂ (ਮੰਦਰਾਂ) ਦੀਆਂ ਪੁਰਾਣੀਆਂ ਅਸਲੀ ਥਾਵਾਂ 'ਤੇ ਮੁੜ ਉਸਾਰੀ ਨਹੀਂ ਕੀਤੀ। ਇਥੋਂ ਤਕ ਕਿ ਸੋਮਨਾਥ ਦੇ ਪ੍ਰਸਿੱਧ ਮੰਦਰ ਨੂੰ ਵੀ...ਉਨ੍ਹਾਂ (ਸਦੀਆਂ ਤਕ) ਉਵੇਂ ਹੀ ਤਿਆਗ ਤੇ ਵਿਸਾਰ ਛੱਡਿਆ ਸੀ ਜਿਵੇਂ ਹਮਲਿਆਂ ਵਿਚ ਉਜੜੇ ਹੋਰਨਾਂ ਮੰਦਰਾਂ ਨੂੰ ਪੂਜਾ ਦੇ ਯੋਗ ਨਾ ਰਹੇ ਸਮਝ ਕੇ ਛੱਡ ਦਿੱਤਾ ਹੋਇਆ ਸੀ।[57]

ਸੋ, ਇਸ ਲਿਹਾਜ਼ ਨਾਲ, ਹਿੰਦੂ ਵਰਗ ਦੀਆਂ ਰਵਾਇਤਾਂ ਕਿਉਂਕਿ ਸਿੱਖਾਂ ਨਾਲੋਂ ਬਹੁਤ ਹੀ ਅਲੱਗ ਹਨ, ਕਿਉਂਕਿ ਉਨ੍ਹਾਂ ਕਦੇ ਵੀ ਆਪਣੇ ਕਿਸੇ ਧਾਰਮਿਕ ਸਥਾਨ ਦੀ ਰਾਖੀ ਲਈ ਲਹੂ ਨਹੀਂ ਵਹਾਇਆ, ਕਿਉਂਕਿ ਉਨ੍ਹਾਂ ਦੇ ਧਾਰਮਿਕ ਸਥਾਨਾਂ ਉੱਤੇ ਹਮਲਿਆਂ ਨੇ ਉਨ੍ਹਾਂ ਦੇ ਖ਼ੂਨ ਨੂੰ ਕਦੇ ਵੀ ਜੋਸ਼-ਉਬਾਲਾ ਨਹੀਂ ਦਿੱਤਾ, ਅਤੇ ਉਨ੍ਹਾਂ ਕੋਲ ਅਜਿਹਾ ਕੋਈ ਵੀ ਸਮਾਰਕ ਨਹੀਂ ਜੋ ਇਤਿਹਾਸ ਅੰਦਰ (ਦਰਬਾਰ ਸਾਹਿਬ ਦੀ ਤਰ੍ਹਾਂ) ਉਨ੍ਹਾਂ ਦੀ 'ਧਾਰਮਿਕ ਪਛਾਣ ਤੇ ਸਿਦਕੀ ਵਿਰੋਧ' ਦਾ[58], ਉਨ੍ਹਾਂ ਦੇ ਸਮੁੱਚੇ ਭਾਈਚਾਰੇ ਦੀ 'ਜਿੰਦ ਤੇ ਆਤਮਾ' ਦਾ[59], ਅਤੇ ਉਨ੍ਹਾਂ ਦੀ 'ਕੌਮੀ ਏਕਤਾ ਤੇ ਆਜ਼ਾਦੀ' ਦਾ[60] ਚਿੰਨ੍ਹ ਬਣ ਕੇ ਉਭਰ ਆਇਆ ਹੋਵੇ, ਇਸ ਕਰਕੇ ਭਾਰਤ ਦਾ 'ਬਹੁਗਿਣਤੀ ਵਰਗ ਸਿੱਖਾਂ ਦੇ ਹਕੀਕੀ ਦੁੱਖ ਨੂੰ ਹਮਦਰਦੀ ਨਾਲ ਸਮਝਣ ਦੇ ਸਮਰੱਥ ਨਾ ਹੋ ਸਕਿਆ।'[61]

ਦਰਬਾਰ ਸਾਹਿਬ ਦੇ ਇਸ ਨਿਆਰੇ ਰੁਤਬੇ ਤੇ ਮਹੱਤਵ ਸਦਕਾ ਸਿੱਖਾਂ ਦੀਆਂ ਨਜ਼ਰਾਂ ਵਿਚ ਇਹ ਨਿਰਾ ਉਨ੍ਹਾਂ ਦੀ ਪੂਜਾ ਦੇ ਕੇਂਦਰ 'ਤੇ ਹਮਲਾ ਨਹੀਂ ਸੀ। 'ਉਨ੍ਹਾਂ ਦੇ ਧਰਮ ਦੀਆਂ ਬੁਨਿਆਦਾਂ'[62] ਅਤੇ 'ਉਨ੍ਹਾਂ ਦੇ ਸਮੁੱਚੇ ਭਾਈਚਾਰੇ'[63] 'ਤੇ ਹਮਲਾ ਸੀ ਇਹ, ਜਿਸ ਨਾਲ 'ਉਨ੍ਹਾਂ ਦੇ ਕਾਲਜੇ ਸੱਲੇ ਗਏ'[64] ਅਤੇ ਸਾਰੀ ਸਿੱਖ ਕੌਮ ਨੇ ਇੰਜ ਮਹਿਸੂਸ ਕੀਤਾ ਜਿਵੇਂ ਉਸ ਦੀ ਦਸਤਾਰ ਲੱਥ ਗਈ ਹੋਵੇ!

ਸਿੱਖ ਮਨ ਅੰਦਰ ਦਰਬਾਰ ਸਾਹਿਬ ਦੀਆਂ ਇਤਿਹਾਸ ਨਾਲ ਜੁੜੀਆਂ ਅਮਿੱਟ ਗੂੜ੍ਹੀਆਂ ਯਾਦਾਂ ਸਦਕਾ 'ਸਿੱਖਾਂ ਨੇ ਇਸ ਹਮਲੇ ਨੂੰ ਨਿਰਾ ਫ਼ੌਗੀ ਸੰਦਰਭ ਵਿਚ ਨਹੀਂ ਲਿਆ ਸਗੋਂ ਡੂੰਘੇ ਇਤਿਹਾਸਕ ਪ੍ਰਸੰਗ ਵਿਚ ਦੇਖਿਆ। ਇਸ 'ਚੋਂ ਸਿੱਖਾਂ ਨੂੰ ਅਤੀਤ ਦੀਆਂ ਉਨ੍ਹਾਂ ਘਟਨਾਵਾਂ ਦੀ ਗੂੰਜ ਸੁਣਾਈ ਦਿੱਤੀ ਜਦ ਦੁਸ਼ਮਣਾਂ ਵਲੋਂ ਉਨ੍ਹਾਂ ਦੇ ਮਰਕਜ਼ੇ ਮੁਕੱਦਸ 'ਤੇ ਹਮਲੇ ਕੀਤੇ ਜਾਂਦੇ ਰਹੇ, ਇਸ ਦੀਆਂ ਘੇਰਾਬੰਦੀਆਂ ਕੀਤੀਆਂ ਜਾਂਦੀਆਂ ਰਹੀਆਂ ਤੇ ਇਸ ਨੂੰ ਨਸ਼ਟ ਕਰ ਦਿੱਤਾ ਜਾਂਦਾ ਰਿਹਾ।'[65] ਦਿੱਲੀ ਦਰਬਾਰ ਨਾਲ ਟੱਕਰ ਦੀ ਲੰਮੀ ਪਰੰਪਰਾ ਹੋਣ ਕਰਕੇ "ਸਿੱਖਾਂ ਨੇ ਦਰਬਾਰ ਸਾਹਿਬ ਉੱਤੇ ਹਮਲੇ ਨੂੰ 'ਦਿੱਲੀ' ਵਲੋਂ ਉਨ੍ਹਾਂ ਨੂੰ ਦਬਾਉਣ, ਕੁਚਲਣ ਅਤੇ ਸਬਕ ਸਿਖਾਉਣ ਦੇ ਯਤਨ ਵਜੋਂ ਵੇਖਿਆ। ਜਦ ਇਕ ਵਾਰ ਇਹ ਗੱਲ ਹੋ ਗਈ ਤਾਂ ਸਿੱਖਾਂ ਅੰਦਰ ਝੱਟ ਉਹੀ ਆਪ-ਮੁਹਾਰਾ ਪੁਰਾਤਨ ਪ੍ਰਤਿਕਰਮ ਪ੍ਰਗਟ ਹੋ ਤੁਰਿਆ।"[66]

ਸਿੱਖ ਇਤਿਹਾਸ ਤੇ ਪਰੰਪਰਾ ਬਾਰੇ ਡੂੰਘੀ ਸਮਝ ਰੱਖਣ ਵਾਲੇ ਲੋਕਾਂ ਨੇ ਇਹ ਗੱਲ ਝੱਟ ਬੁੱਝ ਲਈ ਸੀ ਕਿ ਸਿੱਖ 'ਭਾਰਤੀ ਫ਼ੌਜ ਦੇ ਦਰਬਾਰ ਸਾਹਿਬ ਉੱਤੇ ਹਮਲੇ ਦੀ ਤੁਲਨਾ ਅਫ਼ਗਾਨ ਤੇ ਮੁਗ਼ਲ ਸਮਿਆਂ ਨਾਲ ਕਰਨ ਤੋਂ ਨਹੀਂ ਖੁੰਝਣਗੇ'[67] ਅਤੇ 'ਇਸ ਨਾਲ ਸਿੱਖ ਕੌਮ ਅੰਦਰ ਦਿੱਲੀ ਦੇ ਹਾਕਮਾਂ ਨੂੰ ਕਰਾਰਾ ਜੁਆਬ ਦੇਣ ਦੀ ਸੋਚ ਤੇ ਰੁਚੀ ਨੂੰ ਡੱਕ ਸਕਣਾ ਉੱਕਾ ਹੀ ਨਾਮੁਮਕਿਨ ਹੋ ਜਾਵੇਗਾ।'[68] ਕੁੱਝ ਬਰਤਾਨਵੀ ਅਖ਼ਬਾਰਾਂ ਨੇ ਦਰਬਾਰ ਸਾਹਿਬ ਉੱਤੇ ਹਮਲੇ ਦੇ ਤੁਰੰਤ ਬਾਅਦ ਇਹ ਸਿਆਸੀ ਭਵਿੱਖਬਾਣੀ ਕਰ ਦਿੱਤੀ ਸੀ ਕਿ ਆਉਣ ਵਾਲਾ ਸਮਾਂ ਇੰਦਰਾ ਗਾਂਧੀ ਤੇ ਭਾਰਤ ਲਈ ਏਨਾ ਸੁਖਦਾਈ ਨਹੀਂ ਹੋਵੇਗਾ। ਲੰਡਨ ਤੋਂ ਛਪਦੇ *ਗਾਰਡੀਅਨ* ਨੇ ਅੱਠ ਜੂਨ ਦੇ ਅੰਕ ਵਿਚ ਹੀ ਇਹ ਟੇਵਾ ਲਾ ਦਿੱਤਾ ਸੀ ਕਿ 'ਮੁਢਲੀ ਸੈਨਿਕ ਸਫਲਤਾ ਦੇ ਬਾਵਜੂਦ ਭਾਰਤ ਸਰਕਾਰ ਨੂੰ ਛੇਤੀ ਹੀ ਜ਼ੋਰ-ਚੜ੍ਹਵੀਂ ਸਿਵਲ ਨਾਫ਼ੁਰਮਾਨੀ ਅਤੇ ਗੁਰੀਲਾ ਕਿਸਮ ਦੀ ਦਹਿਸ਼ਤਪਸੰਦੀ ਦੇ ਮਿਸ਼ਰਣ ਦਾ ਸਾਹਮਣਾ ਕਰਨਾ ਪਏਗਾ', ਅਤੇ ਇਹ ਵੀ ਕਿ 'ਭਾਰਤ ਤੇ ਇੰਦਰਾ ਗਾਂਧੀ...ਦੋਨੋਂ ਹੀ ਆਪਣੇ 'ਵਾਟਰਲੂ' ਵੱਲ ਵਧ ਰਹੇ ਹਨ...ਬਹੁਤ ਛੇਤੀ ਭਾਰਤ ਅੰਦਰਲੇ ਅਤੇ ਦੁਨੀਆਂ

ਭਰ ਦੇ ਸਿੱਖ ਦਹਿਸ਼ਤਪਸੰਦੀ ਦਾ ਰਾਹ ਅਖ਼ਤਿਆਰ ਕਰ ਸਕਦੇ ਹਨ ਜਿਸ ਨਾਲ ਭਾਰਤ ਲਈ ਆਫ਼ਤ ਖੜ੍ਹੀ ਹੋ ਜਾਵੇਗੀ।'[69] ਆਪਣੇ ਰੂੜ੍ਹੀਵਾਦੀ ਵਿਚਾਰਾਂ ਤੇ ਭਾਰਤ ਪੱਖੀ ਝੁਕਾਵਾਂ ਕਰਕੇ ਸਿੱਖ ਸੰਘਰਸ਼ ਨੂੰ ਵਿਰੋਧ ਭਾਵਨਾ ਨਾਲ ਵੇਖਣ ਵਾਲੇ ਇਕ ਹੋਰ ਪ੍ਰਸਿੱਧ ਬਰਤਾਨਵੀ ਅਖ਼ਬਾਰ ਨੇ ਵੀ ਆਪਣੇ ਅੱਠ ਜੂਨ ਦੇ ਸੰਪਾਦਕੀ ਵਿਚ ਭਾਰਤੀ ਹਾਕਮਾਂ ਨੂੰ ਇਹ ਕਹਿੰਦਿਆਂ ਸਿੱਖ ਖ਼ਤਰੇ ਤੋਂ ਖ਼ਬਰਦਾਰ ਕਰ ਦਿੱਤਾ ਸੀ ਕਿ, 'ਸਿੱਖ ਸਖ਼ਤ-ਜਾਨ ਘੁਲਾਟੀਏ ਹਨ ਜਿਨ੍ਹਾਂ ਦਾ ਕੇਂਦਰੀ ਸੱਤਾ ਵਿਰੁੱਧ ਸੰਘਰਸ਼ ਦਾ ਲੰਮਾ ਇਤਿਹਾਸ ਹੈ। ਜਦ 1716 ਈ. ਵਿਚ ਦਿੱਲੀ ਵਿਖੇ 700 ਸਿੱਖਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ ਤਾਂ ਬਾਕੀ (ਬਚੇ ਸਿੱਖ) ਪਹਾੜਾਂ ਨੂੰ ਨਿਕਲ ਗਏ ਸਨ ਅਤੇ ਉਥੋਂ ਦਹਿਸ਼ਤਪਸੰਦ ਬਣ ਕੇ ਹੀ ਪਰਤੇ ਸਨ ਅਤੇ ਕੇਂਦਰੀ ਸੱਤਾ ਦੇ ਕਮਜ਼ੋਰ ਪੈਂਦਿਆਂ ਹੀ ਉਹ (ਪੰਜਾਬ ਦੇ) ਹਾਕਮ ਹੋ ਨਿਬੜੇ ਸਨ।'[70]

ਇਹ ਰਾਜਸੀ ਨਿਰਣੇ ਤੇ ਅਨੁਮਾਨ ਉਨ੍ਹਾਂ ਲੋਕਾਂ ਦੇ ਸਨ ਜੋ ਜਾਂ ਤਾਂ ਖ਼ੁਦ ਸਿੱਖਾਂ ਦੇ ਦੁੱਖ ਵਿਚ ਸ਼ਰੀਕ ਸਨ ਅਤੇ ਜਾਂ ਸਿੱਖਾਂ ਦੇ ਹਕੀਕੀ ਦੁੱਖ ਨੂੰ ਨਿਰਲੇਪ ਭਾਵਨਾ ਨਾਲ ਸਮਝਣ ਦੀ ਜਗਿਆਸਾ ਰੱਖਦੇ ਸਨ। ਪਰ ਭਾਰਤ ਦਾ ਹਿੰਦੂ ਵਰਗ ਇਨ੍ਹਾਂ ਦੋਨੋਂ ਹੀ ਗੱਲਾਂ ਤੋਂ ਸੱਖਣਾ ਹੈ। ਨਾ ਸਿਰਫ਼ ਉਨ੍ਹਾਂ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਦਾ ਫ਼ੈਸਲਾ ਲੈਣ ਵੇਲੇ ਇਸ ਗੱਲ ਦੀ ਬਹੁਤੀ ਪ੍ਵਾਹ ਹੀ ਕੀਤੀ ਕਿ ਇਸ ਨਾਲ ਸਿੱਖਾਂ ਦੇ ਧਾਰਮਿਕ ਜਜ਼ਬਾਤਾਂ ਨੂੰ ਕਿੰਨੀ ਠੇਸ ਪਹੁੰਚੇਗੀ, ਸਗੋਂ ਹਮਲੇ ਤੋਂ ਬਾਅਦ ਜੋ ਗੱਲਾਂ ਕਹੀਆਂ ਤੇ ਕੀਤੀਆਂ ਗਈਆਂ, ਉਸ 'ਚੋਂ ਹਿੰਦੂ ਵਰਗ ਦਾ ਸਿੱਖਾਂ ਦੇ ਅਹਿਸਾਸਾਂ ਤੇ ਭਾਵਨਾਵਾਂ ਨੂੰ ਟਿੱਚ ਕਰਕੇ ਜਾਨਣ ਦਾ ਵਤੀਰਾ ਵੀ ਕਰੂਪ ਸ਼ਕਲ ਵਿਚ ਪ੍ਰਗਟ ਹੋਇਆ।

ਹਮਲੇ ਤੋਂ ਬਾਅਦ ਜਦ ਸਾਰਾ ਸਿੱਖ ਭਾਈਚਾਰਾ ਗਹਿਰੇ ਸਦਮੇ ਤੇ ਸੋਗ ਵਿਚ ਡੁੱਬਿਆ ਹੋਇਆ ਸੀ ਤਾਂ ਸਮੁੱਚਾ ਹਿੰਦੂ ਮੀਡੀਆ (ਸਰਕਾਰੀ ਤੇ ਗ਼ੈਰ-ਸਰਕਾਰੀ) ਦਰਬਾਰ ਸਾਹਿਬ ਤੇ ਇਸਦੀ ਅਜ਼ਮਤ ਦੀ ਰਾਖੀ ਕਰਦਿਆਂ ਸ਼ਹੀਦ ਹੋਏ ਸਿੱਖ ਜੁਝਾਰੂਆਂ ਬਾਰੇ ਹੱਦੋਂ ਵੱਧ ਝੂਠੀਆਂ ਤੇ ਮਨਘੜਤ ਖ਼ਬਰਾਂ ਨਸ਼ਰ ਕਰਕੇ ਦੁਨੀਆਂ ਦੀਆਂ ਨਜ਼ਰਾਂ ਵਿਚ ਉਨ੍ਹਾਂ (ਸਿੱਖਾਂ) ਨੂੰ ਹੋਰ ਵੱਧ ਜ਼ਲੀਲ ਕਰਨ ਤੇ ਨੀਵੇਂ ਵਿਖਾਉਣ ਦੀ ਬਦਹਵਾਸੀ (ਕਿ ਬਦਮਾਸ਼ੀ ?!) 'ਤੇ ਉੱਤਰ ਆਇਆ ਸੀ।[71] ਉਸ ਵੇਲੇ, ਜਦੋਂ ਦੁਨੀਆਂ ਭਰ ਦੀ ਪ੍ਰੈਸ ਇੰਦਰਾ ਗਾਂਧੀ ਵੱਲੋਂ ਇਕ ਬਹਾਦਰ ਤੇ ਗ਼ੈਰਤਮੰਦ ਕੌਮ ਦੇ ਧਾਰਮਿਕ ਜਜ਼ਬਾਤਾਂ ਉੱਤੇ ਦੁਖਾਵੀਂ ਸੱਟ ਮਾਰਨ ਵਾਲੀ ਇਸ ਕਾਰਵਾਈ ਦੇ ਫ਼ੌਰੀ ਤੇ ਦੂਰਗਾਮੀ ਨਤੀਜਿਆਂ ਬਾਰੇ ਆਪਣੇ ਗਹਿਰੇ ਸਰੋਕਾਰਾਂ ਦਾ ਪ੍ਰਗਟਾਵਾ ਕਰ ਰਹੀ ਸੀ ਅਤੇ ਇੰਦਰਾ ਗਾਂਧੀ ਦੀ ਰਾਜਨੀਤਕ ਦਾਨਸ਼ਮੰਦੀ ਉੱਤੇ ਡੂੰਘੇ ਸੁਆਲੀਆ ਚਿੰਨ੍ਹ ਲਾਏ ਜਾ ਰਹੇ ਸਨ ਤਾਂ ਭਾਰਤ ਦੀ 'ਕੌਮੀ' ਕਹੀ ਜਾਣ ਵਾਲੀ (ਹਿੰਦੂ) ਪ੍ਰੈਸ, ਇਸ ਕਾਰਵਾਈ ਦੇ ਨਤੀਜਿਆਂ ਤੋਂ ਬੇਪ੍ਰਵਾਹ, ਆਪਣੀ ਇਸ 'ਜਿੱਤ' ਦੇ ਸਰੂਰ ਵਿਚ, ਬਹੁਤ ਹੀ ਹੋਛੇ ਢੰਗ ਨਾਲ ਇੰਦਰਾ ਗਾਂਧੀ ਦੀ ਜੈ-ਜੈਕਾਰ ਕਰਨ ਵਿਚ ਜੁਟੀ ਹੋਈ ਸੀ। *ਹਿੰਦੁਸਤਾਨ ਟਾਈਮਜ਼* ਨੇ 7 ਜੂਨ ਨੂੰ ਹੀ, ਜਦੋਂ ਅਕਾਲ ਤਖ਼ਤ ਸਾਹਿਬ ਤੇ ਹੋਰਨਾਂ ਇਮਾਰਤਾਂ 'ਚੋਂ ਅਜੇ ਅੱਗ ਦੀਆਂ ਬਰਾਬਰ ਲਪਟਾਂ ਨਿਕਲ ਰਹੀਆਂ ਸਨ ਅਤੇ ਦਰਬਾਰ ਸਾਹਿਬ ਦੀ ਸਮੁੱਚੀ ਪਰਿਕਰਮਾ ਸਮੇਤ ਇਸ ਦੇ ਵਰਾਂਡਿਆਂ ਤੇ ਕਮਰਿਆਂ 'ਚੋਂ ਅਜੇ ਬਰਾਬਰ ਲਹੂ ਨੁਚੜ ਰਿਹਾ ਸੀ, ਹੰਕਾਰ-ਗੁੱਸੇ ਲਹਿਜੇ ਵਿਚ ਆਪਣੇ ਸੰਪਾਦਕੀ ਵਿਚ ਇਹ ਦਾਅਵਾ ਕਰ ਮਾਰਿਆ ਸੀ ਕਿ 'ਪੰਜਾਬ ਅੰਦਰ ਇਸ ਫ਼ੌਜੀ ਕਾਰਵਾਈ ਨਾਲ ਰਾਜ ਅੰਦਰ ਆਤੰਕਵਾਦੀ ਕਾਰਵਾਈਆਂ ਦਾ ਸ਼ਰਤੀਆ

ਤੌਰ 'ਤੇ ਅੰਤ ਹੋ ਜਾਵੇਗਾ।' ਜਦ ਦੁਨੀਆਂ ਭਰ ਦੇ ਸਿੱਖ, ਇੰਦਰਾ ਗਾਂਧੀ ਵਿਰੁੱਧ ਆਪਣੇ ਪ੍ਰਚੰਡ ਗ਼ੁੱਸੇ ਦਾ ਪ੍ਰਗਟਾਵਾ ਕਰਦੇ ਹੋਏ, ਜਗ੍ਹਾ ਜਗ੍ਹਾ ਉਸਦੇ ਪੁਤਲੇ ਸਾੜ ਰਹੇ ਸਨ[72] ਤਾਂ *ਸਟੇਟਸਮੈਨ* ਦੇ ਦਿੱਲੀ ਪ੍ਰਕਾਸ਼ਨ ਦਾ ਸੰਪਾਦਕ ਆਪਣੇ ਸੰਪਾਦਕੀ (7 ਜੂਨ) ਵਿਚ ਇੰਦਰਾ ਗਾਂਧੀ ਨੂੰ, ਉਸ ਦੁਆਰਾ 'ਪੰਜਾਬ ਸਮੱਸਿਆ ਨਾਲ ਨਿਪਟਣ ਵੇਲੇ ਦਿਖਾਈ ਮਨ ਦੀ ਦ੍ਰਿੜ੍ਹਤਾ ਤੇ ਉਦੇਸ਼ ਦੀ ਨਿਸਚਿਤਤਾ' ਬਦਲੇ ਵਧਾਈਆਂ ਦੇ ਰਿਹਾ ਸੀ। ਸਿੱਖ ਕੌਮ ਵਿਰੁੱਧ ਏਡਾ ਉਪੱਦਰ ਕਰਨ ਤੋਂ ਬਾਅਦ ਵੀ ਭਾਰਤ ਦਾ ਹਿੰਦੂ ਵਰਗ ਆਪਣੇ ਕੀਤੇ ਉੱਤੇ ਸ਼ਰਮਸ਼ਾਰ ਹੋਣ ਦੀ ਥਾਵੇਂ, ਉਲਟਾ ਸਿੱਖਾਂ ਕੋਲੋਂ 'ਪਛਤਾਵੇ' ਤੇ 'ਸੁਧਾਈ' ਦੀ ਮੰਗ ਕਰਨ ਦੀ ਬੇਹਯਾਈ ਦਿਖਾ ਰਿਹਾ ਸੀ। ਬੰਬਈ ਤੋਂ ਛਪਦੇ *ਟਾਈਮਜ਼ ਆਫ਼ ਇੰਡੀਆ* ਨੇ ਆਪਣੇ ਸੰਪਾਦਕੀ (7 ਜੂਨ) ਰਾਹੀਂ ਹਾਕਮਾਨਾ ਲਹਿਜੇ ਵਿਚ ਸਿੱਖ ਭਾਈਚਾਰੇ ਕੋਲੋਂ 'ਵਡੇਰੇ ਕੌਮੀ ਹਿਤਾਂ' ਨੂੰ ਪ੍ਰਮੁੱਖ ਰੱਖਣ ਅਤੇ 'ਪਰਖ ਦੀ ਇਸ ਘੜੀ ਉੱਤੇ ਪੂਰੇ ਉਤਰਨ' ਦੀ ਮੰਗ ('ਅਪੀਲ' ਨਹੀਂ, ਕਿਉਂਕਿ ਅਪੀਲ ਬਰਾਬਰ ਦਿਆਂ ਜਾਂ ਜ਼ੋਰਾਵਰਾਂ ਦੇ ਅੱਗੇ ਕੀਤੀ ਜਾਂਦੀ ਹੈ!) ਕੀਤੀ ਸੀ। ਜਦ ਦੁਨੀਆਂ ਭਰ ਦੇ ਸਿੱਖਾਂ ਦੇ ਹਿਰਦੇ ਭੁੱਜੇ ਪਏ ਸਨ ਤਾਂ ਭਾਰਤ ਦਾ ਤਤਕਾਲੀ ਹੋਮ ਸਕੱਤਰ (ਐਮ ਐਮ ਕੇ ਵਲੀ) ਇਹ ਕਹਿਣ ਦੀ ਹਿਮਾਕਤ ਕਰ ਰਿਹਾ ਸੀ ਕਿ 'ਸਾਡੇ ਵਿਚਾਰ ਵਿਚ, ਕੁੱਲ ਮਿਲਾ ਕੇ, ਸਿੱਖ ਭਾਈਚਾਰਾ ਰਾਹਤ ਮਹਿਸੂਸ ਕਰ ਰਿਹਾ ਹੈ।'[73]

ਭਾਰਤ ਸਰਕਾਰ ਅਤੇ ਹਿੰਦੂ ਵਰਗ ਦੁਆਰਾ ਹਮਲੇ ਤੋਂ ਬਾਅਦ ਦਿਖਾਈ ਗਈ ਇਸ ਉਜੱਡਤਾ-ਭਰੀ ਸੰਵੇਦਨਹੀਣਤਾ ਨੇ ਬਲਦੀ ਅੱਗ ਉੱਤੇ ਤੇਲ ਪਾਉਣ ਦਾ ਕੰਮ ਕੀਤਾ, ਜਿਸ ਨਾਲ ਜੋ ਭਾਂਬੜ ਬਲ ਉੱਠੇ, ਉਨ੍ਹਾਂ ਨੇ ਭਾਰਤ ਅੰਦਰ, ਅਤੇ ਭਾਰਤ ਦਾ, ਬਹੁਤ ਕੁੱਝ ਲੂਹ ਕੇ ਰੱਖ ਦਿੱਤਾ। ਹਮਲੇ ਦੀ ਖ਼ਬਰ ਮਿਲਦਿਆਂ ਹੀ ਬਲਜੀਤ ਮਲਿਕ ਵੱਲੋਂ ਕੀਤੀ ਗਈ ਭਵਿੱਖਬਾਣੀ ਅੱਖਰ ਅੱਖਰ ਸੱਚ ਹੋ ਨਿਬੜੀ। 7 ਜੂਨ ਨੂੰ ਇਕ ਬਰਤਾਨਵੀ ਅਖ਼ਬਾਰ ਦੇ ਨੁਮਾਇੰਦੇ ਨਾਲ ਗੱਲ ਕਰਦਿਆਂ ਉਸ ਨੇ ਜੋ ਕਿਹਾ, ਉਹ ਇਹ ਸੀ ਕਿ 'ਹੁਣ ਸਰਕਾਰ ਨੇ ਦਰਬਾਰ ਸਾਹਿਬ ਉੱਤੇ ਹੱਲਾ ਬੋਲ ਕੇ ਕਬਜ਼ਾ ਜਮਾ ਲਿਆ ਹੈ ਅਤੇ ਸੈਂਕੜੇ ਲੋਕਾਂ ਨੂੰ ਕਤਲ ਕਰ ਦਿੱਤਾ ਹੈ। ਦੇਖਣਾ, ਛੇਤੀ ਹੀ ਭਾਰਤ ਅੰਦਰ ਅਤੇ ਦੁਨੀਆਂ ਭਰ ਵਿਚ ਬਹੁਤ ਸਾਰੇ ਸਿੱਖ ਸੰਭਾਵੀ ਦਹਿਸ਼ਤਪਸੰਦਾਂ ਵਿਚ ਤਬਦੀਲ ਹੋ ਜਾਣਗੇ ਅਤੇ ਭਾਰਤ ਲਈ ਭਾਰੀ ਖ਼ਤਰਾ ਖੜ੍ਹਾ ਹੋ ਜਾਵੇਗਾ।'[74]

ਸੁਬਰਾਮਨੀਅਮ ਸਵਾਮੀ, ਜੋ ਉਸ ਵਕਤ ਜਨਤਾ ਪਾਰਟੀ ਦਾ ਆਗੂ ਤੇ ਮੈਂਬਰ ਪਾਰਲੀਮੈਂਟ ਸੀ, ਨੇ 24 ਅਪਰੈਲ ਤੋਂ ਲੈ ਕੇ 27 ਅਪਰੈਲ (1984) ਤਕ ਦਰਬਾਰ ਸਾਹਿਬ ਅੰਦਰ ਲਗਾਤਾਰ ਤਿੰਨ ਦਿਨ ਬਿਤਾਏ ਸਨ ਅਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨਾਲ ਲੰਮੀਆਂ ਮੁਲਾਕਾਤਾਂ ਕੀਤੀਆਂ ਸਨ। ਵਾਪਸ ਦਿੱਲੀ ਪਹੁੰਚ ਕੇ ਉਸ ਨੇ *ਇਲਸਟਰੇਟਡ ਵੀਕਲੀ ਆਫ਼ ਇੰਡੀਆ* ਦੇ ਵਿਚ ਇਕ ਲੇਖ ਛਪਵਾਇਆ ਸੀ, ਜਿਸ ਵਿਚ ਉਸ ਨੇ ਭਾਰਤ ਸਰਕਾਰ ਨੂੰ ਸਾਫ਼ ਸ਼ਬਦਾਂ ਵਿਚ ਇਹ ਚਿਤਾਵਨੀ ਦੇ ਦਿੱਤੀ ਸੀ ਕਿ ਭਾਰਤੀ ਫ਼ੌਜ ਵੱਲੋਂ ਦਰਬਾਰ ਸਾਹਿਬ ਉੱਤੇ ਹਮਲੇ ਦੀ ਕਾਰਵਾਈ ਇਕ ਵੱਡੀ ਭੁੱਲ ਹੋਵੇਗੀ ਅਤੇ ਹਮਲੇ ਦੌਰਾਨ ਜੇਕਰ 'ਭਾਰੀ ਗੋਲਾਬਾਰੀ ਨਾਲ ਦਰਬਾਰ ਸਾਹਿਬ ਜਾਂ ਅਕਾਲ ਤਖ਼ਤ ਦਾ ਨੁਕਸਾਨ ਹੋ ਗਿਆ ਤਾਂ ਭਾਰਤ ਇਕ ਸੰਕਲਪ ਦੇ ਤੌਰ 'ਤੇ ਤਬਾਹ ਹੋ ਜਾਵੇਗਾ। ਸਿੱਖ ਹਿਰਦੇ ਤੇ ਮਨ ਉੱਤੇ ਲੱਗਿਆ ਘਾਉ ਸਦੀਵੀ ਹੋ ਨਿਬੜੇਗਾ ਅਤੇ ਉਸ ਤੋਂ ਬਾਅਦ ਛਿੜਨ ਵਾਲੇ ਖ਼ੂਨ-ਖ਼ਰਾਬੇ ਦੇ ਸਿਲਸਿਲੇ ਦਾ ਕਿਤੇ ਜਾ ਕੇ ਵੀ ਨਿਬੇੜਾ ਨਹੀਂ ਹੋਣਾ।'[75]

# 2
# ਸ਼ਹੀਦੀ ਪਰੰਪਰਾ

ਜਦੋਂ ਇਤਿਹਾਸ ਦਾ ਮਾਣ-ਮੱਤੀ ਲੋਕ-ਧਾਰਾ ਨਾਲ ਸੁਮੇਲ ਹੋ ਜਾਂਦਾ ਹੈ
ਤਾਂ ਪੁਰਾਣਿਕ ਕਥਾਵਾਂ (legends) ਜਨਮ ਧਾਰ ਲੈਂਦੀਆਂ ਹਨ।

ਸਿੱਖ ਪੰਥ ਦੀ ਇਹ ਖ਼ਾਸ ਕੌਮੀ ਵਿਲੱਖਣਤਾ ਹੈ ਕਿ ਉਹ ਆਪਣੇ ਸ਼ਹੀਦਾਂ ਤੇ ਸੂਰਮਿਆਂ ਪ੍ਰਤਿ ਹੱਦੋਂ ਵੱਧ ਨਿਸ਼ਠਾਵਾਨ ਤੇ ਭਾਵੁਕ ਹੈ। ਧਰਮ ਹੇਤ ਕੁਰਬਾਨ ਹੋਏ ਸ਼ਹੀਦ ਸਿੱਖ ਕੌਮ ਦੇ ਸਭਿਆਚਾਰਕ ਆਦਰਸ਼ (cultural ideal) ਹਨ।[1] ਸਿੱਖ ਇਤਿਹਾਸ, ਸਭਿਆਚਾਰ ਤੇ ਪਰੰਪਰਾ ਅੰਦਰ ਸ਼ਹੀਦਾਂ ਤੇ ਨਾਇਕਾਂ ਦਾ ਮਰਤਬਾ ਬਹੁਤ ਉੱਚਾ ਹੈ। ਇਕਦਮ ਪੂਜਣਯੋਗ! ਸ਼ਹੀਦ ਸਿੱਖ ਇਤਿਹਾਸ ਦਾ ਗੌਰਵ ਹਨ, ਵਿਰਸੇ ਦੀ ਸ਼ੋਭਾ, ਜਿਨ੍ਹਾਂ ਉੱਤੇ ਸਿੱਖਾਂ ਨੂੰ ਉਚੇਚਾ ਮਾਣ ਹੈ। ਸਿੱਖ ਹਿਰਦਿਆਂ ਅੰਦਰ ਉਨ੍ਹਾਂ ਪ੍ਰਤਿ ਅਤੁੱਟ ਡੂੰਘੀ ਸ਼ਰਧਾ ਤੇ ਅਸ਼ਦ ਸਤਿਕਾਰ ਹੈ। ਨਾਲ ਹੀ ਮਨਾਂ ਅੰਦਰ ਉਨ੍ਹਾਂ ਵਰਗੇ ਬਣਨ ਦੀ ਧੂੰਹਵੀਂ ਆਰਜ਼ੂ ਹੈ।

ਸਿੱਖ ਇਤਿਹਾਸ ਦੀ ਸਿਰਜਣਾ ਵਿਚ ਸ਼ਹਾਦਤ ਦੀ ਭੂਮਿਕਾ ਏਨੀ ਗੂੜ੍ਹੀ ਤੇ ਉਭਰਵੀਂ ਹੈ ਕਿ 'ਸ਼ਹੀਦਾਂ ਤੋਂ ਬਿਨਾਂ ਸਿੱਖ ਇਤਿਹਾਸ ਨੂੰ ਚਿਤਵਿਆ ਨਹੀਂ ਜਾ ਸਕਦਾ।' ਉਨ੍ਹਾਂ ਇਤਿਹਾਸ ਸਿਰਜਿਆ ਹੀ ਨਹੀਂ, ਉਨ੍ਹਾਂ ਇਸਦਾ 'ਵਹਿਣ ਹੀ ਬਦਲ ਕੇ ਰੱਖ ਦਿੱਤਾ।'[2] ਸਿੱਖ ਜਿੰਨੀ ਸ਼ਿੱਦਤ ਤੇ ਅਦਬ-ਪਿਆਰ ਦੇ ਨਾਲ ਆਪਣੇ ਸ਼ਹੀਦਾਂ ਤੇ ਨਾਇਕਾਂ ਨੂੰ ਯਾਦ ਕਰਦੇ ਹਨ, ਸ਼ਾਇਦ ਹੀ ਕੋਈ ਹੋਰ ਕੌਮ ਕਰਦੀ ਹੋਵੇ। ਉਹ ਉਨ੍ਹਾਂ ਨੂੰ ਮੁੜ ਮੁੜ ਚੇਤੇ ਕਰਦੇ ਹਨ। ਉਨ੍ਹਾਂ ਦੇ ਅਦੁੱਤੀ ਕਾਰਨਾਮਿਆਂ ਨੂੰ ਵਾਰ ਵਾਰ ਚਿਤਾਰਿਆ ਜਾਂਦਾ ਹੈ। ਹਰ ਸੁਭਾ ਸ਼ਾਮ ਅਰਦਾਸ ਵਿਚ ਉਨ੍ਹਾਂ ਦਾ ਅਨੰਤ ਸ਼ਰਧਾ ਨਾਲ ਉਲੇਖ ਕੀਤਾ ਜਾਂਦਾ ਹੈ। ਢਾਡੀਆਂ ਦੁਆਰਾ ਸ਼ਹੀਦਾਂ ਦੇ ਸਬਰ, ਸਿਦਕ, ਸਿਰੜ, ਹੌਸਲੇ, ਪਰਸੁਆਰਥ ਤੇ ਸੂਰਬੀਰਤਾ ਦੀਆਂ, ਉਨ੍ਹਾਂ ਦੀ ਆਪਣੇ ਗੁਰੂ ਨਾਲ ਅਟੁੱਟ ਪ੍ਰੀਤ ਤੇ ਆਪਣੇ ਧਰਮ ਵਿਚ ਅਡੋਲ ਨਿਸ਼ਠਾ ਦੀਆਂ, ਅਤੇ ਉਨ੍ਹਾਂ ਦੀਆਂ ਲਾਸਾਨੀ ਸ਼ਹਾਦਤਾਂ ਦੀਆਂ ਵਾਰਾਂ ਗਾਈਆਂ ਜਾਂਦੀਆਂ ਹਨ।

ਉਨ੍ਹੀਵੀਂ ਸਦੀ ਦੀ ਆਖ਼ਰੀ ਚੁਥਾਈ ਦੇ ਇਕ ਉੱਘੇ ਸਿੱਖ ਵਿਦਵਾਨ ਲੇਖਕ, ਸਿੱਖਿਆ ਸ਼ਾਸਤਰੀ ਤੇ ਸਮਾਜ ਸੁਧਾਰਕ ਭਗਤ ਲਛਮਣ ਸਿੰਘ ਦੀ ਸਿੱਖ ਸ਼ਹੀਦਾਂ ਬਾਰੇ ਲੇਖ ਰਚਨਾ ਦਾ ਹੇਠਾਂ ਦਿੱਤਾ ਅੰਸ਼ ਸਿੱਖਾਂ ਦੀ ਆਪਣੇ ਸ਼ਹੀਦਾਂ ਪ੍ਰਤਿ ਸ਼ਰਧਾ ਤੇ ਸਨੇਹ ਭਾਵ ਦੀ ਸਹੀ ਤਸਵੀਰ ਮੁਹੱਈਆ ਕਰਦਾ ਹੈ:

> ਮੈਂ (ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ) ਦਿਲ-ਵਿੰਨ੍ਹਵੀਂ ਘਟਨਾ ਵਾਲੀ ਜਗ੍ਹਾ, ਜਿਥੇ ਉਨ੍ਹਾਂ ਨੂੰ ਜਿਉਂਦਿਆਂ ਨੀਹਾਂ ਵਿਚ ਚਿਣ ਦਿੱਤਾ ਗਿਆ ਸੀ, ਦੇ ਦਰਸ਼ਨ ਕੀਤੇ ਹਨ। ਮੈਂ ਜਿੰਨਾ ਚਿਰ ਉਥੇ ਰਿਹਾ, ਮੈਨੂੰ ਇਕ ਭਾਰੀ ਬੋਝ ਨੇ ਦਬਾਈ ਰੱਖਿਆ। ਮੈਂ

ਨਾ ਕੁਝ ਮੂੰਹੋਂ ਬੋਲ ਸਕਿਆ ਅਤੇ ਨਾ ਕੁਝ ਮੰਗ ਸਕਿਆ। ਮੈਂ ਚੱਲਦੇ-ਫਿਰਦੇ ਬੁੱਤ ਵਾਂਗ ਆਪਣੇ ਗਾਈਡ ਦੇ ਮਗਰੇ ਮਗਰ ਤੁਰਦਾ ਰਿਹਾ—ਇਕ ਯਾਦਗਾਰ ਤੋਂ ਦੂਜੀ ਯਾਦਗਾਰ ਤਕ। ਅੰਤ ਵਿਚ ਜਾ ਕੇ ਅਸੀਂ ਉਸ ਬੁਰਜ ਦੀ ਛੱਤ 'ਤੇ ਚਲੇ ਗਏ ਜਿਥੇ ਪੂਜਨੀਕ ਮਾਤਾ ਗੁਜਰੀ ਜੀ ਨੂੰ ਕੈਦ ਕੀਤਾ ਗਿਆ ਸੀ ਅਤੇ ਜਿਥੇ ਅਖ਼ੀਰ ਨੂੰ ਉਨ੍ਹਾਂ ਆਪਣੇ ਸਵਾਸ ਤਿਆਗ ਦਿੱਤੇ ਸਨ। ਮੈਂ ਆਪਣੇ ਸਾਥੀ ਨੂੰ ਉਥੋਂ ਵਾਪਸ ਮੋੜ ਦਿੱਤਾ। ਮੈਨੂੰ ਆਪਣੇ ਪੈਰਾਂ ਹੇਠੋਂ ਜ਼ਮੀਨ ਖਿਸਕਦੀ ਪ੍ਰਤੀਤ ਹੋਈ ਅਤੇ ਭਾਰੀ ਮੁਸ਼ਕਿਲ ਤੋਂ ਬਾਅਦ ਹੀ ਮੈਂ ਆਪਣੇ ਆਪ ਨੂੰ ਸ਼ਾਂਤ ਕਰ ਪਾਇਆ। ਮੈਂ ਉੱਤਰੀ ਬਾਹੀ ਦੇ ਜੰਗਲੇ ਨਾਲ ਢੋਅ ਲਾ ਕੇ ਖੜ੍ਹਾ ਹੋ ਗਿਆ। ਠੀਕ ਉਸ ਜਗ੍ਹਾ ਜਿਸ ਨੂੰ ਮਾਤਾ ਜੀ ਦੇ ਪਵਿੱਤਰ ਚਰਨਾਂ ਦੀ ਛੋਹ ਨਸੀਬ ਹੋਈ ਸੀ। ਉਸ ਪਵਿੱਤਰ ਜਗ੍ਹਾ ਨੂੰ ਮੈਂ ਅੱਖਾਂ 'ਚੋਂ ਤ੍ਰਿਪ ਤ੍ਰਿਪ ਵਗਦੀ ਹੰਝੂਆਂ ਦੀ ਧਾਰ ਨਾਲ ਧੋਅ ਦਿੱਤਾ...ਪਤਾ ਨਹੀਂ ਮੈਂ ਹੋਰ ਕਿੰਨਾ ਚਿਰ ਉਸ ਜਗ੍ਹਾ 'ਤੇ ਸੁੰਨ ਹੋਏ ਖਲੋਤੇ ਰਹਿਣਾ ਸੀ ਜੇਕਰ ਤਾਂਗੇ ਵਾਲੇ ਨੇ ਆਵਾਜ਼ ਮਾਰ ਕੇ ਮੇਰੀ ਸੁਰਤ ਵਾਪਸ ਨਾ ਮੋੜ ਲਿਆਂਦੀ ਹੁੰਦੀ।'[3]

ਸਿੱਖ ਧਰਮ ਅੰਦਰ ਕੋਈ ਵਿਅਕਤੀ ਖ਼ਾਲੀ ਨਾਉਂ ਕਮਾਉਣ ਲਈ ਜਾਂ ਮਰਨ ਦਾ ਠਰਕ ਪੂਰਾ ਕਰਨ ਲਈ ਅਤੇ ਜਾਂ ਜਿਵੇਂ ਕਿ ਕੁਰਬਾਨੀ ਨੂੰ ਹਿੰਦੂ ਨਜ਼ਰੀਏ ਤੋਂ ਦੇਖਿਆ ਜਾਂਦਾ ਹੈ, ਕਿਸੇ ਦੇਵੀ ਦੇਵਤੇ ਨੂੰ ਰਿਝਾਉਣ ਲਈ ਜਾਨ ਦੀ ਬਲੀ ਨਹੀਂ ਦਿੰਦਾ। ਨਾ ਹੀ ਇਸਲਾਮ ਤੇ ਈਸਾਈ ਵਿਸ਼ਵਾਸ ਮੁਤਾਬਿਕ ਕਿਸੇ ਸਵਰਗ ਦੀਆਂ ਸੁਖ-ਸਹੂਲਤਾਂ ਮਾਨਣ ਲਈ ਜਾਨ ਕੁਰਬਾਨ ਕਰਦਾ ਹੈ। ਇਸ ਸਭ ਕੁੱਝ ਤੋਂ ਹਟ ਕੇ ਉਹ ਕੁੱਝ ਖ਼ਾਸ ਅਸੂਲਾਂ ਤੇ ਆਦਰਸ਼ਾਂ ਲਈ ਆਪਾ ਕੁਰਬਾਨ ਕਰਦਾ ਹੈ।[4] ਸਿੱਖ ਸ਼ਹਾਦਤ ਦਾ ਅਸੂਲਾਂ ਤੇ ਆਦਰਸ਼ਾਂ ਨਾਲ ਜੁੜੇ ਹੋਣਾ ਇਸ ਨੂੰ ਨਿਆਰਾ ਮਹੱਤਵ ਪ੍ਰਦਾਨ ਕਰ ਦਿੰਦਾ ਹੈ।

ਇਸੇ ਤਰ੍ਹਾਂ, ਸਿੱਖ ਸ਼ਹਾਦਤ ਦਾ ਇਕ ਹੋਰ ਨਿਆਰਾ ਤੇ ਅਹਿਮ ਪੱਖ ਇਹ ਹੈ ਕਿ ਇਸ ਦੇ ਥੀਮ ਅੰਦਰ ਵੱਖਰੀ ਪਛਾਣ ਦਾ ਸੰਕਲਪ ਗੂੜ੍ਹੀ ਤਰ੍ਹਾਂ ਸਮਾਇਆ ਹੋਇਆ ਹੈ।[5] ਇਤਿਹਾਸ ਅੰਦਰ ਸਿੱਖ ਕੁਰਬਾਨੀਆਂ ਦਾ ਉੱਘੜਵਾਂ ਲੱਛਣ, ਇਨ੍ਹਾਂ ਦਾ ਸਿੱਖ ਪੰਥ ਦੀ ਆਪਣੇ ਨਿਆਰੇਪਣ ਦੀ ਰਾਖੀ ਦੇ ਕਰਮ ਨਾਲ ਜੁੜੇ ਹੋਣਾ ਹੈ। ਪੰਜਵੇਂ ਤੇ ਨੌਂਵੇਂ ਪਾਤਸ਼ਾਹ ਸਮੇਤ ਪੁਰਾਤਨ ਸਿੱਖ ਸ਼ਹੀਦਾਂ ਦੁਆਰਾ ਵੇਲੇ ਦੀ ਹੁਕਮਰਾਨ ਸ਼ਕਤੀ ਦੀਆਂ 'ਮੁਸਲਿਮ ਧਰਮ ਕਬੂਲ ਕਰ ਲੈਣ' ਦੀਆਂ ਪੇਸ਼ਕਸ਼ਾਂ ਨੂੰ ਹਕਾਰਤ ਨਾਲ ਠੁਕਰਾ ਦੇਣ ਦੇ ਪੈਂਤੜੇ ਪਿੱਛੇ ਉਨ੍ਹਾਂ ਦਾ ਆਪਣੀ ਨਿਆਰੀ ਧਾਰਮਿਕ ਹਸਤੀ ਨਾਲ ਲਗਾਉ ਤੇ ਇਸ ਦੇ ਵਾਸਤੇ ਜਾਨ ਤਕ ਨਿਛਾਵਰ ਕਰ ਦੇਣ ਦਾ ਮੂੰਹ-ਜ਼ੋਰ ਜਜ਼ਬਾ ਪ੍ਰਤੱਖ ਜ਼ਾਹਰ ਹੁੰਦਾ ਹੈ। ਪੁਰਾਤਨ ਸਿੱਖ ਸਾਹਿਤ ਅੰਦਰ ਇਸ ਪੱਖ ਉੱਤੇ ਖ਼ਾਸ ਤੌਰ 'ਤੇ ਬਲ ਦਿੱਤਾ ਗਿਆ ਹੈ। ਰਾਮ ਰਾਇ ਦੀ ਸਾਖੀ ਤੋਂ ਇਹ ਸੱਚ ਸਵੈ-ਸਿੱਧ ਹੀ ਪ੍ਰਗਟ ਹੋ ਉੱਠਦਾ ਹੈ ਕਿ ਮਸਲਾ ਸਿਰਫ਼ ਬਾਹਰੀ ਸਰੂਪ (ਬਾਹਰੀ ਚਿੰਨ੍ਹਾਂ) ਦਾ ਹੀ ਨਹੀਂ ਸੀ, ਸਗੋਂ ਬਰਾਬਰ ਵਿਚਾਰਧਾਰਾ ਦਾ ਵੀ ਸੀ। ਸੱਤਵੇਂ ਗੁਰੂ ਨੇ ਆਪਣੇ ਹੀ ਪੁੱਤਰ ਦੀ ਸਿਧਾਂਤਕ ਥਿੜਕਣ ਦਾ ਤਿੱਖਾ ਨੋਟਿਸ ਲੈਂਦਿਆਂ ਇਸ ਵਿਰੁੱਧ ਅਡੋਲ ਅਸੂਲੀ ਪੁਜ਼ੀਸ਼ਨ ਅਖ਼ਤਿਆਰ ਕਰ ਕੇ ਸਿੱਖਾਂ ਨੂੰ ਇਹ ਤਾੜਵਾਂ ਸੰਦੇਸ਼ ਦੇ ਦਿੱਤਾ ਸੀ ਕਿ ਵੇਲੇ ਦੀ ਹੁਕਮਰਾਨ ਤਾਕਤ ਦੇ ਜ਼ੁਲਮਾਂ ਤੋਂ ਡਰਦਿਆਂ, ਜਾਂ ਉਸ ਨਾਲ ਸਮਝੌਤੇ ਦੀ ਲਾਲਸਾ ਨਾਲ, ਕੋਈ ਵਿਚ-ਵਿਚਾਲੇ ਦਾ ਰਸਤਾ ਤਲਾਸ਼ਣ ਦੀ ਰੁਚੀ ਵੱਸ, ਸਿੱਖ ਸਿਧਾਂਤਾਂ ਅੰਦਰ ਕੋਈ ਤੋੜ-ਫੋੜ ਜਾਂ ਫੇਰ-ਬਦਲ ਕਰਨ ਦੇ ਯਤਨ ਨੂੰ ਕਿਸੇ ਵੀ ਸੂਰਤ ਪ੍ਰਵਾਨਗੀ ਨਹੀਂ ਮਿਲੇਗੀ, ਅਤੇ ਅਜਿਹੀ ਬੱਜਰ ਸਿਧਾਂਤਕ ਕੁਰਹਿਤ ਕਰਨ ਵਾਲੇ ਨੂੰ ਸਿੱਖ ਪੰਥ ਵਲੋਂ ਹਮੇਸ਼ਾ ਲਈ ਧਿਕਾਰ ਦਿੱਤਾ ਜਾਵੇਗਾ।

ਸੋ, ਸਿੱਖ ਸ਼ਹਾਦਤ ਦੇ ਅਮਲ ਨਾਲ, ਸੁਭਾਵਿਕ ਤੇ ਅਟੱਲ ਰੂਪ ਵਿਚ, ਸਿੱਖ ਕੌਮ

ਅੰਦਰ ਨਿਆਰੀ ਹਸਤੀ ਦਾ ਜਜ਼ਬਾ ਪ੍ਰਫੁੱਲਤ ਹੁੰਦਾ ਹੈ। ਵੇਲੇ ਦੀ ਹੁਕਮਰਾਨ ਤਾਕਤ ਨੇ ਜਦ ਵੀ, ਕਿਸੇ ਵੀ ਕਾਰਨ ਕਰਕੇ, ਸਿੱਖ ਕੌਮ ਦੇ ਨਿਆਰੇਪਣ ਨੂੰ ਨਕਾਰਨ ਜਾਂ ਮਿਟਾਉਣ ਦੀ ਜ਼ਿਦ ਕੀਤੀ ਹੈ ਤਾਂ ਸਿੱਖ ਕੌਮ ਨੇ ਸ਼ਹਾਦਤਾਂ ਦੀ ਝੜੀ ਲਾ ਕੇ ਆਪਣੇ ਇਸ ਨਿਆਰੇਪਣ ਨੂੰ ਹਮੇਸ਼ਾ ਬੁਲੰਦ ਰੱਖਿਆ ਹੈ।

ਅਸਲ ਵਿਚ ਸਿੱਖ ਜਦ ਵਿਰੋਧੀ ਵਰਗ ਦੇ ਜ਼ੁਲਮਾਂ ਦਾ ਟਾਕਰਾ ਕਰ ਰਹੇ ਹੁੰਦੇ ਹਨ ਤਾਂ ਆਪਣੀਆਂ ਕੁਰਬਾਨੀਆਂ ਤੇ ਸ਼ਹਾਦਤਾਂ ਦੇ ਜ਼ਰੀਏ ਉਹ ਆਪਣੇ ਲਹੂ ਨਾਲ ਵਿਰੋਧੀ ਵਰਗ ਨਾਲੋਂ ਵਖਰੇਵੇਂ ਦੀ ਗੂੜ੍ਹੀ ਅਮਿੱਟ ਲੀਕ ਖਿੱਚ ਰਹੇ ਹੁੰਦੇ ਹਨ। ਉਹ ਵਿਰੋਧੀ ਵਰਗ ਨੂੰ ਆਪਣੇ ਨਾਲੋਂ ਅਲੱਗ ਹੀ ਨਹੀਂ, ਉਸ ਨੂੰ ਨੈਤਿਕ ਪੱਖ ਤੋਂ 'ਗੁਨਾਹਗਾਰ' ਵੀ ਸਾਬਤ ਕਰ ਰਹੇ ਹੁੰਦੇ ਹਨ। ਆਪਣੀ ਨਿਡਰਤਾ ਤੇ ਸੂਰਮਗਤੀ ਨਾਲ ਉਹ ਦੁਸ਼ਮਣ ਨੂੰ ਕਾਇਰ ਤੇ ਕਮਜ਼ੋਰ ਦਰਸਾ ਰਹੇ ਹੁੰਦੇ ਹਨ। ਇਸ ਕਰਕੇ ਸਿੱਖ ਜਦ ਆਪਣੀਆਂ ਕੁਰਬਾਨੀਆਂ ਤੇ ਸ਼ਹਾਦਤਾਂ ਨੂੰ ਉਚਿਆ ਰਹੇ ਹੁੰਦੇ ਹਨ ਤਾਂ ਇਸ ਨਾਲ ਉਹ ਆਪਣੇ ਵਿਰੋਧੀ ਵਰਗ ਨਾਲੋਂ ਖਿੱਚੀ ਨਿਖੇੜੇ ਦੀ ਲੀਕ ਨੂੰ ਹੋਰ ਗੂੜ੍ਹਾ ਕਰ ਰਹੇ ਹੁੰਦੇ ਹਨ। ਠੀਕ ਇਹੀ ਵਜ੍ਹਾ ਹੈ ਕਿ ਹਰ ਯੁੱਗ ਅੰਦਰ ਨਿਆਰੀ ਸਿੱਖ ਹਸਤੀ ਨੂੰ ਮਿਟਾਉਣ 'ਤੇ ਤੁਲੇ ਹਰ ਹਾਕਮ (ਉਨ੍ਹਾਂ ਦਾ ਧਰਮ, ਨਸਲ ਜਾਂ ਜ਼ਾਤ ਕੋਈ ਵੀ ਹੋਵੇ) ਨੇ ਸਿੱਖ ਸ਼ਹਾਦਤਾਂ ਦੀ ਆਭਾ ਨੂੰ ਧੁੰਦਲਿਆਂ ਪਾਉਣ ਅਤੇ ਇਨ੍ਹਾਂ ਦੇ ਅਰਥਾਂ ਤੇ ਮਹੱਤਵ ਨੂੰ ਪੇਤਲੇ ਪਾਉਣ ਦੇ ਪੁਰਜ਼ੋਰ ਯਤਨ ਕੀਤੇ ਹਨ। ਇਹੀ ਵਜ੍ਹਾ ਸੀ ਕਿ ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਭਾਰਤ ਦੇ ਹਿੰਦੂ ਹੁਕਮਰਾਨ ਵਰਗ ਦਾ ਸਾਰਾ ਜ਼ੋਰ ਇਸ ਗੱਲ 'ਤੇ ਲੱਗ ਗਿਆ ਸੀ ਕਿ ਜਿਵੇਂ ਕਿਵੇਂ ਵੀ, ਸਿੱਖਾਂ ਨੂੰ, ਦਰਬਾਰ ਸਾਹਿਬ ਦੀ ਰਾਖੀ ਕਰਦਿਆਂ ਸ਼ਹੀਦ ਹੋਏ ਸਿੱਖ ਜੁਝਾਰੂਆਂ ਤੋਂ, ਅਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੋਂ ਤਾਂ ਖ਼ਾਸ ਕਰਕੇ ਹੀ, ਬੇਮੁੱਖ ਹੋਣ ਲਈ ਪ੍ਰੇਰਿਆ ਜਾਵੇ। ਉਨ੍ਹਾਂ ਇਸ ਗੱਲ ਦਾ ਖ਼ਾਸ ਖ਼ਿਆਲ ਰੱਖਿਆ ਕਿ ਇਨ੍ਹਾਂ ਜੁਝਾਰੂਆਂ ਨੂੰ ਕਿਸੇ ਤਰ੍ਹਾਂ ਵੀ ਸਿੱਖਾਂ ਦੇ ਕੌਮੀ ਸ਼ਹੀਦਾਂ ਦਾ ਰੁਤਬਾ ਨਾ ਦਿੱਤਾ ਜਾਵੇ, ਇਨ੍ਹਾਂ ਦੀਆਂ ਸ਼ਹੀਦੀ ਯਾਦਗਾਰਾਂ ਕਾਇਮ ਨਾ ਕੀਤੀਆਂ ਜਾਣ, ਸਿੱਖ ਅਰਦਾਸ ਅੰਦਰ ਇਨ੍ਹਾਂ ਦਾ ਕਿਸੇ ਵੀ ਰੂਪ ਵਿਚ, ਸਿੱਧਾ ਜਾਂ ਅਸਿੱਧਾ, ਜ਼ਿਕਰ ਨਾ ਕੀਤਾ ਜਾਵੇ, ਅਤੇ ਇਨ੍ਹਾਂ ਦੇ ਸ਼ਹੀਦੀ ਕਰਮ ਨੂੰ ਕਿਸੇ ਵੀ ਤਰ੍ਹਾਂ ਨਾਲ ਸਲਾਹਿਆ ਤੇ ਉਚਿਆਇਆ ਨਾ ਜਾਵੇ। ਕਿਉਂਕਿ ਆਪਣੀ ਵਿਰਾਸਤ 'ਤੇ ਪਹਿਰਾ ਦਿੰਦਿਆਂ ਇਨ੍ਹਾਂ ਸਿੰਘਾਂ ਨੇ ਆਪਣੇ ਲਹੂ ਨਾਲ, ਹਿੰਦੂ ਸਮਾਜ ਨਾਲੋਂ ਸਿੱਖ ਪੰਥ ਦੇ ਵੱਖਰੇਪਣ ਦੀ ਜੋ ਗੂੜ੍ਹੀ ਲੀਕ ਵਾਹ ਦਿੱਤੀ ਸੀ, ਉਹ ਲੀਕ ਹਿੰਦੂ ਹਾਕਮਾਂ ਲਈ ਡੂੰਘੀ ਚਿੰਤਾ ਤੇ ਪ੍ਰੇਸ਼ਾਨੀ ਦਾ ਕਾਰਨ ਬਣ ਗਈ ਸੀ। ਉਹ ਇਸ ਲੀਕ ਨੂੰ ਮਿਟਾ ਦੇਣ 'ਤੇ ਤਹੂ ਸਨ। ਇਸ ਮਕਸਦ ਲਈ ਉਨ੍ਹਾਂ ਜੋ ਤਰਕੀਬਾਂ ਘੜੀਆਂ ਅਤੇ ਸਿੱਖਾਂ ਅੰਦਰਲੇ ਹੀ ਕੁੱਝ ਤੱਤਾਂ ਦਾ ਜਿਸ ਕਦਰ ਆਪਣੇ ਹੱਥ ਠੋਕਿਆਂ ਵਜੋਂ ਇਸਤੇਮਾਲ ਕੀਤਾ, ਇਸ ਦਾ ਜ਼ਿਕਰ ਕਿਤੇ ਅੱਗੇ ਜਾ ਕੇ ਕੀਤਾ ਜਾਵੇਗਾ।

ਸ਼ਹੀਦੀ ਪਰੰਪਰਾ ਸਿੱਖਾਂ ਅੰਦਰ ਸਵੈ-ਸਿੱਧ ਹੀ ਸਿਰਤਾਜਗੀ ਅਥਵਾ 'ਸੌਵਰਿਨਟੀ' ਦੇ ਜਜ਼ਬੇ ਨੂੰ ਬਲ ਬਖ਼ਸ਼ਦੀ ਹੈ। ਸਿੱਖਾਂ ਦਾ ਇਹ ਵਿਸ਼ਵਾਸ ਹੈ ਕਿ ਉਨ੍ਹਾਂ ਨੂੰ 'ਸਿਰਤਾਜਗੀ' ਗੁਰੂ ਸਾਹਿਬਾਨ ਨੇ ਬਖ਼ਸ਼ੀ ਹੈ, ਇਹ ਉਨ੍ਹਾਂ ਦਾ ਜਨਮ-ਸਿੱਧ ਅਤੇ ਸੁਤੰਤਰ (inviolable) ਅਧਿਕਾਰ ਹੈ ਅਤੇ ਇਸ ਅਧਿਕਾਰ ਨੂੰ ਮਾਨਣ ਲਈ ਉਹ ਕੋਈ ਵੀ ਕੁਰਬਾਨੀ ਦੇਣ ਲਈ ਤਿਆਰ ਹਨ। ਸਿੱਖਾਂ ਦਾ ਇਹ ਵੀ ਪੱਕਾ ਵਿਸ਼ਵਾਸ ਹੈ ਕਿ ਜ਼ੁਲਮਾਂ ਤੇ ਕੁਰਬਾਨੀਆਂ ਨਾਲ ਪਾਪ ਦਾ ਬੇੜਾ ਭਰ ਕੇ ਡੁੱਬ ਜਾਂਦਾ ਹੈ। ਜਿਵੇਂ ਗੁਰੂ ਸਾਹਿਬਾਨ ਤੇ ਹੋਰਨਾਂ ਸਿੱਖ

ਸ਼ਹੀਦਾਂ ਦੀਆਂ ਕੁਰਬਾਨੀਆਂ ਨਾਲ ਮੁਗ਼ਲ ਹਕੂਮਤ ਦੇ ਪਾਪਾਂ ਦਾ ਬੇੜਾ ਅੰਤ ਨੂੰ ਡੁੱਬ ਗਿਆ ਸੀ, ਅਤੇ ਫਿਰ ਸਿੱਖਾਂ ਵਲੋਂ ਵਸੀਹ ਪੈਮਾਨੇ 'ਤੇ ਝੱਲੇ ਜ਼ੁਲਮਾਂ ਤੇ ਉਨ੍ਹਾਂ ਦੀਆਂ ਸਿਦਕ ਭਰੀਆਂ ਕੁਰਬਾਨੀਆਂ ਸਦਕਾ ਭਾਰਤ ਵਿੱਚੋਂ ਬਰਤਾਨਵੀ ਸਾਮਰਾਜ ਦਾ ਸੂਰਜ ਅਸਤ ਹੋ ਗਿਆ ਸੀ, ਉਵੇਂ ਹੀ ਭਾਰਤ ਦੇ ਮੌਜੂਦਾ ਹੁਕਮਰਾਨਾਂ ਵੱਲੋਂ ਸਿੱਖ ਪੰਥ ਉੱਤੇ ਢਾਹੇ ਗਏ, ਅਤੇ ਢਾਹੇ ਜਾ ਰਹੇ, ਘਿਣਾਉਣੇ ਜ਼ੁਲਮਾਂ ਦਾ ਨਤੀਜਾ ਵੀ ਹਿੰਦੂ ਸਲਤਨਤ ਦੇ ਖੇਰੂੰ-ਖੇਰੂੰ ਹੋਣ ਵਿਚ ਨਿਕਲੇਗਾ। ਸਿੱਖਾਂ ਦਾ ਇਹ ਵਿਸ਼ਵਾਸ ਤੇ ਗੁਰੂ ਵਿਚ ਅਡੋਲ ਨਿਹਚਾ ਹੀ ਉਨ੍ਹਾਂ ਨੂੰ ਇਤਿਹਾਸ ਅੰਦਰ ਸਰਗਰਮ ਹੋਣ ਲਈ ਪ੍ਰੇਰਦਾ ਹੈ। ਉੱਘੀ ਮਾਨਵ-ਵਿਗਿਆਨੀ ਜੋਇਸ ਪੈਟੀਗਰਿਊ, ਜਿਸ ਨੇ ਸਿੱਖ ਪਰੰਪਰਾ ਤੇ ਸਭਿਆਚਾਰ ਨੂੰ ਡੂੰਘਾ ਉਤਰ ਕੇ ਸਮਝਣ ਦੇ ਯਤਨ ਕੀਤੇ ਹਨ, ਦੀ ਅਜੋਕੇ ਸਿੱਖ ਸੰਘਰਸ਼ ਬਾਰੇ ਇਹ ਸਿਧਾਂਤਕ ਧਾਰਨਾ ਗਹਿਰਾ ਧਿਆਨ ਖਿੱਚਦੀ ਹੈ ਕਿ,

> ਇਹ ਮਹਿਜ਼ ਰੋਜ਼-ਮਰ੍ਰਾ ਜ਼ਿੰਦਗੀ ਦੇ ਵਾਕਿਆਤ ਹੀ ਨਹੀਂ ਸਨ ਜਿਨ੍ਹਾਂ ਨੇ ਸਿੱਖਾਂ ਨੂੰ (ਭਾਰਤੀ) ਰਾਜ ਵਿਰੁੱਧ ਹਥਿਆਰ ਉਠਾਉਣ ਲਈ ਉਤੇਜਿਤ ਕੀਤਾ। ਸਿੱਖ ਧਾਰਮਿਕ ਪਰੰਪਰਾ ਦੇ ਕੁੱਝ ਪਹਿਲੂ ਹੀ ਅਜਿਹੇ ਹਨ, ਜਿਨ੍ਹਾਂ 'ਚੋਂ ਰਾਜ ਵਿਰੁੱਧ ਟੱਕਰ ਲੈਣ ਦਾ ਵਿਚਾਰ ਪ੍ਰਗਟ ਹੋਇਆ। ਖ਼ਾਸ ਕਰਕੇ ਇਹ ਧਾਰਨਾ ਕਿ ਸਮਾਜ ਅੰਦਰ ਨਿਆਂ ਬਹਾਲ ਕਰਨ ਲਈ ਤਾਕਤ ਦੀ ਵਰਤੋਂ ਕਰਨਾ ਸਿੱਖਾਂ ਦਾ ਅਧਿਕਾਰ ਵੀ ਹੈ ਤੇ ਨਾਲ ਹੀ ਧਾਰਮਿਕ ਫ਼ਰਜ਼ ਵੀ; ਅਤੇ ਇਹ ਵੀ ਕਿ ਲੜਾਈ ਹੱਸਦਿਆਂ-ਹੱਸਦਿਆਂ ਤੇ ਬੁਲੰਦ ਹੌਸਲੇ ਨਾਲ ਲੜੀ ਜਾਵੇ ਅਤੇ ਇਸ ਵਿਚ ਕੋਈ ਕਮਜ਼ੋਰੀ ਨਾ ਦਿਖਾਈ ਜਾਵੇ। ਹਥਿਆਰਬੰਦ ਹੋ ਕੇ ਜਾਬਰ ਨਾਲ ਟੱਕਰ ਲੈਣ ਦੇ ਕਰਮ ਨੂੰ ਕੁੱਝ ਖ਼ਾਸ ਕਿਸਮ ਦੇ ਪਾਪਾਂ ਤੇ ਸਮੁੱਚੇ ਜ਼ੁਲਮਾਂ ਵਿਰੁੱਧ ਸ਼ਾਨ-ਮੱਤਾ ਨੈਤਿਕ ਪ੍ਰਤਿਕਰਮ ਮੰਨਿਆ ਜਾਂਦਾ ਹੈ...ਇਸ ਕਰਕੇ, ਖ਼ੁਦਮੁਖ਼ਤਿਆਰੀ (ਅਟੌਨਮੀ) ਅਤੇ ਫਿਰ ਸਿਰਤਾਜਗੀ (ਸੌਵਰਿਨਟੀ) ਲਈ ਲਾਮਬੰਦੀ ਦੇ ਅਮਲ ਅੰਦਰ ਭਲੇ ਹੀ ਜਨ-ਸਮੂਹ ਦੇ ਸਰੋਕਾਰਾਂ ਨੂੰ ਮੁੱਖ ਰੱਖਿਆ ਗਿਆ...ਪਰ ਇਸ ਜੱਦੋਜਹਿਦ ਦੇ ਸਭਿਆਚਾਰਕ ਤੇ ਧਾਰਮਿਕ ਸੰਦਰਭ ਬਹੁਤ ਅਹਿਮੀਅਤ ਰੱਖਦੇ ਹਨ। ਖਾੜਕੂ ਸੰਘਰਸ਼ ਵਿਚ ਸ਼ਾਮਿਲ ਸਭਨਾਂ ਲੋਕਾਂ ਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ 1699 ਤੋਂ ਹੀ ਸਿੱਖ ਇਕ ਵੱਖਰੀ ਕੌਮ ਹਨ।[6]

ਸ਼ਹਾਦਤ ਦਾ ਅਮਲ ਸਿੱਖ ਪੰਥ ਅੰਦਰ ਕੌਮੀਅਤ ਦਾ ਸੰਕਲਪ ਤੇ ਜਜ਼ਬਾ ਦ੍ਰਿੜ੍ਹ ਕਰਦਾ ਹੈ। ਸਿੱਖ ਆਪਣੇ ਕਿਸੇ ਨਿੱਜੀ ਸਰੋਕਾਰ, ਲੋਭ ਲਾਲਚ ਜਾਂ ਫ਼ਾਇਦੇ ਲਈ ਆਪਾ ਨਹੀਂ ਵਾਰਦਾ। ਉਹ ਪੰਥ ਦੇ ਸਮੂਹਿਕ ਹਿਤਾਂ ਨੂੰ ਪ੍ਰਮੁੱਖ ਰੱਖ ਕੇ ਹੀ ਜ਼ੁਲਮਾਂ ਤੇ ਤਸੀਹਿਆਂ ਨੂੰ ਖਿੜੇ ਮੱਥੇ ਝੱਲਦਾ ਅਤੇ ਲੋੜ ਪੈਣ 'ਤੇ ਆਪਣੀ ਜਾਨ ਤਕ ਦੀ ਬਾਜ਼ੀ ਲਾ ਦਿੰਦਾ ਹੈ। ਇਸ ਤਰ੍ਹਾਂ, ਸਿੱਖਾਂ ਦਾ ਇਹ ਸਾਂਝਾ ਲਕਸ਼, ਸਾਂਝੀ ਸੋਚ ਤੇ ਸਾਂਝਾ ਅਨੁਭਵ ਉਨ੍ਹਾਂ ਅੰਦਰ ਸੁਭਾਵਿਕ ਰੂਪ ਵਿਚ, ਅਤੇ ਅਟੱਲ ਤੌਰ 'ਤੇ, ਸਾਂਝੀ ਕੌਮੀ ਸਪਿਰਿਟ ਪੈਦਾ ਕਰਦਾ ਹੈ। ਪੈਟੀਗਰਿਊ ਦੇ ਸ਼ਬਦਾਂ ਵਿਚ,

> ਆਪਣੇ ਸੂਰਮਗਤੀ ਭਰੇ ਕਾਰਨਾਮਿਆਂ ਰਾਹੀਂ ਸਿੱਖ ਨਿਰਾਪੁਰਾ ਇਕ ਲੰਮੀ-ਭਰਵੀਂ ਤੇ ਮਾਣਮੱਤੀ ਪਰੰਪਰਾ ਨੂੰ ਹੀ ਚਾਰ ਚੰਨ ਨਹੀਂ ਲਾਉਂਦੇ, ਸਗੋਂ ਉਹ ਪੰਥ ਦੀ ਨਿਗੂਣੀ ਹਸਤੀ ਨੂੰ ਵੱਡਾ ਮਹੱਤਵ ਬਖ਼ਸ਼ ਦਿੰਦੇ ਹਨ।[7]

ਪਿਛਲੀਆਂ ਦੋ ਕੁ ਸਦੀਆਂ ਦੇ ਸਮੁੱਚੇ ਸਿੱਖ ਅਮਲ ਉੱਤੇ ਘੋਖਵੀਂ ਨਜ਼ਰ ਮਾਰਿਆਂ ਇਤਿਹਾਸ ਦਾ ਇਹ ਮਿਜ਼ਾਜ ਪਛਾਨਣਾ ਔਖਾ ਨਹੀਂ ਕਿ ਸਿੱਖਾਂ ਅੰਦਰ ਕੁਰਬਾਨੀ ਤੇ ਸ਼ਹਾਦਤ ਦਾ ਜੋਸ਼ ਅਤੇ ਜਜ਼ਬਾ ਹਮੇਸ਼ਾ ਇੱਕੋ ਪੱਧਰ 'ਤੇ ਨਹੀਂ ਰਹਿੰਦਾ। ਇਹ ਕਈ ਵੇਰਾਂ ਲੰਮੀ ਮੁੱਦਤ ਤਕ ਸੁਸਤਾਇਆ, ਸਿਥਲ ਅਵਸਥਾ 'ਚ ਪਿਆ ਰਹਿੰਦਾ ਹੈ। ਪਰ

ਫਿਰ ਕੁਦਰਤ ਦਾ ਕਹਿ ਲਓ ਜਾਂ ਹਾਲਤਾਂ ਦਾ ਕੋਈ ਅਜਿਹਾ ਢੋਅ ਢੁਕਦਾ ਹੈ ਕਿ ਇਹ ਮੁੜ ਤੋਂ, ਦੂਣ ਸਵਾਏ ਜ਼ੋਰ ਨਾਲ ਕਿਰਿਆਸ਼ੀਲ ਹੋ ਉੱਠਦਾ ਹੈ। ਆਮ ਨਿਯਮ ਦੇ ਤੌਰ 'ਤੇ ਹੀ, ਭਾਵੇਂ ਕਿ ਅਜਿਹੇ ਵਰਤਾਰਿਆਂ ਅੰਦਰ ਇਤਿਹਾਸਕ ਆਪ-ਮੁਹਾਰਤਾ (spontaneity) ਦੇ ਤਕੜੇ ਅੰਸ਼ ਮੌਜੂਦ ਹੁੰਦੇ ਹਨ ਪਰ ਇਹ ਅਮਲ ਮੂਲੋਂ ਹੀ ਆਪ-ਮੁਹਾਰਾ ਨਹੀਂ ਹੁੰਦਾ। ਹਰ ਵਾਰੀ ਇਤਿਹਾਸ ਦੇ ਮੰਚ 'ਤੇ ਇਸ ਅਮਲ ਨੂੰ ਸੇਧ 'ਤੇ ਉਗਾਸਾ ਦੇਣ ਵਾਲੀ ਕੋਈ ਕਰਤਾਮੁਖੀ ਤਾਕਤ ਹਾਜ਼ਰ ਹੁੰਦੀ ਹੈ। ਭਾਵੇਂ ਕਿ ਇਸ ਤਾਕਤ ਦੇ ਪ੍ਰਗਟ ਹੋਣ ਪਿੱਛੇ ਫਿਰ ਇਤਿਹਾਸ ਦੇ ਕੁੱਝ ਅਗੰਮੀ ਅਤੇ ਇਤਫ਼ਾਕੀਆ ਤੱਥ ਕੰਮ ਕਰ ਰਹੇ ਹੁੰਦੇ ਹਨ।

ਦੇਖਿਆ ਗਿਆ ਹੈ ਕਿ ਪਿਛਲੇ ਲਗਭਗ ਡੇਢ ਸਦੀ ਦੇ ਇਤਿਹਾਸ ਅੰਦਰ ਸਿੱਖਾਂ ਦੁਆਰਾ ਵੇਲੇ ਦੀ ਹੁਕਮਰਾਨ ਤਾਕਤ ਵਿਰੁੱਧ ਲੜੀ ਗਈ ਹਰ ਵੱਡੀ ਲੜਾਈ ਤੋਂ ਪਹਿਲਾਂ ਕੁੱਝ ਚੇਤੰਨ-ਬੁੱਧ ਵਿਅਕਤੀਆਂ ਨੇ ਬਾਕਾਇਦਾ ਵਿਉਂਤਬੱਧ ਤਰੀਕੇ ਨਾਲ ਕੌਮ ਅੰਦਰ ਜਾਗ੍ਰਤੀ ਲਿਆਉਣ ਦੇ ਸੁਚੇਤ ਉਪਰਾਲੇ ਕੀਤੇ, ਜਿਸ ਵਿਚ ਸਿੱਖਾਂ ਅੰਦਰ ਕੁਰਬਾਨੀ ਤੇ ਸ਼ਹਾਦਤ ਦਾ ਜੋਸ਼ ਪੈਦਾ ਕਰਨ ਦੇ ਕਾਰਜ ਨੂੰ ਬਹੁਤ ਹੀ ਮਹੱਤਵਪੂਰਨ ਸਥਾਨ ਦਿੱਤਾ ਗਿਆ। ਇਸ ਮਕਸਦ ਲਈ, ਬਿਨਾਂ ਛੋਟ, ਸਿੱਖਾਂ ਦੇ ਸੂਰਮਗਤੀ ਤੇ ਕੁਰਬਾਨੀਆਂ ਭਰੇ ਇਤਿਹਾਸ ਨੂੰ ਉਚੇਚੇ ਤੌਰ 'ਤੇ, ਅਤੇ ਬਹੁਤ ਹੀ ਪ੍ਰਭਾਵਸ਼ਾਲੀ ਢੰਗਾਂ ਨਾਲ, ਚਿਤਾਰਿਆ ਤੇ ਪੁਕਾਰਿਆ (invoke) ਜਾਂਦਾ ਰਿਹਾ। ਵੀਹਵੀਂ ਸਦੀ ਦੇ ਮੁੱਢਲੇ ਦਹਾਕਿਆਂ ਅੰਦਰ ਗੁਰਦੁਆਰਾ ਸੁਧਾਰ ਲਹਿਰ ਦੇ ਰੂਪ 'ਚ ਜੋ ਜਾਨਦਾਰ ਸਿੱਖ ਉਭਾਰ ਵੇਖਣ ਨੂੰ ਮਿਲਿਆ, ਉਸ ਤੋਂ ਪਹਿਲਾਂ ਸਿੰਘ ਸਭਾ ਲਹਿਰ ਤੇ ਚੀਫ਼ ਖ਼ਾਲਸਾ ਦੀਵਾਨ ਦੀਆਂ ਜਾਨਦਾਰ ਤੇ ਸੁਚੇਤ-ਰੂਪ ਕੋਸ਼ਿਸ਼ਾਂ ਦਾ ਸਦਕਾ ਸਿੱਖ ਵਾਯੂਮੰਡਲ ਨੂੰ ਸ਼ਹੀਦੀ ਪਰੰਪਰਾ ਨਾਲ ਤਰਬਤਰ ਕੀਤਾ ਜਾ ਚੁੱਕਾ ਸੀ। ਭਾਰਤ ਦੀ ਆਜ਼ਾਦੀ ਤੋਂ ਬਾਅਦ ਜਦ ਸਿੱਖਾਂ ਨੂੰ ਆਪਣੇ ਹੱਕਾਂ ਤੇ ਹਿਤਾਂ ਦੀ ਰਾਖੀ ਲਈ ਭਾਰਤ ਦੇ ਨਵੇਂ (ਹਿੰਦੂ) ਹਾਕਮਾਂ ਵਿਰੁੱਧ ਲੜਨ ਲਈ, ਅਤੇ ਹਮੇਸ਼ਾ ਵਾਂਗ ਹੀ ਭਾਰੀ ਕੁਰਬਾਨੀਆਂ ਕਰਨ ਲਈ ਮਜਬੂਰ ਹੋਣਾ ਪਿਆ ਤਾਂ ਸਿੱਖ ਕੌਮ ਦੀਆਂ ਅਗਵਾਨੂੰ ਤਾਕਤਾਂ (ਅਕਾਲੀ ਦਲ) ਨੇ ਕੌਮ ਅੰਦਰ ਜੰਗਜੂ ਸਪਿਰਿਟ ਪੈਦਾ ਕਰਨ ਲਈ ਸਿੱਖਾਂ ਦੇ ਸਿਦਕ ਤੇ ਕੁਰਬਾਨੀਆਂ ਭਰੇ ਇਤਿਹਾਸ ਅਤੇ ਵਿਰਸੇ ਦਾ ਮੁੜ ਮੁੜ ਆਸਰਾ ਤੱਕਿਆ। ਇਸ ਸੰਘਰਸ਼ ਦੇ ਪਹਿਲੇ, ਤਾਜ਼ਾ-ਦਮ ਦੌਰ ਅੰਦਰ, ਆਮ ਕਿਰਿਆ ਦੇ ਤੌਰ 'ਤੇ ਹੀ ਕਿਤਾਬਾਂ ਤੇ ਟਰੈਕਟਾਂ ਦੇ ਰੂਪ 'ਚ ਬੀਰ-ਰਸੀ ਸਾਹਿਤ ਛਾਪਣ/ਵੰਡਣ ਤੋਂ ਇਲਾਵਾ, ਅਕਾਲੀ ਦਲ ਦੁਆਰਾ ਪ੍ਰਕਾਸ਼ਤ ਕੀਤੇ ਜਾਂਦੇ ਰੋਜ਼ਾਨਾ ਅਖ਼ਬਾਰਾਂ (*ਜਥੇਦਾਰ, ਅਕਾਲੀ* ਵਗੈਰਾ) ਵਿਚ ਕਰਮ ਸਿੰਘ ਜ਼ਖ਼ਮੀ ਤੇ ਗਿਆਨੀ ਭਜਨ ਸਿੰਘ ਦੇ ਇਤਿਹਾਸਕ ਬੀਰ-ਰਸੀ ਨਾਵਲ ਉਚੇਚੇ ਤੌਰ 'ਤੇ ਲੜੀਵਾਰ ਰੂਪ 'ਚ ਛਾਪੇ ਜਾਂਦੇ ਰਹੇ, ਜਿਨ੍ਹਾਂ ਨੇ ਉਸ ਮੌਕੇ ਸਿੱਖ ਪਾਠਕਾਂ ਦੇ ਮਨਾਂ 'ਤੇ ਗਹਿਰਾ ਅਸਰ ਛੱਡਿਆ, ਸਿਖਾਂਦਰੂਆਂ ਉੱਤੇ ਖ਼ਾਸ ਕਰਕੇ। ਉਸ ਤੋਂ ਬਾਅਦ, ਸਿੱਖ ਕੌਮ ਦੇ ਅਜੋਕੇ ਲਹੂ-ਵੀਟਵੇਂ ਸੰਘਰਸ਼ ਦਾ ਮੈਦਾਨ ਪਧਰਾਉਣ ਤੇ ਗਰਮਾਉਣ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਜੋਸ਼-ਉਪਜਾਊ ਕਥਨਾਂ, ਬਿਆਨਾਂ ਤੇ ਭਾਸ਼ਣਾਂ ਦੀ ਪ੍ਰਭਾਵਕਾਰੀ ਭੂਮਿਕਾ ਬਾਰੇ ਕਿਸੇ ਨੂੰ ਵੀ ਸੰਦੇਹ ਨਹੀਂ ਹੈ।

ਇਤਿਹਾਸ ਅੰਦਰਲੇ ਸਿੱਖ ਸ਼ਹੀਦੀ ਕਾਰਨਾਮੇ ਇਕ ਤਾਂ ਵੈਸੇ ਹੀ ਏਨੇ ਪ੍ਰਭਾਵਸ਼ਾਲੀ ਤੇ ਰੋਮਾਂਚਕਾਰੀ ਹਨ ਕਿ ਇਹ ਮਨਾਂ ਉੱਤੇ ਬਹੁਤ ਹੀ ਕੀਲਵਾਂ ਅਸਰ ਛੱਡਦੇ ਹਨ। ਪਰ ਜਦ ਸਿੱਖ ਬਿਰਤਾਂਤਕਾਰਾਂ, ਪ੍ਰਚਾਰਕਾਂ, ਕਥਾਕਾਰਾਂ ਅਤੇ ਰਾਗੀਆਂ/ਢਾਡੀਆਂ ਆਦਿ

ਦੁਆਰਾ, ਆਪਣੀਆਂ ਲਿਖਤਾਂ ਵਿਚ ਜਾਂ ਲੈਕਚਰਾਂ ਦੇ ਜ਼ਰੀਏ, ਇਨ੍ਹਾਂ ਨੂੰ ਕਲਪਨਾ ਦੀ ਪੁੱਠ ਦੇ ਕੇ ਪੇਸ਼ (fictionalise) ਕੀਤਾ ਜਾਂਦਾ ਹੈ ਤਾਂ ਇਨ੍ਹਾਂ ਦੀ ਸ਼ਿੱਦਤ (poignancy) ਕਈ ਗੁਣਾ ਵਧ ਜਾਂਦੀ ਹੈ ਅਤੇ ਇਹ ਪਾਠਕਾਂ ਤੇ ਸਰੋਤਿਆਂ ਨੂੰ ਹਲੂਣ ਕੇ ਰੱਖ ਦਿੰਦੇ ਹਨ। ਉਦਾਹਰਣ ਦੇ ਤੌਰ 'ਤੇ ਚਮਕੌਰ ਸਾਹਿਬ ਦੀ ਜੰਗ ਅੰਦਰ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪ੍ਰਸੰਗ ਸੁਣਾਉਂਦਿਆਂ, ਜਦ ਗੁਰੂ ਸਾਹਿਬ ਦੁਆਰਾ ਆਪਣੇ ਲਾਡਲੇ ਪੁੱਤਰਾਂ ਨੂੰ ਆਪਣੇ ਹੱਥੀਂ ਸ਼ਹੀਦੀ ਬਾਣੇ ਪਹਿਨਾਉਣ ਅਤੇ ਫਿਰ ਮੋਹ-ਭਿੱਜਿਆ ਥਾਪੜਾ ਦੇ ਕੇ ਜੰਗ ਦੇ ਮੈਦਾਨ ਨੂੰ ਤੋਰਨ ਦਾ ਦ੍ਰਿਸ਼ ਖਿੱਚਿਆ ਜਾਂਦਾ ਹੈ ਤਾਂ ਇਸ ਨਾਲ ਅਜਿਹਾ ਵੈਰਾਗਮਈ ਤੇ ਬੀਰ-ਰਸੀ ਮਾਹੌਲ ਸਿਰਜਿਆ ਜਾਂਦਾ ਹੈ ਕਿ ਸਰੋਤਿਆਂ ਦੀਆਂ ਅੱਖਾਂ ਅੰਦਰ ਇੱਕੋ ਮੌਕੇ ਪਾਣੀ ਤੇ ਲਹੂ ਉੱਤਰ ਆਉਂਦਾ ਹੈ। ਅੱਲ੍ਹੜ ਸਿੱਖ ਮਨ ਉੱਤੇ ਇਨ੍ਹਾਂ ਗੱਲਾਂ ਦਾ ਜੋ ਗੂੜ੍ਹਾ ਪ੍ਰਭਾਵ ਪੈਂਦਾ ਹੈ, ਉਸਦਾ ਵਰਣਨ ਇਕ ਬਜ਼ੁਰਗ ਸਿੱਖ ਕਮਿਊਨਿਸਟ ਸੰਗਰਾਮੀਏ (ਸੋਹਨ ਸਿੰਘ ਜੋਸ਼) ਨੇ ਇਸ ਤਰ੍ਹਾਂ ਕੀਤਾ ਹੈ:

> (ਬਚਪਨ ਦੇ ਵਿਚ) ਪੰਜਾਬੀ ਸਿੱਖ ਲੈਣ ਉਪਰੰਤ ਮੈਂ ਗੁਰੂ ਸਾਹਿਬਾਨ ਤੇ ਉਨ੍ਹਾਂ ਦੀਆਂ ਸਿੱਖਿਆਵਾਂ ਬਾਰੇ ਜੋ ਵੀ ਹੱਥ ਲੱਗਾ, ਪੜ੍ਹਨਾ ਸ਼ੁਰੂ ਕਰ ਦਿੱਤਾ। ਇਕ ਦਿਨ ਮੈਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਬਹੁਤ ਹੀ ਜਜ਼ਬਾਤ-ਭਿੱਜੇ ਅੰਦਾਜ਼ ਵਿਚ ਲਿਖੀ ਇਕ ਛੋਟੀ ਜਿਹੀ ਕਿਤਾਬ ਮਿਲ ਗਈ। ਰਾਤ ਪੈ ਚੁੱਕੀ ਸੀ ਅਤੇ ਮੈਂ ਸਾਰੇ ਪਰਿਵਾਰ ਨੂੰ ਇਸ ਦੀ ਕਥਾ ਸੁਣਾਉਣੀ ਸ਼ੁਰੂ ਕਰ ਦਿੱਤੀ। ਜਦ ਮਲੂਕ ਜਿੰਦਾਂ ਦੇ ਜਿਉਂਦਿਆਂ ਹੀ ਨੀਹਾਂ ਵਿਚ ਚਿਣ ਦਿੱਤੇ ਜਾਣ ਦਾ ਜ਼ਿਕਰ ਆਇਆ ਤਾਂ ਮੇਰਾ ਗੱਚ ਭਰ ਆਇਆ। ਮੇਰੇ ਮਾਪਿਆਂ ਦੀਆਂ ਅੱਖਾਂ 'ਚੋਂ ਪਰਲ ਪਰਲ ਹੰਝੂ ਵਗਣ ਲੱਗ ਪਏ ਅਤੇ ਮੈਂ ਬੜਾ ਜ਼ੋਰ ਲਾ ਕੇ ਕਿਤਾਬ ਖ਼ਤਮ ਕੀਤੀ। ਇਸ ਸਾਕੇ ਦਾ, ਅਤੇ ਗੁਰੂ ਅਰਜਨ ਦੇਵ ਤੇ ਗੁਰੂ ਤੇਗ਼ ਬਹਾਦਰ ਸਾਹਿਬਾਨ ਦੀਆਂ ਕੁਰਬਾਨੀਆਂ ਦਾ ਮੇਰੇ ਜੀਵਨ 'ਤੇ ਭਾਰੀ ਅਸਰ ਪਿਆ। ਅਸਲ ਵਿਚ, ਉਨ੍ਹਾਂ ਮੁੱਢਲੇ ਵਰ੍ਹਿਆਂ ਵਿਚ, ਮੇਰੇ ਕਿਰਦਾਰ ਦੀ ਸਿਰਜਣਾ 'ਚ ਇਨ੍ਹਾਂ ਗੱਲਾਂ ਨੇ ਵੱਡੀ ਭੂਮਿਕਾ ਨਿਭਾਈ।[8]

ਸੱਠਵਿਆਂ-ਸੱਤਰਵਿਆਂ ਵਿਚ ਪੰਜਾਬ ਅੰਦਰ ਚੱਲੀ ਨਕਸਲੀ ਲਹਿਰ ਬਾਰੇ ਇਕ ਖੋਜ ਅਧਿਅਨ 'ਚੋਂ ਇਹ ਰੌਚਿਕ ਤੱਥ ਪ੍ਰਗਟ ਹੋਇਆ ਹੈ ਕਿ ਪੁਲੀਸ ਤਫ਼ਤੀਸ਼ ਦੇ ਦੌਰਾਨ ਜਿੰਨੇ ਵੀ ਨਕਸਲੀ ਕਾਰਕੁੰਨਾਂ ਨੂੰ ਇਨਕਲਾਬੀ ਲਹਿਰ ਵਿਚ ਸ਼ਾਮਿਲ ਹੋਣ ਪਿੱਛੇ ਕੰਮ ਕਰਦੇ ਮੂਲ ਜਜ਼ਬੇ ਬਾਰੇ ਸੁਆਲ ਕੀਤਾ ਗਿਆ ਤਾਂ ਉਨ੍ਹਾਂ 'ਚੋਂ 'ਲਗਭਗ ਸਾਰਿਆਂ ਦਾ ਇਹੋ ਕਹਿਣਾ ਸੀ ਕਿ ਉਹ ਕਮਿਊਨਿਸਟ ਵਿਚਾਰਧਾਰਾ ਨਾਲੋਂ ਵੱਧ ਪੰਜਾਬ ਅੰਦਰ ਕੁਰਬਾਨੀ ਤੇ ਸੂਰਮਗਤੀ ਦੀ ਪਰੰਪਰਾ ਤੋਂ ਪ੍ਰੇਰਿਤ ਹੋਏ ਸਨ।'[9] ਇਸ ਦੀ ਪੁਸ਼ਟੀ ਨਕਸਲੀ ਲਹਿਰ ਦੇ ਸੂਖਮ-ਭਾਵੀ ਕਵੀ ਅਮਰਜੀਤ ਚੰਦਨ ਦੇ ਇਸ ਸਵੈ-ਕਥਨ ਤੋਂ ਵੀ ਹੁੰਦੀ ਹੈ ਕਿ 'ਅਸੀਂ ਵੀ ਸਿੱਖ ਇਤਿਹਾਸ ਤੋਂ ਪ੍ਰੇਰਨਾ ਲਈ, ਖ਼ਾਸ ਕਰਕੇ ਸ਼ਹਾਦਤ ਦੇ ਸੰਕਲਪ ਤੋਂ।'[10] ਹਕੂਮਤੀ ਜ਼ੁਲਮ, ਬੇਇਨਸਾਫ਼ੀ ਤੇ ਧੱਕੇਸ਼ਾਹੀ ਦੀ ਸੂਰਤ ਵਿਚ ਇਕ ਸੱਚੇ ਸਿੱਖ ਦੇ ਰੋਲ ਅਤੇ ਕਰਮ ਦੀ ਸਿੱਖ ਪਰੰਪਰਾ ਅੰਦਰ ਸਪੱਸ਼ਟ ਨਿਸ਼ਾਨਦੇਹੀ ਕੀਤੀ ਹੋਈ ਹੈ। ਸੁਆਲ ਸਿਰਫ਼ ਇਹ ਹੈ ਕਿ ਕੋਈ ਸਿੱਖ ਆਪਣੇ ਇਸ ਵਿਰਸੇ ਜਾਂ 'ਸਭਿਆਚਾਰਕ ਮਾਡਲ' ਨਾਲ ਕਿਸ ਦਰਜੇ ਤਕ ਪ੍ਰਤੀਬੱਧਤਾ ਪ੍ਰਗਟਾਉਂਦਾ ਹੈ? ਇਹ ਕਹਿਣਾ ਤਾਂ ਇਤਿਹਾਸ ਦੇ ਨਿਯਮਾਂ ਪ੍ਰਤਿ ਆਪਣੀ ਅਗਿਆਨਤਾ ਜ਼ਾਹਰ ਕਰਨਾ ਹੋਵੇਗਾ ਕਿ ਸਾਰੇ ਸਿੱਖ, ਹਰ ਮੌਕੇ, ਅਤੇ ਹਰ ਸਥਿਤੀ ਵਿਚ ਹੀ, ਸਮੇਂ ਦੀ ਪਰਖ 'ਤੇ ਬਰਾਬਰ ਇਕਸਾਰ ਪੂਰੇ ਉਤਰਦੇ ਹਨ। ਅਜਿਹੀ "ਆਦਰਸ਼ਕ ਕੌਮ" ਦੀ ਕਲਪਨਾ ਕਰਨਾ ਹੀ ਫ਼ਜ਼ੂਲ ਹੈ। ਹਾਂ, ਇਹ ਜ਼ਰੂਰ

ਸੱਚ ਹੈ ਕਿ ਹਰ ਵਾਰ, ਇਤਿਹਾਸ ਦੇ ਹਰ ਅਹਿਮ ਪੜਾਅ 'ਤੇ, ਸਿੱਖ ਪੰਥ 'ਚੋਂ ਚੋਖੀ ਗਿਣਤੀ ਵਿਚ ਅਜਿਹੇ 'ਕਰਨੀ ਦੇ ਸੂਰੇ' ਨਿਤਰ ਆਉਂਦੇ (ਰਹੇ) ਹਨ ਜੋ ਬੁਲੰਦ ਹੌਸਲੇ ਤੇ ਸ਼ਾਨ ਨਾਲ 'ਤਲੀ 'ਤੇ ਸੀਸ ਟਿਕਾਉਣ ਦੇ ਖੇਲ੍ਹ' ਦਾ ਰੋਮਾਂਚਕਾਰੀ ਪ੍ਰਦਰਸ਼ਨ ਕਰਦੇ (ਰਹੇ) ਹਨ।

ਸਿੱਖ ਇਤਿਹਾਸ ਦੇ ਮੁੱਢਲੇ ਦੌਰ ਅੰਦਰ, ਸਿੱਖ ਧਰਮ ਦੇ ਮਾਨਵਵਾਦੀ ਅਸੂਲਾਂ ਤੇ ਸਰੋਕਾਰਾਂ ਨੂੰ ਬੁਲੰਦ ਕਰਨ ਅਤੇ ਸਿੱਖ ਪੰਥ ਦੀ ਨਿਆਰੀ ਹਸਤੀ ਨੂੰ ਬਰਕਰਾਰ ਰੱਖਣ ਲਈ ਸਿੱਖ ਯੋਧਿਆਂ ਨੇ ਕੁਰਬਾਨੀਆਂ ਤੇ ਸ਼ਹਾਦਤਾਂ ਦੇ ਜੋ ਲਾਸਾਨੀ ਕਾਂਡ ਰਚੇ, ਉਨ੍ਹਾਂ ਬਾਰੇ ਤਾਂ ਸਿੱਖ ਕੌਮ ਦੇ ਦੁਸ਼ਮਣਾਂ ਨੂੰ ਵੀ ਕੋਈ ਸੰਦੇਹ ਨਹੀਂ ਹੈ। ਪਰ ਵੀਹਵੀਂ ਸਦੀ ਦੇ ਸਿੱਖ ਇਤਿਹਾਸ ਅੰਦਰ ਵੀ ਅਜਿਹੀਆਂ ਮਿਸਾਲਾਂ ਦੀ ਕੋਈ ਕਮੀ ਨਹੀਂ ਹੈ। ਅਜਿਹੀ ਹੀ ਇਕ ਉਦਾਹਰਣ ਸ਼ਹੀਦ ਭਾਈ ਲਛਮਣ ਸਿੰਘ ਦੀ ਹੈ, ਜਿਸ ਨੇ ਆਪਣੇ ਹੀ ਪਿੰਡ (ਜ਼ਿਲ੍ਹਾ ਗੁਜਰਾਂਵਾਲਾ) ਦੇ ਇਕ ਹਿੰਦੂ ਨੰਬਰਦਾਰ ਨੂੰ ਮੁਸਲਮਾਨ ਬਣ ਜਾਣ ਲਈ ਪ੍ਰੇਰਨ ਵਾਲੇ ਤਿੰਨ ਮੁਸਲਮਾਨਾਂ ਨੂੰ ਜਾਨੋਂ ਮਾਰ ਮੁਕਾਇਆ ਸੀ ਅਤੇ ਇਸ ਜੁਰਮ ਦੇ ਬਦਲੇ ਵਿਚ ਸਿਆਲਕੋਟ ਦੀ ਸੈਸ਼ਨ ਅਦਾਲਤ ਦੇ ਹੁਕਮਾਂ 'ਤੇ 10 ਜੂਨ, 1909 ਦੀ ਸਵੇਰ ਉਸ ਨੂੰ ਫਾਹੇ ਲਾ ਦਿੱਤਾ ਗਿਆ ਸੀ। ਅੱਜ ਭਾਵੇਂ ਭਾਈ ਲਛਮਣ ਸਿੰਘ ਦੇ (ਮੁਸਲਮਾਨਾਂ ਨੂੰ ਕਤਲ ਕਰਨ ਦੇ) ਇਸ ਕਰਮ ਨੂੰ ਜਾਇਜ਼ ਠਹਿਰਾਉਣਾ ਔਖਾ ਲੱਗੇ ਪਰ ਉਸ ਵੇਲੇ ਦੇ ਸੰਦਰਭ ਵਿਚ, ਜਦ ਅਠਾਰ੍ਹਵੀਂ ਸਦੀ ਦੇ ਜ਼ੁਲਮਾਂ ਦੀਆਂ ਯਾਦਾਂ ਦੇ ਤਾਜ਼ਾ ਹੋਣ ਕਰਕੇ ਸਿੱਖਾਂ ਦੇ ਮਨਾਂ ਅੰਦਰ ਅਜੇ ਮੁਸਲਿਮ ਵਿਰੋਧੀ ਜਜ਼ਬਾਤ ਆਪਣਾ ਤਕੜਾ ਪ੍ਰਭਾਵ ਕਾਇਮ ਰੱਖ ਰਹੇ ਸਨ, ਅਤੇ ਜਦ ਸਿੰਘ ਸਭਾ ਲਹਿਰ ਦੁਆਰਾ ਚਲਾਈ ਧਰਮ ਜਾਗ੍ਰਤੀ ਦੀ ਮੁਹਿੰਮ ਸਦਕਾ ਸਿੱਖ ਆਪਣੀ ਨਿਆਰੀ ਧਾਰਮਿਕ ਹਸਤੀ ਨੂੰ ਦਰਪੇਸ਼ ਖ਼ਤਰਿਆਂ ਬਾਰੇ ਏਨੇ ਸੁਚੇਤ ਤੇ ਸੂਖਮ-ਭਾਵੀ ਹੋ ਗਏ ਸਨ ਕਿ ਮੁਸਲਮਾਨਾਂ ਹੱਥੋਂ ਕਿਸੇ ਹਿੰਦੂ ਦੀ ਧਰਮ-ਬਦਲੀ ਦੀ ਘਟਨਾ ਨਾਲ ਉਨ੍ਹਾਂ ਅੰਦਰ ਵਧਵਾਂ ਡਰ ਤੇ ਅਸੁਰੱਖਿਆ ਦੀ ਭਾਵਨਾ ਪ੍ਰਗਟ ਹੋ ਉੱਠਣੀ ਗ਼ੈਰ-ਸੁਭਾਵਿਕ ਨਹੀਂ ਸੀ, ਤਾਂ ਇਸ ਤਰ੍ਹਾਂ ਦੇ ਮਨੋਵਿਗਿਆਨਕ ਅਸਰ ਹੇਠ ਕਿਸੇ ਸੰਵੇਦਨਸ਼ੀਲ ਸਿੱਖ ਦੁਆਰਾ ਅਜਿਹਾ ਭਾਣਾ ਵਰਤਾ ਦੇਣਾ ਸਮਝੋਂ ਬਾਹਰਾ ਨਹੀਂ ਹੈ। ਉਨ੍ਹਾਂ ਵਿਸ਼ੇਸ਼ ਹਾਲਤਾਂ ਅੰਦਰ, ਸੁਭਾਵਿਕ ਹੀ, ਭਾਈ ਲਛਮਣ ਸਿੰਘ ਦੇ ਇਸ ਕਰਮ ਨੂੰ ਸਿੱਖ ਪੰਥ ਅੰਦਰੋਂ ਬਹੁਤ ਹੀ ਕਬੂਲਵਾਂ ਹੁੰਗਾਰਾ ਮਿਲਿਆ। ਸਿੱਖਾਂ ਦੀਆਂ ਨਜ਼ਰਾਂ ਵਿਚ ਉਹ ਧਰਮ ਦੀ ਰੱਖਿਆ ਲਈ ਵੱਡੀ ਕੁਰਬਾਨੀ ਕਰਨ ਵਾਲਾ ਨਿਰਭੈ ਯੋਧਾ ਹੋ ਨਿਬੜਿਆ। ਉਧਰ ਭਾਈ ਲਛਮਣ ਸਿੰਘ ਨੂੰ ਵੀ ਆਪਣੇ ਇਸ ਕਾਰਨਾਮੇ ਦੀ ਨੈਤਿਕ ਵਾਜਬੀਅਤ ਤੇ ਪਾਕੀਜ਼ਗੀ (piety) ਦੇ ਬਾਰੇ ਵਿਚ ਉੱਕਾ ਹੀ ਕੋਈ ਸ਼ੰਕਾ ਜਾਂ ਸੰਦੇਹ ਨਹੀਂ ਸੀ। ਉਸ ਨੂੰ ਨਾ ਆਪਣੇ ਕੀਤੇ ਦਾ ਕੋਈ ਗ਼ਮ ਜਾਂ ਪਛਤਾਵਾ ਸੀ ਅਤੇ ਨਾ ਮਨ ਅੰਦਰ ਸਜ਼ਾ ਬਾਰੇ ਕੋਈ ਡਰ ਘਬਰਾਹਟ ਸੀ। ਮੁਕੱਦਮੇ ਦੀ ਸਮੁੱਚੀ ਕਾਰਵਾਈ ਦੇ ਦੌਰਾਨ, ਜੇਲ੍ਹ ਅੰਦਰ ਵੀ, ਉਹ ਲਗਾਤਾਰ ਪ੍ਰਸੰਨ-ਚਿੱਤ ਤੇ ਚੜ੍ਹਦੀ ਕਲਾ ਵਿਚ ਰਿਹਾ। ਜੇਲ੍ਹ ਅੰਦਰ ਜੋ ਵੀ ਉਸ ਦੇ ਵਾਹ ਵਿਚ ਆਇਆ, ਉਸਦੀ ਭਜਨ-ਬੰਦਗੀ, ਹੌਸਲੇ ਤੇ ਅਡੋਲਤਾ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਿਆ। ਸਿੱਖ ਜਨਤਾ ਵੱਡੀ ਗਿਣਤੀ ਵਿਚ ਜੇਲ੍ਹ ਅੰਦਰ ਉਸ ਦੇ ਦਰਸ਼ਨਾਂ ਨੂੰ ਆਉਂਦੀ ਰਹੀ। ਜਦ ਉਸ ਨੂੰ ਮੌਤ ਦੀ ਸਜ਼ਾ ਸੁਣਾਈ ਗਈ ਤਾਂ ਉਸ ਦੀ ਖ਼ੁਸ਼ੀ ਦਾ ਕੋਈ ਠਿਕਾਣਾ ਨਾ ਰਿਹਾ। ਅਦਾਲਤ ਦਾ ਅਹਾਤਾ ਉਸ ਦੇ ਜੈਕਾਰਿਆਂ ਨਾਲ ਗੂੰਜ ਉੱਠਿਆ। ਉਸ ਅੰਦਰ ਪੰਥਕ ਸੇਵਾ ਦਾ ਜਜ਼ਬਾ ਇਸ ਕਦਰ

ਉਛਾਲੇ ਖਾ ਰਿਹਾ ਸੀ ਕਿ ਉਸਨੇ ਮਰਨ ਤੋਂ ਪਹਿਲਾਂ ਆਪਣੀ ਇਹ ਉਚੇਚੀ ਇੱਛਾ ਪ੍ਰਗਟਾਈ ਕਿ ਮਰਨ ਤੋਂ ਬਾਅਦ 'ਮੇਰੀ ਲਾਸ਼ ਤੋਂ ਚਮੜੀ ਉਧੇੜ ਕੇ ਉਸ ਦੀਆਂ ਲੋੜਵੰਦ ਪੰਥਕ ਵਰਕਰਾਂ ਦੇ ਵਾਸਤੇ ਜੁੱਤੀਆਂ ਸਿਊਂ ਦਿੱਤੀਆਂ ਜਾਣ।' ਉਸਦੀ ਕੁਰਬਾਨੀ ਦੀ ਭਾਵਨਾ ਤੇ ਮਿਸਾਲੀ ਕਿਰਦਾਰ ਨੇ ਸਿੱਖ ਜਨਤਾ ਦੇ ਮਨ ਇਸ ਕਦਰ ਮੋਹ ਲਏ ਸਨ ਕਿ ਫਾਂਸੀ ਵਾਲੇ ਦਿਨ, ਫਾਂਸੀ ਦੀ ਘੜੀ ਤੋਂ ਕਈ ਘੰਟੇ ਪਹਿਲਾਂ ਹੀ, ਲੋਕ ਹਜ਼ਾਰਾਂ ਦੀ ਗਿਣਤੀ ਵਿਚ ਉਸ ਦੇ ਦਰਸ਼ਨਾਂ ਲਈ ਜੇਲ੍ਹ ਦੇ ਬੂਹੇ ਅੱਗੇ ਜਮ੍ਹਾਂ ਹੋ ਗਏ ਸਨ। ਲੋਕਾਂ ਨੇ ਵੇਖਿਆ ਕਿ ਭਾਈ ਲਛਮਣ ਸਿੰਘ ਮੁਸਕਰਾਉਂਦਾ, ਪ੍ਰਸੰਨ ਖਿੜਿਆ ਹੋਇਆ, ਜਪੁਜੀ ਸਾਹਿਬ ਦਾ ਪਾਠ ਕਰਦਾ, ਮੜਕ ਚਾਲੇ ਤੁਰਦਾ ਹੋਇਆ ਜੇਲ੍ਹ ਦੇ ਬੂਹੇ 'ਚੋਂ ਬਾਹਰ ਨਿਕਲਿਆ। (ਉਦੋਂ ਅਜੇ ਲੋਕਾਂ ਦੀਆਂ ਨਜ਼ਰਾਂ ਦੇ ਸਾਹਮਣੇ, ਖੁੱਲ੍ਹੇ ਮੈਦਾਨ ਵਿਚ ਫਾਂਸੀ ਦੇਣ ਦੀ ਰੀਤ ਪ੍ਰਚੱਲਤ ਸੀ)। ਹਜ਼ਾਰਾਂ ਦੀ ਗਿਣਤੀ 'ਚ ਮੌਜੂਦ ਸਿੱਖ ਸੰਗਤਾਂ ਨੇ ਆਪਣੇ ਅਜ਼ੀਜ਼ ਸੂਰਮੇ ਨੂੰ ਅੰਤਿਮ ਵਿਦਾਇਗੀ ਦੇਣ ਲਈ 'ਜੋ ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨਾਲ ਅੰਬਰ ਗੂੰਜਣ ਲਾ ਦਿੱਤਾ ਸੀ। ਭਾਈ ਲਛਮਣ ਸਿੰਘ, ਪੂਰੀ ਤਰ੍ਹਾਂ ਅਡੋਲ, ਨਿਰਭਉ, ਛਾਲ ਮਾਰ ਕੇ ਫਾਂਸੀ ਦੇ ਤਖ਼ਤੇ 'ਤੇ ਜਾ ਚੜ੍ਹਿਆ। 'ਖਿੜੇ ਮੱਥੇ ਮੌਤ ਕਬੂਲਣ' ਦੀ ਸਿੱਖ ਮਰਯਾਦਾ ਦਾ ਪਾਲਣ ਕਰਦਿਆਂ ਉਸ ਨੇ ਹੱਸ ਕੇ ਆਪਣੇ ਹੱਥੀਂ ਫੰਧੇ ਨੂੰ ਗਲ ਵਿਚ ਪਾਇਆ ਅਤੇ ਸ਼ਹੀਦੀ ਦੇ ਚਾਅ ਹੇਠ ਅਦਭੁੱਤ ਮਸਤੀ ਭਰੇ ਅੰਦਾਜ਼ ਵਿਚ ਬੁਲੰਦ ਆਵਾਜ਼ ਨਾਲ, ਸੰਗਤਾਂ ਨੂੰ ਧਰਮ ਵਿਚ ਪ੍ਰਪੱਕ ਰਹਿਣ ਦਾ ਉਪਦੇਸ਼ ਦੇਣਾ ਸ਼ੁਰੂ ਕਰ ਦਿੱਤਾ। ਜਦ ਜੱਲਾਦ ਨੇ ਭਾਈ ਸਾਹਿਬ ਦੇ ਪੈਰਾਂ ਹੇਠੋਂ ਫੱਟਾ ਖਿੱਚਿਆ ਤਾਂ ਉਦੋਂ ਵੀ ਉਹ ਬਰਾਬਰ ਜੋਸ਼ ਨਾਲ ਸੰਗਤਾਂ ਨੂੰ ਸੰਬੋਧਨ ਕਰੀ ਜਾ ਰਿਹਾ ਸੀ... ਜਦ ਭਾਈ ਸਾਹਿਬ ਦੀ ਮ੍ਰਿਤਕ ਦੇਹ ਨੂੰ ਪਿੰਡ ਲਿਜਾਇਆ ਗਿਆ ਤਾਂ ਰਸਤੇ ਵਿਚ ਹਰ ਜਗ੍ਹਾ ਅੰਤਿਮ ਦਰਸ਼ਨਾਂ ਲਈ ਲੋਕਾਂ ਦੀਆਂ ਏਨੀਆਂ ਭੀੜਾਂ ਜੁੜ ਗਈਆਂ ਕਿ ਦਰਸ਼ਨਾਂ ਲਈ ਵਾਰੀ ਲੈਣੀ ਮੁਸ਼ਕਿਲ ਹੋ ਗਈ ਸੀ। ਭਾਈ ਸਾਹਿਬ ਦੀ ਮ੍ਰਿਤਕ ਦੇਹ ਉੱਤੇ ਲੋਕਾਂ ਵਲੋਂ ਅਥਾਹ ਸ਼ਰਧਾ ਨਾਲ ਵਰਸਾਏ ਅਤਰ ਤੇ ਫੁੱਲਾਂ ਦਾ ਕੋਈ ਅੰਤ ਨਹੀਂ ਸੀ ਰਿਹਾ।'[11]

ਇਸ ਤਰ੍ਹਾਂ ਦੀ ਸ਼ਹਾਦਤ ਖ਼ਾਲੀ ਸ਼ਹਾਦਤ ਨਹੀਂ ਰਹਿ ਜਾਂਦੀ, ਇਹ ਇਕ ਵੇਖਣ-ਲਾਇਕ 'ਝਾਕੀ' (spectacle) ਹੋ ਨਿਬੜਦੀ ਹੈ, ਜਿਸ ਅੰਦਰ, ਇਸ ਦਾ ਪ੍ਰਭਾਵ ਗ੍ਰਹਿਣ ਕਰਨ ਵਾਲੇ ਮਨਾਂ ਨੂੰ ਟੁੰਬਣ ਦੀ ਸ਼ਕਤੀ ਕਈ ਗੁਣਾ ਵਧ ਜਾਂਦੀ ਹੈ।

ਸਿੱਖ ਪੰਥ ਉੱਤੇ ਜਦ ਵੀ ਕੋਈ ਵੱਡੀ ਭੀੜ ਆਣ ਪਈ ਹੈ ਤਾਂ ਪੰਥਕ ਚੇਤਨਾ ਤੇ ਦਰਦ ਵਿਚ ਰੰਗੇ ਸਿੱਖ ਕਵੀਆਂ ਤੇ ਗਲਪਕਾਰਾਂ ਨੇ ਸਿੱਖਾਂ ਅੰਦਰ ਜੱਦੋਜਹਿਦ ਤੇ ਕੁਰਬਾਨੀ ਦਾ ਜਜ਼ਬਾ ਉਭਾਰਨ ਵਾਸਤੇ ਅਜਿਹੇ ਸ਼ਹੀਦੀ ਪ੍ਰਸੰਗ ਰਚਣ ਵਿਚ ਉਚੇਚੀ ਰੁਚੀ ਪ੍ਰਗਟਾਈ ਹੈ। ਇਸ ਤਰ੍ਹਾਂ ਨਾਲ, ਅਜਿਹੇ ਸ਼ਹਾਦਤਨਾਮਿਆਂ ਦਾ ਸਿੱਖ ਸਾਹਿਤ ਅੰਦਰ ਬਹੁਤ ਹੀ ਉੱਘਾ ਸਥਾਨ ਹੈ, ਅਤੇ ਇਨ੍ਹਾਂ ਨੇ ਸਿੱਖ ਜਨਤਾ ਨੂੰ ਕੁਰਬਾਨੀ ਲਈ ਤਿਆਰ ਕਰਨ ਵਿਚ ਹਮੇਸ਼ਾ ਹੀ ਅਹਿਮ ਰੋਲ ਨਿਭਾਇਆ ਹੈ। ਇਸ ਕਿਸਮ ਦੇ ਸਾਹਿਤ ਤੇ ਪ੍ਰਚਾਰ-ਪਸਾਰ ਦਾ ਸਦਕਾ ਸਿੱਖ ਜਨਤਾ ਦੇ ਮਨਾਂ ਅੰਦਰ ਸ਼ਹੀਦ ਅਤੇ ਸ਼ਹਾਦਤ ਦੇ ਕਰਮ ਪ੍ਰਤਿ ਸ਼ਰਧਾ-ਤੇ-ਪ੍ਰਸ਼ੰਸਾ ਦੇ ਭਾਵ ਹੋਰ ਵੱਧ ਸ਼ਿੱਦਤ ਅਖ਼ਤਿਆਰ ਕਰ ਜਾਂਦੇ ਹਨ। ਸਿੱਖ ਮਾਨਸਿਕਤਾ ਅੰਦਰ ਸ਼ਹਾਦਤ "ਸਭਿਆਚਾਰਕ ਆਦਰਸ਼" ਦਾ ਦਰਜਾ ਹਾਸਲ ਕਰ ਲੈਂਦੀ ਹੈ। ਸਿੱਖ ਜਨਤਾ ਦੇ ਵੱਡੇ ਹਿੱਸੇ ਆਪਣੇ ਆਪ ਨੂੰ ਇਸ ਆਦਰਸ਼ ਨਾਲ ਇਸ ਕਦਰ ਇਕ-ਮਿਕ ਕਰ ਲੈਂਦੇ ਹਨ ਕਿ ਉਨ੍ਹਾਂ ਅੰਦਰ ਆਪਣੇ ਸ਼ਹੀਦਾਂ ਤੇ ਨਾਇਕਾਂ ਦੇ ਕਾਰਨਾਮਿਆਂ ਨੂੰ ਦੁਹਰਾਉਣ ਦਾ ਅਮੋੜ ਜਜ਼ਬਾ ਪੈਦਾ ਹੋ ਉੱਠਦਾ ਹੈ।

ਸ਼ਹਾਦਤ ਜਦ ਕਿਸੇ ਭਾਈਚਾਰੇ ਅੰਦਰ ਇਕ ਪਰੰਪਰਾ ਦਾ ਦਰਜਾ ਹਾਸਲ ਕਰ ਲੈਂਦੀ ਹੈ ਤਾਂ ਇਹ ਸੰਬੰਧਿਤ ਭਾਈਚਾਰੇ ਅੰਦਰ ਆਪਸੀ ਸਾਂਝ ਤੇ ਇਕਮੁੱਠਤਾ ਦੇ ਅਹਿਸਾਸ ਨੂੰ ਹੋਰ ਤਕੜਿਆਂ ਕਰਨ ਦਾ ਸਾਧਨ ਹੋ ਨਿਬੜਦੀ ਹੈ। ਸਾਂਝੇ ਅਨੁਭਵ, ਸਾਂਝੇ ਵਿਸ਼ਵਾਸ ਤੇ ਸਾਂਝੇ ਅਹਿਸਾਸ ਏਕਤਾ ਦੀਆਂ ਤੰਦਾਂ ਨੂੰ ਵੱਧ ਪੁਖ਼ਤਗੀ ਪ੍ਰਦਾਨ ਕਰ ਦਿੰਦੇ ਹਨ। ਇਸ ਨਾਲ ਸੰਬੰਧਿਤ ਭਾਈਚਾਰੇ ਅੰਦਰ, ਨਾਲੋ-ਨਾਲ, ਆਪਣੇ ਨਿਆਰੇਪਣ ਦੀ ਭਾਵਨਾ ਵੀ ਮਜ਼ਬੂਤ ਹੁੰਦੀ ਜਾਂਦੀ ਹੈ। ਜਿਹੜਾ ਵਰਗ ਹੱਕ ਸੱਚ ਦੀ ਖ਼ਾਤਰ ਜਾਨਾਂ ਨਿਛਾਵਰ ਕਰ ਦੇਣ ਦੇ ਕਰਮ ਨੂੰ 'ਪ੍ਰੇਮ ਦੀ ਖੇਡ' ਖੇਡਣ ਦਾ ਨਾਉਂ ਦਿੰਦਾ ਹੈ, ਜ਼ੁਲਮਾਂ ਤੇ ਤਸੀਹਿਆਂ ਨੂੰ "ਤੇਰਾ ਕੀਆ ਮੀਠਾ ਲਾਗੈ" ਕਹਿ ਕੇ ਖਿੜੇ ਮੱਥੇ ਪ੍ਰਵਾਨ ਕਰਦਾ ਹੈ, ਕਾਲ-ਕੋਠੜੀਆਂ ਦੇ ਅੰਦਰ ਵੀ ਸਰੂਰੀ ਸੱਦਾਂ ਲਾਉਂਦਾ ਹੈ, ਅਤੇ ਫਾਂਸੀ ਦੇ ਤਖ਼ਤਿਆਂ ਤੋਂ ਵੀ ਜੇਤੂ ਜੈਕਾਰੇ ਗੁੰਜਾਉਂਦਾ ਹੈ, ਉਸ ਵਿਚ ਆਪਣੀ ਨਿਆਰੀ ਹਸਤੀ ਤੇ ਠੁੱਕ ਦਾ ਅਹਿਸਾਸ ਪੈਦਾ ਹੋ ਜਾਣਾ ਸੁਭਾਵਿਕ ਹੈ। ਸਿੱਖ ਕੌਮ ਅੰਦਰ ਇਹ ਅਹਿਸਾਸ ਬਹੁਤ ਪੱਕਾ ਤੇ ਡੂੰਘਾ ਹੈ।[12]

ਸਿੱਖ ਪਰੰਪਰਾ ਦੇ ਅੰਦਰ ਸ਼ਹਾਦਤ ਦੇ ਇਹ ਅਨੋਖੇ ਤੇ ਨਿਆਰੇ ਰੰਗ ਇਕ ਅੱਧਵਾਰ ਨਹੀਂ, ਅਕਸਰ ਹੀ ਵੇਖਣ ਨੂੰ ਮਿਲਦੇ (ਰਹੇ) ਹਨ। ਸੀਸ ਤਲੀ 'ਤੇ ਧਰਨ ਦੀ ਖੇਡ ਮੁੜ ਮੁੜ ਖੇਡੀ ਜਾਂਦੀ (ਰਹੀ) ਹੈ। ਜਿਹੜੇ ਲੋਕ ਸਿੱਖ ਕੌਮ ਦੀਆਂ ਸਭਿਆਚਾਰਕ ਵਿਲੱਖਣਤਾਵਾਂ, ਉਸ ਦੇ ਕੁਦਰਤੀ ਲੱਛਣਾਂ (ethos) ਤੋਂ ਚੰਗੀ ਤਰ੍ਹਾਂ ਵਾਕਫ਼ ਹਨ, ਉਨ੍ਹਾਂ ਲਈ ਇਹ ਵਰਤਾਰਾ ਏਨਾ ਰਹੱਸਪੂਰਨ ਨਹੀਂ ਹੈ। ਉਹ ਇਹ ਗੱਲ ਚੰਗੀ ਤਰ੍ਹਾਂ ਸਮਝਦੇ ਹਨ ਕਿ ਦੁਨੀਆਂ ਦੇ ਹੋਰਨਾਂ ਕੌਮੀ ਭਾਈਚਾਰਿਆਂ ਦੀ ਤੁਲਨਾ ਵਿਚ "ਸਿੱਖ ਭਾਈਚਾਰਾ ਇਤਿਹਾਸ ਪ੍ਰਤਿ ਤੇ ਇਸ ਦੇ ਅੰਦਰ ਆਪਣੀ ਭੂਮਿਕਾ ਪ੍ਰਤਿ ਹਮੇਸ਼ਾ ਹੀ ਵਧੇਰੇ ਸੁਚੇਤ ਰਿਹਾ ਹੈ।"[13] ਜੋਇਸ ਪੈਟੀਗਰਿਊ ਨੇ ਸਿੱਖ ਕੌਮ ਦੀ ਇਸ ਵਿਲੱਖਣਤਾ ਨੂੰ ਇਨ੍ਹਾਂ ਸ਼ਬਦਾਂ 'ਚ ਅੰਕਿਤ ਕੀਤਾ ਹੈ:

> ਆਪਣੇ ਜਨਮ ਤੋਂ ਲੈ ਕੇ ਸੰਨ 1848 ਤਕ ਸਿੱਖ ਮੁਸਲਮਾਨਾਂ ਦੇ ਖ਼ਿਲਾਫ਼ ਲੜਦੇ ਤੇ ਆਪਣੀ ਰੱਖਿਆ ਕਰਦੇ ਰਹੇ। ਇਸ ਕਰਕੇ ਸਿੱਖਾਂ ਤੇ ਮੁਸਲਮਾਨਾਂ ਵਿਚਕਾਰ ਸੰਬੰਧਾਂ ਨੂੰ ਜ਼ਾਲਮ ਤੇ ਮਜ਼ਲੂਮ ਵਿਚਲੇ ਸੰਬੰਧਾਂ ਵਜੋਂ ਚਿਤਵਿਆ ਜਾਂਦਾ (ਰਿਹਾ) ਹੈ। ਇਸ ਸਾਰੇ ਅਰਸੇ ਦੌਰਾਨ ਸਰਬ-ਸਾਂਝੇ ਇਤਿਹਾਸਕ ਅਨੁਭਵ, ਜਿਸਨੂੰ ਕਿ ਸਿੱਖ ਆਪਣੀ ਨਿਵੇਕਲੀ ਗੱਲ ਸਮਝਦੇ ਹਨ, 'ਚੋਂ ਉਨ੍ਹਾਂ ਦੀ ਇਕ ਵਿਲੱਖਣ ਹਸਤੀ ਉਭਰ ਆਈ ਹੈ। ਆਪਣੀ ਸਾਂਝੀ ਇਤਿਹਾਸਕ ਯਾਦਾਸ਼ਤ ਦੀ ਇਹ ਲੜਾਈ ਉਨ੍ਹਾਂ ਇਕ-ਜਾਨ ਹੋ ਕੇ ਲੜੀ। ਇਸ ਤਰ੍ਹਾਂ, ਸਿੱਖ ਮਿਥਿਹਾਸ ਕੋਈ ਰਾਮਾਇਣ ਜਾਂ ਮਹਾਂਭਾਰਤ ਵਰਗੀ ਗੱਲ ਨਹੀਂ ਹੈ। ਇਸ ਵਿਚ ਸਿੱਖਾਂ ਦੇ ਉਨ੍ਹਾਂ ਵਡੇਰਿਆਂ ਤੇ ਸੂਰਮਿਆਂ ਦੇ ਕਿੱਸੇ ਤੇ ਬਿਰਤਾਂਤ ਸ਼ਾਮਿਲ ਹਨ, ਜੋ ਬਹੁਤ ਹੀ ਨੇੜਲੇ ਅਤੀਤ ਵਿਚ ਪੰਥ ਦੇ ਲਈ ਜੂਝੇ ਤੇ ਕੁਰਬਾਨ ਹੋ ਗਏ।[14]

ਇਕ ਹੋਰ ਪੱਛਮੀ ਵਿਦਵਾਨ ਅਨੁਸਾਰ ਸਿੱਖਾਂ ਅੰਦਰ 'ਜ਼ੁਲਮਾਂ ਦੇ ਸ਼ਿਕਾਰ ਹੋਣ' ਦਾ ਅਹਿਸਾਸ ਬਹੁਤ ਹੀ ਡੂੰਘਾ ਹੈ। ਉਹ ਸਿੱਖਾਂ ਦੇ ਇਸ ਅਨੋਖੇਪਣ ਨੂੰ ਇਸ ਤਰ੍ਹਾਂ ਵੇਖਦਾ ਹੈ:

> ਰੋਜ਼ਾਨਾ ਸਿੱਖ ਅਰਦਾਸ ਸਿੱਖਾਂ ਨੂੰ ਉਨ੍ਹਾਂ ਮੁਸੀਬਤਾਂ ਤੇ ਦਸੌਂਟਿਆਂ ਦਾ ਚੇਤਾ ਕਰਾਉਂਦੀ ਹੈ ਜੋ ਕਿ ਉਨ੍ਹਾਂ ਨੂੰ ਗੁਰੂ ਅਰਜਨ ਦੇਵ ਤੋਂ ਲੈ ਕੇ ਹੁਣ ਤਕ ਭੋਗਣੇ ਪਏ ਹਨ। ਸਿੱਖਾਂ ਦੇ ਘਰਾਂ ਵਿਚ ਤੇ ਦਰਬਾਰ ਸਾਹਿਬ ਵਿਖੇ ਅਜਾਇਬ ਘਰ ਅੰਦਰ ਜੋ ਤਸਵੀਰਾਂ ਦੇਖਣ ਨੂੰ ਮਿਲਦੀਆਂ ਹਨ, ਅਤੇ ਸਿੱਖ ਗਿਆਨੀਆਂ ਤੇ ਪ੍ਰਚਾਰਕਾਂ ਨੂੰ ਜਿਸ ਕਦਰ ਇਤਿਹਾਸ ਬਾਰੇ ਜੋਸ਼ ਚੜ੍ਹਿਆ ਦੇਖਣ ਨੂੰ ਮਿਲਦਾ ਹੈ, ਉਸ ਤੋਂ ਇਹ ਗੱਲ ਝਟ ਪ੍ਰਤੱਖ ਹੋ ਜਾਂਦੀ

ਹੈ ਕਿ ਬੀਤ ਚੁੱਕਾ ਇਤਿਹਾਸ ਅਜੋਕੇ ਸਿੱਖ ਧਰਮ ਤੇ ਸਿੱਖ ਪਛਾਣ ਦਾ ਬਹੁਤ ਹੀ ਅਹਿਮ ਤੇ ਅਟੁੱਟ ਹਿੱਸਾ ਹੈ। ਸਿੱਖ ਪਰੰਪਰਾ ਜ਼ੁਲਮਾਂ ਤੇ ਦੁਸ਼ਵਾਰੀਆਂ ਦੇ ਉਸ ਦੌਰ ਅੰਦਰ ਸਿੱਖ ਮਰਦਾਂ ਤੇ ਔਰਤਾਂ, ਅਤੇ ਇਥੋਂ ਤਕ ਕਿ ਬੱਚਿਆਂ ਦੁਆਰਾ ਵੀ, ਦਿਖਾਈ ਸੂਰਮਗਤੀ ਤੇ ਕੁਰਬਾਨੀ, ਅਤੇ ਮਾਣ ਤੇ ਗੌਰਵ ਦੇ ਕਿੱਸਿਆਂ ਨਾਲ ਭਰੀ ਪਈ ਹੈ। ਇਸ ਵਿਚ ਸਿੱਖ ਪੰਥ ਦੁਆਰਾ ਇਨ੍ਹਾਂ ਜ਼ੁਲਮਾਂ ਤੇ ਤਸੀਹਿਆਂ 'ਚੋਂ ਹੋਰ ਬਲਵਾਨ ਹੋ ਕੇ ਨਿਕਲਣ ਦੀ ਵਿਥਿਆ ਸ਼ਾਮਿਲ ਹੈ। ਇਤਿਹਾਸ ਦਾ ਇਹ ਅਨੁਭਵ ਸਿੱਖ ਭਾਈਚਾਰੇ ਦੇ ਵਿਕਾਸ ਅੰਦਰ ਉਨ੍ਹਾਂ ਨੂੰ ਇਕ-ਜੁੱਟ ਕਰਨ ਤੇ ਜੋੜਨ ਵਿਚ ਸਹਾਈ ਹੋ ਗੁਜ਼ਰਿਆ ਹੈ। ਅਜਿਹੀ ਭੂਮਿਕਾ ਇਹ ਅੱਜ ਵੀ ਨਿਭਾ ਰਿਹਾ ਹੈ। ਪੰਥ ਨੂੰ ਇਕ-ਜੁੱਟ ਰੱਖਣ ਲਈ ਅਤੇ ਇਸ ਦੇ ਮੈਂਬਰਾਂ ਨੂੰ ਇਹ ਗੱਲ ਚਿਤਾਰਨ ਲਈ ਕਿ ਪੰਥ ਤੇ ਇਸਦੀ ਅਜ਼ਮਤ ਦੀ ਰੱਖਿਆ ਲਈ ਕੁਰਬਾਨੀ ਦੇਣੀ ਸਿੱਖ ਧਾਰਮਿਕ ਪਰੰਪਰਾ ਦਾ ਅਟੁੱਟ ਅੰਗ ਹੈ, ਅਤੇ ਇਤਿਹਾਸ ਦਾ ਲਗਾਤਾਰ ਉਲੇਖ ਕਰਨਾ ਜ਼ਰੂਰੀ ਹੈ।[15]

ਇਸੇ ਲੇਖਕ ਨੂੰ ਆਪਣੇ ਇਕ ਸਰਵੇਖਣ ਦੌਰਾਨ ਇਹ ਖ਼ਾਸ ਗੱਲ ਮਹਿਸੂਸ ਹੋਈ ਕਿ ਸਰਵੇਖਣ 'ਚ ਸ਼ਾਮਿਲ ਸਿੱਖਾਂ 'ਚੋਂ ਵੱਡੇ ਹਿੱਸੇ (80.4%) ਨੂੰ ਆਪਣੇ ਇਤਿਹਾਸ ਦੀ ਚੋਖੀ ਜਾਣਕਾਰੀ ਸੀ, ਹਾਲਾਂਕਿ ਉਨ੍ਹਾਂ 'ਚੋਂ ਕਾਫ਼ੀ ਸਾਰੇ (40%) ਅਨਪੜ੍ਹ ਸਨ। ਉਹ ਸਿੱਖ ਇਤਿਹਾਸ ਦੀਆਂ ਖ਼ਾਸ ਘਟਨਾਵਾਂ ਗਿਣਾ ਸਕਦੇ ਸਨ। ਉਨ੍ਹਾਂ 'ਚੋਂ ਵੱਡੀ ਬਹੁਗਿਣਤੀ ਸੰਘਰਸ਼, ਟਾਕਰੇ ਤੇ ਜ਼ੁਲਮਾਂ ਨਾਲ ਸੰਬੰਧਿਤ ਘਟਨਾਵਾਂ ਨੂੰ ਹੀ ਵੱਧ ਅਹਿਮ ਮੰਨਦੀ ਹੈ। ਸਿੱਖਾਂ ਦੀ ਵੱਡੀ ਬਹੁਗਿਣਤੀ (ਲਗਭਗ 90 ਫ਼ੀਸਦੀ) ਤਕਰੀਬਨ ਇਹ ਮਹਿਸੂਸ ਕਰਦੀ ਹੈ ਕਿ ਇਤਿਹਾਸ ਉਨ੍ਹਾਂ ਦੀ ਧਾਰਮਿਕ ਪਰੰਪਰਾ ਦਾ ਅਨਿਖੜਵਾਂ ਅੰਗ ਹੈ।[16] ਸਿੱਖ ਇਤਿਹਾਸ ਕੋਈ ਦੂਰ ਅਤੀਤ ਦੀ ਗੱਲ ਨਹੀਂ ਹੈ ਜਿਸਦੀ ਇਤਿਹਾਸਕ ਤੌਰ 'ਤੇ ਪੁਸ਼ਟੀ ਨਾ ਹੋ ਸਕੇ। ਇਹ ਨੇੜਲੇ ਸਮੇਂ ਦੀਆਂ ਘਟਨਾਵਾਂ 'ਤੇ ਆਧਾਰਿਤ ਹੈ ਜਿਨ੍ਹਾਂ 'ਚੋਂ ਕਈਆਂ ਦੇ ਤਕੜੇ ਇਤਿਹਾਸਕ ਪ੍ਰਮਾਣ ਮਿਲ ਜਾਂਦੇ ਹਨ ਅਤੇ ਬਾਕੀਆਂ ਦਾ ਵੀ ਘੱਟੋ-ਘੱਟ ਕੁੱਝ ਨਾ ਕੁੱਝ ਇਤਿਹਾਸਕ ਆਧਾਰ ਜ਼ਰੂਰ ਹੈ। ਇਸ ਕਰਕੇ ਸਿੱਖਾਂ ਲਈ ਇਹ ਬਹੁਤ ਯਥਾਰਥਕ ਵੀ ਹੈ ਤੇ ਭਾਵਪੂਰਤ ਵੀ।

ਇਸ ਵਜ੍ਹਾ ਕਰਕੇ ਸਿੱਖ ਪੰਥ ਨੂੰ ਜਦ ਵੀ ਕਦੇ ਵਰਤਮਾਨ ਦੀ ਕਿਸੇ ਵੱਡੀ ਚੁਣੌਤੀ ਦਾ ਸਾਹਮਣਾ ਕਰਨਾ ਪੈਂਦਾ ਹੈ ਤਾਂ ਨੈਤਿਕ ਪ੍ਰੇਰਨਾ ਲਈ ਉਸਦਾ ਮੁੱਖ ਸੁਭਾਵਿਕ ਰੂਪ ਵਿਚ ਹੀ ਅਤੀਤ ਵੱਲ ਘੁੰਮ ਜਾਂਦਾ ਹੈ। ਅਜਿਹੇ ਮੌਕੇ ਸਿੱਖ ਵਰਤਮਾਨ ਨੂੰ ਅਤੀਤ ਰਾਹੀਂ ਵੇਖਣਾ ਸ਼ੁਰੂ ਕਰ ਦਿੰਦੇ ਹਨ। ਉਹ ਝੱਟ, ਬਿਨਾਂ ਖੇਚਲ ਕੀਤਿਆਂ, ਵਰਤਮਾਨ ਦੀ ਤਾਰ ਨੂੰ ਅਤੀਤ ਨਾਲ ਜੋੜ ਲੈਂਦੇ ਹਨ। ਆਪਣੇ ਸਮਕਾਲੀ ਦੁਸ਼ਮਣਾਂ ਨੂੰ ਉਹ ਆਪਣੇ ਇਤਿਹਾਸ ਅੰਦਰਲੇ ਖਲਨਾਇਕਾਂ, ਅਥਵਾ ਆਪਣੇ ਪੁਰਾਣੇ ਬਦਨਾਮ ਦੁਸ਼ਮਣਾਂ ਨਾਲ ਮੇਲਣਾ, ਅਤੇ ਇਉਂ ਉਨ੍ਹਾਂ ਨੂੰ ਤਿੱਖੀ ਨਫ਼ਰਤ ਨਾਲ ਵੇਖਣਾ ਸ਼ੁਰੂ ਕਰ ਦਿੰਦੇ ਹਨ।* ਜਿਸ ਨਾਲ ਉਨ੍ਹਾਂ ਅੰਦਰ ਵੇਲੇ ਦੀ ਵਿਰੋਧੀ ਤਾਕਤ ਦੇ ਖ਼ਿਲਾਫ਼ ਝਟਪਟ ਤੂਫ਼ਾਨੀ ਰੋਹ (ਅਤੇ ਵਿਦਰੋਹ) ਪੈਦਾ ਹੋ ਉੱਠਦਾ ਹੈ।

---

* ਗੁਰਦੁਆਰਾ ਸੁਧਾਰ ਲਹਿਰ ਦੇ ਦੌਰਾਨ ਨਨਕਾਣਾ ਸਾਹਿਬ ਦੇ ਸਾਕੇ ਤੋਂ ਝੱਟ ਬਾਅਦ, ਤੀਜੇ ਹੀ ਦਿਨ, ਸਿੱਖ ਅਖ਼ਬਾਰਾਂ ਨੇ ਮਹੰਤ ਨਰੈਣ ਦਾਸ ਨੂੰ 'ਨਵੇਂ ਚੰਦੂ ਸ਼ਾਹ' ਦੀ ਸੰਗਿਆ ਦੇ ਦਿੱਤੀ ਸੀ। ਜੂਨ 1984 ਵਿਚ ਦਰਬਾਰ ਸਾਹਿਬ ਉੱਤੇ ਹਮਲੇ ਉਪਰੰਤ ਦੇਸ਼-ਵਿਦੇਸ਼ ਅੰਦਰਲੇ ਸਿੱਖਾਂ ਨੇ ਇੰਦਰਾ ਗਾਂਧੀ ਨੂੰ ਸਵੈ-ਸਿੱਧ ਹੀ 'ਅਬਦਾਲੀ' ਤੇ 'ਮੱਸੇ ਰੰਘੜ' ਨਾਲ ਮੇਲਣਾ ਸ਼ੁਰੂ ਕਰ ਦਿੱਤਾ ਸੀ ਅਤੇ ਜਨਰਲ ਏ ਐੱਸ ਵੈਦਿਆ ਨੂੰ 'ਲਖਪਤ ਰਾਇ' ਦਾ ਨਾਉਂ ਬਖ਼ਸ਼ ਦਿੱਤਾ ਸੀ। ਸੱਠਵਿਆਂ-ਸੱਤਰਵਿਆਂ ਵਿਚ ਪੰਜਾਬ ਅੰਦਰ ਨਕਸਲੀਆਂ ਨੇ ਵੀ, ਆਪਣੇ ਸਾਹਿਤ ਅੰਦਰ, ਉਨ੍ਹਾਂ ਉੱਤੇ ਜ਼ੁਲਮ ਢਾਹੁਣ ਵਾਲੇ ਸਮਕਾਲੀ ਹੁਕਮਰਾਨਾਂ ਤੇ ਪੁਲਿਸ ਅਫ਼ਸਰਾਂ ਨੂੰ 'ਔਰੰਗੇ' 'ਵਜ਼ੀਦੇ' ਕਹਿ ਕੇ ਭੰਡਣ ਦੀ ਪ੍ਰਚਾਰ-ਕਲਾ ਦਾ ਚੋਖਾ ਇਸਤੇਮਾਲ ਕੀਤਾ ਸੀ।

ਇਸ ਦੇ ਇਕਦਮ ਉਲਟ, ਜੱਦੋਜਹਿਦ ਵਿਚ ਸਰਗਰਮ ਸਿਖ ਆਪਣੇ ਆਪ ਨੂੰ, ਪ੍ਰਤੀਕ ਰੂਪ ਵਿਚ, ਇਤਿਹਾਸ ਅੰਦਰਲੇ ਸ਼ਹੀਦਾਂ ਤੇ ਨਾਇਕਾਂ ਨਾਲ ਜੋੜ (identify) ਲੈਂਦੇ ਹਨ। ਉਨ੍ਹਾਂ ਵਲੋਂ ਸਿੱਖ ਇਤਿਹਾਸ ਅੰਦਰਲੇ ਖ਼ਾਸ ਕਾਂਡਾਂ ਤੇ ਘਟਨਾਵਾਂ ਨੂੰ ਵਾਰ ਵਾਰ ਚਿਤਵਿਆ ਜਾਂਦਾ ਹੈ, ਜਿਸ ਨਾਲ ਉਨ੍ਹਾਂ ਅੰਦਰ ਧਰਮ ਹੇਤ ਸੀਸ ਵਾਰਨ ਦਾ ਜਜ਼ਬਾ ਆਪ-ਮੁਹਾਰੇ ਅੰਗੜਾਈ ਲੈ ਉੱਠਦਾ ਹੈ। ਮਿਸਾਲ ਦੇ ਤੌਰ 'ਤੇ ਗੁਰਦੁਆਰਾ ਸੁਧਾਰ ਲਹਿਰ ਦੇ ਆਰੰਭ ਵਿਚ ਸਿੱਖ ਪੰਥ ਦੀਆਂ ਅਗਵਾਨੂੰ ਤਾਕਤਾਂ ਦੁਆਰਾ ਸਿੱਖ ਜਨਤਾ ਦੇ ਮਨਾਂ ਅੰਦਰ ਦਰਬਾਰ ਸਾਹਿਬ ਉੱਤੇ ਬਸਤੀਵਾਦੀ ਹਾਕਮਾਂ ਦੇ ਕੰਟਰੋਲ ਵਿਰੁੱਧ ਰੋਹ ਪੈਦਾ ਕਰਨ ਲਈ ਇਕ ਪੰਥਕ ਅਖ਼ਬਾਰ ਵਿਚ 'ਕੀ ਦਰਬਾਰ ਸਾਹਿਬ ਸਿੱਖਾਂ ਦਾ ਹੈ ?' ਦੇ ਉਤੇਜਨਾ ਉਪਜਾਊ ਅਨੁਵਾਨ ਹੇਠ ਇਕ ਜਜ਼ਬਾਤ-ਪਰੁੰਨਾ ਲੇਖ ਛਾਪਿਆ ਗਿਆ, ਜਿਸ ਵਿਚ ਸਿੱਖ ਜਨਤਾ ਨੂੰ ਝੰਜੋੜਨ ਲਈ ਇਸ ਤਰ੍ਹਾਂ ਦੇ ਨਿਹੋਰੇ ਦਿੱਤੇ ਗਏ ਸਨ ਕਿ :

> ਜੇ ਤੁਹਾਡੇ ਅੰਦਰ ਭਾਈ ਮਨੀ ਸਿੰਘ ਵਰਗੀ ਕੁਰਬਾਨੀ ਨਹੀਂ, ਜੇ ਤੁਹਾਡੇ ਅੰਦਰ ਭਾਈ ਮਹਿਤਾਬ ਸਿੰਘ ਵਰਗੀ ਅਣਖ ਨਹੀਂ, ਜੇ ਤੁਹਾਡੇ ਸੀਨੇ ਅੰਦਰ ਅਕਾਲੀ ਫੂਲਾ ਸਿੰਘ ਵਰਗਾ ਦਿਲ ਨਹੀਂ, ਤਾਂ ਕਿਉਂ ਨਹੀਂ ਐਲਾਨ ਕਰ ਦਿੰਦੇ ਕਿ ਸ੍ਰੀ ਦਰਬਾਰ ਸਾਹਿਬ ਹੁਣ ਸਿੱਖਾਂ ਦਾ ਨਹੀਂ ਰਿਹਾ।[17]

ਨੋਟ ਕਰਨ ਵਾਲੀ ਗੱਲ ਇਹ ਹੈ ਕਿ ਇਥੇ ਸੁਚੇਤ ਰੂਪ ਵਿਚ ਇਤਿਹਾਸ ਅੰਦਰਲੇ ਉਨ੍ਹਾਂ ਤਿੰਨ ਸਿੱਖ ਸ਼ਹੀਦਾਂ ਦੇ ਨਾਉਂ ਚਿਤਾਰੇ ਗਏ ਹਨ ਜਿਨ੍ਹਾਂ ਦਾ ਸ੍ਰੀ ਦਰਬਾਰ ਸਾਹਿਬ ਦੀ ਮਾਣ ਮਰਯਾਦਾ ਦੀ ਰਾਖੀ ਲਈ ਜੱਦੋਜਹਿਦ ਦੇ ਨਾਲ ਸਿੱਧਾ ਤੇ ਨਜ਼ਦੀਕੀ ਸੰਬੰਧ ਜੁੜਿਆ ਹੋਇਆ ਹੈ।

ਸਿੱਖਾਂ ਦੀ ਜੱਦੋਜਹਿਦ ਦੇ ਦੌਰਾਨ, ਸਮਕਾਲੀ ਹਾਲਤਾਂ ਦੇ ਸਨਮੁੱਖ, ਉਨ੍ਹਾਂ ਦੀ ਰੋਜ਼ਾਨਾ ਅਰਦਾਸ ਵੀ ਵੱਖਰਾ ਪ੍ਰਸੰਗ ਤੇ ਮਹੱਤਵ ਅਖ਼ਤਿਆਰ ਕਰ ਜਾਂਦੀ ਹੈ। ਮਿਸਾਲ ਵਜੋਂ, ਪ੍ਰਿੰਸੀਪਲ ਤੇਜਾ ਸਿੰਘ ਦੇ ਦੱਸਣ ਮੁਤਾਬਿਕ ਨਨਕਾਣਾ ਸਾਹਿਬ ਦੇ ਸਾਕੇ (ਫ਼ਰਵਰੀ 1921) ਤੋਂ ਝੱਟ ਬਾਅਦ ਜਦ ਭਾਈ ਜੋਧ ਸਿੰਘ ਨੇ ਨਨਕਾਣਾ ਸਾਹਿਬ ਵਿਖੇ ਗੁਰਦੁਆਰੇ ਦੇ ਅਹਾਤੇ ਅੰਦਰ ਜੁੜੇ ਭਾਗੀ ਦੀਵਾਨ ਵਿਚ ਸਿੱਖ ਅਰਦਾਸ ਦੇ ਸ਼ਬਦ ਉਚਾਰੇ ਤਾਂ 'ਇਉਂ ਲੱਗਾ ਜਿਵੇਂ ਪੁਰਾਣੇ ਸਿੱਖ ਇਤਿਹਾਸ ਦਾ ਕੋਈ ਵਰਕਾ ਮੁੜ ਪਲਟ ਕੇ ਸਾਹਮਣੇ ਆ ਗਿਆ ਹੋਵੇ।'[18]

ਇਸ ਤਰ੍ਹਾਂ, ਜਦ ਵਰਤਮਾਨ ਦੀ ਤਾਰ ਅਤੀਤ ਨਾਲ ਜਾ ਜੁੜਦੀ ਹੈ ਤਾਂ ਵਰਤਮਾਨ ਦੇ ਮੰਚ 'ਤੇ ਅਤੀਤ ਦੀਆਂ ਕਈ ਖੇਡਾਂ ਮੁੜ ਖੇਡੀਆਂ ਜਾਂਦੀਆਂ ਹਨ। ਬਾਬਾ ਦੀਪ ਸਿੰਘ ਤੇ ਬਾਬਾ ਗੁਰਬਖ਼ਸ਼ ਸਿੰਘ ਵਰਗੇ ਸ਼ਹੀਦ ਸੂਰਮਿਆਂ ਦੀਆਂ ਰੂਹਾਂ ਵਰਤਮਾਨ ਦੇ ਜੁਝਾਰੂਆਂ ਅੰਦਰ ਪ੍ਰਵੇਸ਼ ਕਰ ਜਾਂਦੀਆਂ ਹਨ ਅਤੇ ਇਕ ਵਾਰ ਫਿਰ ਦਰਬਾਰ ਸਾਹਿਬ ਸਮੂਹ ਦੇ ਅੰਦਰ 'ਸੀਸ ਤਲੀ 'ਤੇ ਧਰਨ ਦੀ ਖੇਡ' ਦਾ ਰੋਮਾਂਚਕਾਰੀ ਪ੍ਰਦਰਸ਼ਨ ਵੇਖਣ ਨੂੰ ਮਿਲਦਾ ਹੈ। ਭਾਈ ਸੁੱਖਾ ਸਿੰਘ ਤੇ ਮਹਿਤਾਬ ਸਿੰਘ ਇਤਿਹਾਸ ਦਾ ਲੰਮਾ ਪੈਂਡਾ ਤੈਅ ਕਰਕੇ ਨਵੇਂ ਜਾਮਿਆਂ 'ਚ ਮੁੜ ਆ ਪ੍ਰਗਟ ਹੁੰਦੇ ਹਨ ਅਤੇ ਅਜਿਹਾ ਕੌਤਕ ਵਾਪਰਦਾ ਹੈ ਕਿ ਦਰਬਾਰ ਸਾਹਿਬ ਦੀ ਬੇਹੁਰਮਤੀ ਕਰਨ ਵਾਲੇ ਦੋਖੀਆਂ ਦੀ ਸੁਰੱਖਿਆ ਦੇ ਕਿਲ੍ਹਿਆਂ ਦੇ ਅੰਦਰੋਂ ਹੀ ਪਾੜ ਪੈ ਤੁਰਦੇ ਹਨ। ਅੱਠਾਂ ਦਹਾਕਿਆਂ ਦੇ ਵਕਫ਼ੇ ਬਾਅਦ ਭਾਈ ਲਛਮਣ ਸਿੰਘ ਦੇ ਜੈਕਾਰਿਆਂ ਦੀ ਗੂੰਜ ਪੂਨੇ ਦੀ (ਯੇਰਵੜਾ) ਜੇਲ੍ਹ ਦੇ ਅਹਾਤੇ 'ਚੋਂ ਮੁੜ ਸੁਣਾਈ ਦੇਣ ਲੱਗਦੀ ਹੈ। ਸੋ, ਇਸ ਢੰਗ ਨਾਲ ਸਿੱਖ ਸੂਰਮਗਤੀ ਭਰੇ ਕਾਰਨਾਮਿਆਂ ਰਾਹੀਂ ਆਪਣੇ ਪੂਰਵਜਾਂ ਨਾਲ ਜਾ ਜੁੜਦੇ ਹਨ।

## ਇਹੁ ਖੇਲੁ ਕਠਨੁ ਹੈ

ਪਰ ਅਤੀਤ ਦੀਆਂ 'ਰੂਹਾਂ ਨੂੰ ਮੁੜ ਜਗਾਉਣ' ਦਾ ਇਹ ਅਮਲ ਏਨਾ ਸਹਿਲ ਤੇ ਸਰਲ-ਪੱਧਰਾ ਨਹੀਂ ਹੈ। ਆਖ਼ਰ ਕੌਮੀ ਵਿਰਸਾ ਕੋਈ ਪੱਧਰੇ ਪਿਆ ਲਾਵਾਰਸ ਖ਼ਜ਼ਾਨਾ ਨਹੀਂ ਕਿ ਕਿਸੇ ਦਾ ਜਦੋਂ ਜੀਅ ਕੀਤਾ, ਇਸ ਉੱਤੇ ਹੱਕ ਜਮਾ ਲਿਆ। ਵਿਰਸਾ ਕੌਮਾਂ ਦਾ ਰੂਹਾਨੀ ਸਰਮਾਇਆ ਹੁੰਦਾ ਹੈ। ਇਸ ਨਾਲ ਕੋਈ 'ਰੂਹਾਂ ਵਾਲਾ' ਹੀ ਸੰਵਾਦ ਰਚਾ ਸਕਦਾ ਹੈ। ਇਹ ਸੁਭਾਗ ਹਰ ਕਿਸੇ ਨੂੰ ਨਸੀਬ ਨਹੀਂ ਹੋ ਸਕਦਾ।

ਜਿਵੇਂ ਕਿ ਕਿਸੇ ਵੀ ਮੁੱਲਵਾਨ ਸ਼ੈਅ ਦੇ ਮਾਮਲੇ 'ਚ ਅਕਸਰ ਵਾਪਰਦਾ ਹੈ, ਸਿੱਖ ਕੌਮ ਦੇ ਅਮੀਰ ਵਿਰਸੇ ਦੀ ਦਾਅਵੇਦਾਰੀ ਨੂੰ ਲੈ ਕੇ, ਇਤਿਹਾਸ ਵਿਚ, ਸਿੱਖ ਪੰਥ ਅੰਦਰ ਹਮੇਸ਼ਾ ਹੀ ਤਿੱਖੀਆਂ ਵੰਡਾਂ ਤੇ ਬਖੇੜੇ ਖੜ੍ਹੇ ਹੁੰਦੇ ਰਹੇ ਹਨ। ਇਤਿਹਾਸ ਦੇ ਮੰਚ 'ਤੇ ਹਮੇਸ਼ਾ ਹੀ ਇਕ ਤੋਂ ਬਹੁਤੇ ਦਾਅਵੇਦਾਰ ਪੇਸ਼ ਹੁੰਦੇ ਰਹੇ ਹਨ। ਪਰ ਅੰਤ ਵਿਚ ਜਾ ਕੇ ਇਸ 'ਮੁਕੱਦਮੇਬਾਜ਼ੀ' ਵਿਚ ਇਤਿਹਾਸ ਦਾ ਫ਼ੈਸਲਾ ਉਸ ਧਿਰ ਦੇ ਪੱਖ ਵਿਚ ਹੋਇਆ ਜੋ ਆਪਣੀ ਵਿਚਾਰਧਾਰਾ ਤੇ ਅਮਲ ਦੇ ਜ਼ਰੀਏ ਇਸ ਵਿਰਸੇ ਦੀ ਰੂਹ ਦੇ ਹਾਣ-ਪ੍ਰਵਾਨ ਦੀ ਹੋਣ ਦੇ ਵੱਧ ਪੁਖ਼ਤਾ ਸਬੂਤ ਜੁਟਾ ਸਕੀ। ਇਤਿਹਾਸ ਦੀ ਇਸ ਅਦਾਲਤ ਵਿਚ ਕਦੇ ਵੀ ਜਾਹਲੀ ਪ੍ਰਮਾਣ-ਪੱਤਰ ਪ੍ਰਵਾਨ ਨਹੀਂ ਹੋਇਆ। ਇਤਿਹਾਸ ਦੇ ਨਾਇਕ ਬਣਨ ਦਾ ਮਾਣ ਉਸੇ ਦੇ ਹਿੱਸੇ ਆਇਆ ਜੋ ਸੱਚਾ ਪ੍ਰਮਾਣ-ਪੱਤਰ (credentials) ਪੇਸ਼ ਕਰ ਸਕਿਆ। ਜਿਹੜੇ ਕਿਸੇ ਵੀ ਪੱਖੋਂ ਕੱਚੇ ਜਾਪੇ, ਉਹ ਇਤਿਹਾਸਕ ਅਮਲ ਦੇ ਹਾਸ਼ੀਏ (marginalize) 'ਤੇ ਜਾ ਟਿਕੇ।

ਗ਼ਦਰੀ ਦੇਸ਼-ਭਗਤਾਂ, ਜਿਨ੍ਹਾਂ 'ਚੋਂ ਵੱਡੀ ਗਿਣਤੀ ਪੰਜਾਬ ਦੇ ਸਿੱਖ ਕਿਸਾਨਾਂ ਦੀ ਸੀ,[19] ਨੇ ਵੀਹਵੀਂ ਸਦੀ ਦੇ ਆਰੰਭਕ ਵਰ੍ਹਿਆਂ ਅੰਦਰ (1914-15) ਪੰਜਾਬ ਦੀ ਜਨਤਾ ਨੂੰ ਬਰਤਾਨਵੀ ਸਾਮਰਾਜਵਾਦ ਦੀ ਗ਼ੁਲਾਮੀ ਵਿਰੁੱਧ ਹਥਿਆਰਬੰਦ ਬਗ਼ਾਵਤ ਲਈ ਉਤੇਜਿਤ ਕਰਨ ਦੇ ਮਨੋਰਥ ਨਾਲ ਜੁਝਾਰੂ ਸਿੱਖ ਵਿਰਸੇ ਦੀ ਸੁਚੇਤ ਵਰਤੋਂ ਕਰਨ ਦੇ ਗਹਿਰ-ਗੰਭੀਰ ਯਤਨ ਕੀਤੇ ਸਨ। ਗ਼ਦਰੀ ਸਾਹਿਤ ਤੇ ਸਰਗਰਮੀਆਂ ਉੱਤੇ ਸਰਸਰੀ ਝਾਤ ਮਾਰਿਆਂ ਹੀ ਦੋ ਤੱਥ ਉੱਘੜਵੇਂ ਰੂਪ 'ਚ ਸਾਹਮਣੇ ਆ ਜਾਂਦੇ ਹਨ। ਇਕ ਇਹ ਕਿ ਸਿੱਖ ਪਿਛੋਕੜ 'ਚੋਂ ਆਏ ਗ਼ਦਰੀ ਦੇਸ਼-ਭਗਤਾਂ ਨੂੰ ਗ਼ੁਲਾਮੀ ਵਿਰੁੱਧ ਬਗ਼ਾਵਤ ਕਰਨ ਲਈ ਪ੍ਰੇਰਿਤ ਕਰਨ ਵਾਲਾ ਪ੍ਰਮੁੱਖ ਤੱਤ ਕੋਈ ਹੋਰ ਨਹੀਂ, ਜੁਝਾਰੂ ਸਿੱਖ ਵਿਰਸਾ ਹੀ ਸੀ। ਦੂਜਾ, ਪੰਜਾਬ ਦੀ ਸਿੱਖ ਜਨਤਾ ਨੂੰ ਬਗ਼ਾਵਤ ਲਈ ਉਭਾਰਨ ਵਾਸਤੇ ਵੀ ਉਨ੍ਹਾਂ ਇਸ ਪੱਖ ਉੱਤੇ ਉਚੇਚਾ ਜ਼ੋਰ ਦਿੱਤਾ। ਉਨ੍ਹਾਂ ਦੁਆਰਾ ਰਚੀਆਂ ਕਵਿਤਾਵਾਂ ਅਤੇ ਉਨ੍ਹਾਂ ਦੀਆਂ ਲਿਖਤਾਂ ਤੇ ਭਾਸ਼ਣਾਂ ਅੰਦਰ ਜੁਝਾਰੂ ਸਿੱਖ ਵਿਰਸੇ ਦਾ ਉਲੇਖ ਆਮ ਦੇਖਣ ਨੂੰ ਮਿਲਦਾ ਹੈ।[20]

ਪਰ ਆਪਣੇ ਸਾਰੇ ਸੁਹਿਰਦ ਯਤਨਾਂ ਦੇ ਬਾਵਜੂਦ ਗ਼ਦਰੀ ਦੇਸ਼-ਭਗਤਾਂ ਦੀਆਂ ਪ੍ਰਚਾਰ ਸਰਗਰਮੀਆਂ ਸਿੱਖ ਜਨਤਾ ਦੇ ਮਨਾਂ ਨੂੰ ਟੁੰਬਣ 'ਚ ਬਹੁਤੀਆਂ ਸਫਲ ਨਾ ਹੋ ਸਕੀਆਂ। ਕਾਰਨ ਇਹ ਨਹੀਂ ਕਿ ਪੰਜਾਬ ਦੀ ਸਿੱਖ ਜਨਤਾ ਬਰਤਾਨਵੀ ਹਕੂਮਤ ਵਿਰੁੱਧ ਲੜਨ ਦਾ ਮਨ ਜਾਂ ਇਰਾਦਾ ਨਹੀਂ ਸੀ ਰੱਖਦੀ। ਕਿਉਂਕਿ ਇਸ ਤੋਂ ਥੋੜ੍ਹੇ ਹੀ ਚਿਰ ਬਾਅਦ ਉਹੀ ਸਿੱਖ ਜਨਤਾ ਗੁਰਦੁਆਰਿਆਂ ਨੂੰ ਮਹੰਤਾਂ ਦੇ ਚੁੰਗਲ ਤੋਂ ਮੁਕਤ ਕਰਾਉਣ ਲਈ ਛਿੜੇ ਅੰਦੋਲਨ ਵਿਚ ਬਰਤਾਨਵੀ ਹਕੂਮਤ ਵਿਰੁੱਧ ਮਰਨ-ਮਾਰਨ 'ਤੇ ਉਤਾਰੂ ਹੋ ਗਈ ਸੀ। ਗ਼ਦਰੀ ਦੇਸ਼-ਭਗਤਾਂ ਦੇ ਇਸ ਅਸਫਲ ਤੇ ਨਿਰਾਸ਼ਾਜਨਕ ਤਜਰਬੇ ਦੀ ਤੁਲਨਾ

ਵਿਚ ਗੁਰਦੁਆਰਿਆਂ ਦੀ ਆਜ਼ਾਦੀ ਦੇ ਅੰਦੋਲਨ ਦੌਰਾਨ ਸਿੱਖ ਪੰਥ ਦੀਆਂ ਅਗਵਾਨੂੰ ਤਾਕਤਾਂ, ਸਿੱਖ ਜਨਤਾ ਅੰਦਰ ਕੁਰਬਾਨੀ ਤੇ ਸ਼ਹਾਦਤ ਦਾ ਜਜ਼ਬਾ ਉਭਾਰਨ ਵਿਚ ਸੰਪੂਰਨਤਾ ਦੀ ਹੱਦ ਤਕ ਸਫਲ ਹੋ ਗੁਜ਼ਰੀਆਂ ਸਨ। ਇਤਿਹਾਸ ਦੇ ਇਨ੍ਹਾਂ ਦੋ ਟਕਰਾਵੇਂ ਤਜਰਬਿਆਂ ਦੀ ਹਕੀਕਤ, ਸਿੱਖ ਜੱਦੋਜਹਿਦ ਦੇ ਮੂਲ ਖ਼ਾਸੇ ਤੇ ਗਤੀ-ਅਮਲ ਨੂੰ ਸਮਝਣ ਲਈ ਬੇਹੱਦ ਮਹੱਤਵਪੂਰਨ ਹੈ।

ਪਿਛਲੀ ਸਦੀ ਦੇ ਸਮੁੱਚੇ ਸਿੱਖ ਅਮਲ ਉੱਤੇ ਸਰਸਰੀ ਝਾਤ ਮਾਰਿਆਂ ਹੀ ਇਹ ਤੱਥ ਸਾਫ਼ ਪਛਾਣਿਆ ਜਾ ਸਕਦਾ ਹੈ ਕਿ ਸਿੱਖ ਜਨਤਾ ਇਕ ਤਾਂ ਹਰ ਮਸਲੇ 'ਤੇ ਹੀ, ਅਤੇ ਦੂਜਾ ਹਰ ਕਿਸੇ ਵੱਲੋਂ ਹੀ ਬਿਗਲ ਵਜਾ ਦੇਣ 'ਤੇ, ਜਾਨਾਂ ਵਾਰਨ ਲਈ ਤਤਪਰ ਨਹੀਂ ਹੋ ਜਾਂਦੀ। ਸਿੱਖ ਕੌਮ ਅੰਦਰ ਜੱਦੋਜਹਿਦ ਤੇ ਕੁਰਬਾਨੀ ਦਾ ਜਜ਼ਬਾ ਉਭਾਰਨ ਵਿਚ ਸਭ ਤੋਂ ਪ੍ਰਮੁੱਖ ਭੂਮਿਕਾ 'ਮੁੱਦੇ' ਤੇ 'ਮਨੋਰਥ' ਦੀ ਹੈ। ਅਰਥਾਤ ਲੜਾਈ ਕਿਸ ਮੁੱਦੇ 'ਤੇ ਅਤੇ ਕਿਸ ਮਨੋਰਥ ਲਈ ਲੜੀ ਜਾਂਦੀ ਹੈ। ਇਹ ਇਕ ਆਮ ਸੱਚਾਈ ਹੈ ਕਿ ਕਿਸੇ ਵੀ ਸਮਾਜੀ ਵਰਗ ਜਾਂ ਭਾਈਚਾਰੇ ਨੂੰ ਜੱਦੋਜਹਿਦ ਲਈ ਉਭਾਰਨ ਵਾਸਤੇ ਕੋਈ ਅਜਿਹਾ ਮਸਲਾ ਅੱਗੇ ਲਿਆਉਣਾ ਜ਼ਰੂਰੀ ਹੋ ਜਾਂਦਾ ਹੈ ਜੋ ਉਨ੍ਹਾਂ ਦੇ ਧਿਆਨ ਦਾ ਕੇਂਦਰ-ਬਿੰਦੂ ਬਣ ਸਕੇ। ਅਰਥਾਤ ਅਜਿਹਾ ਫੋਕਸ ਜੋ ਉਨ੍ਹਾਂ ਨੂੰ ਵੱਧ ਸ਼ਿੱਦਤ ਨਾਲ ਟੁੰਬ ਸਕੇ। ਆਪਣੇ ਮੂਲ ਚਰਿੱਤਰ ਤੇ ਸੰਵੇਦਨਸ਼ੀਲਤਾ ਦੇ ਪੱਖ ਤੋਂ ਸਾਰੇ ਵਰਗ ਜਾਂ ਕੌਮੀ ਭਾਈਚਾਰੇ ਇੱਕੋ ਜਿਹੇ ਨਹੀਂ ਹੋਇਆ ਕਰਦੇ। ਹੋ ਹੀ ਨਹੀਂ ਸਕਦੇ, ਕਿਉਂਕਿ ਅਜਿਹਾ ਹੋ ਜਾਣ ਨਾਲ ਕੁਦਰਤ ਦੇ ਵੰਨ-ਸੁਵੰਨਤਾ ਦੇ ਨਿਯਮ (law of diversity) ਵਿਚ ਭੰਗਣਾ ਪੈਂਦੀ ਹੈ। ਹਰ ਕੌਮ ਦੇ ਮਨਾਂ ਦੇ 'ਨਾਜ਼ੁਕ ਹਿੱਸੇ' ਅਲੱਗ ਅਲੱਗ ਹੋਇਆ ਕਰਦੇ ਹਨ। ਕੋਈ ਕਿਸੇ ਖ਼ਾਸ ਗੱਲ ਦੀ ਵੱਧ ਚੋਭ ਮੰਨਦਾ ਹੈ ਤੇ ਕੋਈ ਦੂਸਰਾ ਕਿਸੇ ਹੋਰ ਗੱਲ ਦੀ। ਕਿਸੇ ਦਾ ਕੌਮੀ ਸਵੈਮਾਣ ਕਿਸੇ ਖ਼ਾਸ ਗੱਲ ਨਾਲ ਜੁੜਿਆ ਹੁੰਦਾ ਹੈ ਤੇ ਕਿਸੇ ਦੂਸਰੇ ਦਾ ਕਿਸੇ ਹੋਰ ਗੱਲ ਨਾਲ। ਮਨੁੱਖਾਂ ਤੇ ਕੌਮੀ ਭਾਈਚਾਰਿਆਂ ਵਿਚਕਾਰ ਇਹ ਵਖਰੇਵੇਂ ਨਿਰੋਲ ਇਤਿਹਾਸ ਦੀ ਦੇਣ ਨਹੀਂ ਹੁੰਦੇ। ਇਸ ਵਿਚ ਇਲਾਹੀ ਰਹਿਮਤ ਦਾ ਵੀ ਵੱਡਾ ਯੋਗਦਾਨ ਹੁੰਦਾ ਹੈ।

ਪੈਗ਼ੰਬਰ ਦੀ ਮੰਨਤਾ ਹਰ ਸੰਗਠਤ ਧਰਮ ਦਾ ਬੁਨਿਆਦੀ ਆਧਾਰ ਹੈ। ਹਰ ਧਰਮ ਦੇ ਲੋਕ ਆਪਣੇ ਪੈਗ਼ੰਬਰਾਂ ਨੂੰ ਪ੍ਰਮੇਸ਼ਰ ਮੰਨਦੇ ਤੇ ਉਨ੍ਹਾਂ ਪ੍ਰਤਿ ਅਨੰਤ ਸ਼ਰਧਾ ਤੇ ਸਨੇਹ ਜਤਾਉਂਦੇ ਹਨ। ਪਰ ਸਿੱਖਾਂ ਦੀ ਆਪਣੇ ਗੁਰੂਆਂ ਨਾਲ ਮੋਹ-ਮੁਹੱਬਤ ਦੀ ਤਾਸੀਰ ਹੀ ਕੁੱਝ ਅਲੱਗ ਹੈ। ਆਪਣੇ ਗੁਰੂਆਂ ਦੀ ਹਰ ਯਾਦ, ਅਤੇ ਉਨ੍ਹਾਂ ਦੀ ਹਰ ਨਿਸ਼ਾਨੀ ਪ੍ਰਤਿ ਜੋ ਅਦਬ ਅਤੇ ਪਿਆਰ ਸਿੱਖ ਹਿਰਦਿਆਂ ਅੰਦਰ ਹੈ, ਉਹ ਲਾ-ਮਿਸਾਲ ਤਾਂ ਹੈ ਹੀ, ਲਾ-ਜਵਾਬ ਵੀ ਹੈ।

ਧਾਰਮਿਕ ਗ੍ਰੰਥਾਂ ਵਿਚ ਅਟੁੱਟ ਸ਼ਰਧਾ ਹਰ ਧਰਮ ਦਾ ਮੂਲ ਆਧਾਰ ਹੈ। ਪਰ ਸਿੱਖ ਧਰਮ ਅੰਦਰ ਜੋ ਸਥਾਨ ਤੇ ਮਹੱਤਵ ਗੁਰੂ ਗ੍ਰੰਥ ਸਾਹਿਬ ਨੂੰ ਹਾਸਲ ਹੈ, ਉਹ ਦੁਨੀਆਂ ਅੰਦਰ ਹੋਰ ਕਿਸੇ ਧਾਰਮਿਕ ਗ੍ਰੰਥ ਨੂੰ ਨਹੀਂ। ਸਿੱਖਾਂ ਵਲੋਂ ਗੁਰੂ ਗ੍ਰੰਥ ਸਾਹਿਬ ਨੂੰ ਖ਼ਾਲੀ ਧਾਰਮਿਕ ਪੋਥੀ ਨਾ ਸਮਝ ਕੇ ਇਸ ਨੂੰ 'ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤਿ' ਅਤੇ 'ਹਾਜ਼ਰਾ-ਹਜ਼ੂਰ' ਗੁਰੂ ਦਾ ਰੁਤਬਾ ਦੇਣਾ, ਧਰਮਾਂ ਦੇ ਇਤਿਹਾਸ ਅੰਦਰ ਅਨੂਠੀ ਮਿਸਾਲ ਹੈ।

ਗੁਰਦੁਆਰਾ ਸਿੱਖਾਂ ਲਈ 'ਗੁਰੂ ਦਾ ਘਰ' ਹੈ। ਅਰਥਾਤ ਉਹ ਮੁਕੱਦਸ ਸਥਾਨ ਜਿਥੇ ਗੁਰੂ ਆਪ ਵੱਸਦਾ ਹੈ, ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ। ਇਸ ਤਰ੍ਹਾਂ, ਗੁਰਦੁਆਰਾ

ਸਿੱਖਾਂ ਲਈ ਖ਼ਾਲੀ ਪੂਜਾ ਦਾ ਸਥਾਨ ਨਾ ਹੋ ਕੇ, 'ਗੁਰੂ ਦਾ ਠਿਕਾਣਾ' ਹੈ, ਜਿਸਦੀ ਜਾਂ ਤਾਂ ਕਿਸੇ ਪਾਤਸ਼ਾਹੀ ਨਾਲ ਸਿੱਧੀ ਇਤਿਹਾਸਕ ਸਾਂਝ ਜੁੜੀ ਹੋਈ ਹੈ ਅਤੇ ਜਾਂ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਤੇ ਪਾਠ ਦਾ ਸਦਕਾ ਹੀ ਇਹ ਸਿੱਖਾਂ ਨੂੰ ਗੁਰੂ ਦੀ ਨਿਰੰਤਰ ਹੋਂਦ ਦਾ ਅਹਿਸਾਸ ਕਰਾਉਂਦਾ ਹੈ। ਇਸ ਦ੍ਰਿਸ਼ਟੀ ਤੋਂ ਵੇਖਿਆਂ ਗੁਰਦੁਆਰਾ ਸਿੱਖਾਂ ਲਈ, ਉਨ੍ਹਾਂ ਦੀ ਸਭ ਤੋਂ ਵੱਧ ਪਿਆਰੀ ਤੇ ਸਭ ਨਾਲੋਂ ਵਧ ਕੇ ਪੂਜਨੀਕ ਹਸਤੀ ਨੂੰ ਅੰਗੀਭੂਤ (objectify) ਕਰਦੀ ਮੁਕੱਦਸ ਜਗ੍ਹਾ ਹੈ। ਇਸ ਕਰਕੇ ਗੁਰਦੁਆਰਿਆਂ ਨਾਲ ਸਿੱਖਾਂ ਦੇ ਪ੍ਰੇਮ-ਭਾਵ, ਲਗਾਓ ਤੇ ਸ਼ਰਧਾ ਦੀ ਕੈਲਕੂਲਸ (calculus) ਅਸਲੋਂ ਹੀ ਅਨੋਖੀ ਹੈ। ਓਪਰਿਆਂ ਲਈ ਇਕਦਮ ਅਚੰਭਾਜਨਕ। ਸਿੱਖਾਂ ਦਾ ਸਵੈ-ਮਾਣ ਜਿਸ ਚੀਜ਼ ਨਾਲ ਸਭ ਤੋਂ ਵੱਧ ਜੁੜਿਆ ਹੋਇਆ ਹੈ, ਉਹ ਗੁਰਦੁਆਰੇ ਹਨ। ਇਹ ਸਿੱਖ ਕੌਮ ਦੀ ਆਬਰੂ ਤੇ ਸਨਮਾਨ ਦਾ ਚਿੰਨ੍ਹ ਹਨ। ਇਹੀ ਕਾਰਨ ਹੈ ਕਿ ਗੁਰਦੁਆਰੇ ਦਾ ਕਿਸੇ ਵੀ ਰੂਪ ਵਿਚ ਅਪਮਾਨ ਸਿੱਖਾਂ ਲਈ ਸਹਿਣ ਕਰ ਸਕਣਾ ਮੁਸ਼ਕਿਲ ਹੋ ਜਾਂਦਾ ਹੈ।[21] ਇਹ 'ਅਣਹੋਣੀ', ਤਟਫਟ ਅਤੇ ਅਟੱਲ ਰੂਪ ਵਿਚ, ਉਨ੍ਹਾਂ ਦੀ ਬਰਦਾਸ਼ਤ ਤੋਂ ਬਾਹਰੀ ਹੋ ਨਿਬੜਦੀ ਹੈ। ਇਸ ਗੱਲ ਨੂੰ ਕਰਮ ਸਿੰਘ ਹਿਸਟੋਰੀਅਨ ਤੋਂ ਵੱਧ ਚੰਗੀ ਤਰ੍ਹਾਂ ਹੋਰ ਕੋਈ ਨਹੀਂ ਸਮਝ ਸਕਦਾ ਕਿ :

> ਖ਼ਾਲਸਈ ਖ਼ੂਨ ਨੂੰ ਕੋਈ ਗੱਲ ਐਡੀ ਛੇਤੀ ਜੋਸ਼ ਵਿਚ ਨਹੀਂ ਲਿਆਉਂਦੀ ਜਿੱਡੀ ਛੇਤੀ ਕਿ ਗੁਰਦੁਆਰਿਆਂ ਦੀ ਬੇਅਦਬੀ ਦੀ ਖ਼ਬਰ। ਅਤੇ ਕੁਰਬਾਨੀ ਕਰਨ ਲਈ ਖ਼ਾਲਸਾ ਇਤਨਾ ਕਾਹਲਾ ਕਦੇ ਨਹੀਂ ਹੋਇਆ ਜਿਤਨਾ ਕਿ ਗੁਰਦੁਆਰਿਆਂ ਦੀ ਖ਼ਾਤਰ।[22]

(ਅਗਸਤ 1985 ਵਿਚ ਪਾਕਿਸਤਾਨ ਦੀ ਫ਼ੈਸਲਾਬਾਦ ਜੇਲ੍ਹ ਅੰਦਰ ਵਾਪਰੀ ਇਕ ਘਟਨਾ ਇਸ ਦੀ ਪੁਖ਼ਤਾ ਉਦਾਹਰਣ ਮੁਹੱਈਆ ਕਰਦੀ ਹੈ)।[23] ਇਸ ਤੱਥ ਦੀ ਪੁਸ਼ਟੀ ਇਕ ਸਰਵੇਖਣ ਦੁਆਰਾ ਵੀ ਹੋਈ ਹੈ ਕਿ ਦੁਨੀਆਂ ਦੇ ਹੋਰਨਾਂ ਧਾਰਮਿਕ ਭਾਈਚਾਰਿਆਂ ਦੇ ਮੁਕਾਬਲੇ ਸਿੱਖ ਵੱਧ ਸ਼ਿੱਦਤ ਨਾਲ ਆਪਣੇ ਧਾਰਮਿਕ ਅਸਥਾਨਾਂ (ਅਥਵਾ ਗੁਰੂ-ਘਰਾਂ) ਨਾਲ ਜੁੜੇ ਹੋਏ ਹਨ। ਸਰਵੇਖਣ ਦੇ ਮੁਤਾਬਿਕ ਪੇਂਡੂ ਸਿੱਖਾਂ 'ਚੋਂ 96.6% ਲੋਕ ਅਕਸਰ ਗੁਰਦੁਆਰੇ ਜਾਂਦੇ ਹਨ। ਇਨ੍ਹਾਂ 'ਚੋਂ 38.2% ਅਜਿਹੇ ਹਨ ਜੋ ਲਗਭਗ ਰੋਜ਼ਾਨਾ ਜਾਂ ਵੱਧ ਬਾਕਾਇਦਗੀ ਨਾਲ ਗੁਰਦੁਆਰੇ ਜਾਂਦੇ ਹਨ। (ਇਹ ਸਰਵੇਖਣ ਪੇਂਡੂ ਇਲਾਕੇ ਦਾ ਹੈ। ਸ਼ਹਿਰੀ ਸਿੱਖ ਇਸ ਨਾਲੋਂ ਵੀ ਵੱਧ ਬਾਕਾਇਦਗੀ ਨਾਲ ਗੁਰਦੁਆਰੇ ਜਾਂਦੇ ਹਨ)। ਇਥੋਂ ਤੱਕ ਕਿ ਕਮਿਊਨਿਸਟ ਵੀ, ਖ਼ਾਸ ਕਰਕੇ ਵੱਡੀ ਉਮਰ ਦੇ, ਖ਼ਾਸ ਮੌਕਿਆਂ 'ਤੇ ਗੁਰਦੁਆਰੇ ਹਾਜ਼ਰੀ ਲੁਆਉਣ ਤੋਂ ਨਹੀਂ ਖੁੰਝਦੇ। ਇਸ ਦੀ ਤੁਲਨਾ ਵਿਚ ਭਾਰਤ ਅੰਦਰ ਮੰਦਰ ਜਾਣ ਵਾਲੇ ਹਿੰਦੂਆਂ ਦੀ ਪ੍ਰਤੀਸ਼ਤਤਾ ਕਿਤੇ ਥੋੜ੍ਹੀ, ਸਿਰਫ਼ 9.8 ਹੈ; ਭਾਵੇਂ ਕਿ ਘਰੇ ਹੀ ਅਰਾਧਨਾ ਪੂਜਾ ਕਰਨ ਵਾਲੇ ਹਿੰਦੂਆਂ ਦੀ ਪ੍ਰਤੀਸ਼ਤ 69.3 ਹੈ। ਸਰਵੇਖਣ ਮੁਤਾਬਿਕ ਗੁਰਦੁਆਰੇ ਸਿੱਖ ਜਗਤ ਅੰਦਰ 'ਸਿੱਖ ਪਛਾਣ ਦੇ ਚਿੰਨ੍ਹਾਂ ਅਤੇ ਸਿੱਖ ਪੰਥ ਦੀ ਲਾਮਬੰਦੀ ਦੇ ਕੇਂਦਰਾਂ ਦਾ ਰੋਲ ਨਿਭਾਉਂਦੇ ਹਨ, ਅਤੇ ਨਾਲ ਹੀ ਸਿੱਖ ਭਾਈਚਾਰੇ ਨੂੰ ਇਕਮੁੱਠ ਕਰਨ ਵਾਲੀ ਤਾਕਤ ਵਜੋਂ ਵੀ।'[24]

ਜਿਨ੍ਹਾਂ ਸਿੱਖਾਂ ਦਾ ਸਰਵੇਖਣ ਕੀਤਾ ਗਿਆ, ਉਨ੍ਹਾਂ 'ਚੋਂ 96.4% ਅਜਿਹੇ ਸਨ ਜਿਨ੍ਹਾਂ ਨੇ ਦਰਬਾਰ ਸਾਹਿਬ ਦੇ ਦਰਸ਼ਨ ਘੱਟੋ-ਘੱਟ ਇਕ ਵਾਰ ਜ਼ਰੂਰ ਕੀਤੇ ਹੋਏ ਸਨ। ਸਿਰਫ਼ ਗਿਣਤੀ ਦੇ ਕੱਟੜ ਨਾਸਤਿਕ ਹੀ ਹਨ ਜਿਨ੍ਹਾਂ ਅੰਦਰ ਦਰਬਾਰ ਸਾਹਿਬ ਦੇ ਦਰਸ਼ਨਾਂ ਦੀ ਖਿੱਚ ਨਹੀਂ। ਬਾਕੀ ਹਰ ਸੋਚ ਤੇ ਹਰ ਵੰਨਗੀ ਦੇ ਸਿੱਖਾਂ ਅੰਦਰ ਦਰਬਾਰ ਸਾਹਿਬ

ਸਮੇਤ ਹੋਰਨਾਂ ਸਿੱਖ ਤੀਰਥ ਕੇਂਦਰਾਂ, ਜਿਵੇਂ ਅਨੰਦਪੁਰ ਸਾਹਿਬ, ਹਜ਼ੂਰ ਸਾਹਿਬ, ਫ਼ਤਿਹਗੜ੍ਹ ਸਾਹਿਬ, ਦਮਦਮਾ ਸਾਹਿਬ ਆਦਿ ਦੇ ਦਰਸ਼ਨਾਂ ਦੀ ਤੀਬਰ ਅਭਿਲਾਸ਼ਾ ਕਿਸੇ ਕੋਲੋਂ ਭੁੱਲੀ ਹੋਈ ਨਹੀਂ। ਸਰਵੇਖਣ 'ਚੋਂ ਇਹ ਤੱਥ ਵੀ ਜ਼ਾਹਰ ਹੋਇਆ ਕਿ 79% ਸਿੱਖ ਅਜਿਹੇ ਹਨ ਜਿਨ੍ਹਾਂ ਨੇ ਜ਼ਿੰਦਗੀ 'ਚ ਘੱਟੋ-ਘੱਟ ਇਕ ਵਾਰ ਜ਼ਰੂਰ ਅਖੰਡ ਪਾਠ ਕਰਵਾਇਆ।

ਸੋ, ਉਪਰੋਕਤ ਵਿਚਾਰ ਚਰਚਾ ਦਾ ਨਿਚੋੜ ਇਹ ਹੈ ਕਿ 'ਖ਼ਾਲਸਈ ਖ਼ੂਨ' ਨੂੰ ਉਹੀ ਗੱਲ ਜੋਸ਼ ਵਿਚ ਲਿਆ ਸਕਦੀ ਹੈ ਜਿਸਦਾ ਸੰਬੰਧ ਸਿੱਧੇ ਤੇ ਸਪੱਸ਼ਟ ਰੂਪ ਵਿਚ ਗੁਰੂ ਸਾਹਿਬਾਨ ਨਾਲ ਜੁੜਿਆ ਹੋਵੇ। ਸਿੱਖ ਆਪਣੀ ਨਿਆਰੀ ਹਸਤੀ ਪ੍ਰਤਿ ਵੀ ਇਸ ਕਰਕੇ ਹੀ ਵੱਧ ਭਾਵੁਕ ਤੇ ਸੰਵੇਦਨਸ਼ੀਲ ਹਨ ਕਿ ਸਰੂਪ ਤੇ ਵਿਚਾਰਧਾਰਾ, ਦੋਨਾਂ ਹੀ ਪੱਖਾਂ ਤੋਂ ਸਿੱਖ ਇਸ ਨੂੰ ਆਪਣੇ ਗੁਰੂ ਸਾਹਿਬਾਨ ਦੀ ਬੇਨਜ਼ੀਰ ਬਖ਼ਸ਼ਿਸ਼ ਮੰਨ ਕੇ ਚੱਲਦੇ ਹਨ। ਸਿੱਖ ਵਿਸ਼ਵਾਸ ਮੁਤਾਬਿਕ ਇਹ ਗੁਰੂ ਸਾਹਿਬਾਨ ਵੱਲੋਂ ਆਪਣੇ ਸਿੱਖਾਂ ਨੂੰ ਸੌਂਪੀ ਅਨਮੋਲ ਨਿਸ਼ਾਨੀ ਤੇ ਅਮਾਨਤ ਹੈ, ਜਿਸਨੂੰ ਮਰਦੇ ਦਮ ਤਕ ਸਾਂਭ ਕੇ ਰੱਖਣਾ ਉਨ੍ਹਾਂ ਦਾ ਮੁਤਬੱਰਕ ਫ਼ਰਜ਼ ਹੈ।

ਇਸ ਦ੍ਰਿਸ਼ਟੀ ਤੋਂ ਦੇਖਿਆਂ ਗ਼ਦਰੀ ਦੇਸ਼-ਭਗਤਾਂ ਵਲੋਂ ਦਿਖਾਈ ਅੱਤ ਦਰਜੇ ਦੀ ਸੁਹਿਰਦਤਾ, ਸੂਰਮਗਤੀ ਤੇ ਕੁਰਬਾਨੀ ਦੇ ਬਾਵਜੂਦ ਸਿੱਖ ਜਨਤਾ ਅੰਦਰ ਜੁਝਾਰੂ ਸਪਿਰਿਟ ਪੈਦਾ ਕਰਨ ਦੀਆਂ ਉਨ੍ਹਾਂ ਦੀਆਂ ਉਮੀਦਾਂ ਤੇ ਤਰਕੀਬਾਂ ਦੇ ਅਸਫਲ ਹੋ ਜਾਣ ਦੇ ਕਾਰਨ ਸਪੱਸ਼ਟ ਹੋ ਜਾਂਦੇ ਹਨ। ਗ਼ਦਰੀ ਦੇਸ਼-ਭਗਤਾਂ ਦਾ ਪ੍ਰਮੁੱਖ ਸਰੋਕਾਰ ਸਮੁੱਚੇ ਭਾਰਤ ਦੇਸ਼ ਨੂੰ ਬਰਤਾਨਵੀ ਗ਼ਲਬੇ ਤੋਂ ਮੁਕਤ ਕਰਾਉਣਾ ਸੀ; ਅਤੇ ਇਸ ਮਨੋਰਥ ਲਈ ਉਨ੍ਹਾਂ ਦਾ ਜ਼ੋਰ ਭਾਰਤ ਦੇ ਲੋਕਾਂ ਨੂੰ 'ਧਾਰਮਿਕ ਤੰਗਨਜ਼ਰੀ' ਤੋਂ ਉਪਰ ਉੱਠਣ ਦੀ ਸਿੱਖਿਆ ਦੇਣ 'ਤੇ ਲੱਗਾ ਹੋਇਆ ਸੀ।[25] ਇਹ ਪੈਂਤੜਾ ਦੇਖਣ ਨੂੰ ਜਿੰਨਾ ਖਰਾ, ਸ਼ੁੱਧ ਅਤੇ ਮਾਨਵਵਾਦੀ (ਤੇ ਨਾਲ ਹੀ ਇਨਕਲਾਬੀ) ਪ੍ਰਤੀਤ ਹੁੰਦਾ ਹੈ, ਅਮਲ ਵਿਚ ਓਨਾ ਹੀ ਅਸ਼ੁੱਧ (mistaken) ਤੇ ਉਲਟ-ਉਪਜਾਊ ਹੈ। ਸਿੱਖ ਕੌਮ ਦੇ ਖਰੇ ਧਾਰਮਿਕ ਸਰੋਕਾਰਾਂ ਤੇ ਖ਼ਦਸ਼ਿਆਂ ਨੂੰ 'ਧਾਰਮਿਕ ਤੰਗਨਜ਼ਰੀ' ਜਾਂ 'ਫ਼ਿਰਕਾਪ੍ਰਸਤੀ' ਦਾ ਕੁਨਾਂਅ ਦੇ ਦੇਣਾ, ਸਿੱਖਾਂ ਦੇ ਸੂਖਮ ਭਾਵਾਂ ਤੇ ਸਰੋਕਾਰਾਂ ਪ੍ਰਤਿ ਬੇਰੁਖ਼ੀ ਦਾ ਪ੍ਰਗਟਾਵਾ ਕਰਨਾ ਹੈ। ਇਸ ਕਰਕੇ ਆਮ ਸਿੱਖ ਜਨਤਾ ਨੇ ਜੇਕਰ ਗ਼ਦਰੀ ਦੇਸ਼-ਭਗਤਾਂ ਦੀਆਂ ਅਪੀਲਾਂ ਤੇ ਕਾਰਵਾਈਆਂ ਪ੍ਰਤਿ ਕੋਈ ਬਹੁਤਾ ਉਤਸ਼ਾਹਪੂਰਨ ਹੁੰਗਾਰਾ ਨਹੀਂ ਭਰਿਆ ਤਾਂ ਇਸ ਵਿਚ ਹੈਰਾਨੀ ਦੀ ਕੋਈ ਗੱਲ ਨਹੀਂ ਹੈ। ਦੇਸ਼ ਦੀ ਆਜ਼ਾਦੀ 'ਚੋਂ ਸਵੈ-ਸਿੱਧ ਹੀ ਭਾਰਤ ਦੇ ਹਰ ਵਰਗ ਦੀ ਆਜ਼ਾਦੀ ਚਿਤਵਣ ਵਾਲਾ ਇਹ ਸਿਧਾਂਤ ਅਤੇ ਪੈਂਤੜਾ ਕਿੰਨਾ ਖੋਖਲਾ ਤੇ ਗੁੰਮਰਾਹਕੁੰਨ ਹੈ, ਸਿੱਖ ਇਸ ਨੂੰ ਭਲੀਭਾਂਤ ਵੇਖ-ਹੰਢਾ ਚੁੱਕੇ ਹਨ।

ਬਾਅਦ ਵਿਚ ਸ਼ਹੀਦ ਭਗਤ ਸਿੰਘ ਤੇ ਉਸਦੇ ਸਾਥੀ ਵੀ ਮੂਲ ਰੂਪ ਵਿਚ ਇਹੀ ਸਿਧਾਂਤਕ ਨਜ਼ਰੀਆ ਤੇ ਪਹੁੰਚ ਅਪਣਾ ਕੇ ਚੱਲੇ। ਸਗੋਂ ਭਗਤ ਸਿੰਘ ਨੇ ਪੱਛਮ ਦੀ ਲਿਬਰਲ ਵਿਚਾਰਧਾਰਾ ਦੇ ਅਸਰ ਹੇਠ ਧਰਮ ਪ੍ਰਤਿ ਆਮ ਰੂਪ ਵਿਚ ਹੀ ਕੁੱਝ ਵਧੇਰੇ ਹੀ ਇਨਕਾਰੀ (rejectionist) ਰੁਖ਼ ਧਾਰਨ ਕਰ ਲਿਆ ਸੀ। ਬਚਪਨ ਦੇ ਆਰੀਆ ਸਮਾਜੀ ਸੰਸਕਾਰਾਂ ਉੱਤੇ ਇਸ ਲਿਬਰਲ ਵਿਚਾਰਧਾਰਾ ਦੀ ਪਿਉਂਦ ਨੇ ਭਗਤ ਸਿੰਘ ਨੂੰ ਤਤਕਾਲੀ ਸਿੱਖ ਲਹਿਰ ਪ੍ਰਤਿ ਖ਼ਾਸ ਕਰਕੇ ਹੀ ਵਧੇਰੇ ਸਨਕੀ ਰਵੱਈਆ ਅਪਣਾਉਣ ਦੀ ਮੰਦਭਾਗੀ ਪੁਜ਼ੀਸ਼ਨ ਵੱਲ ਧੱਕ ਦਿੱਤਾ ਸੀ।[26] ਇਸ ਕਰਕੇ ਗੁਰਦੁਆਰਿਆਂ ਦੀ ਆਜ਼ਾਦੀ ਦੇ ਜਿਸ

ਅੰਦੋਲਨ ਨੇ ਸਾਰੀ ਸਿੱਖ ਕੌਮ ਦਾ ਧਿਆਨ ਮੱਲ ਰੱਖਿਆ ਹੋਇਆ ਸੀ, ਉਹ ਅੰਦੋਲਨ ਭਗਤ ਸਿੰਘ ਦੇ ਮਨ 'ਤੇ ਬਹੁਤਾ ਹਾਂ-ਪੱਖੀ ਅਸਰ ਜਾਂ ਉਤਸ਼ਾਹ ਨਹੀਂ ਸੀ ਛੱਡ ਰਿਹਾ। ਇਸ ਕਰਕੇ, ਸ਼ਹੀਦ ਭਗਤ ਸਿੰਘ ਦੀ ਦਿਲਖਿਚਵੀਂ ਸ਼ਹਾਦਤ ਨੇ ਉਸਨੂੰ ਸਿੱਖ ਜਨਤਾ ਅੰਦਰ ਭਾਵੇਂ ਕਿ ਬੇਹੱਦ ਹਰਮਨ ਪਿਆਰਾ ਜ਼ਰੂਰ ਬਣਾ ਦਿੱਤਾ ਅਤੇ ਆਪਣੀ ਦਲੇਰੀ ਤੇ ਸੂਰਮਗਤੀ ਸਦਕਾ ਉਸਨੇ, ਭਾਰਤ ਦੇ ਹੋਰਨਾਂ ਲੋਕਾਂ ਵਾਂਗ ਹੀ, ਸਿੱਖ ਜਗਤ ਅੰਦਰ ਵੀ ਮਾਣਯੋਗ ਸ਼ਹੀਦ ਦਾ ਰੁਤਬਾ ਜ਼ਰੂਰ ਹਾਸਲ ਕਰ ਲਿਆ ਹੈ, ਪਰ ਉਹ ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ ਤੇ ਬਾਬਾ ਦੀਪ ਸਿੰਘ ਜੀ ਵਰਗੇ ਸਿੱਖ ਸ਼ਹੀਦਾਂ ਦੀ ਤਰ੍ਹਾਂ ਸਿੱਖ ਪਰੰਪਰਾ ਦਾ 'ਦ੍ਰਿਸ਼ਟਾਂਤਯੋਗ ਮਾਡਲ' ਨਹੀਂ ਬਣ ਸਕਿਆ।

ਉਸ ਤੋਂ ਬਾਅਦ ਪੰਜਾਬ ਅੰਦਰ ਖੱਬੇ-ਪੱਖੀ ਕਮਿਊਨਿਸਟ ਤਾਕਤਾਂ ਨੇ ਵੀ ਇਸੇ ਸਿਧਾਂਤਕ ਕੁਰਾਹੇ ਉੱਤੇ ਅੱਗੇ ਵਧਦੇ ਹੋਏ, ਅਲੱਗ ਅਲੱਗ ਮੌਕਿਆਂ 'ਤੇ, ਇਕ ਹੱਥ ਸਿੱਖਾਂ ਦੇ ਜੁਝਾਰੂ ਵਿਰਸੇ ਨੂੰ ਉਚਿਆਉਣ ਪਰ ਦੂਜੇ ਹੱਥ ਉਨ੍ਹਾਂ ਦੇ ਧਾਰਮਿਕ ਸਰੋਕਾਰਾਂ ਤੇ ਵਿਸ਼ਵਾਸਾਂ ਪ੍ਰਤਿ ਹੱਦ ਦਰਜੇ ਦਾ ਸਨਕੀ ਰਵੱਈਆ ਅਪਣਾ ਕੇ ਚੱਲਣ ਦੀ ਨਾਕਸ ਪਹੁੰਚ ਅਪਣਾਈ ਰੱਖੀ। ਇਸ ਵਜ੍ਹਾ ਕਰਕੇ ਸਿੱਖ ਕੌਮ ਦੇ ਵੱਡੇ ਹਿੱਸਿਆਂ ਵਲੋਂ ਹਰ ਅਹਿਮ ਮੌਕੇ 'ਤੇ ਖੱਬੇ ਪੱਖੀ ਤਾਕਤਾਂ ਨੂੰ ਠੁਕਰਾ ਕੇ ਅਕਾਲੀ ਰਾਜਨੀਤੀ ਦਾ ਡਟਵਾਂ ਪੱਖ ਪੂਰਨਾ ਕੋਈ ਸਮਝੋਂ ਬਾਹਰਾ ਵਰਤਾਰਾ ਨਹੀਂ। ਨਿਰਧਾਰਤ ਪੈਰਾਡਾਈਮ ਦੇ ਦਾਇਰੇ ਤੋਂ ਬਾਹਰ ਜਾ ਕੇ ਸਿੱਖ ਵਿਰਸੇ ਦੇ ਜੁਝਾਰੂ ਤੱਤ ਨੂੰ 'ਵਰਤਣ' (ਜਾਂ ਹਥਿਆਉਣ) ਦੀ ਚੌਂਗਮਤੀ (eclectical) ਪਹੁੰਚ ਦਾ ਹਸ਼ਰ ਇਸ ਨਾਲੋਂ ਵੱਖਰਾ ਨਹੀਂ ਸੀ ਹੋਣਾ।

ਇਤਿਹਾਸ ਦਾ ਇਹ ਤੱਥ ਬਹੁਤ ਹੀ ਮਹੱਤਵਪੂਰਨ ਹੈ ਕਿ ਸਿੱਖ ਰਾਜ ਦੇ ਖ਼ਾਤਮੇ ਤੋਂ ਬਾਅਦ ਸਿੱਖ ਜਨਤਾ ਸਿਰਫ਼ ਉਦੋਂ ਹੀ ਵਿਆਪਕ ਪੱਧਰ 'ਤੇ ਜੱਦੋਜਹਿਦ ਲਈ ਉਤੇਜਿਤ ਹੁੰਦੀ ਰਹੀ ਹੈ ਜਦੋਂ ਕਿਸੇ ਨਾ ਕਿਸੇ ਸ਼ਕਲ ਵਿਚ ਗੁਰਦੁਆਰਿਆਂ ਦੀ ਬੇਅਦਬੀ ਦਾ ਮਸਲਾ ਸਿੱਧੇ ਰੂਪ 'ਚ ਸਾਹਮਣੇ ਆ ਖੜ੍ਹਾ ਹੁੰਦਾ ਰਿਹਾ। ਇਸ ਦੀ ਸਿੱਕੇਬੰਦ ਉਦਾਹਰਣ ਗੁਰਦੁਆਰਾ ਸੁਧਾਰ ਲਹਿਰ ਹੈ। ਨਨਕਾਣਾ ਸਾਹਿਬ ਦੇ ਸਾਕੇ ਤੋਂ ਬਾਅਦ, ਖ਼ਾਸ ਕਰਕੇ ਜੈਤੋ ਦੇ ਮੋਰਚੇ ਤਕ ਅੱਪੜਦਿਆਂ ਸਿੱਖ ਲੀਡਰਸ਼ਿੱਪ ਨੇ ਭਲੇ ਹੀ ਸਿੱਖ ਸੰਘਰਸ਼ ਨੂੰ ਭਾਰਤ ਦੇ ਆਜ਼ਾਦੀ ਅੰਦੋਲਨ ਦੀ 'ਮੁੱਖ ਧਾਰਾ' ਅੰਦਰ ਸ਼ਾਮਿਲ ਕਰਨ ਦਾ ਸਿਧਾਂਤਕ ਪੈਂਤੜਾ ਅਖ਼ਤਿਆਰ ਕਰ ਲਿਆ ਸੀ ਪਰ ਇਸ ਤੱਥ ਨੂੰ ਝੁਠਲਾਇਆ ਨਹੀਂ ਜਾ ਸਕਦਾ ਕਿ 1925 ਵਿਚ ਜਾ ਕੇ ਗੁਰਦੁਆਰਾ ਐਕਟ ਦੇ ਪਾਸ ਹੋ ਜਾਣ ਨਾਲ ਜਿਉਂ ਹੀ ਗੁਰਦੁਆਰਿਆਂ ਦੀ ਸੇਵਾ-ਸੰਭਾਲ ਦਾ ਮੁੱਦਾ ਠੰਢਾ ਪੈ ਗਿਆ ਤਾਂ ਇਸ ਦੇ ਨਾਲ ਹੀ ਸਿੱਖਾਂ ਦਾ ਭਾਰਤ ਦੀ ਆਜ਼ਾਦੀ ਦੇ ਅੰਦੋਲਨ ਅੰਦਰ ਸਰਗਰਮ ਹੋਣ ਦਾ ਜੋਸ਼ ਵੀ ਠਰਨਾ ਸ਼ੁਰੂ ਹੋ ਗਿਆ ਸੀ। ਬਾਅਦ 'ਚ ਜਾ ਕੇ ਜਿਉਂ ਹੀ ਫਿਰ ਕਿਸੇ ਰੂਪ ਵਿਚ ਗੁਰਦੁਆਰਿਆਂ ਦਾ ਮੁੱਦਾ ਉੱਠ ਖੜ੍ਹਾ ਹੁੰਦਾ ਰਿਹਾ (ਜਿਵੇਂ ਕਿ 1930 ਵਿਚ ਦਿੱਲੀ ਵਿਖੇ ਗੁਰਦੁਆਰਾ ਸੀਸ ਗੰਜ ਤੇ ਫਿਰ 1935 ਵਿਚ ਲਾਹੌਰ ਵਿਖੇ ਸ਼ਹੀਦ ਗੰਜ ਦਾ ਮਸਲਾ ਉੱਠ ਖੜ੍ਹਾ ਹੋਇਆ ਸੀ) ਤਾਂ ਅੰਦੋਲਨ ਅੰਦਰ ਸਿੱਖ ਜਨਤਾ ਦੀ ਸ਼ਮੂਲੀਅਤ ਵਿਚ ਇਕਦਮ ਛੜੱਪਾ-ਮਾਰ ਵਾਧਾ ਹੋ ਜਾਂਦਾ ਰਿਹਾ।[27] ਭਾਰਤ ਦੀ ਆਜ਼ਾਦੀ ਤੋਂ ਬਾਅਦ ਪੰਜਾਬੀ ਸੂਬੇ ਦੇ ਅੰਦੋਲਨ ਦੌਰਾਨ ਵੀ ਅਲੱਗ ਅਲੱਗ ਮੌਕਿਆਂ 'ਤੇ ਗੁਰਦੁਆਰਿਆਂ ਦੀ ਬੇਅਦਬੀ ਦੀਆਂ ਟੁੱਟਵੀਆਂ 'ਕਹਿਰੀਆਂ ਵਾਰਦਾਤਾਂ ਅੰਦੋਲਨ ਨੂੰ ਲਗਾਤਾਰ ਤਿੱਖਾ ਵੇਗ ਮੁਹੱਈਆ ਕਰਦੀਆਂ ਰਹੀਆਂ। ਇਹ ਕੋਈ ਇਤਫ਼ਾਕੀਆ ਗੱਲ ਨਹੀਂ ਸੀ ਕਿ ਸਿੱਖ ਜਗਤ ਉੱਤੇ

ਜਲ੍ਹਿਆਂਵਾਲੇ ਬਾਗ਼ ਦੇ ਸਾਕੇ ਨਾਲੋਂ ਨਨਕਾਣਾ ਸਾਹਿਬ ਦੇ ਸਾਕੇ ਦਾ ਅਸਰ ਵਧੇਰੇ ਗਹਿਰਾ ਤੇ ਦੇਰ-ਪਾਅ ਸਾਬਤ ਹੋਇਆ। ਹੁੰਦਾ ਵੀ ਕਿਉਂ ਨਾ ? ਆਖ਼ਰਕਾਰ ਨਨਕਾਣਾ ਸਾਹਿਬ ਦੇ ਮਸਲੇ ਦਾ ਸੰਬੰਧ, ਸਿੱਧੇ ਰੂਪ ਵਿਚ, ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ ਨਾਲ ਜੁੜਿਆ ਹੋਇਆ ਸੀ। ਆਪਣੇ ਗੁਰੂ ਦੀ ਕੋਈ ਵੀ ਯਾਦ-ਨਿਸ਼ਾਨੀ ਸਿੱਖਾਂ ਲਈ ਵੱਡੇ ਮਾਇਨੇ ਰੱਖਦੀ ਹੈ। ਉਹ ਇਸ ਨੂੰ ਆਪਣੀ 'ਰੂਹਾਨੀ ਅਮਾਨਤ' ਮੰਨ ਕੇ ਚੱਲਦੇ ਹਨ। ਇਸ ਕਰਕੇ (ਬਕੌਲ ਪ੍ਰੋ. ਪੂਰਨ ਸਿੰਘ) 'ਇਸ ਥੀਂ ਛੁੱਟ' ਉਨ੍ਹਾਂ ਲਈ ਹੋਰ ਸਭ 'ਤੁੱਛ' ਹੋ ਜਾਂਦਾ ਹੈ। ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹਨ ਕਿ ਜੇਕਰ ਨਨਕਾਣਾ ਸਾਹਿਬ ਦਾ ਸਾਕਾ ਨਾ ਵਰਤਿਆ ਹੁੰਦਾ ਤਾਂ ਸਿੱਖ ਜਗਤ ਉੱਤੇ ਜਲ੍ਹਿਆਂ ਵਾਲੇ ਕਾਂਡ ਦਾ ਅਸਰ ਸ਼ਾਇਦ ਏਨਾ ਚਿਰ-ਸਥਾਈ ਨਾ ਹੁੰਦਾ। (ਇਹ ਤੱਥ ਵੀ ਗ਼ੌਰ-ਤਲਬ ਹੈ ਕਿ ਨਨਕਾਣਾ ਸਾਹਿਬ ਦਾ ਸਾਕਾ ਵਰਤਿਆ ਤਾਂ ਸਿੱਖਾਂ ਨੇ ਆਪ-ਮੁਹਾਰੇ ਹੀ ਹਜ਼ਾਰਾਂ ਦੀ ਗਿਣਤੀ 'ਚ ਅਕਾਲ ਤਖ਼ਤ ਸਾਹਿਬ ਵੱਲ ਵਹੀਰਾਂ ਘੱਤ ਦਿੱਤੀਆਂ ਸਨ।[28] ਜਦੋਂ ਕਿ ਜਲ੍ਹਿਆਂਵਾਲੇ ਕਾਂਡ ਤੋਂ ਬਾਅਦ ਆਮ ਸਿੱਖ ਜਨਤਾ ਅੰਦਰ ਜਾਂ ਪੰਥਕ ਪ੍ਰੈਸ ਅੰਦਰ ਇਸ ਕਦਰ ਤਿੱਖੇ ਤੇ ਸਮੂਹਿਕ ਪ੍ਰਤਿਕਰਮ ਦਾ ਕੋਈ ਪ੍ਰਮਾਣ ਨਹੀਂ ਮਿਲਦਾ)। ਬਰਤਾਨਵੀ ਰਾਜ ਮੌਕੇ ਸਿੱਖ ਰਜਮੈਂਟ ਦੇ ਇਕ ਗੋਰੇ ਅਫ਼ਸਰ (Major A.E. Barstow) ਨੇ ਇਹ ਗੱਲ ਬੁੱਝਣ 'ਚ ਰਤੀ ਉਕਾਈ ਨਹੀਂ ਸੀ ਕੀਤੀ ਕਿ 'ਅਕਾਲੀ ਅੰਦੋਲਨ (ਅਰਥਾਤ ਗੁਰਦੁਆਰਾ ਸੁਧਾਰ ਲਹਿਰ) ਆਪਣੇ ਬਾਹਰੀ ਇਜ਼ਹਾਰਾਂ ਪੱਖੋਂ ਭਲੇ ਹੀ ਰਾਜਨੀਤਿਕ ਤੇ ਧਾਰਮਿਕ ਸੀ ਪਰੰਤੂ ਇਸ ਨੂੰ ਅੰਤਰੀਵ ਪ੍ਰੇਰਨਾ ਦੇਣ ਵਾਲਾ ਤੱਤ (ਸਿੱਖਾਂ ਦਾ) ਧਾਰਮਿਕ ਜੋਸ਼ ਸੀ।' ਲਹਿਰ ਦੇ ਸੰਚਾਲਕਾਂ ਨੇ ਸਿੱਖਾਂ ਨੂੰ ਇਹ ਗੱਲ ਜਚਾ ਦਿੱਤੀ ਹੋਈ ਸੀ ਕਿ 'ਉਨ੍ਹਾ ਦਾ ਧਰਮ ਖ਼ਤਰੇ ਵਿਚ ਹੈ ਅਤੇ ਗੁਰੂ ਨੂੰ ਉਨ੍ਹਾਂ ਦੀਆਂ ਨਿੱਜੀ ਸੇਵਾਵਾਂ ਤੇ ਕੁਰਬਾਨੀਆਂ ਦੀ ਲੋੜ ਹੈ...ਇਸ ਧਾਰਮਿਕ ਹੁਲਾਸ ਵਿਚ ਰੰਗੇ ਜਥੇ ਰੋਜ਼ਾਨਾ ਦਰਬਾਰ ਸਾਹਿਬ ਤੋਂ ਕੂਚ ਕਰਦੇ ਰਹੇ।'[29]

## ਦੋ ਧਾਰਾਵਾਂ

ਇਤਿਹਾਸ ਅੰਦਰ ਸ਼ਹੀਦੀ ਸਿੱਖ ਪਰੰਪਰਾ ਅੰਦਰ ਦੋ ਧਾਰਾਵਾਂ ਦੇਖਣ ਨੂੰ ਮਿਲਦੀਆਂ ਹਨ। ਇਕ, ਜ਼ੁਲਮ ਤੇ ਬੇਇਨਸਾਫ਼ੀ ਦੇ ਵਿਰੁੱਧ ਹਥਿਆਰ ਉਠਾਉਣ ਦੀ ਬਜਾਇ ਸ਼ਾਂਤ ਅਤੇ ਸਥਿਰ-ਚਿੱਤ ਰਹਿੰਦੇ ਹੋਏ, ਸਬਰ ਤੇ ਠਰ੍ਹੰਮੇ ਨਾਲ ਜਾਨ ਨਿਛਾਵਰ ਕਰ ਦੇਣੀ। ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਇਸ ਧਾਰਾ ਦੇ ਮੋਢੀ ਕਹੇ ਜਾ ਸਕਦੇ ਹਨ। ਗੁਰੂ ਤੇਗ਼ ਬਹਾਦਰ ਜੀ ਤੇ ਉਨ੍ਹਾਂ ਦੇ ਸਾਥੀ ਸਿੰਘਾਂ ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਿਆਲਾ ਜੀ ਆਦਿ ਦੀ ਸ਼ਹਾਦਤ ਇਸੇ ਜ਼ੁਮਰੇ ਵਿਚ ਆਉਂਦੀ ਹੈ। ਅਠਾਰ੍ਹਵੀਂ ਸਦੀ ਵਿਚ ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ ਅਤੇ ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਦੀਆਂ ਸ਼ਹਾਦਤਾਂ ਵੀ ਇਸੇ ਲੜੀ ਵਿਚ ਆ ਜਾਂਦੀਆਂ ਹਨ। ਵੀਹਵੀਂ ਸਦੀ ਵਿਚ ਗੁਰਦੁਆਰਾ ਸੁਧਾਰ ਲਹਿਰ ਦੇ ਦੌਰਾਨ ਸਿੱਖ ਪੰਥ ਨੇ ਕੁਰਬਾਨੀ ਤੇ ਸ਼ਹੀਦੀ ਦੀ ਇਸ ਪਰੰਪਰਾ ਨੂੰ ਪੂਰੇ ਜੀਅ-ਜਾਨ ਨਾਲ ਅਪਣਾਇਆ ਅਤੇ ਬੇਸ਼ੁਮਾਰ ਕੁਰਬਾਨੀਆਂ ਦੇ ਕੇ ਜੁਝਾਰੂ ਸਿੱਖ ਵਿਰਸੇ ਦੇ ਗੌਰਵ ਵਿਚ ਭਾਰੀ ਵਾਧਾ ਕੀਤਾ।

ਸ਼ਹੀਦੀ ਸਿੱਖ ਪਰੰਪਰਾ ਦੀ ਦੂਜੀ ਏਨੀ ਹੀ ਬਲਵਾਨ ਤੇ ਏਨੀ ਹੀ ਮਕਬੂਲ ਧਾਰਾ ਜ਼ੁਲਮ ਨਾਲ ਟੱਕਰ ਲੈਣ ਲਈ ਹਥਿਆਰ ਉਠਾਉਣ ਦੀ ਜਾਚ ਸਿਖਾਉਂਦੀ ਹੈ। ਸਿੱਖ

ਇਤਿਹਾਸ ਅੰਦਰ ਛੇਵੇਂ ਅਤੇ ਦਸਵੇਂ ਗੁਰੂ ਸਾਹਿਬਾਨ ਦਾ ਜੀਵਨ ਅਮਲ ਤੇ ਫਲਸਫਾ ਇਸ ਧਾਰਾ ਦਾ ਆਦਰਸ਼ ਤੇ ਪ੍ਰੇਰਨਾ ਸਰੋਤ ਬਣਿਆ। ਸਿੱਖ ਮਾਨਸਿਕਤਾ ਅੰਦਰ ਬਾਬਾ ਬੰਦਾ ਸਿੰਘ ਬਹਾਦਰ ਤੋਂ ਲੈ ਕੇ ਬਾਬਾ ਦੀਪ ਸਿੰਘ ਜੀ ਅਤੇ ਭਾਈ ਸੁੱਖਾ ਸਿੰਘ ਤੇ ਮਹਿਤਾਬ ਸਿੰਘ ਵਰਗੇ ਅਨੇਕਾਂ ਹੀ ਸੂਰਬੀਰ ਸ਼ਹੀਦ ਇਸ ਪਰੰਪਰਾ ਦੇ ਦ੍ਰਿਸ਼ਟਾਂਤਯੋਗ ਮਾਡਲ ਬਣੇ ਹੋਏ ਹਨ।

ਸਿੱਖਾਂ ਲਈ ਇਹ ਦੋਨੋਂ ਧਾਰਾਵਾਂ ਬਰਾਬਰ ਪਵਿੱਤਰ ਤੇ ਪੂਜਣਯੋਗ ਹਨ। ਇਤਿਹਾਸ ਅੰਦਰ ਸਿੱਖ ਇਨ੍ਹਾਂ ਦੋਨੋਂ ਹੀ ਧਾਰਾਵਾਂ ਕੋਲੋਂ ਬਰਾਬਰ ਪ੍ਰੇਰਨਾ ਹਾਸਲ ਕਰਦੇ ਰਹੇ ਹਨ। ਸਿੱਖਾਂ ਨੇ ਅੱਤ ਦਰਜੇ ਦੇ ਜਬਰ ਦੇ ਸਨਮੁੱਖ ਵੀ ਪੂਰਨ ਸਬਰ ਤੇ ਠਰ੍ਹੰਮਾ ਦਿਖਾਉਣ ਦਾ ਕਮਾਲ ਕਰ ਦਿਖਾਇਆ ਹੈ, ਅਤੇ ਜਬਰ ਦੇ ਖ਼ਿਲਾਫ਼ ਹਥਿਆਰਬੰਦ ਟੱਕਰ ਲੈਣ ਦਾ ਸ਼ਾਨਾਮੱਤਾ ਇਤਿਹਾਸ ਵੀ ਸਿਰਜਿਆ ਹੈ। 'ਸਿੱਖ ਸ਼ਹੀਦਾਂ ਦੀ ਅਹਿੰਸਾ ਦਾ ਖੇੜਾ ਬੇਪਨਾਹ ਹੈ, ਪਰ ਉਹ ਖੇੜਾ ਜੰਗ ਵਿਚ ਚਮਕਦੀ ਸ਼ਮਸ਼ੀਰ ਨਾਲ ਵੀ ਹਮਸਫ਼ਰ ਹੈ।'[30] ਸਿੱਖਾਂ ਨੂੰ ਆਦਤਨ ਹੀ ਹਿੰਸਾ-ਖੋਰੇ ਦਰਸਾਉਣ ਵਾਲੇ ਨਿੰਦਕਾਂ, ਅਤੇ ਇਸ ਦੇ ਜਵਾਬੀ-ਕ੍ਰਮ ਵਜੋਂ, ਸਿੱਖਾਂ ਨੂੰ ਆਦਤਨ ਹੀ ਸ਼ਾਂਤੀ ਦੇ ਪੁਜਾਰੀ ਸਾਬਤ ਕਰਨ ਲਈ ਤਰਲੋਮੱਛੀ ਹੋਣ ਵਾਲੇ ਸਿੱਖ ਵਿਦਵਾਨਾਂ ਤੇ ਕਾਲਮਨਵੀਸਾਂ ਦੀ ਇਹ ਸਾਂਝੀ ਮਰਜ਼ ਹੈ ਕਿ ਉਹ ਸਿੱਖ ਇਤਿਹਾਸ ਨਾਲ ਸੰਬੰਧਿਤ ਤੱਥਾਂ/ਵੇਰਵਿਆਂ ਨੂੰ ਆਪਣੀ ਸੋਚਣੀ ਅਤੇ ਸਹੂਲਤ ਦੇ ਮੁਤਾਬਿਕ, ਕੱਟ-ਵੱਢ ਕੇ ਪੇਸ਼ ਕਰਦੇ ਹਨ। ਇਹ ਕਦੇ ਵੀ ਨਹੀਂ ਹੋਇਆ ਕਿ ਸਿੱਖਾਂ ਨੇ ਜਬਰ ਤੇ ਧੱਕੇਸ਼ਾਹੀ ਦੇ ਕਿਸੇ ਮਾਮੂਲੀ ਜਾਂ ਸ਼ੁਰੂਆਤੀ ਵਾਕਿਆਤ ਵਿਰੁੱਧ ਹੀ ਤੇਗਾਂ ਸੂਤ ਲਈਆਂ ਹੋਣ। ਇਹ ਵੀ ਕਦੇ ਨਹੀਂ ਹੋਇਆ ਕਿ ਸਿੱਖਾਂ ਨੇ ਜ਼ੁਲਮ ਤੇ ਬੇਇਨਸਾਫ਼ੀ ਵਿਰੁੱਧ ਕਿਸੇ ਵੀ ਸੂਰਤ ਹਿੰਸਾ ਦਾ ਰਾਹ ਨਾ ਅਖ਼ਤਿਆਰ ਕਰਨ ਦੀ ਸਹੁੰ ਖਾ ਰੱਖੀ ਹੋਵੇ। ਹਰਿੰਦਰ ਸਿੰਘ ਮਹਿਬੂਬ ਨੇ ਅਮਨ ਅਤੇ ਹਿੰਸਾ ਬਾਰੇ ਸਿੱਖ ਨਜ਼ਰੀਏ ਦੀ ਦਾਰਸ਼ਨਿਕ ਵਿਆਖਿਆ ਕਰਦਿਆਂ ਲਿਖਿਆ ਹੈ ਕਿ 'ਖ਼ਾਲਸੇ ਨੇ ਜੰਗ ਅਤੇ ਅਮਨ ਨੂੰ ਇਖ਼ਲਾਕ ਦੇ ਵੱਡੇ ਨਸ਼ੇ ਵਿਚ ਅਭੇਦ ਕੀਤਾ ਹੋਇਆ ਹੈ। ਉਸ ਦੀ ਗੁਰੂ-ਲਿਵ (ਉੱਚੀ ਸੁਰਤਿ ਤੇ ਪ੍ਰਤਿਭਾ) ਜ਼ਿੰਦਗੀ ਵਿਚ ਆਪਣੀ ਆਦਰਸ਼ਕ ਖ਼ੂਬਸੂਰਤੀ ਦੇ ਇਖ਼ਲਾਕੀ ਨਕਸ਼ ਉਤਾਰ ਰਹੀ ਹੈ—ਭਾਵੇਂ ਅਮਨ ਵਿਚ ਉਤਾਰ ਲਵੇ, ਭਾਵੇਂ ਜੰਗ ਰਾਹੀਂ ਉਤਾਰ ਲਵੇ। ਉਸ ਦੀ ਗੁਰੂ-ਲਿਵ ਦੀ ਇਖ਼ਲਾਕੀ ਰਮਜ਼ ਨੇ ਵਕਤ ਦੀਆਂ ਮੰਗਾਂ ਅਨੁਸਾਰ ਇਹ ਫ਼ੈਸਲਾ ਦੇਣਾ ਹੈ ਕਿ ਉਸ ਦੇ ਅਮਲ ਦਾ ਸਹੀ ਸੁਰਤਾਲ ਕਿਹੜਾ ਹੈ।'[31] ਇਤਿਹਾਸ ਗਵਾਹ ਹੈ ਕਿ ਸਿੱਖ ਇਕ ਖ਼ਾਸ ਕਿਸਮ ਦੀ ਹਾਲਤ ਵਿਚ ਹੀ ਹਿੰਸਾ ਦੇ ਰਾਹ ਪੈਂਦੇ ਹਨ। ਇਸ 'ਖ਼ਾਸ ਹਾਲਤ' ਨੂੰ ਕਿਸੇ ਇਕਹਿਰੇ ਤੱਥ ਤਕ ਨਹੀਂ ਸੁੰਗੇੜਿਆ ਜਾ ਸਕਦਾ। ਇਤਿਹਾਸ ਦੇ ਕਿਸੇ ਖ਼ਾਸ ਦੌਰ ਅੰਦਰ ਖ਼ਾਲਸੇ ਨੇ ਕੁਰਬਾਨੀ ਤੇ ਸ਼ਹਾਦਤ ਦਾ ਕਿਹੜਾ ਰੂਪ ਅਮਲ ਵਿਚ ਲਿਆਉਣਾ ਹੈ ਜਾਂ ਕਿਸ ਰੂਪ ਨੂੰ ਵਧੇਰੇ ਪ੍ਰਮੁਖਤਾ ਤੇ ਅਹਿਮੀਅਤ ਦੇਣੀ ਹੈ, ਇਸ ਬਾਰੇ ਕੋਈ ਆਪ-ਹੁਦਰਾ ਨਿਯਮ ਜਾਂ ਮਾਪਦੰਡ ਤੈਅ ਨਹੀਂ ਕੀਤਾ ਜਾ ਸਕਦਾ। ਇਸ ਮਾਮਲੇ 'ਚ ਸਭ ਨਾਲੋਂ ਬੁਨਿਆਦੀ ਤੇ ਅਹਿਮ ਗੱਲ ਇਹ ਹੈ ਕਿ ਕੁਰਬਾਨੀ ਤੇ ਸ਼ਹਾਦਤ ਦੇ ਕਰਮ ਦੇ ਪਿੱਛੇ ਹਮੇਸ਼ਾ ਉੱਤਮ ਸੱਚ ਤੇ ਸੁੱਚਾ ਜਜ਼ਬਾ ਕੰਮ ਕਰਦਾ ਹੋਣਾ ਚਾਹੀਦਾ ਹੈ। ਅਰਥਾਤ ਕੁਰਬਾਨੀ ਦਾ ਕਰਮ ਕਿਸੇ ਉੱਤਮ ਮਨੋਰਥ ਤੇ ਨਿਸ਼ਕਾਮ ਸੁੱਚੀ ਭਾਵਨਾ ਨਾਲ ਜੁੜਿਆ ਹੋਣਾ ਚਾਹੀਦਾ ਹੈ। ਕੁਰਬਾਨੀ ਦੇ ਕਰਮ 'ਚੋਂ ਇਸ ਤੱਤ ਦੇ ਕਮਜ਼ੋਰ ਜਾਂ ਗ਼ਾਇਬ ਹੋ ਜਾਣ ਦੀ ਸੂਰਤ ਵਿਚ ਸ਼ਹਾਦਤ ਦੇ ਇਹ ਦੋਨੋਂ ਹੀ ਰੂਪ ਆਪਣੀ ਪ੍ਰਮਾਣਿਕਤਾ

ਤੇ ਚਮਕ ਗੁਆ ਬਹਿੰਦੇ ਹਨ। ਸਿੱਖ ਪਰੰਪਰਾ ਅੰਦਰ ਸ਼ਾਂਤੀ ਤੇ ਹਿੰਸਾ, ਦੋਨਾਂ 'ਚੋਂ ਕਿਸੇ ਨੂੰ ਵੀ ਨਿਰੋਲ (absolute) ਅਥਵਾ ਨਿਰਪੇਖ (unconditional) ਮਹੱਤਵ ਹਾਸਲ ਨਹੀਂ ਹੈ। ਅਹਿਮ ਗੱਲ ਕਾਜ਼ ਪ੍ਰਤਿ ਸੁਹਿਰਦਤਾ ਤੇ ਸੁੱਚਤਾ ਦੀ ਹੈ। ਕਾਜ਼ ਪ੍ਰਤਿ ਸੁਹਿਰਦ ਸਿੱਖ ਜ਼ੁਲਮ ਵਿਰੁੱਧ ਤੇਗ਼ ਉਠਾ ਕੇ ਲੜੇ ਜਾਂ ਪੂਰਨ ਸ਼ਾਂਤੀ ਤੇ ਠਰ੍ਹੰਮੇ ਨਾਲ ਆਪਣਾ ਬੰਦ ਬੰਦ ਕਟਵਾਏ, ਸਿੱਖਾਂ ਲਈ ਉਹ ਬਰਾਬਰ ਦਾ ਪੂਜਣਯੋਗ ਹੈ। ਜਦ ਤੇਗ਼ ਦੇ ਵਿੱਚੋਂ ਉੱਤਮ ਆਦਰਸ਼ ਤੇ ਨੈਤਿਕ ਬੁਲੰਦੀ (moral grandeur) ਦੀ ਲਿਸ਼ਕ ਧੁੰਦਲੀ ਪੈ ਜਾਵੇ ਤਾਂ ਇਹ ਸਿੱਖ ਮਨ ਉੱਤੇ ਉਤਸ਼ਾਹੀ ਪ੍ਰਭਾਵ ਛੱਡਣ ਤੋਂ ਅਸਮਰੱਥ ਹੋ ਜਾਂਦੀ ਹੈ। ਸਿੱਖ ਜਨਤਾ ਅਜਿਹੀ ਆਦਰਸ਼ ਤੇ ਸਦਾਚਾਰ ਤੋਂ ਵਿਹੂਣੀ ਹਿੰਸਾ ਨੂੰ ਬੇਕਿਰਕੀ ਨਾਲ ਅਪ੍ਰਵਾਨ ਕਰ ਦਿੰਦੀ ਹੈ। ਇਸੇ ਤਰ੍ਹਾਂ, ਜਦ ਸ਼ਾਂਤੀ ਦਾ ਪੈਂਤੜਾ ਨੈਤਿਕ ਕਮਜ਼ੋਰੀ ਦਾ ਕੱਜਣ ਹੋ ਨਿਬੜੇ ਤਾਂ ਸਿੱਖ ਜਨਤਾ ਇਸ ਝੂਠ ਨੂੰ ਹਕਾਰਤ ਨਾਲ ਰੱਦ ਕਰ ਦਿੰਦੀ ਹੈ। ਸਿੱਖ ਇਤਿਹਾਸ ਅੰਦਰੋਂ ਇਨ੍ਹਾਂ ਦੋਨੋਂ ਹੀ ਕਿਸਮ ਦੇ ਅਮਲਾਂ ਦੀਆਂ ਚੋਖੀਆਂ ਉਦਾਹਰਣਾਂ ਮਿਲ ਜਾਂਦੀਆਂ ਹਨ।

ਅਠਾਰ੍ਹਵੀਂ ਸਦੀ ਦੇ ਜ਼ੁਲਮੀ ਦੌਰ ਅੰਦਰ ਜਦ ਸਿੱਖਾਂ ਨੇ ਇਹ ਅਨੁਭਵ ਕਰ ਲਿਆ ਕਿ ਨਿਰੋਲ ਸ਼ਾਂਤੀ, ਪ੍ਰੇਮ ਤੇ ਠਰ੍ਹੰਮੇ ਨਾਲ ਹਾਕਮਾਂ ਦੇ ਜ਼ੁਲਮਾਂ ਨੂੰ ਠੱਲ੍ਹ ਨਹੀਂ ਪਾਈ ਜਾ ਸਕਦੀ ਤਾਂ ਉਨ੍ਹਾਂ ਪੂਰੀ ਦ੍ਰਿੜ੍ਹਤਾ ਤੇ ਨਿਸ਼ਠਾ ਦੇ ਨਾਲ ਦੂਜੇ ਪੈਂਤੜੇ ਦੀ ਚੋਣ ਕਰ ਲਈ। ਇਸ ਅਮਲ ਦੌਰਾਨ ਉਹ ਸਿੱਖ, ਜੋ ਆਪਣੇ ਸ਼ਾਂਤ ਸੁਭਾਅ ਤੇ ਦਰਵੇਸ਼ ਤਬੀਅਤ ਦਾ ਸਦਕਾ ਜ਼ੁਲਮ ਤੇ ਬੇਇਨਸਾਫ਼ੀ ਵਿਰੁੱਧ ਹਥਿਆਰਬੰਦ ਟੱਕਰ ਵਿਚ ਸਿੱਧੇ ਜਿਸਮਾਨੀ ਰੂਪ ਵਿਚ ਸ਼ਾਮਿਲ ਨਹੀਂ ਸਨ, ਪਰ ਜੋ ਸਿੱਖੀ ਪ੍ਰੇਮ ਤੇ ਜਜ਼ਬੇ ਪੱਖੋਂ ਕਿਸੇ ਵੀ ਤਰ੍ਹਾਂ ਊਣੇ ਨਹੀਂ ਸਨ, ਉਹ ਵੀ ਲੋੜ ਪੈਣ 'ਤੇ ਪੰਥ ਲਈ ਆਪਾ ਵਾਰਨ ਤੋਂ ਪਿੱਛੇ ਨਹੀਂ ਰਹੇ। ਉਨ੍ਹਾਂ ਵੀ ਬਰਾਬਰ ਪੂਰੇ ਸਿਦਕ, ਸੂਰਬੀਰਤਾ ਤੇ ਬਹਾਦਰੀ ਨਾਲ ਆਪਣੀਆਂ ਜਾਨਾਂ ਨਿਛਾਵਰ ਕੀਤੀਆਂ। ਇਸ ਕਰਕੇ ਸਿੱਖ ਪਰੰਪਰਾ ਅੰਦਰ ਇਨ੍ਹਾਂ ਦਰਵੇਸ਼ ਸ਼ਹੀਦਾਂ ਨੂੰ ਬਰਾਬਰ ਦਾ ਸਤਿਕਾਰ ਹਾਸਲ ਹੈ।

ਇਸ ਦੇ ਉਲਟ ਵੀਹਵੀਂ ਸਦੀ ਅੰਦਰ ਜਾ ਕੇ ਜਦ ਸਿੱਖ ਕੌਮ ਨੂੰ ਇਹ ਮਹਿਸੂਸ ਹੋਇਆ ਕਿ ਹਿੰਸਾ ਨਾਲੋਂ ਅਹਿੰਸਾ ਦਾ ਹਥਿਆਰ ਵਧੇਰੇ ਕਾਰਗਰ ਹੋ ਸਕਦਾ ਹੈ ਤਾਂ ਉਨ੍ਹਾਂ ਹਿੰਸਾ ਨਾਲ ਉਲਾਰ ਮੋਹ ਦਿਖਾਉਣ ਦੀ ਥਾਵੇਂ ਪੂਰੀ ਸਪੱਸ਼ਟਤਾ ਤੇ ਦ੍ਰਿੜ੍ਹਤਾ ਨਾਲ ਅਹਿੰਸਾ ਦਾ ਪੈਂਤੜਾ ਅਖ਼ਤਿਆਰ ਕਰ ਲਿਆ ਸੀ, ਅਤੇ ਜਿੰਨੀ ਸ਼ਾਨ ਦੇ ਨਾਲ ਉਨ੍ਹਾਂ ਅਠਾਰ੍ਹਵੀਂ ਸਦੀ ਵਿਚ ਹਿੰਸਾ ਦੇ ਹਥਿਆਰ ਦਾ ਸਫਲ ਇਸਤੇਮਾਲ ਕਰ ਦਿਖਾਇਆ ਸੀ, ਉਨੀ ਹੀ ਪ੍ਰਬੀਨਤਾ ਤੇ ਗੌਰਵ ਨਾਲ ਉਨ੍ਹਾਂ ਅਹਿੰਸਾ ਦੇ ਹਥਿਆਰ ਦਾ ਪ੍ਰਯੋਗ ਕਰ ਕੇ ਦਿਖਾ ਦਿੱਤਾ। ਇਸ ਮਾਮਲੇ ਵਿਚ ਨੋਟ ਕਰਨ ਵਾਲੀ ਅਹਿਮ ਗੱਲ ਇਹ ਹੈ ਕਿ ਸਿੱਖ ਪਰੰਪਰਾ ਅੰਦਰ ਹਿੰਸਾ ਤੇ ਅਹਿੰਸਾ ਵਿਚ ਕੋਈ ਨੈਤਿਕ ਭੇਦ-ਵਿਤਕਰਾ ਨਹੀਂ ਮੰਨਿਆ ਜਾਂਦਾ। ਅਰਥਾਤ ਨਾ ਹਿੰਸਾ ਨੂੰ ਨੈਤਿਕ ਦ੍ਰਿਸ਼ਟੀ ਤੋਂ ਕੋਈ ਅਪਰਾਧ ਮੰਨਿਆ ਜਾਂਦਾ ਹੈ ਤੇ ਨਾ ਅਹਿੰਸਾ ਨੂੰ ਪਰਮ ਸੱਚ ਦਾ ਦਰਜਾ ਦਿੱਤਾ ਗਿਆ ਹੈ। ਸਿੱਖ ਸਿਧਾਂਤਾਂ ਤੇ ਰਵਾਇਤਾਂ 'ਚੋਂ ਇਸ ਬਾਰੇ ਇਹ ਸਪੱਸ਼ਟ ਦਿਸ਼ਾ-ਨਿਰਦੇਸ਼ ਮਿਲਦਾ ਹੈ ਕਿ ਜਦ ਜ਼ੁਲਮ ਨੂੰ ਠੱਲ੍ਹ ਪਾਉਣ ਦੇ ਅਹਿੰਸਕ ਤਰੀਕੇ ਬੇਅਸਰ ਹੋ ਕੇ ਰਹਿ ਜਾਣ ਤਾਂ ਹਿੰਸਾ ਦੀ ਵਰਤੋਂ ਕਰਨੀ ਉਚਿਤ ਵੀ ਹੋ ਜਾਂਦੀ ਹੈ ਤੇ ਜ਼ਰੂਰੀ ਵੀ। ਇਹ ਚੋਣ ਮੌਕੇ ਤੇ ਸਥਿਤੀ ਨੂੰ ਸਾਹਮਣੇ ਰੱਖ ਕੇ ਕੀਤੀ ਜਾਂਦੀ ਹੈ। ਚੋਣ ਠੀਕ ਹੋਵੇ ਤਾਂ ਇਹ ਉਸ ਸਮੇਂ ਦੀ ਮੁੱਖ ਧਾਰਾ ਹੋ ਨਿਬੜਦੀ

ਹੈ ਅਤੇ ਚੋਣ ਕਰਨ ਵਿਚ ਗ਼ਲਤੀ ਹੋ ਜਾਵੇ ਤਾਂ ਸੰਘਰਸ਼ ਦਾ ਇਹ ਰੂਪ ਮੁੱਖ ਧਾਰਾ ਬਣਨ ਦੀ ਸਮਰੱਥਾ ਨਹੀਂ ਰੱਖਦਾ। ਇਸ ਦ੍ਰਿਸ਼ਟੀ ਤੋਂ ਵੀਹਵੀਂ ਸਦੀ ਦੇ ਦੋ ਅਲੱਗ ਅਲੱਗ ਦੌਰਾਂ ਦਾ (ਇਕ ਵੀਹਵਿਆਂ ਦਾ ਦਹਾਕਾ ਤੇ ਦੂਜਾ ਅੱਸੀਵਿਆਂ ਦਾ) ਤਜਰਬਾ ਬਹੁਤ ਹੀ ਸਿੱਖਣਯੋਗ ਹੈ।

ਵੀਹਵਿਆਂ ਅੰਦਰ ਗੁਰਦੁਆਰਾ ਸੁਧਾਰ ਲਹਿਰ ਦੇ ਦੌਰਾਨ ਅਹਿੰਸਾ ਦਾ ਪੈਂਤੜਾ ਸਿੱਖ ਪੰਥ ਅੰਦਰ ਇਸ ਕਰਕੇ ਵਧੇਰੇ ਮਕਬੂਲ ਹੋ ਗੁਜ਼ਰਿਆ ਸੀ ਕਿ ਸ਼ਾਂਤਮਈ ਜੱਦੋਜਹਿਦ ਦੇ ਜ਼ਰੀਏ ਸਿੱਖ ਬਰਤਾਨਵੀ ਹਕੂਮਤ ਉੱਤੇ ਦਬਾਅ ਪਾਉਣ ਵਿਚ ਸਫਲ ਹੋ ਰਹੇ ਸਨ। ਗੁਰਦੁਆਰਾ ਰਕਾਬ ਗੰਜ (1919) ਦੇ ਮਸਲੇ 'ਤੇ ਸਿੱਖਾਂ ਵਲੋਂ ਬਰਤਾਨਵੀ ਹਕੂਮਤ ਨੂੰ ਪਿੱਛੇ ਹਟਣ ਲਈ ਮਜਬੂਰ ਕਰ ਦੇਣ ਨਾਲ ਉਨ੍ਹਾਂ ਦੇ ਹੌਸਲੇ ਬੇਹੱਦ ਬੁਲੰਦ ਹੋ ਗਏ ਸਨ ਅਤੇ ਸਿੱਖ ਲੀਡਰਸ਼ਿੱਪ ਨੇ ਆਪਣੇ ਪ੍ਰਚਾਰ ਦੇ ਜ਼ਰੀਏ ਸਿੱਖ ਪੰਥ ਨੂੰ ਇਸ ਮਹਾਨ ਜਿੱਤ ਦੇ ਇਤਿਹਾਸ ਨੂੰ ਹੋਰ ਵੀ ਉਚੇਰੇ ਪੱਧਰ 'ਤੇ ਦੁਹਰਾਉਣ ਦੀ ਪ੍ਰੇਰਨਾ ਦੇਣ ਵਿਚ ਕੋਈ ਕਸਰ ਨਹੀਂ ਸੀ ਰਹਿਣ ਦਿੱਤੀ। ਉਦਾਹਰਣ ਵਜੋਂ ਰਕਾਬ ਗੰਜ ਦੀ ਜਿੱਤ ਤੋਂ ਬਾਅਦ ਸਰਦੂਲ ਸਿੰਘ ਕਵੀਸ਼ਰ (ਜੋ ਉਸ ਸਮੇਂ ਦੇ ਸਿੱਖ ਸੰਘਰਸ਼ ਅੰਦਰ ਬੇਹੱਦ ਸਫਲ ਅਤੇ ਹੁਨਰਮੰਦ ਪ੍ਰਚਾਰਕ ਵਜੋਂ ਆਪਣਾ ਨਾਉਂ ਬਣਾ ਚੁੱਕੇ ਸਨ) ਨੇ *ਅਕਾਲੀ* ਅਖ਼ਬਾਰ ਅੰਦਰ ਸਿੱਖ ਪੰਥ ਦੀ ਇਨ੍ਹਾਂ ਸ਼ਬਦਾਂ ਰਾਹੀਂ ਹੌਂਸਲਾ ਅਫ਼ਜ਼ਾਈ ਕੀਤੀ :

> ਰਕਾਬ ਗੰਜ ਦੇ ਮਸਲੇ ਨੇ ਸਭ ਤੋਂ ਵੱਡੀ ਜੋ ਗੱਲ ਕਰ ਦਿਖਾਈ ਹੈ, ਉਹ ਇਹ ਹੈ ਕਿ ਜੇ ਤੁਸੀਂ ਸੱਚੇ ਹੋ ਤਾਂ ਸੱਚ 'ਤੇ ਡਟੇ ਰਹੋ। ਅਤੇ ਦੁਸ਼ਮਣ ਦੀ ਵਸੀਹ ਤਾਕਤ ਦੇ ਬਾਵਜੂਦ ਤੁਸੀਂ ਲਾਜ਼ਮੀ ਕਾਮਯਾਬ ਹੋਵੋਗੇ। ਪਰੰਤੂ ਸਫਲਤਾ ਦੇ ਲਈ ਜੋ ਪਹਿਲਾ ਕਦਮ ਜ਼ਰੂਰੀ ਹੈ ਉਹ ਹੈ ਕੁਰਬਾਨੀ। ਦੂਜਾ ਵੀ ਕੁਰਬਾਨੀ, ਅਤੇ ਤੀਜਾ ਵੀ ਕੁਰਬਾਨੀ ਹੀ ਹੈ। ਜੇ ਤੁਸੀਂ ਸੱਚ ਖ਼ਾਤਰ ਕੁਰਬਾਨੀ ਕਰਨ ਲਈ ਤਤਪਰ ਹੋ ਤਾਂ ਹਰ ਮਸਲੇ 'ਤੇ ਤੁਹਾਡੀ ਜਿੱਤ ਹੋਵੇਗੀ। ਇਸ ਕਰਕੇ, ਖ਼ਾਲਸਾ ਜੀ! ਜੇ ਤੁਸੀਂ ਆਪਣੇ ਬਾਕੀ ਦੇ ਮਸਲਿਆਂ ਨੂੰ ਵੀ ਗੁਰਦੁਆਰਾ ਰਕਾਬ ਗੰਜ ਦੇ ਮਸਲੇ ਦੀ ਤਰਜ਼ 'ਤੇ ਹੀ ਹੱਲ ਕਰਨਾ ਲੋੜਦੇ ਹੋ ਤਾਂ ਹਰ ਕੁਰਬਾਨੀ ਦੇ ਵਾਸਤੇ ਤਿਆਰ ਰਹੋ। ਫਿਰ ਵੇਖਣਾ (ਕੁਰਬਾਨੀ ਨਾਲ) ਖ਼ਾਲਸੇ ਦੀਆਂ ਕਿਸ ਤਰ੍ਹਾਂ ਪੌਂ ਬਾਰਾਂ ਹੁੰਦੀਆਂ ਹਨ।[32]

ਉਸ ਵੇਲੇ ਦੀ ਸਿੱਖ ਲੀਡਰਸ਼ਿਪ ਸਿੱਖ ਸੰਘਰਸ਼ ਨੂੰ ਪੁਰ-ਅਮਨ ਰੱਖਣ ਬਾਰੇ ਇਸ ਕਦਰ ਸੁਚੇਤ ਸੀ ਕਿ ਉਹ ਸਿੱਖ ਜਨਤਾ ਅੰਦਰ ਕੁਰਬਾਨੀ ਦਾ ਜਜ਼ਬਾ ਉਭਾਰਨ ਵੇਲੇ ਇਸ ਜਜ਼ਬੇ ਦੇ ਹਿੰਸਕ ਰੂਪ ਧਾਰਨ ਕਰ ਜਾਣ ਦੀ ਸੰਭਾਵਨਾ ਤੇ ਖ਼ਤਰੇ ਨੂੰ ਇਕ ਪਲ ਲਈ ਵੀ ਮਨੋਂ ਨਹੀਂ ਸੀ ਵਿਸਾਰਦੀ। ਇਸ ਕਰਕੇ ਆਪਣੇ ਪ੍ਰਚਾਰ ਅੰਦਰ ਉਸ ਨੇ ਸਿੱਖ ਜਨਤਾ ਦੀਆਂ ਭਾਵਨਾਵਾਂ ਨੂੰ ਉਤੇਜਿਤ ਕਰਨ ਪਰ ਨਾਲ ਹੀ ਇਨ੍ਹਾਂ ਨੂੰ ਇਕ ਨਿਸਚਿਤ ਮਰਯਾਦਾ ਵਿਚ ਰੱਖਣ ਦੀ ਸਫਲ ਤਕਨੀਕ ਵਿਕਸਤ ਕਰ ਲਈ ਹੋਈ ਸੀ। ਗੁਰਦੁਆਰਾ ਰਕਾਬ ਗੰਜ ਦੇ ਸੰਘਰਸ਼ ਦੌਰਾਨ ਸਰਦੂਲ ਸਿੰਘ ਕਵੀਸ਼ਰ ਦੁਆਰਾ *ਅਕਾਲੀ* ਅਖ਼ਬਾਰ ਵਿਚ ਛਾਪੀ ਹੇਠ ਲਿਖੀ ਅਪੀਲ ਇਸ ਤਕਨੀਕ ਦਾ ਸੁੰਦਰ ਨਮੂਨਾ ਪੇਸ਼ ਕਰਦੀ ਹੈ। ਗੁਰਦੁਆਰਿਆਂ ਦੀ ਅਜ਼ਮਤ ਦੀ ਰੱਖਿਆ ਲਈ ਸਿੱਖ ਜਨਤਾ ਕੋਲੋਂ "ਸੌ ਸ਼ਹੀਦਾਂ" ਦੀ ਮੰਗ ਕਰਦਿਆਂ ਜਜ਼ਬਾਤ-ਪਰੁੰਨੀ ਅਪੀਲ ਅੰਦਰ ਉਤੇਜਨਾ ਤੇ ਸੰਜਮ ਦਾ ਇਸ ਤਰ੍ਹਾਂ ਸੁਮੇਲ ਕੀਤਾ ਗਿਆ :

> ਜੇਕਰ ਕੋਈ ਅਧਰਮੀ ਅਫ਼ਸਰ ਤੁਹਾਨੂੰ ਤੁਹਾਡੇ ਧਾਰਮਿਕ ਅਸਥਾਨ ਦੀ ਸੇਵਾ ਕਰਨ ਤੋਂ ਵਰਜਦਾ ਹੈ ਤਾਂ ਤੁਹਾਨੂੰ ਗੁਰੂ ਦੀ ਸੇਵਾ ਤੋਂ ਮੂੰਹ ਨਹੀਂ ਮੋੜਨਾ ਚਾਹੀਦਾ ਬੇਸ਼ੱਕ

ਤੁਹਾਡੇ ਜਿਸਮ ਦੇ ਟੁਕੜੇ ਟੁਕੜੇ ਕਿਉਂ ਨਾ ਹੋ ਜਾਣ। ਜੇ ਕੋਈ ਤੁਹਾਡੇ ਨਾਲ ਦੁਰ ਵਿਹਾਰ ਕਰਦਾ ਹੈ ਤਾਂ ਤੁਸੀਂ ਉਸ 'ਤੇ ਮੋੜਵਾਂ ਵਾਰ ਨਹੀਂ ਜੇ ਕਰਨਾ। ਜੇ ਕੋਈ ਤੁਹਾਨੂੰ ਸਾਡੇ ਦਿਲੀ-ਪਿਆਰੇ ਗੁਰੂ ਦੇ ਅਸਥਾਨ ਦੀ ਸੇਵਾ ਕਰਨ ਤੋਂ ਪੁਰ-ਤਸ਼ੱਦਦ ਤਰੀਕੇ ਨਾਲ ਰੋਕਦਾ ਹੈ ਤਾਂ ਤੁਸੀਂ ਪਿੱਛਾ ਨਹੀਂ ਜੇ ਦਿਖਾਉਣਾ। ਜੇ ਕੋਈ ਤੁਹਾਡੇ 'ਤੇ ਗੋਲੀ ਚਲਾਉਂਦਾ ਹੈ ਤਾਂ ਅਸੀਂ ਆਪਣੇ ਹੱਥ ਉਸ ਉੱਤੇ ਰੱਖਾਂਗੇ ਤੇ ਕਹਾਂਗੇ : 'ਰੱਬ ਦੇ ਵਾਸਤੇ, ਸਾਨੂੰ ਰੋਕੋ ਮੱਤ, ਅਸੀਂ ਆਪਣੇ ਧਰਮ ਦੀ ਆਬਰੂ ਦੇ ਰਖਵਾਲੇ ਹਾਂ, ਅਸੀਂ ਗੁਰਦੁਆਰੇ ਦੇ ਪਹਿਰੇਦਾਰ ਹਾਂ। ਸਾਨੂੰ ਸਾਡੇ ਗੁਰਦੁਆਰੇ ਦੀ ਰੱਖਿਆ ਤੋਂ ਨਾ ਵਰਜੋ।' ਜੇਕਰ ਕੋਈ ਮੂਰਖ ਗੋਰਾ ਜਾਂ ਕਾਲਾ ਅਫ਼ਸਰ ਆਪਣੀ ਸੰਗੀਨ ਸਾਡੀ ਛਾਤੀ 'ਚ ਖੋਭ ਦਿੰਦਾ ਹੈ ਤਾਂ ਅਸੀਂ ਆਪਣੀ ਛਾਤੀ ਉਸ ਦੇ ਅੱਗੇ ਨੰਗੀ ਕਰ ਦੇਣੀ ਹੈ ਅਤੇ ਕਹਿਣਾ ਹੈ : ਬਾਬਾ ਜੀ, ਸਾਨੂੰ ਮਾਰੋ, ਜੰਮ ਜੰਮ ਮਾਰੋ। ਪਰ ਰੱਬ ਦੇ ਵਾਸਤੇ, ਮਰਨ ਤੋਂ ਪਹਿਲਾਂ ਸਾਨੂੰ ਸਾਡੇ ਪਿਆਰੇ ਗੁਰੂ ਦੀ ਢੱਠੀ ਹੋਈ ਯਾਦਗਾਰ ਦੀ ਮੁੜ ਉਸਾਰੀ ਲਈ ਇਕ ਇੱਟ ਧਰਨ ਦੀ ਇਜਾਜ਼ਤ ਦੇ ਦੇਵੋ।[33]

ਸਿੱਖ ਜਨਤਾ 'ਤੇ ਇਸ ਅਪੀਲ ਦਾ ਇੰਨਾ ਤੀਬਰ ਅਸਰ ਹੋਇਆ ਕਿ ਇਕ ਪੰਦਰਵਾੜੇ ਦੇ ਅੰਦਰ ਹੀ ਕੋਈ ਸੱਤ ਸੌ ਸਿੱਖਾਂ ਨੇ ਆਪਣੇ ਆਪ ਨੂੰ ਕੁਰਬਾਨੀ ਲਈ ਪੇਸ਼ ਕਰ ਦਿੱਤਾ ਸੀ। ਕਈਆਂ ਨੇ ਤਾਂ ਆਪਣੇ ਲਹੂ ਨਾਲ ਲਿਖੇ ਪੱਤਰ ਭੇਜੇ। ਉਪਰੋਕਤ ਲੇਖਕ ਦੁਆਰਾ ਹੀ ਲਿਖੀ ਇਕ ਹੋਰ ਲਿਖਤ ਵੀ ਇਸ ਦ੍ਰਿਸ਼ਟੀ ਤੋਂ ਵੇਖਣ ਲਾਇਕ ਹੈ :

ਖ਼ਾਲਸਾ ਜੀ, ਉੱਠ ਖੜ੍ਹੇ ਹੋਵੋ ਅਤੇ ਆਪਣੇ ਧਰਮ ਦੀ ਰੱਖਿਆ ਲਈ ਚੁਕੰਨੇ ਹੋ ਜਾਓ। ਹੁਣ ਸਾਡੇ ਅੰਦਰ ਭਾਈ ਮਨੀ ਸਿੰਘ ਤੇ ਭਾਈ ਤਾਰੂ ਸਿੰਘ ਹੁਰਾਂ ਵਰਗਾ ਸਿਦਕ ਪੈਦਾ ਕਰਨ ਦੀ ਲੋੜ ਹੈ...ਅਸੀਂ ਬੇਸ਼ੱਕ ਪੁਰਜ਼ਾ ਪੁਰਜ਼ਾ ਕੱਟੇ ਜਾਈਏ ਅਸੀਂ ਆਪਣੇ ਗੁਰੂ ਦੀ ਸੇਵਾ ਤੋਂ ਮੁੱਖ ਨਹੀਂ ਜੇ ਭੁਆਉਣਾ।[34]

ਇਥੇ ਸਿੱਖਾਂ ਦੇ ਅੰਦਰ ਗੁਰਦੁਆਰਿਆਂ ਦੀ ਰੱਖਿਆ ਲਈ ਕੁਰਬਾਨੀ ਦਾ ਜਜ਼ਬਾ ਉਭਾਰਨ ਵਾਸਤੇ ਜਿਨ੍ਹਾਂ ਪੁਰਾਤਨ ਸ਼ਹੀਦਾਂ ਨੂੰ ਚਿਤਵਿਆ ਗਿਆ ਹੈ, ਉਨ੍ਹਾਂ ਦੀ ਚੋਣ ਗਹਿਰਾ ਧਿਆਨ ਮੰਗਦੀ ਹੈ। ਮਕਸਦ ਕਿਉਂਕਿ ਸਿੱਖ ਜਨਤਾ ਨੂੰ ਪੁਰਅਮਨ ਜੱਦੋਜਹਿਦ ਲਈ ਉਭਾਰਨਾ ਸੀ, ਇਸ ਕਰਕੇ ਲਿਖਤ ਅੰਦਰ ਉਨ੍ਹਾਂ ਸਿੱਖ ਸ਼ਹੀਦਾਂ ਦਾ ਹੀ ਜ਼ਿਕਰ ਕੀਤਾ ਗਿਆ ਸੀ ਜਿਨ੍ਹਾਂ ਨੇ ਜ਼ੁਲਮ ਵਿਰੁੱਧ ਹਥਿਆਰ ਉਠਾਉਣ ਦੀ ਥਾਵੇਂ ਪੂਰੀ ਤਰ੍ਹਾਂ ਸ਼ਾਂਤ ਤੇ ਸਥਿਰ-ਚਿੱਤ ਰਹਿੰਦਿਆਂ ਸ਼ਹੀਦੀਆਂ ਪ੍ਰਾਪਤ ਕਰ ਜਾਣ ਦੀ ਮਰਯਾਦਾ ਦਾ ਪਾਲਣ ਕੀਤਾ ਸੀ। ਲਿਖਤ ਅੰਦਰ ਬਾਬਾ ਦੀਪ ਸਿੰਘ ਜੀ ਦਾ ਜ਼ਿਕਰ ਕਰਨ ਤੋਂ ਸੁਚੇਤ ਰੂਪ ਵਿਚ ਗੁਰੇਜ਼ ਕੀਤਾ ਗਿਆ ਸੀ। ਇਸ ਦਾ ਅਰਥ ਇਹ ਨਹੀਂ ਕਿ ਲੇਖਕ ਦੇ ਮਨ ਅੰਦਰ ਬਾਬਾ ਦੀਪ ਸਿੰਘ ਜੀ ਦੀ ਸ਼ਹਾਦਤ ਬਾਰੇ ਕੋਈ ਸੰਦੇਹ ਜਾਂ ਰੱਖ-ਰਖਾਅ (reservation) ਸੀ। ਬਾਬਾ ਦੀਪ ਸਿੰਘ ਜੀ ਪ੍ਰਤਿ ਬਰਾਬਰ ਦੀ ਸ਼ਰਧਾ ਤੇ ਸਤਿਕਾਰ ਦੇ ਬਾਵਜੂਦ ਮੌਕੇ ਦੇ ਸੰਘਰਸ਼ ਦੀ ਲੋੜ ਨੇ ਲੇਖਕ ਨੂੰ ਕੁਰਬਾਨੀ ਤੇ ਸ਼ਹਾਦਤ ਦੀ ਸਿੱਖ ਪਰੰਪਰਾ ਪ੍ਰਤਿ ਸੁਚੇਤ ਰੂਪ ਵਿਚ ਨਿਖੇੜਵੀਂ ਪਹੁੰਚ ਅਪਨਾਉਣ ਲਈ ਪ੍ਰੇਰਿਆ ਸੀ।

ਇਸੇ ਦੌਰਾਨ ਪੰਥ ਅੰਦਰੋਂ ਪੁਰਅਮਨ ਜੱਦੋਜਹਿਦ ਦੇ ਇਸ ਸਿਧਾਂਤਕ ਪੈਂਤੜੇ ਦੇ ਬਰਾਬਰ ਹੀ ਇਕ ਖਾੜਕੂ ਰੁਝਾਣ ਪ੍ਰਗਟ ਹੋਇਆ ਜਿਸ ਨੇ ਸਿੱਖ ਵਿਰਸੇ ਅੰਦਰਲੇ ਖਾੜਕੂ ਅੰਸ਼ਾਂ ਤੋਂ ਪ੍ਰੇਰਿਤ ਹੁੰਦਿਆਂ ਸਿੱਖ ਜਨਤਾ ਨੂੰ ਬਰਤਾਨਵੀ ਹਕੂਮਤ ਨਾਲ ਹਥਿਆਰਬੰਦ ਟੱਕਰ ਲੈਣ ਲਈ ਉਭਾਰਨ ਦਾ ਯਤਨ ਕੀਤਾ। ਪਰੰਤੂ 'ਬੱਬਰ ਅਕਾਲੀ ਲਹਿਰ' ਦੇ ਨਾਂ ਹੇਠ ਜਥੇਬੰਦ ਹੋਇਆ ਇਹ ਖਾੜਕੂ ਰੁਝਾਣ ਪੁਰਅਮਨ ਜੱਦੋਜਹਿਦ ਦੇ ਸਿਧਾਂਤਕ ਪੈਂਤੜੇ ਦੀ ਤੁਲਨਾ ਵਿਚ ਕੋਈ ਬਹੁਤਾ ਅਸਰਦਾਰ ਸਾਬਤ ਨਾ ਹੋ ਸਕਿਆ। ਜ਼ਾਹਰਾ ਰੂਪ 'ਚ,

ਇਸ ਦੇ ਦੋ ਕਾਰਨ ਨਜ਼ਰ ਆਉਂਦੇ ਹਨ। ਇਕ, ਆਪਣੇ ਤੋਂ ਪੂਰਬਲੇ ਗ਼ਦਰੀ ਦੇਸ਼-ਭਗਤਾਂ ਵਾਂਗ ਹੀ ਬੱਬਰ ਅਕਾਲੀ ਲਹਿਰ ਦੇ ਮੋਹਤਬਰਾਂ ਨੇ ਵੀ ਪੰਥਕ ਸਰੋਕਾਰਾਂ ਨੂੰ ਪ੍ਰਮੁੱਖ ਰੱਖਣ ਦੀ ਬਜਾਇ ਭਾਰਤ ਦੀ ਆਜ਼ਾਦੀ ਦੇ ਲਕਸ਼ ਨੂੰ ਹੀ ਪ੍ਰਮੁੱਖ ਰੱਖਿਆ, ਭਾਵੇਂ ਕਿ ਆਪਣੇ ਇਸ ਸਿਧਾਂਤਕ ਪੈਂਤੜੇ ਨੂੰ ਉਨ੍ਹਾਂ ਪੰਥਕ ਰੰਗਤ ਦੇਣ ਦੇ ਯਤਨ ਜ਼ਰੂਰ ਕੀਤੇ। ਪ੍ਰੰਤੂ ਬੁਨਿਆਦੀ ਸਿਧਾਂਤਕ ਪੈਂਤੜਾ ਹੀ ਗ਼ਲਤ ਮਿਥ ਲੈਣ ਦੀ ਵਜ੍ਹਾ ਕਰਕੇ ਗ਼ਦਰੀ ਦੇਸ਼-ਭਗਤਾਂ ਵਾਂਗ ਹੀ ਬੱਬਰ ਅਕਾਲੀਆਂ ਦੇ ਸੂਰਮਗਤੀ ਭਰੇ ਖਾੜਕੂ ਅਮਲ ਸਿੱਖ ਕੌਮ ਅੰਦਰ ਕੋਈ ਤਕੜਾ ਖਾੜਕੂ ਉਭਾਰ ਪੈਦਾ ਕਰ ਸਕਣ ਵਿਚ ਕਾਮਯਾਬ ਨਾ ਹੋ ਸਕੇ। ਦੂਜੀ, ਏਨੀ ਹੀ ਅਹਿਮ ਗੱਲ ਇਹ ਕਿ ਉਦੋਂ ਅਜੇ ਆਮ ਸਿੱਖ ਜਨਤਾ ਮਾਨਸਿਕ ਤੇ ਰਾਜਸੀ ਪੱਧਰ 'ਤੇ ਬਰਤਾਨਵੀ ਹਕੂਮਤ ਨਾਲ ਕਿਸੇ ਵੱਡੀ ਹਥਿਆਰਬੰਦ ਟੱਕਰ ਵਿਚ ਉਲਝਣ ਲਈ ਤਿਆਰ ਨਹੀਂ ਸੀ। ਇਸ ਦੀ ਸਭ ਤੋਂ ਅਹਿਮ ਵਜ੍ਹਾ ਇਹ ਸੀ ਕਿ ਸਿੱਖ ਜਨਤਾ ਦੇ ਵਿਚਾਰ ਵਿਚ ਉਦੋਂ ਅਜੇ 'ਸਾਰੇ ਹੀਲੇ' ਖ਼ਤਮ ਨਹੀਂ ਸਨ ਹੋਏ। ਅਰਥਾਤ ਸੰਘਰਸ਼ ਦੇ ਪੁਰਅਮਨ ਤਰੀਕੇ ਅਜੇ ਪੂਰੀ ਤਰ੍ਹਾਂ ਬੇਅਸਰ ਨਹੀਂ ਸਨ ਹੋਏ। ਸਗੋਂ ਅਕਾਲੀਆਂ ਦਾ ਪੁਰਅਮਨ ਮੋਰਚਿਆਂ ਦਾ ਹਥਿਆਰ ਪੂਰਾ ਅਸਰਦਾਰ ਸਾਬਤ ਹੋ ਰਿਹਾ ਸੀ ਅਤੇ ਪੁਰਅਮਨ ਜੱਦੋਜਹਿਦ ਦੇ ਪੈਂਤੜੇ ਦੀ ਮੁੱਦਈ ਪੰਥਕ ਲੀਡਰਸ਼ਿੱਪ ਕੋਲ ਸਿੱਖ ਜਨਤਾ ਨੂੰ ਵਿਖਾਉਣ ਲਈ ਆਪਣੀਆਂ ਜਿੱਤਾਂ ਤੇ ਪ੍ਰਾਪਤੀਆਂ ਦੀ ਕੋਈ ਕਮੀ ਨਹੀਂ ਸੀ। ਸਿੱਖ ਜਨਤਾ ਅੰਦਰ ਇਸ ਪੰਥਕ ਲੀਡਰਸ਼ਿੱਪ ਦੀ ਤਕੜੀ ਪੜਤ ਬਣੀ ਹੋਈ ਸੀ। ਸੋ, ਅਜਿਹੀ ਹਾਲਤ ਦੇ ਸਨਮੁੱਖ ਇਸ ਪੰਥਕ ਲੀਡਰਸ਼ਿੱਪ ਨੂੰ, ਤੇ ਇਸਦੇ ਸਿਧਾਂਤਕ ਪੈਂਤੜੇ ਨੂੰ, ਖਦੇੜ ਸਕਣਾ ਏਨਾ ਸੌਖਾ ਕਾਰਜ ਨਹੀਂ ਸੀ।

ਪਰ ਅੱਸੀਵਿਆਂ ਤਕ ਜਾ ਕੇ ਇਹ ਹਾਲਤ ਐਨ ਉਲਟਾ ਰੁਖ਼ ਅਖ਼ਤਿਆਰ ਕਰ ਗਈ। ਆਜ਼ਾਦੀ ਤੋਂ ਬਾਅਦ ਭਾਰਤੀ ਰਾਜ-ਭਾਗ ਦੀ ਵਾਗਡੋਰ ਹਿੰਦੂ ਲੀਡਰਸ਼ਿੱਪ ਦੇ ਹੱਥਾਂ ਵਿਚ ਆ ਜਾਣ ਨਾਲ ਭਾਰਤ ਅੰਦਰ ਸਿੱਖ ਕੌਮ ਦੀ ਸਥਿਤੀ ਵਿਚ ਵੱਡਾ ਬਦਲਾਉ ਆ ਗਿਆ ਸੀ। ਭਾਰਤ ਅੰਦਰ ਬਰਤਾਨਵੀ ਹਕੂਮਤ ਵਿਦੇਸ਼ੀ ਤਾਕਤ ਹੋਣ ਦੇ ਬਾਵਜੂਦ, ਅਸਲ ਵਿਚ ਵੱਧ ਠੀਕ ਕਹਿਣਾ ਹੋਵੇ ਤਾਂ ਵਿਦੇਸ਼ੀ ਤਾਕਤ ਹੋਣ ਦੀ ਵਜ੍ਹਾ ਕਰਕੇ ਹੀ, ਭਾਰਤ ਦੇ ਅਲੱਗ ਅਲੱਗ ਧਾਰਮਿਕ ਵਰਗਾਂ ਦੇ ਸੰਬੰਧ ਵਿਚ ਇਕ 'ਨਿਰਪੱਖ ਏਜੰਸੀ' ਦੀ ਭੂਮਿਕਾ ਨਿਭਾਉਂਦੀ ਸੀ। ਇਸ ਕਰਕੇ ਜਿਥੇ ਉਸਦੇ ਸਿੱਧੇ ਸਾਮਰਾਜੀ ਹਿਤਾਂ ਨੂੰ ਕੋਈ ਵੱਡੀ ਆਂਚ ਨਹੀਂ ਸੀ ਆਉਂਦੀ, ਉਥੇ ਉਹ ਕਿਸੇ ਵੀ ਧਾਰਮਿਕ ਵਰਗ ਦੀਆਂ ਧਾਰਮਿਕ ਅਤੇ ਸਮਾਜੀ-ਸਭਿਆਚਾਰਕ ਮੰਗਾਂ ਮੰਨਣ ਲਈ ਮੁਕਾਬਲਤਨ ਸੌਖਿਆਂ ਰਾਜ਼ੀ ਹੋ ਜਾਂਦੀ ਸੀ। ਪਰ ਇਸ ਦ੍ਰਿਸ਼ਟੀ ਤੋਂ ਵੇਖਿਆਂ, ਭਾਰਤ ਦੇ ਆਜ਼ਾਦ ਹੋ ਜਾਣ ਨਾਲ ਸਿੱਖ ਕੌਮ ਦੀ ਸਥਿਤੀ ਬਿਹਤਰ ਹੋਣ ਦੀ ਥਾਵੇਂ ਬਦਤਰ ਹੋ ਗਈ। ਭਾਰਤੀ ਰਾਜ-ਭਾਗ ਉੱਤੇ ਕਾਬਜ਼ ਹੋਈ ਹਿੰਦੂ ਹੁਕਮਰਾਨ ਜਮਾਤ ਅਲੱਗ ਅਲੱਗ ਧਾਰਮਿਕ ਵਰਗਾਂ ਦੇ ਸੰਬੰਧ ਵਿਚ 'ਨਿਰਪੱਖ' ਨਹੀਂ ਰਹਿ ਸਕਦੀ। ਇਹ ਭਾਰਤ ਅੰਦਰਲੇ ਹੋਰਨਾਂ, ਗ਼ੈਰ-ਹਿੰਦੂ ਧਾਰਮਿਕ ਤਬਕਿਆਂ ਦੀਆਂ ਧਾਰਮਿਕ ਤੇ ਸਮਾਜੀ-ਸਭਿਆਚਾਰਕ ਮੰਗਾਂ ਪ੍ਰਤਿ ਖੁੱਲ੍ਹ-ਦਿਲਾ ਰਵੱਈਆ ਨਹੀਂ ਅਪਣਾ ਸਕਦੀ। ਜੋ ਕੰਮ ਵਿਦੇਸ਼ੀ ਹਾਕਮਾਂ ਲਈ ਸੌਖਾ ਸੀ, ਉਹ ਦੇਸੀ ਹਾਕਮਾਂ ਲਈ ਕਤਈ ਮੁਸ਼ਕਿਲ ਹੋ ਗਿਆ। ਸਿੱਖਾਂ ਦੇ ਮਾਮਲੇ 'ਚ ਤਾਂ ਖ਼ਾਸ ਤੌਰ 'ਤੇ ਹੀ। ਕਿਉਂਕਿ ਕੋਈ ਵੀ ਧਾਰਮਿਕ ਵਰਗ ਹੋਵੇ, ਉਸ ਦੀਆਂ ਧਾਰਮਿਕ ਮੰਗਾਂ ਉਸ ਵਲੋਂ ਆਪਣੇ ਧਾਰਮਿਕ ਹਿਤਾਂ ਨੂੰ ਮਹਿਫ਼ੂਜ਼ ਕਰਨ ਤੇ ਆਪਣੀ ਧਾਰਮਿਕ ਹਸਤੀ ਨੂੰ ਨਰੋਇਆ

ਕਰਨ ਦੇ ਸਰੋਕਾਰ 'ਚੋਂ ਪੈਦਾ ਹੁੰਦੀਆਂ ਹਨ। ਹਿੰਦੂ ਵਰਗ ਜਦ ਸਿੱਖ ਪੰਥ ਦੀ ਅਲੱਗ ਹਸਤੀ ਨੂੰ ਹੀ ਪ੍ਰਵਾਨ ਕਰਨ ਤੋਂ ਇਨਕਾਰੀ ਹੈ ਤਾਂ ਉਹ ਇਸ ਨੂੰ ਧਾਰਮਿਕ ਪੱਖ ਤੋਂ ਤਕੜਿਆਂ ਹੋਇਆਂ ਕਿਵੇਂ ਦੇਖ ਜਰ ਸਕਦਾ ਹੈ ? ਹਿੰਦੂ ਵਰਗ ਦੇ ਸਿੱਖ ਪੰਥ ਉੱਤੇ ਧਾਰਮਿਕ ਗ਼ਲਬਾ ਪਾਉਣ ਦੇ ਇਸ ਜ਼ਿਦ-ਖੋਰੇ ਰਵੱਈਏ ਦੇ ਸਨਮੁੱਖ ਸਿੱਖਾਂ ਦੀ ਕੋਈ ਵੀ ਧਾਰਮਿਕ ਮੰਗ ਹਿੰਦੂ ਵਰਗ ਦੇ ਸਿੱਧੀ ਕਲੇਜੇ ਵਿਚ ਜਾ ਵੱਜਦੀ ਹੈ। ਇਸ ਕਰਕੇ ਹਿੰਦੂ ਵਰਗ ਦੇ ਰਾਜ-ਭਾਗ ਉੱਤੇ ਕਾਬਜ਼ ਹੋ ਜਾਣ ਨਾਲ ਸਿੱਖਾਂ ਲਈ ਆਪਣੇ ਧਾਰਮਿਕ ਹਿਤਾਂ ਦੀ ਰਾਖੀ ਕਰਨ ਦਾ ਕਾਰਜ ਕਿਤੇ ਵੱਧ ਮੁਸ਼ਕਿਲ ਹੋ ਕੇ ਰਹਿ ਗਿਆ। ਆਪਣੀਆਂ ਨਿਆਈਂ ਮੰਗਾਂ ਮੰਨਵਾਉਣ ਲਈ ਉਨ੍ਹਾਂ ਨੂੰ ਹਿੰਦੂ ਹਾਕਮ ਵਰਗ ਦੇ ਤਿੱਖੇ ਤੇ ਬਹੁਤ ਹੀ ਅੱਖੜ ਵਿਰੋਧ ਦਾ ਸਾਹਮਣਾ ਕਰਨਾ ਪੈਂਦਾ ਰਿਹਾ। ਜਿਸ ਨਾਲ ਸਿੱਖ ਕੌਮ ਦੀਆਂ ਹੱਕੀ ਮੰਗਾਂ ਅਣਮਿੱਥੇ ਸਮੇਂ ਲਈ ਲਟਕਦੀਆਂ ਰਹੀਆਂ, ਮਸਲੇ ਸੁਲਝਣ ਦੀ ਥਾਵੇਂ ਉਲਝਦੇ ਚਲੇ ਗਏ, ਅਤੇ ਪੁਰਅਮਨ ਸੰਘਰਸ਼ ਤੇ ਮੋਰਚੇ ਹੱਦੋਂ ਵੱਧ ਲਮਕ ਜਾਂਦੇ ਰਹੇ। ਸਿੱਟਾ ਇਹ ਨਿਕਲਿਆ ਕਿ ਹਿੰਦੂ ਹਾਕਮਾਂ ਦੇ ਹੱਠ ਤੇ ਵਿਰੋਧ ਦਾ ਸਦਕਾ ਸਿੱਖ ਜਨਤਾ ਦੇ ਮਨਾਂ ਅੰਦਰ ਪੁਰਅਮਨ ਸੰਘਰਸ਼ ਦੀ ਸਾਰਥਿਕਤਾ ਬਾਰੇ ਤਿੱਖੇ ਸ਼ੰਕੇ ਉਤਪੰਨ ਹੋਣ ਲੱਗ ਪਏ।

ਇਸ ਦੇ ਨਾਲ ਹੀ, ਅਕਾਲੀ ਲੀਡਰਸ਼ਿੱਪ ਦੇ ਕਈ ਕਰਮ ਅਤੇ ਪੈਂਤੜੇ ਵੀ ਸਿੱਖ ਜਨਤਾ ਦੀਆਂ ਮਾਯੂਸੀਆਂ 'ਚ ਵਾਧਾ ਕਰਦੇ ਰਹੇ। ਸਿੱਖ ਜਨਤਾ ਨੂੰ ਇਕ ਤੋਂ ਬਾਅਦ ਦੂਜੇ ਮਸਲੇ 'ਤੇ ਸੰਘਰਸ਼ ਲਈ ਉਭਾਰਨ ਦੇ ਵਾਸਤੇ ਅਕਾਲੀ ਲੀਡਰਸ਼ਿਪ ਨੂੰ ਲਗਾਤਾਰ ਤਿੱਖੀ, ਦਿਲ-ਟੁੰਬਵੀਂ ਭਾਸ਼ਾ (rhetoric) ਦਾ ਇਸਤੇਮਾਲ ਕਰਨਾ ਪੈਂਦਾ ਰਿਹਾ। ਕੁੱਝ ਤਾਂ ਲੋੜ ਤੇ ਮਜਬੂਰੀ ਵੱਸ ਅਤੇ ਕੁੱਝ ਆਦਤਨ ਵੀ। ਅਕਾਲੀ ਲੀਡਰਸ਼ਿੱਪ ਦਾ ਦੁਖਾਂਤ ਇਹ ਸੀ (ਤੇ ਹੈ) ਕਿ ਤੇਜ਼-ਤਰਾਰ ਭਾਸ਼ਾ ਵਰਤੇ ਬਿਨਾਂ ਉਸ ਦਾ ਗੁਜ਼ਾਰਾ ਨਹੀਂ (ਸੀ)। ਅਸਲ ਵਿਚ, ਸ਼ਹੀਦੀ ਪਰੰਪਰਾ ਵਿਚ ਪ੍ਰਵਾਨ ਚੜ੍ਹੀ ਲਹਿਰ ਦੇ ਵਾਰਸ ਹੋਣ ਦੀ ਦਾਅਵੇਦਾਰੀ ਅਕਾਲੀ ਲੀਡਰਸ਼ਿੱਪ ਲਈ 'ਵਰ' ਵੀ ਹੈ ਤੇ 'ਸਰਾਪ' ਵੀ। ਉਹ ਸ਼ਹੀਦੀ ਪਰੰਪਰਾ ਦਾ ਖੱਟਿਆ ਵੀ ਖਾਣਾ ਚਾਹੁੰਦੀ ਹੈ ਪਰ ਉਸ ਅੰਦਰ ਇਸ ਦੀਆਂ ਲੋੜਾਂ 'ਤੇ ਪੂਰਾ ਉਤਰਨ ਦਾ ਦਮ ਨਹੀਂ ਹੈ। ਪੰਜਾਬੀ ਸੂਬੇ ਦੇ ਅੰਦੋਲਨ ਦੇ ਦੌਰਾਨ ਹੀ ਅਕਾਲੀ ਲੀਡਰਸ਼ਿੱਪ ਦੀ ਇਹ ਪੋਲ ਜ਼ਾਹਰ ਹੋਣ ਲੱਗ ਪਈ ਸੀ ਜੋ ਬਾਅਦ 'ਚ ਜਾ ਕੇ ਵੱਧ ਪ੍ਰਤੱਖ ਨੰਗੇ ਰੂਪ ਵਿਚ ਪ੍ਰਗਟ ਹੋ ਗਈ। ਜਿੰਨਾ ਚਿਰ ਤਕ ਧਾਰਮਿਕ ਤੇ ਰਾਜਸੀ ਮੰਚ 'ਤੇ ਅਕਾਲੀ ਲੀਡਰਸ਼ਿੱਪ ਨੂੰ ਚੁਣੌਤੀ ਦੇਣ ਵਾਲੀ ਕੋਈ ਖਰੀ ਪੰਥਕ ਹਸਤੀ ਮੌਜੂਦ ਨਹੀਂ ਸੀ ਓਨਾ ਚਿਰ ਤਕ ਅਕਾਲੀ ਲੀਡਰਸ਼ਿਪ ਜੁਝਾਰੂ ਸਿੱਖ ਪਰੰਪਰਾ ਨੂੰ ਵਰਤਣ ਦੀ ਰਾਜਨੀਤੀ ਚਲਾਉਂਦੀ ਰਹੀ। ਪਰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਧਾਰਮਿਕ ਤੇ ਰਾਜਸੀ ਮੰਚ 'ਤੇ ਉਭਰ ਆਉਣ ਨਾਲ ਅਕਾਲੀ ਲੀਡਰਸ਼ਿੱਪ ਲਈ ਇਹ ਖੇਡ ਖੇਡਣੀ ਏਨੀ ਸਹਿਲ ਨਾ ਰਹੀ। ਆਪਣੇ ਖਰੇ ਸਿਧਾਂਤਕ (ਪੰਥਕ) ਪੈਂਤੜੇ ਤੇ ਸ਼ੁੱਧ ਕਿਰਦਾਰ ਦੀ ਬਦੌਲਤ ਸੰਤ ਜਰਨੈਲ ਸਿੰਘ ਜੁਝਾਰੂ ਸਿੱਖ ਵਿਰਾਸਤ ਦੇ ਕੁਦਰਤੀ ਦਾਅਵੇਦਾਰ ਹੋ ਨਿਬੜੇ।[35] ਅਕਾਲੀ ਲੀਡਰਸ਼ਿਪ, ਕੁੱਝ ਤਾਂ ਆਦਤਨ ਅਤੇ ਕੁੱਝ ਸੰਤ ਜਰਨੈਲ ਸਿੰਘ ਨਾਲ ਮੁਕਾਬਲੇਬਾਜ਼ੀ 'ਚੋਂ, ਉੱਚੀ ਸੁਰ (rhetoric) ਦਾ ਇਸਤੇਮਾਲ ਜ਼ਰੂਰ ਕਰਦੀ ਰਹੀ ਪਰ ਕਿਉਂਕਿ ਜਿਸ ਪਰੰਪਰਾ ਨੂੰ ਉਹ ਆਪਣੇ ਪੱਖ ਵਿਚ ਵਰਤਣਾ ਚਾਹੁੰਦੀ ਸੀ, ਉਸ ਅੰਦਰ ਉਸ ਪਰੰਪਰਾ ਨੂੰ ਜਿਉਣ ਦਾ ਮਾਦਾ ਨਹੀਂ ਸੀ, ਇਸ ਕਰਕੇ ਉਸਦੇ ਇਨ੍ਹਾਂ ਜਾਹਲੀ

ਯਤਨਾਂ ਨੇ ਸਗੋਂ ਉਲਟਾ ਡੰਗ ਮਾਰਿਆ। ਜੁਝਾਰੂ ਸਿੱਖ ਪਰੰਪਰਾ ਦੀ ਇਹ ਵਿਸ਼ੇਸ਼ ਖ਼ਾਸੀਅਤ ਹੈ ਕਿ ਇਸ ਦਾ ਹਕੀਕੀ ਉਪਯੋਗ 'ਸੱਚ ਦੇ ਪੈਂਤੜੇ' 'ਤੇ ਖੜ੍ਹ ਕੇ ਹੀ ਕੀਤਾ ਜਾ ਸਕਦਾ ਹੈ। 'ਝੂਠ ਦੇ ਪੈਂਤੜੇ' ਤੋਂ ਖੜ੍ਹ ਕੇ ਕੀਤਾ ਅਜਿਹਾ ਕੋਈ ਵੀ ਯਤਨ, ਅੰਤਿਮ ਨਤੀਜੇ ਵਜੋਂ, ਸਵੈ-ਪਛਾੜੀ ਬਣ ਕੇ ਰਹਿ ਜਾਂਦਾ ਹੈ। ਪੰਜਾਬੀ ਸੂਬੇ ਦੇ ਅੰਦੋਲਨ ਦੌਰਾਨ ਅਕਾਲੀ ਆਗੂਆਂ ਦੁਆਰਾ ਅਮਲ 'ਚ ਲਿਆਂਦੀ 'ਮਰਨ-ਵਰਤਾਂ ਦੀ ਰਾਜਨੀਤੀ' ਦਾ ਦੁਖਾਂਤ ਤੇ ਦੁਰਭਾਗ ਇਹੀ ਸੀ।[36] ਇਸ ਦ੍ਰਿਸ਼ਟੀ ਤੋਂ ਵੇਖਿਆਂ, ਧਰਮਯੁੱਧ ਮੋਰਚੇ ਦੇ ਦੌਰਾਨ ਅਕਾਲੀ ਲੀਡਰਸ਼ਿੱਪ ਦੁਆਰਾ 'ਮਰਜੀਵੜੇ' ਭਰਤੀ ਕਰਨ ਦਾ ਖੋਖਲਾ ਦਮਗਜਾ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਨਾਲ ਮੜ੍ਹਿਕਣ ਦਾ ਤੰਤਹੀਣ ਤਰਲਾ ਸਾਬਤ ਹੋਇਆ। ਇਸ ਗੱਲ ਦਾ ਅਕਾਲੀ ਲੀਡਰਸ਼ਿੱਪ ਨੂੰ ਬਹੁਤ ਪਛੜ ਕੇ ਗਿਆਨ ਹੋਇਆ ਕਿ ਇਕ ਜਿਉਂਦੇ ਜਾਗਦੇ ਸੱਚ ਨੂੰ, ਇਸ ਦੇ ਕਿਸੇ ਬਨਾਉਟੀ ਰੂਪ ਨਾਲ ਨਹੀਂ ਟੱਕਰਿਆ ਜਾ ਸਕਦਾ।

ਗੁਰਦੁਆਰਾ ਸੁਧਾਰ ਲਹਿਰ ਦੇ ਮੋਢੀਆਂ ਵਾਂਗ ਹੀ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਵੀ ਵਰਤਮਾਨ ਦੇ ਹਰ ਕਰਮ ਨੂੰ ਅਤੀਤ ਨਾਲ ਜੋੜਨ ਦੀ ਰਣਨੀਤੀ ਦਾ ਸਜੱਗ ਇਸਤੇਮਾਲ ਕੀਤਾ। ਮੌਜੂਦਾ ਹਿੰਦੂ ਹਾਕਮਾਂ ਦੀ ਮੁਗ਼ਲਾਂ ਤੇ ਅਫ਼ਗਾਨੀਆਂ ਨਾਲ ਤੁਲਨਾ ਕਰਦਿਆਂ ਉਸ ਨੇ ਸਿੱਖ ਹਿਰਦਿਆਂ ਅੰਦਰ ਅਠਾਰ੍ਹਵੀਂ ਸਦੀ ਦੇ ਜ਼ੁਲਮਾਂ ਦੀ, ਅਤੇ ਇਨ੍ਹਾਂ ਜ਼ੁਲਮਾਂ ਦੇ ਖ਼ਿਲਾਫ਼ ਸਿੱਖਾਂ ਦੇ ਸੂਰਮਗਤੀ ਭਰੇ ਸੰਘਰਸ਼ ਦੀ ਯਾਦ ਮੁੜ ਤਾਜ਼ਾ ਕਰ ਦਿੱਤੀ। ਉਸਨੇ ਕੌਮ ਅੰਦਰ ਸੁੱਤੀਆਂ ਕਲਾਂ ਜਗਾਉਣ ਦੀ ਆਪਣੀ ਇਨਕਲਾਬੀ ਸਮਰੱਥਾ ਤੇ ਜੁਗਤ ਦਾ ਕੁਸ਼ਲ ਉਪਯੋਗ ਕਰਦਿਆਂ ਅਨੰਦਪੁਰ ਸਾਹਿਬ ਦੇ ਮਤੇ ਨੂੰ, ਕੇਂਦਰ ਤੇ ਰਾਜਾਂ ਵਿਚਕਾਰ ਸੰਬੰਧਾਂ ਨੂੰ ਦਰਸਾਉਣ ਵਾਲੇ ਖ਼ੁਸ਼ਕ ਅਤੇ ਬੇਜਾਨ ਦਸਤਾਵੇਜ਼ ਨਾਲੋਂ ਵੱਧ, ਸਿੱਖ ਕੌਮ ਦੀ ਆਨ ਤੇ ਸ਼ਾਨ ਦਾ ਚਿੰਨ੍ਹ ਬਣਾ ਕੇ ਰੱਖ ਦਿੱਤਾ।[37] ਉਸ ਨੇ ਸਿੱਖ ਕੌਮ ਅੰਦਰ ਕੁਰਬਾਨੀ ਦਾ ਅਜਿਹਾ ਜਜ਼ਬਾ ਤੇ ਚਾਉ ਪੈਦਾ ਕਰ ਦਿੱਤਾ ਕਿ ਸਿੱਖ ਕੌਮ ਇਤਿਹਾਸ ਅੰਦਰ ਇਕ ਵਾਰ ਫਿਰ ਸਹੀ ਮਾਇਨਿਆਂ ਵਿਚ 'ਮਰਜੀਵੜਿਆਂ' ਦੀ ਕੌਮ ਹੋ ਗੁਜ਼ਰੀ। ਉਸਨੇ ਹਜ਼ਾਰਾਂ ਦੀ ਗਿਣਤੀ ਵਿਚ ਅਜਿਹੇ ਸਿੱਖ ਪੈਦਾ ਕਰ ਕੇ ਵਿਖਾ ਦਿੱਤੇ ਜਿਨ੍ਹਾਂ ਆਪਣੇ ਪੂਰਵਜਾਂ ਦੇ ਪੂਰਨਿਆਂ 'ਤੇ ਚੱਲਦਿਆਂ ਹੋਇਆਂ ਪੰਥ ਲਈ ਆਪਣਾ ਸਭ ਕੁੱਝ ਨਿਛਾਵਰ ਕਰ ਦਿੱਤਾ। ਉਸ ਨੇ ਦੁਨੀਆਂ ਦੇ ਸਾਹਮਣੇ ਇਕ ਵਾਰ ਫਿਰ ਇਹ ਸੱਚ ਪ੍ਰਗਟ ਕਰ ਦਿੱਤਾ ਕਿ ਸਿੱਖ ਕੌਮ ਦੁਨੀਆਂ ਦੀ ਕੋਈ ਐਰੀ-ਗ਼ੈਰੀ ਕੌਮ ਨਹੀਂ, ਸਗੋਂ ਅਜਿਹੀ ਕੌਮ ਹੈ ਜਿਸਦੀਆਂ ਰਗਾਂ ਵਿਚ ਸ਼ਹੀਦਾਂ ਦਾ ਖ਼ੂਨ ਦੌੜਦਾ ਹੈ ਅਤੇ ਅਜਿਹੀ ਕੌਮ ਨੂੰ ਦੁਬੇਲ ਬਣਾਉਣ ਦੀ ਕੋਸ਼ਿਸ਼ ਕਰਨਾ ਸ਼ੇਰ ਦੀ ਮੁੱਛ ਨੂੰ ਹੱਥ ਪਾਉਣ ਵਰਗੀ ਗੱਲ ਹੈ।

ਇਸ ਤਰ੍ਹਾਂ ਜਦ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਆਪਣੇ ਸ਼ੁਧ ਆਚਰਨ ਤੇ ਖਰੇ ਪੰਥਕ ਅਮਲ ਦੇ ਜ਼ਰੀਏ ਆਪਣੇ ਆਪ ਨੂੰ ਸਿੱਖ ਪਰੰਪਰਾ ਨਾਲ ਇਕਸਮ ਕਰ ਲਿਆ ਤਾਂ ਰਵਾਇਤੀ ਅਕਾਲੀ ਲੀਡਰਸ਼ਿੱਪ ਤੇਜ਼ੀ ਨਾਲ ਇਤਿਹਾਸ ਦੇ ਅਮਲ ਦੇ ਕਿਨਾਰਿਆਂ 'ਤੇ ਜਾ ਟਿਕੀ, ਠੀਕ ਉਸ ਤਰ੍ਹਾਂ ਜਿਸ ਤਰ੍ਹਾਂ ਕਿ ਗੁਰਦੁਆਰਾ ਸੁਧਾਰ ਲਹਿਰ ਦੇ ਦੌਰਾਨ 'ਨਿਰਮਲੇ' ਜਾਂ 'ਨਾਮਧਾਰੀਏ' ਅਤੇ ਜਾਂ ਅਜਿਹੀਆਂ ਹੋਰ ਸੰਪਰਦਾਵਾਂ ਦਰਕਿਨਾਰ ਹੋ ਕੇ ਰਹਿ ਗਈਆਂ ਸਨ।

# ਪਾਪੀ ਕਉ ਡੰਡ ਦੀਓਇ

ਕੁਰਬਾਨੀ ਤੇ ਸ਼ਹਾਦਤ ਦੀ ਪਰੰਪਰਾ ਦੇ ਨਾਲ ਹੀ ਸਿੱਖਾਂ ਅੰਦਰ ਪਾਪੀ ਨੂੰ ਦੰਡ ਦੇਣ ਦੀ ਰੀਤ ਦਾ ਵੀ ਤਕੜਾ ਬੋਲ-ਬਾਲਾ ਹੈ। ਕੁੱਝ ਪੱਛਮੀ ਵਿਦਵਾਨ ਇਸ ਦਾ ਸੰਬੰਧ ਸਿੱਧੇ-ਤੇ-ਸਪਾਟ ਰੂਪ ਵਿਚ ਪੇਂਡੂ ਜੱਟ ਸਭਿਆਚਾਰ ਨਾਲ ਜੋੜਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਖਾੜਕੂ ਤਬੀਅਤ ਵਾਲੇ ਹਰ ਕਬੀਲੇ ਜਾਂ ਭਾਈਚਾਰੇ ਵਾਂਗ ਹੀ ਜੱਟ ਕਬੀਲਾ ਬਦਲੇ ਦੀ ਜ਼ੋਰਦਾਰ ਰੁਚੀ ਰੱਖਦਾ ਹੈ। ਅਰਥਾਤ ਉਹ ਵਿਰੋਧਾਂ ਨੂੰ ਤਟਫਟ ਜ਼ਾਤੀ ਰੰਗਤ ਦੇ ਦਿੰਦਾ ਹੈ ਅਤੇ ਫਿਰ ਨਫ਼ਾ ਨੁਕਸਾਨ ਦਾ ਵਿਚਾਰ ਕੀਤੇ ਬਿਨਾਂ ਅਮੁੱਕ ਵੈਰ, ਸ਼ਰੀਕਾ ਤੇ ਦੁਸ਼ਮਣੀ ਵਿੱਢ ਲੈਂਦਾ ਹੈ। ਸੰਸਾਰ ਅੰਦਰ ਲੜਾਕੂ ਰੁਚੀ ਵਾਲੇ ਭਾਈਚਾਰਿਆਂ ਦਾ ਇਹ ਬਹੁਤ ਹੀ ਆਮ ਲੱਛਣ ਹੈ ਕਿ ਉਹ ਵਿਅਕਤੀਗਤ ਪੱਧਰ 'ਤੇ, ਅਤੇ ਸਮੂਹਿਕ ਰੂਪ ਵਿਚ ਵੀ, ਹਰ ਆਮ ਖ਼ਾਸ ਮਸਲੇ ਨੂੰ 'ਇੱਜ਼ਤ' ਦਾ ਮਸਲਾ ਬਣਾ ਲੈਂਦੇ ਹਨ ਅਤੇ ਫਿਰ 'ਇੱਜ਼ਤ ਮਾਣ' ਦੀ ਰਾਖੀ ਲਈ ਬਦਲੇ-ਤੇ-ਜੁਆਬੀ-ਬਦਲੇ ਦੀ ਲੰਮੀ ਲੜਾਈ ਵਿਚ ਉਲਝ ਜਾਂਦੇ ਹਨ। ਠਾਕਰਾਂ/ਰਾਜਪੂਤਾਂ ਦੇ ਵਾਂਗ ਹੀ ਪੰਜਾਬ ਦੇ ਜੱਟ ਕਿਸਾਨਾਂ ਅੰਦਰ ਵੀ ਇਸ ਤਰ੍ਹਾਂ ਦੀ ਖ਼ੂਨੀ ਲਾਗਡਾਟ ਤੇ ਦੁਸ਼ਮਣੀ ਦੀਆਂ ਅਨੇਕਾਂ ਉਦਾਹਰਣਾਂ ਮਿਲਦੀਆਂ ਹਨ। ਉਪਰੋਕਤ ਵਿਦਵਾਨ ਪੰਜਾਬ ਅੰਦਰ ਜਗੀਰੂ ਜ਼ਮਾਨਿਆਂ ਵਿਚ ਲੋਕਾਂ ਅੰਦਰ ਵੱਡੀ ਪੱਧਰ 'ਤੇ ਮਕਬੂਲ ਤੇ ਮਸ਼ਹੂਰ ਹੋਏ 'ਡਾਕੂ ਸੂਰਮਿਆਂ' ਦੇ ਵਰਤਾਰੇ ਨੂੰ ਇਸੇ ਰਵਾਇਤ ਤੇ ਰੁਚੀ ਦਾ ਹੀ ਪ੍ਰਗਟਾਵਾ ਮੰਨਦੇ ਹਨ।

ਆਮ ਸੂਝ ਮੁਤਾਬਿਕ ਦੇਖਿਆ ਜਾਵੇ ਤਾਂ ਇਹ ਸਿਧਾਂਤਕ ਧਾਰਨਾ ਏਨੀ ਗ਼ਲਤ ਨਹੀਂ ਲੱਗਦੀ। ਪਰ ਹਰ ਮਾਮਲੇ ਵਿਚ ਹੀ 'ਆਮ ਸੂਝ' (common sense) ਦੀ ਇਹ ਗੰਭੀਰ ਊਣਤਾਈ ਪ੍ਰਗਟ ਹੁੰਦੀ ਹੈ ਕਿ ਇਸ ਅੰਦਰ ਗੁੰਝਲਦਾਰ ਸਮਾਜੀ ਤੇ ਮਨੋਵਿਗਿਆਨਕ ਵਰਤਾਰਿਆਂ ਨੂੰ, ਉਨ੍ਹਾਂ ਦੇ ਅਸਲੀ ਸ਼ੁੱਧ ਰੂਪ ਵਿਚ ਵੇਖਣ ਅਤੇ ਸਮਝ ਸਕਣ ਦੀ ਸਮਰੱਥਾ ਨਹੀਂ ਹੁੰਦੀ। ਇਸ ਕਰਕੇ ਅਕਸਰ ਹੀ ਇਹ ਵੇਖਣ ਵਿਚ ਆਉਂਦਾ ਹੈ ਕਿ 'ਆਮ ਸੂਝ' ਦੀ ਪੱਧਰ 'ਤੇ ਜੋ ਦਰੁਸਤ ਲੱਗ ਰਿਹਾ ਹੁੰਦਾ ਹੈ, ਹਕੀਕਤ ਵਿਚ ਉਹ ਠੀਕ ਨਹੀਂਓਂ ਹੁੰਦਾ। ਜਿਵੇਂ 'ਆਮ ਸੂਝ' ਮੁਤਾਬਿਕ ਧਰਤੀ ਗੋਲ ਨਹੀਂ, ਚਪਟੀ ਨਜ਼ਰ ਆਉਂਦੀ ਹੈ ਅਤੇ ਸੂਰਜ ਧਰਤੀ ਦੁਆਲੇ ਗੇੜੇ ਕੱਢਦਾ ਪ੍ਰਤੀਤ ਹੁੰਦਾ ਹੈ, ਪਰ ਅਸਲੀਅਤ ਇਸ ਦੇ ਉਲਟ ਹੈ। ਸੋ, ਇਵੇਂ ਹੀ, ਸਿੱਖ ਲਹਿਰ ਅੰਦਰ ਗੁਨਾਹਗਾਰ ਨੂੰ ਸਜ਼ਾ ਦੇਣ ਦੀ ਰੀਤ ਦਾ, ਸਰਲ ਪੱਧਰੇ ਰੂਪ ਵਿਚ ਜੱਟ ਸਭਿਆਚਾਰ ਨਾਲ ਨਾਤਾ ਦਰਸਾਉਣ ਵਾਲੇ ਉਪਰੋਕਤ ਸਿਧਾਂਤਕ ਨਜ਼ਰੀਏ ਦਾ ਬੁਨਿਆਦੀ ਨੁਕਸ ਫੜਨਾ ਬਹੁਤਾ ਔਖਾ ਨਹੀਂ ਹੈ।

ਕਿਸੇ ਸਮਾਜੀ ਲਹਿਰ ਦਾ ਵਿਸ਼ੇਸ਼ ਖ਼ਾਸਾ ਇਸ ਵਿਚ ਸ਼ਾਮਿਲ ਕਿਸੇ ਵਰਗ (ਜਾਂ ਵਰਗਾਂ) ਦੇ ਸਭਿਆਚਾਰ ਤੋਂ ਨਹੀ, ਬਲਕਿ ਇਸ ਦੁਆਰਾ ਮਿੱਥੇ ਮਨੋਰਥਾਂ ਤੇ ਇਸ ਨੂੰ ਪ੍ਰੇਰਿਤ ਕਰਨ ਵਾਲੀ ਵਿਚਾਰਧਾਰਾ ਤੋਂ ਨਿਰਧਾਰਤ ਹੁੰਦਾ ਹੈ। ਕੋਈ ਵਰਗ (ਜਾਂ ਵਿਅਕਤੀ ਵੀ) ਜਦ ਕਿਸੇ ਖ਼ਾਸ ਲਹਿਰ ਵਿਚ ਸ਼ਾਮਿਲ ਹੁੰਦਾ ਹੈ ਤਾਂ ਉਹ ਇਸ ਦੀ ਵਿਚਾਰਧਾਰਾ ਤੇ ਇਸ ਦੁਆਰਾ ਮਿੱਥੇ ਮਨੋਰਥਾਂ ਨੂੰ ਪ੍ਰਵਾਨ ਕਰ ਕੇ ਹੀ ਸ਼ਾਮਿਲ ਹੁੰਦਾ ਹੈ। ਲਹਿਰ ਅੰਦਰ ਦਾਖ਼ਲੇ ਦੀ ਇਹ ਸ਼ਰਤ ਪੂਰੀ ਕਰਨ ਦਾ ਇਹ ਅਮਲ ਮਹਿਜ਼ ਰਸਮੀ ਕਿਰਿਆ ਨਹੀਂ ਹੁੰਦੀ। ਇਹ ਵਿਚਾਰਧਾਰਾ ਦੇ ਕੀਲਵੇਂ ਪ੍ਰਭਾਵ ਹੇਠ ਵਰਗਾਂ (ਤੇ ਵਿਅਕਤੀਆਂ) ਦੀ

ਕਾਇਆ-ਪਲਟੀ ਦਾ ਇਕ ਗੁੰਝਲਦਾਰ ਵਰਤਾਰਾ ਹੁੰਦਾ ਹੈ। ਲਹਿਰ 'ਚ ਸ਼ਾਮਿਲ ਹੋਏ ਵਰਗਾਂ (ਤੇ ਵਿਅਕਤੀਆਂ) ਦੇ ਜਿਹੜੇ ਸਭਿਆਚਾਰਕ ਲੱਛਣ ਲਹਿਰ ਦੇ ਖ਼ਾਸੇ ਤੇ ਮਨੋਰਥਾਂ ਦੇ ਅਨੁਕੂਲ ਨਹੀਂ ਹੁੰਦੇ, ਇਨ੍ਹਾਂ ਨੂੰ ਤਿਆਗਣ ਦਾ ਉਨ੍ਹਾਂ ਉੱਤੇ ਲਗਾਤਾਰ ਦਬਾਅ ਬਣਿਆ ਰਹਿੰਦਾ ਹੈ। ਜਿੰਨਾ ਚਿਰ ਕਿਸੇ ਲਹਿਰ ਉੱਤੇ ਇਸ ਦੀ ਵਿਚਾਰਧਾਰਾ ਦੀ ਪਕੜ ਮਜ਼ਬੂਤ ਬਣੀ ਰਹਿੰਦੀ ਹੈ ਓਨਾ ਚਿਰ ਇਹ, ਇਸ ਦੇ ਬੁਨਿਆਦੀ ਖ਼ਾਸੇ ਨਾਲ ਟਕਰਾਉਂਦੇ ਰੁਝਾਣਾਂ ਨਾਲ ਕੋਈ ਸਮਝੌਤਾ ਨਹੀਂ ਕਰਦੀ। ਇਸ ਤਰ੍ਹਾਂ ਲਹਿਰ ਦੀ ਵਿਚਾਰਧਾਰਕ ਚੜ੍ਹਤਲ ਤੇ ਪਹਿਲ-ਭਾਜ਼ਗੀ ਦੇ ਦੌਰ ਅੰਦਰ ਇਸ ਵਿਚ ਸ਼ਾਮਿਲ ਹੋਣ ਵਾਲੇ ਵਰਗਾਂ (ਤੇ ਵਿਅਕਤੀਆਂ) ਦੀ ਲਗਾਤਾਰ ਕਿਰਦਾਰ-ਸੁਧਾਈ ਹੁੰਦੀ ਰਹਿੰਦੀ ਹੈ। ਅਰਥਾਤ ਉਹ ਲਗਾਤਾਰ ਆਪਣੇ ਆਪ ਨੂੰ ਲਹਿਰ ਦੀ ਵਿਚਾਰਧਾਰਾ ਅਨੁਸਾਰ ਢਾਲਦੇ ਰਹਿੰਦੇ ਹਨ। ਜੋ ਲਹਿਰ ਦੀ ਵਿਚਾਰਧਾਰਾ ਤੇ ਇਸ ਦੇ ਖ਼ਾਸੇ ਅਨੁਸਾਰ ਢਲਣ ਤੋਂ ਇਨਕਾਰ ਕਰ ਦਿੰਦਾ ਹੈ ਉਸ ਦਾ ਲਹਿਰ ਸੰਗ ਚੱਲਣਾ ਨਾਮੁਮਕਿਨ ਹੋ ਜਾਂਦਾ ਹੈ।

*ਸਿੱਖ ਇਨਕਲਾਬ* ਦੇ ਸਿਰਲੇਖ ਹੇਠ ਲਿਖੀ ਬਹੁ-ਮੁੱਲੀ ਪੁਸਤਕ ਦੇ ਲੇਖਕ ਸਰਦਾਰ ਜਗਜੀਤ ਸਿੰਘ ਨੇ ਸਿੱਖ ਪਰੰਪਰਾਵਾਂ ਉੱਤੇ ਜੱਟ ਸਭਿਆਚਾਰ ਦੇ ਅਸਰ ਨੂੰ ਵਧਾਅ ਚੜ੍ਹਾਅ ਕੇ ਵੇਖਣ ਵਾਲੀ ਬੌਧਿਕ ਧਾਰਨਾ ਦਾ ਤਿੱਖਾ ਖੰਡਨ ਕਰਦਿਆਂ ਹੋਇਆਂ ਇਸ ਮਸਲੇ ਨੂੰ ਬਹੁਤ ਹੀ ਵਿਵੇਕਪੂਰਨ ਢੰਗ ਨਾਲ ਨਜਿੱਠਿਆ ਹੈ। ਉਨ੍ਹਾਂ ਜਚਣਹਾਰ ਦਲੀਲਾਂ ਤੇ ਪ੍ਰਮਾਣਾਂ ਨਾਲ ਇਹ ਸਿੱਧ ਕੀਤਾ ਹੈ ਕਿ ਸਿੱਖ ਲਹਿਰ ਦੀ ਦਿਸ਼ਾ ਤੇ ਇਸਦਾ ਖ਼ਾਸਾ ਨਿਰਧਾਰਤ ਕਰਨ ਵਿਚ ਜੱਟ ਸਭਿਆਚਾਰ ਕਿਸੇ ਵੀ ਤਰ੍ਹਾਂ ਨਾਲ ਨਿਰਣਾਕਾਰੀ ਤੱਤ ਨਹੀਂ ਸੀ ਬਣਿਆ। ਇਹ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਹੀ ਸੀ ਜਿਸ ਨੇ ਸਿੱਖ ਲਹਿਰ ਦਾ ਖ਼ਾਸਾ ਨਿਰਧਾਰਤ ਕੀਤਾ ਸੀ।[38] ਸਿੱਖ ਧਰਮ ਨੇ ਜੱਟ ਭਾਈਚਾਰੇ ਦੇ (ਜਾਂ ਕਿਸੇ ਵੀ ਹੋਰ ਸਮਾਜੀ ਵਰਗ ਦੇ) ਸਭਿਆਚਾਰਕ ਲੱਛਣ ਜਿਵੇਂ ਦੇ ਸਨ ਉਵੇਂ ਦੇ ਹੀ ਪ੍ਰਵਾਨ ਨਹੀਂ ਸਨ ਕਰ ਲਏ। ਸਗੋਂ ਸਿੱਖ ਵਿਚਾਰਧਾਰਾ ਨੇ ਜੱਟ ਭਾਈਚਾਰੇ ਨੂੰ ਆਪਣੇ ਕੁੱਝ ਨਾਂਹ-ਪੱਖੀ ਲੱਛਣ, ਜੋ ਕਿ ਸਿੱਖ ਲਹਿਰ ਦੇ ਖ਼ਾਸੇ ਨਾਲ ਮੇਲ ਨਹੀਂ ਸੀ ਖਾਂਦੇ, ਤਿਆਗਣ ਲਈ ਪ੍ਰੇਰਿਤ ਕੀਤਾ। ਇਸ ਤਰ੍ਹਾਂ ਸਿੱਖ ਵਿਚਾਰਧਾਰਾ ਨੇ ਜੱਟ ਭਾਈਚਾਰੇ ਨੂੰ ਸਭਿਆਚਾਰਕ ਤੇ ਸਦਾਚਾਰਕ ਮੁੜ-ਢਲਾਈ ਦੇ ਅਮਲ ਵਿਚ ਪਾਇਆ ਅਤੇ ਇਸ ਅੰਦਰ ਕਈ ਤਕੜੇ ਇਨਕਲਾਬੀ ਗੁਣ ਪੈਦਾ ਕੀਤੇ। ਕਹਿਣ ਦਾ ਭਾਵ ਇਹ ਹੈ ਕਿ ਸਿੱਖ ਧਰਮ ਨੇ ਇਸ ਦੇ ਮੂਲ ਸਿਧਾਂਤਾਂ ਤੇ ਮਨੋਰਥਾਂ ਨਾਲ ਟਕਰਾਉਂਦੇ ਹਰ ਵਿਚਾਰ, ਅਮਲ ਤੇ ਰੀਤੀ-ਰਿਵਾਜ ਨੂੰ ਛੰਡ ਕੇ ਪਰ੍ਹਾਂ ਸੁੱਟ ਦਿੱਤਾ ਸੀ, ਅਤੇ ਇਸ ਤਰ੍ਹਾਂ, ਸੋਚ ਅਤੇ ਅਮਲ ਦੀ ਪੱਧਰ 'ਤੇ, ਕਬਾਇਲੀ ਸਮਾਜ ਨਾਲੋਂ ਸਿਫ਼ਤੀ ਵਖਰੇਵਾਂ ਸਥਾਪਤ ਕਰ ਦਿੱਤਾ ਸੀ।

ਸੋ, ਇਸ ਪੱਖ ਤੋਂ ਵੇਖਿਆਂ ਸਿੱਖ ਲਹਿਰ ਅੰਦਰ ਪਾਪੀ ਨੂੰ ਦੰਡ ਦੇਣ ਦੀ ਪ੍ਰਵਿਰਤੀ ਦੇ ਇਜ਼ਹਾਰਾਂ ਦੀ ਤੁਲਨਾ ਜੱਟ ਭਾਈਚਾਰੇ ਅੰਦਰ ਪ੍ਰਚੱਲਤ ਬਦਲੇ ਦੀ ਰੁਚੀ ਨਾਲ ਕਰਨੀ ਠੀਕ ਨਹੀਂ ਹੈ। ਦੋਨਾਂ ਦਾ ਤੱਤ ਅਲੱਗ ਅਲੱਗ ਹੈ। ਉਵੇਂ ਹੀ ਜਿਵੇਂ ਕਿ ਸਿੱਖ ਕੌਮ ਦੇ ਜੁਝਾਰੂ ਖ਼ਾਸੇ ਤੇ ਜੱਟ ਵਰਗ ਦੇ ਲੜਾਕੇਪਣ ਵਿਚਕਾਰ, ਰੂਪ ਦੀ ਸਮਾਨਤਾ ਦੇ ਬਾਵਜੂਦ, ਤੱਤ ਦਾ ਅਹਿਮ ਵਖਰੇਵਾਂ ਹੈ। ਦੋਨਾਂ ਨੂੰ ਨਿਖੇੜਨ ਵਾਲਾ ਤੱਤ ਸਿੱਖ ਵਿਚਾਰਧਾਰਾ ਹੈ। ਗੁਰੂ ਸਾਹਿਬਾਨ ਨੇ ਜਦ ਜੱਟ ਭਾਈਚਾਰੇ ਦੇ ਲੜਾਕੇਪਣ ਨੂੰ ਸਿੱਖ ਵਿਚਾਰਧਾਰਾ ਦੀ ਪਾਣ ਚਾੜ੍ਹ ਦਿੱਤੀ ਤਾਂ ਇਸ ਦਾ ਖ਼ਾਸਾ ਤਬਦੀਲ ਹੋ ਗਿਆ। ਇਵੇਂ ਹੀ, ਵੱਡੇ ਮਨੋਰਥ ਨਾਲ ਜੁੜ ਕੇ ਦੰਡ ਦੀ ਰੁਚੀ ਹੋਰ ਦੀ ਹੋਰ ਹੋ ਜਾਂਦੀ ਹੈ। 'ਜਿਉਣੇ

ਮੌੜ ਤੇ ਚਤਰੇ' ਦੀ ਡਾਕੂ-ਜੋੜੀ* ਨਾਲੋਂ ਭਾਈ ਸੁੱਖਾ ਸਿੰਘ ਤੇ ਮਹਿਤਾਬ ਸਿੰਘ ਦੇ ਜੁਝਾਰੂ-ਜੁੱਟ ਦਾ ਸਿਫ਼ਤੀ ਵਖਰੇਵਾਂ ਸਾਫ਼ ਪ੍ਰਗਟ ਹੋ ਜਾਂਦਾ ਹੈ। ਵਿਚਾਰਧਾਰਾ ਦਾ ਫ਼ੈਕਟਰ ਏਨਾ ਨਿਰਣਾਇਕ ਹੈ ਕਿ ਸਿੱਖ ਲਹਿਰ ਉੱਤੇ ਵਿਚਾਰਧਾਰਾ ਦੀ ਪਕੜ ਕਮਜ਼ੋਰ ਪੈ ਜਾਣ ਦੇ ਨਾਲ ਜੱਟ ਭਾਈਚਾਰੇ ਦੀਆਂ ਇਹ ਖ਼ੂਬੀਆਂ ਐਬ ਹੋ ਨਿਬੜਦੀਆਂ ਹਨ। ਵਿਚਾਰਧਾਰਾ ਤੋਂ ਵਿਛੁੰਨਾ ਲੜਾਕਾਪਣ ਅਤੇ ਮਨੋਰਥ ਤੋਂ ਵਾਂਝੀ ਬਦਲੇ ਦੀ ਪ੍ਰਵਿਰਤੀ ਸਿੱਖ ਲਹਿਰ ਉੱਤੇ ਆਪਣਾ ਨਾਂਹ-ਪੱਖੀ ਪ੍ਰਭਾਵ ਪਾਉਣ ਲੱਗ ਪੈਂਦੀ ਹੈ।

ਹਰ ਧਰਮ ਅਤੇ ਹਰ ਲਹਿਰ ਦੇ ਸੰਬੰਧ ਵਿਚ ਹੀ ਇਹ ਗੱਲ ਆਮ ਵੇਖਣ ਵਿਚ ਆਈ ਹੈ ਕਿ ਉਸ ਅੰਦਰ ਵਿਚਾਰਧਾਰਾ ਦਾ ਜ਼ੋਰ ਹਮੇਸ਼ਾ ਇੱਕੋ ਦਰਜੇ 'ਤੇ ਨਹੀਂ ਰਹਿੰਦਾ। ਇਸ ਵਿਚ ਅਕਸਰ ਵੱਡੇ ਉਤਰਾਅ ਚੜ੍ਹਾਅ ਆਉਂਦੇ ਰਹਿੰਦੇ ਹਨ। ਆਮ ਨਿਯਮ ਦੇ ਤੌਰ 'ਤੇ ਹੀ, ਵਿਚਾਰਧਾਰਾ ਦੀ ਚੜ੍ਹਤ ਦੇ ਲਿਹਾਜ਼ ਨਾਲ, ਹਰ ਧਰਮ ਤੇ ਹਰ ਵੱਡੀ ਲਹਿਰ ਦਾ ਆਰੰਭਕ, ਭਾਵ ਕਿ ਪੈਗ਼ੰਬਰੀ ਦੌਰ ਉਸ ਦਾ ਕਮਾਲ (ਸਿਖਰ) ਹੁੰਦਾ ਹੈ। ਪੈਗ਼ੰਬਰ ਦੇ ਦ੍ਰਿਸ਼ ਤੋਂ ਲਾਂਭੇ ਹੋ ਜਾਣ ਨਾਲ ਅਵਸਥਾ ਉਹੀ ਨਹੀਂ ਬਣੀ ਰਹਿੰਦੀ। ਪੈਗ਼ੰਬਰੀ ਦੌਰ ਦੇ ਗੁਜ਼ਰ ਜਾਣ ਤੋਂ ਬਾਅਦ ਹਰ ਲਹਿਰ ਅੰਦਰ ਹੀ, ਕੁੱਝ ਨਾ ਕੁੱਝ, ਬਦਲਾਉ ਜ਼ਰੂਰ ਆਉਂਦਾ ਹੈ। ਜਿਸ ਕਰਕੇ ਕਿਸੇ ਵੀ ਲਹਿਰ ਦਾ ਹਕੀਕੀ ਮੁਲਾਂਕਣ ਕਰਨ ਲਈ ਉਸ ਦੀ ਵਿਸ਼ੇਸ਼ ਅਵਸਥਾ ਨੂੰ ਹਮੇਸ਼ਾ ਧਿਆਨ 'ਚ ਰੱਖਿਆ ਜਾਣਾ ਚਾਹੀਦਾ ਹੈ। ਹਰ ਸਥਿਤੀ ਉੱਤੇ ਪੈਗ਼ੰਬਰੀ ਦੌਰ ਦੇ ਆਦਰਸ਼ਕ ਮਾਪਦੰਡ ਲਾਗੂ ਨਹੀਂ ਹੋ ਸਕਦੇ। ਇਸ ਵਿਚ ਹਮੇਸ਼ਾ ਥੋੜ੍ਹੀ ਗੁੰਜਾਇਸ਼ (margin) ਜ਼ਰੂਰ ਰੱਖਣੀ ਚਾਹੀਦੀ ਹੈ। ਸਿਰਫ਼ ਇਸ ਤਰ੍ਹਾਂ ਕਰਨ ਨਾਲ ਹੀ ਲਹਿਰ ਤੇ ਇਸ ਦੇ ਪਾਤਰਾਂ (participants) ਨਾਲ ਯੋਗ ਇਨਸਾਫ਼ ਹੋ ਸਕਦਾ ਹੈ।

ਸਿੱਖਾਂ ਦੁਆਰਾ ਗੁਰੂ ਸਾਹਿਬਾਨ ਦੀ ਹਾਜ਼ਰੀ ਵਿਚ ਜੋ ਵੀ ਜੰਗ ਲੜੀ ਗਈ, ਉਹ ਉੱਚੇ ਆਤਮਿਕ ਮਾਹੌਲ ਵਿਚ ਅਤੇ ਸੁੱਚੇ ਨੈਤਿਕ ਮਿਆਰਾਂ ਦੀ ਪਾਲਣਾ ਕਰਦਿਆਂ ਲੜੀ ਗਈ। ਗੁਰੂ ਸਾਹਿਬਾਨ ਦਾ ਕੋਈ ਵੀ ਕਰਮ ਜਾਂ ਪੈਂਤੜਾ ਅਜਿਹਾ ਨਹੀਂ ਸੀ ਜੋ ਕਿਸੇ ਸ਼ਖ਼ਸੀ ਜਾਂ ਸੰਕੀਰਣ ਕਿਸਮ ਦੇ ਵੈਰ-ਵਿਰੋਧ 'ਚੋਂ, ਜਾਂ ਬਦਲੇ ਦੀ ਭਾਵਨਾ 'ਚੋਂ ਨਿਕਲਿਆ ਹੋਵੇ। ਉਨ੍ਹਾਂ ਦੇ ਹਰ ਅਮਲ ਦੇ ਪਿੱਛੇ ਕੋਈ ਉੱਚਾ ਖ਼ਿਆਲ ਤੇ ਵੱਡੀ ਦ੍ਰਿਸ਼ਟੀ ਕੰਮ ਕਰਦੀ ਸੀ। ਪਰ ਦਸਮੇਸ਼ ਪਿਤਾ ਦੇ ਜੋਤੀ ਜੋਤਿ ਸਮਾਅ ਜਾਣ ਤੋਂ ਬਾਅਦ ਹਾਲਤ ਅੰਦਰ ਦੋਨਾਂ ਹੀ, ਬਾਹਰਮੁਖੀ ਤੇ ਅੰਤਰਮੁਖੀ, ਪੱਖਾਂ ਤੋਂ ਇਕ ਵੱਡਾ ਬਦਲਾਉ ਆ ਗਿਆ ਸੀ।

ਸਿੱਖਾਂ ਦੀ ਆਪਣੇ ਗੁਰੂ ਨਾਲ ਮੁਹੱਬਤ ਏਨੀ ਗੂੜ੍ਹੀ ਤੇ ਸ਼ਰਧਾ ਏਨੀ ਤੀਬਰ ਸੀ ਕਿ ਗੁਰੂ ਦੇ ਵਿਛੋੜੇ ਨਾਲ ਉਨ੍ਹਾਂ ਅੰਦਰ ਵੈਰਾਗ ਦਾ ਇਕ ਹੜ੍ਹ ਜਿਹਾ ਉੱਮਡ ਪਿਆ ਸੀ। ਮੁਗ਼ਲ ਹਾਕਮਾਂ ਨੇ ਗੁਰੂ ਸਾਹਿਬ ਨਾਲ ਜੋ ਵਧੀਕੀਆਂ, ਬੇਇਨਸਾਫ਼ੀਆਂ ਤੇ ਸਿਤਮਗਿਰੀਆਂ ਕੀਤੀਆਂ ਸਨ; ਪਹਿਲਾਂ ਉਨ੍ਹਾਂ ਦੇ ਗੁਰੂ-ਪਿਤਾ ਨੂੰ ਅਤੇ ਬਾਅਦ ਵਿਚ ਉਨ੍ਹਾਂ ਦੇ ਮਾਸੂਮ ਲਾਲਾਂ ਨੂੰ ਜਿਸ ਨਿਰਦਈਪੁਣੇ ਨਾਲ ਕਤਲ ਕਰ ਦਿੱਤਾ ਗਿਆ ਸੀ; ਅਤੇ ਗੁਰੂ ਸਾਹਿਬ ਦੇ ਖ਼ਿਲਾਫ਼ ਛਲ ਤੇ ਬਲ ਦੀ ਜੋ ਨੀਚ ਖੇਡ ਖੇਡੀ ਗਈ ਸੀ, ਉਸ 'ਤੇ ਸਿੱਖਾਂ ਨੂੰ ਰਹਿ ਰਹਿ ਕੇ ਕਰੋਧ ਚੜ੍ਹ ਰਿਹਾ ਸੀ। ਜਿੰਨਾ ਚਿਰ ਦਸਮ ਪਾਤਸ਼ਾਹ ਜਿਸਮਾਨੀ

* ਜਿਉਣੇ ਮੌੜ ਨੇ ਆਪਣੇ ਪੱਗ-ਵਟ ਭਰਾ 'ਚਤਰੇ' ਨੂੰ ਨਾਲ ਲੈ ਕੇ, ਆਪਣੇ ਵੱਡੇ ਭਰਾ (ਕਿਸ਼ਨੇ ਮੌੜ) ਨੂੰ ਧੋਖੇ ਨਾਲ ਗ੍ਰਿਫ਼ਤਾਰ ਕਰਵਾਉਣ ਵਾਲੇ 'ਡੋਗਰ' ਨਾਂ ਦੇ ਯਾਰ-ਮਾਰ ਨੂੰ ਉਸ ਦੇ ਪਿੰਡ (ਡਸਕਾ) ਜਾ ਕੇ ਗੋਲੀਆਂ ਨਾਲ ਭੁੰਨ ਦਿੱਤਾ ਸੀ।

ਰੂਪ ਵਿਚ ਸਿੱਖਾਂ ਦੇ ਅੰਗ-ਸੰਗ ਸਨ, ਉਨ੍ਹਾਂ ਦੀ ਮੌਜੂਦਗੀ ਦਾ ਸੁਖਦ ਅਹਿਸਾਸ ਹੀ ਸਿੱਖਾਂ ਨੂੰ ਵੱਡਾ ਆਤਮਿਕ ਧਰਵਾਸ ਦਿੰਦਾ ਰਿਹਾ ਅਤੇ ਉਨ੍ਹਾਂ ਵਾਂਗ ਹੀ ਉਨ੍ਹਾਂ ਦੇ ਜਜ਼ਬਾਤ ਵੀ ਗੁਰੂ ਸਾਹਿਬ ਦੁਆਰਾ ਨਿਰਧਾਰਤ ਕੀਤੀ ਨੈਤਿਕ ਮਰਯਾਦਾ ਦਾ ਪੂਰੀ ਸ਼ਰਧਾ ਤੇ ਵਫ਼ਾਦਾਰੀ ਨਾਲ ਪਾਲਣ ਕਰਦੇ ਰਹੇ। ਪਰ ਗੁਰੂ ਦੇ ਸਦੀਵੀ ਵਿਛੋੜੇ ਨਾਲ ਸਾਰੀ ਸਥਿਤੀ ਹੀ ਬਦਲ ਗਈ। ਵੈਰਾਗ ਵਿਚ ਸਿੱਖਾਂ ਦੇ ਮਨਾਂ ਅੰਦਰ ਗੁਰੂ-ਮੋਹ ਦੂਣੀ ਸ਼ਿੱਦਤ ਨਾਲ ਜਾਗ ਉੱਠਿਆ। ਮੁਗ਼ਲਾਂ ਦੁਆਰਾ ਗੁਰੂ ਜੀ ਨਾਲ ਕੀਤੀਆਂ ਘੋਰ ਬੇਇਨਸਾਫ਼ੀਆਂ ਦਾ ਦੁੱਖ ਤੀਬਰ ਵੇਦਨਾ ਵਿਚ ਬਦਲ ਗਿਆ। ਮਨਾਂ ਅੰਦਰ ਜਮ੍ਹਾਂ ਹੋਇਆ ਰੋਸ ਤੇ ਗ਼ੁੱਸਾ ਲਾਵਾ ਬਣ ਕੇ ਖੌਲਣ ਲੱਗਾ, ਅਤੇ ਹਿਰਦਿਆਂ ਅੰਦਰ ਚਿਰਾਂ ਤੋਂ ਸੁਲਗ ਰਹੇ ਅੰਗਿਆਰੇ ਭਾਂਬੜ ਬਣ ਕੇ ਬਲ ਉੱਠੇ।

ਇਤਿਹਾਸ ਕਦੇ ਵੀ ਹਮੇਸ਼ਾ ਇੱਕੋ ਤੋਰੇ, ਨੱਕ ਦੀ ਸੇਧੇ, ਅੱਗੇ ਨਹੀਂ ਤੁਰਦਾ। ਇਹ ਅਕਸਰ ਤਿੱਖੇ ਮੋੜ ਕਟਦਾ ਤੇ ਆਪਣਾ ਮਿਜ਼ਾਜ ਬਦਲਦਾ ਰਹਿੰਦਾ ਹੈ। ਕਿਤੇ ਇਹ ਸ਼ਾਂਤ ਪੱਧਰਾ ਵਗਦਾ ਹੈ, ਤੇ ਕਦੇ ਤਰਥੱਲੀਆਂ ਮਚਾਉਂਦਾ ਸ਼ੂਕਵਾਂ ਵਗਣ ਲੱਗ ਪੈਂਦਾ ਹੈ। ਕਦੇ 'ਸਾਊ' ਨਜ਼ਰ ਆਉਂਦਾ ਹੈ ਤੇ ਕਦੇ 'ਖਰੂਦੀ' ਜਾਪਣ ਲੱਗ ਪੈਂਦਾ ਹੈ। ਕਦੇ ਲੰਮੀ ਚੁੱਪ ਧਾਰ ਲੈਂਦਾ ਹੈ ਤੇ ਕਦੇ ਉੱਚਾ ਗਰਜਣ ਲੱਗ ਪੈਂਦਾ ਹੈ। ਇਤਿਹਾਸ ਅੰਦਰ ਕੁੱਝ ਮੌਕੇ ਅਜਿਹੇ ਆਉਂਦੇ ਹਨ ਜਦ ਵੱਡੇ ਤੋਂ ਵੱਡਾ ਜ਼ੁਲਮ ਵੀ ਚੁੱਪ-ਸ਼ਾਂਤ ਰਹਿ ਕੇ ਜਰਨਾ ਪੈਂਦਾ ਹੈ। ਵੱਡੇ ਦਰਦ ਨੂੰ ਵੀ 'ਤੇਰਾ ਭਾਣਾ ਮੀਠਾ ਲਾਗੈ' ਕਹਿ ਕੇ ਸ਼ਾਂਤ-ਚਿੱਤ ਸਹਿਣ ਕਰਨਾ ਪੈਂਦਾ ਹੈ। ਵੱਡੀਆਂ ਭੜਕਾਹਟਾਂ ਨੂੰ ਵੀ ਠੰਢੇ ਸ਼ਾਂਤ ਹਿਰਦੇ ਨਾਲ ਸਹਾਰਨ ਦਾ ਸਿਦਕ ਤੇ ਜੇਰਾ ਵਿਖਾਉਣਾ ਪੈਂਦਾ ਹੈ। ਪਰ ਫਿਰ ਕੋਈ ਮੌਕਾ ਅਜਿਹਾ ਆ ਜਾਂਦਾ ਹੈ ਜਦ ਜ਼ੁਲਮ ਨੂੰ ਸਿੱਧੇ ਮੱਥੇ ਲਲਕਾਰਨ ਤੇ ਇਸਦਾ ਕਰਾਰਾ ਜਵਾਬ ਦੇਣ ਦੀ ਇਤਿਹਾਸਕ ਲੋੜ ਤੇ ਸਥਿਤੀ ਪੈਦਾ ਹੋ ਜਾਂਦੀ ਹੈ। ਜ਼ੁਲਮਾਂ ਦੇ ਘੋਰ-ਅੰਧਕਾਰ ਨੂੰ ਚੀਰਨ ਲਈ ਤੇਗ਼ਾਂ ਦੀਆਂ ਲਿਸ਼ਕਾਂ ਨਾਲ ਇਤਿਹਾਸ ਦੇ ਰਾਹ ਰੁਸ਼ਨਾਉਣੇ ਪੈ ਜਾਂਦੇ ਹਨ।

ਗੁਰੂ ਸਾਹਿਬਾਨ ਨੇ ਸਿੱਖ ਪੰਥ ਨੂੰ ਇਤਿਹਾਸ ਦੇ ਹਰ ਮਿਜ਼ਾਜ ਨੂੰ ਸਮਝਣ ਤੇ ਇਸ ਅਨੁਸਾਰ ਮੁਨਾਸਬ ਪੈਂਤੜੇ ਦੀ ਚੋਣ ਕਰਨ ਦੀ ਮੱਤ ਤੇ ਜਾਚ ਬਖ਼ਸ਼ੀ ਹੋਈ ਹੈ। ਇਸ ਕਰਕੇ ਸਿੱਖ ਕੌਮ ਨੇ ਸਮੇਂ ਦੀ ਨਬਜ਼ ਨੂੰ ਪਛਾਣਨ ਤੇ ਇਤਿਹਾਸ ਅੰਦਰ ਆਪਣੀ ਭੂਮਿਕਾ ਨੂੰ ਇਸ ਅਨੁਸਾਰ ਢਾਲਣ ਵਿਚ ਕਦੇ ਉਕਾਈ ਨਹੀਂ ਕੀਤੀ। ਲੋੜ ਪਈ ਤਾਂ ਤੱਤੀ ਤਵੀ ਦੇ ਸੇਕ ਨੂੰ ਚੁੱਪ ਚਾਪ ਜਰ ਲਿਆ ਅਤੇ ਬਿਨਾਂ ਸੀ ਕੀਤਿਆਂ ਦੇਗਾਂ 'ਚ ਉਬਲਣਾ ਤੇ ਆਰਿਆਂ ਨਾਲ ਚੀਰੇ ਜਾਣਾ ਕਬੂਲ ਕਰ ਲਿਆ। ਪਰ ਫਿਰ ਜਦ ਜ਼ੁਲਮ ਨੂੰ ਵੰਗਾਰਨ ਲਈ ਤੇਗ਼ ਉਠਾਉਣ ਦੀ ਲੋੜ ਪਈ ਤਾਂ ਸੰਸਾਰ ਨੂੰ 'ਸ਼ਮਸ਼ੀਰਾਂ ਦੇ ਵਜਦ' ਨਾਲ ਚਕ੍ਰਿਤ ਕਰ ਕੇ ਰੱਖ ਦਿੱਤਾ!

ਸੋ, ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਥਾਪੜਾ ਦੇ ਕੇ ਪੰਜਾਬ ਵੱਲ ਰਵਾਨਾ ਕਰਨ ਵੇਲੇ ਇਤਿਹਾਸ ਦੇ ਅਗਲੇ ਕ੍ਰਮ ਵੱਲ ਸਾਫ਼ ਇਸ਼ਾਰਾ ਕਰ ਦਿੱਤਾ ਸੀ। ਬੰਦਾ ਸਿੰਘ ਬਹਾਦਰ ਨੇ ਜਾਣ ਲਿਆ ਸੀ ਕਿ ਪੰਥਕ ਕਾਜ਼ ਨੂੰ ਅੱਗੇ ਤੋਰਨ ਲਈ ਜ਼ਾਲਮਾਂ ਨੂੰ ਦੰਡ ਦੇਣਾ ਜ਼ਰੂਰੀ ਹੋ ਗਿਆ ਸੀ। ਇਸ ਤੋਂ ਬਗ਼ੈਰ ਇਤਿਹਾਸ ਦਾ ਅੱਗੇ ਵਧਣਾ ਸੰਭਵ ਨਹੀਂ ਸੀ ਰਿਹਾ। ਖ਼ਾਲਸਾ ਪੰਥ ਤਾਂ ਇਤਿਹਾਸ ਅੰਦਰ ਆਪਣਾ ਇਹ ਕਰਮ ਨਿਭਾਉਣ ਲਈ ਪਹਿਲਾਂ ਹੀ ਤਾਅ ਵਿਚ ਆਇਆ ਖੜ੍ਹਾ ਸੀ। ਉਹ ਢੁਕਵੇਂ ਮੌਕੇ ਤੇ ਇਸ਼ਾਰੇ ਦੀ ਹੀ ਉਡੀਕ ਕਰ ਰਿਹਾ ਸੀ, ਜਿਸ ਕਰਕੇ ਬੰਦਾ ਸਿੰਘ ਬਹਾਦਰ ਦੇ ਪੰਜਾਬ

ਦੀ ਜੂਹ ਅੰਦਰ ਦਾਖ਼ਲ ਹੋਣ ਦੀ ਦੇਰ ਸੀ ਕਿ ਸਿੱਖ ਪੰਥ ਅੰਦਰ ਜੋਸ਼ ਦਾ ਇਕ ਹੜ੍ਹ ਹੀ ਉੱਠ ਖੜ੍ਹਾ ਹੋਇਆ ਸੀ। ਦਿਨਾਂ ਅੰਦਰ ਹੀ ਬੰਦੇ ਦੁਆਲੇ ਸਾਰਾ ਪੰਥ ਲਾਮਬੰਦ ਹੋ ਤੁਰਿਆ। ਉਸ ਤੋਂ ਬਾਅਦ ਜ਼ਾਲਮਾਂ ਦੇ ਸਿਰਾਂ ਉੱਤੇ ਜੋ ਬੀਤੀ, ਉਸ ਤੋਂ ਸਾਰਾ ਉਪ-ਮਹਾਂਦੀਪ ਭਲੀਭਾਂਤ ਵਾਕਿਫ਼ ਹੈ।

ਬੰਦਾ ਸਿੰਘ ਬਹਾਦਰ ਨੇ ਪੰਜਾਬ ਅੰਦਰ ਵੜਦਿਆਂ ਹੀ ਖ਼ਾਲਸਾ ਪੰਥ ਦੇ 'ਏਜੰਡੇ' ਬਾਰੇ ਕੋਈ ਭੁੱਲ-ਭੁਲੇਖਾ ਨਹੀਂ ਸੀ ਰਹਿਣ ਦਿੱਤਾ। ਗੁਰੂ ਸਾਹਿਬ ਉੱਤੇ ਜ਼ੁਲਮ ਢਾਹੁਣ ਵਾਲੇ ਅਤੇ ਜਾਂ ਕਿਸੇ ਵੀ ਰੂਪ ਵਿਚ ਇਸ ਸਿਤਮਗਰੀ ਵਿਚ ਭਾਈਵਾਲ ਬਣਨ ਵਾਲੇ ਪਾਪੀਆਂ ਨੂੰ ਖ਼ਾਲਸੇ ਦੇ ਰੋਹ ਤੋਂ ਹੁਣ ਦੁਨੀਆਂ ਦੀ ਕੋਈ ਵੀ ਤਾਕਤ ਨਹੀਂ ਸੀ ਬਚਾ ਸਕਦੀ। ਬੰਦਾ ਸਿੰਘ ਬਹਾਦਰ ਦਾ ਪਹਿਲਾ ਕਹਿਰ ਸਮਾਣੇ 'ਤੇ ਢੱਠਾ, ਕਿਉਂਕਿ ਸਮਾਣਾ ਗੁਰੂ ਘਰ ਦੇ ਦੋਖੀਆਂ ਤੇ ਪਾਪੀਆਂ ਦਾ ਗੜ੍ਹ ਸਮਝਿਆ ਜਾਂਦਾ ਸੀ। ਸਈਅਦ ਜਲਾਲਦੀਨ ਨਾਂ ਦੇ ਜਿਸ ਜਲਾਦ ਨੇ ਨੌਵੇਂ ਪਾਤਸ਼ਾਹ ਦਾ ਸੀਸ ਕਤਲ ਕੀਤਾ ਸੀ ਉਹ ਸਮਾਣੇ ਦਾ ਹੀ ਰਹਿਣ ਵਾਲਾ ਸੀ। ਫਿਰ ਬਾਅਦ ਵਿਚ ਜਾ ਕੇ, ਉਸ ਦੇ ਹੀ ਪੁੱਤਰ ਨੇ ਸਰਹਿੰਦ ਵਿਖੇ ਛੋਟੇ ਸਾਹਿਬਜ਼ਾਦਿਆਂ ਦੇ ਸੀਸ ਕਤਲ ਕਰਨ ਦਾ ਘਿਨਾਉਣਾ ਕਰਮ ਨਿਭਾਇਆ ਸੀ।[39] ਗੁਰੂ ਗੋਬਿੰਦ ਸਿੰਘ ਕੋਲੋਂ ਛਲ ਬਲ ਕਰ ਕੇ ਅਨੰਦਪੁਰ ਖ਼ਾਲੀ ਕਰਵਾਉਣ ਵਾਲੇ ਮੁਗ਼ਲ ਹਕੂਮਤ ਦੇ ਕਈ ਅਹਿਮ ਕਾਰਿੰਦੇ ਸਮਾਣੇ ਦੇ ਹੀ ਬਾਸ਼ਿੰਦੇ ਸਨ। ਇਸ ਕਰਕੇ ਜਦ ਬੰਦਾ ਸਿੰਘ ਬਹਾਦਰ ਦਾ ਸਮਾਣੇ ਉੱਤੇ ਰੋਹ ਨਾਜ਼ਲ ਹੋਇਆ ਤਾਂ ਸਿੰਘਾਂ ਨੇ ਇਨ੍ਹਾਂ ਸਾਰੇ ਦੋਖੀਆਂ ਦੇ ਖੁਰੇ ਲੱਭ ਕੇ ਉਨ੍ਹਾਂ ਦਾ ਟੱਬਰਾਂ ਸਮੇਤ ਸਫ਼ਾਇਆ ਕਰ ਦਿੱਤਾ ਸੀ।[40]

ਸਮਾਣੇ ਤੋਂ ਬਾਅਦ ਸਢੌਰੇ 'ਤੇ ਹਮਲਾ ਕਰਨ ਦੀ ਵੱਡੀ ਵਜ੍ਹਾ ਇਹ ਸੀ ਕਿ ਇਥੋਂ ਦੇ ਹਾਕਮ ਉਸਮਾਨ ਖ਼ਾਨ ਨੇ ਦਸਮ ਪਾਤਸ਼ਾਹ ਦੇ ਅਤੀ ਪਿਆਰੇ ਮੁਰੀਦ ਪੀਰ ਬੁੱਧੂ ਸ਼ਾਹ ਨੂੰ ਵਹਿਸ਼ੀ ਤਸੀਹੇ ਦੇ ਕੇ ਕਤਲ ਕਰ ਦਿੱਤਾ ਸੀ। ਇਸ ਕਰਕੇ ਸਿੰਘਾਂ ਨੂੰ ਇਸ ਪਾਪੀ ਖ਼ਾਨਦਾਨ ਦਾ ਸਫ਼ਾਇਆ ਕਰਕੇ ਹੀ ਸਬਰ ਨਹੀਂ ਸੀ ਆਇਆ। ਉਨ੍ਹਾਂ ਗੁੱਸੇ ਵਿਚ ਆ ਕੇ ਇਸ 'ਪਾਪ ਦੀ ਨਿਸ਼ਾਨੀ' ਨੂੰ ਸਬੂਤਾ ਹੀ ਫ਼ਨਾਹ ਕਰ ਦਿੱਤਾ ਸੀ।[41]

ਸਰਹਿੰਦ ਉੱਤੇ ਹਮਲਾ ਕਰਨ ਵੇਲੇ ਤਾਂ ਖ਼ਾਲਸੇ ਦਾ ਜੋਸ਼ ਤੇ ਰੋਹ ਵੇਖਣ ਵਾਲਾ ਸੀ। ਉਨ੍ਹਾਂ ਗੁਰੂ ਦੇ ਲਾਲਾਂ ਨੂੰ ਕਤਲ ਕਰਨ ਵਾਲੇ, ਤੇ ਨਾਲ ਹੀ ਕਰਾਉਣ ਵਾਲੇ, ਦੋਖੀਆਂ ਕੋਲੋਂ ਗਿਣ ਗਿਣ ਕੇ ਬਦਲੇ ਲਏ। ਸਰਹਿੰਦ ਦੀ 'ਇੱਟ ਨਾਲ ਇੱਟ ਖੜਕਾਉਣ' ਦੀ ਕਹਾਣੀ ਤੋਂ ਸਾਰਾ ਪੰਥ ਹੀ ਨਹੀਂ, ਸਾਰਾ ਹਿੰਦੁਸਤਾਨ ਭਲੀਭਾਂਤ ਜਾਣੂ ਹੈ।

ਸੋ, ਗੁਰੂ ਸਾਹਿਬ ਤੋਂ ਬਾਅਦ ਖ਼ਾਲਸੇ ਦੀ ਇਸ ਪਲੇਠੀ ਮੁਹਿੰਮ ਅੰਦਰ ਭਾਰੂ ਜਜ਼ਬਾ ਜ਼ਾਲਮਾਂ ਨੂੰ ਸਜ਼ਾ ਦੇਣ ਦਾ ਸੀ, ਭਾਵੇਂ ਕਿ ਇਸ ਮੁਹਿੰਮ ਦਾ ਉਦੇਸ਼ ਇਥੋਂ ਤਕ ਹੀ ਸੀਮਤ ਨਹੀਂ ਸੀ।

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਸਿੱਖਾਂ ਦੀ ਜਿੰਨਾ ਚਿਰ ਮੁਗ਼ਲਾਂ ਤੇ ਅਫ਼ਗ਼ਾਨਾਂ ਨਾਲ ਟੱਕਰ ਚੱਲਦੀ ਰਹੀ, ਸਿੰਘਾਂ ਨੇ ਕਦੇ ਵੀ ਪੰਥ ਦੀ ਆਬਰੂ ਨੂੰ ਘੱਟੇ ਨਹੀਂ ਰੁਲਣ ਦਿੱਤਾ। ਉਨ੍ਹਾਂ ਸਿੱਖ ਕੌਮ ਦੀ ਆਨ ਤੇ ਸ਼ਾਨ ਦੇ ਪ੍ਰਤੀਕ ਬਣੇ ਗੁਰਦੁਆਰਿਆਂ ਤੇ ਸ਼ਹੀਦਾਂ ਦਾ ਅਪਮਾਨ ਕਦੇ ਸਹਿਣ ਨਹੀਂ ਕੀਤਾ। ਇਸ ਅਪਮਾਨ ਦਾ ਬਦਲਾ ਲੈਣ ਤੋਂ ਉਹ ਕਦੇ ਨਹੀਂ ਖੁੰਝੇ।

ਭਾਈ ਮਨੀ ਸਿੰਘ ਦੀ ਸ਼ਹਾਦਤ ਉਪਰੰਤ (1734 ਈ.) ਉਸ ਦੇ ਭਤੀਜੇ ਥਰਾਜ ਸਿੰਘ ਨੇ ਲਾਹੌਰ ਵਿਖੇ ਦਿੱਲੀ ਦਰਵਾਜ਼ੇ ਦੇ ਬਾਹਰ ਭਾਈ ਸਾਹਿਬ ਦੀ ਦੇਹ ਦਾ

ਅੰਤਿਮ ਸੰਸਕਾਰ ਕਰਨ ਵੇਲੇ ਹੀ ਜ਼ਾਲਮਾਂ ਨੂੰ ਸੋਧਣ ਦਾ ਤਹੱਈਆ ਕਰ ਲਿਆ ਸੀ। ਅਬਦੁਲ ਰਜ਼ਾਕ ਨਾਂ ਦੇ ਜਿਸ ਕਾਜ਼ੀ ਨੇ ਭਾਈ ਮਨੀ ਸਿੰਘ ਨੂੰ ਗ੍ਰਿਫ਼ਤਾਰ ਕਰਵਾਇਆ ਸੀ, ਉਸਨੂੰ ਥਰਾਜ ਸਿੰਘ ਦੇ ਹੀ ਭਰਾ ਅੱਘੜ ਸਿੰਘ ਨੇ ਕੁੱਝ ਹੀ ਦਿਨਾਂ ਬਾਅਦ ਜਾਨੋਂ ਮਾਰ ਮੁਕਾਇਆ ਸੀ ਅਤੇ ਫਿਰ ਉਸ ਦੇ ਪਿੰਡ ਅਲੀਗੜ੍ਹ ਜਾ ਕੇ ਉਸਦੇ ਸਾਰੇ ਖ਼ਾਨਦਾਨ ਦਾ ਖ਼ਾਤਮਾ ਕਰ ਦਿੱਤਾ ਸੀ। ਜਿਸ ਮੁਫ਼ਤੀ ਨੇ ਭਾਈ ਸਾਹਿਬ ਨੂੰ ਸਜ਼ਾ ਸੁਣਾਈ ਸੀ, ਥਰਾਜ ਸਿੰਘ ਨੇ ਉਸ ਦੀ ਉਸ ਦੇ ਪਿੰਡ (ਮੁਜੰਗ) ਜਾ ਕੇ ਆਪਣੇ ਹੱਥੀਂ ਗਰਦਨ ਲਾਹ ਦਿੱਤੀ ਸੀ ਅਤੇ ਬਾਕੀ ਸਿੰਘਾਂ ਨੇ ਉਸ ਦੇ ਟੱਬਰ ਦਾ ਸਫ਼ਾਇਆ ਕਰ ਦਿੱਤਾ ਸੀ।[42]

1757 ਈ. ਵਿਚ ਜਲੰਧਰ ਦੇ ਸਿਰ ਫਿਰੇ ਹਾਕਮ ਕੁਤਬਦੀਨ ਨੇ ਸੋਢੀ ਬਾਬਾ ਵਡਭਾਗ ਸਿੰਘ ਨੂੰ ਫੜਨ ਲਈ ਕਰਤਾਰਪੁਰ ਛਾਪਾ ਮਾਰਿਆ। ਜਦ ਬਾਬਾ ਵਡਭਾਗ ਸਿੰਘ ਉਸ ਦੇ ਹੱਥ ਨਾ ਲੱਗਾ ਤਾਂ ਉਸ ਨੇ ਕਰੋਧ ਵਿਚ ਆ ਕੇ ਗੁਰਦੁਆਰਾ ਥੰਮ੍ਹ ਸਾਹਿਬ ਨੂੰ ਅੱਗ ਲਾ ਕੇ ਸਾੜ ਦਿੱਤਾ। ਇਹ ਖ਼ਬਰ ਸੁਣ ਕੇ ਸਰਦਾਰ ਬਾਘ ਸਿੰਘ ਆਹਲੂਵਾਲੀਆ, ਜਿਸ ਨੇ ਉਸ ਵੇਲੇ ਸੁਹਾਂ ਨਦੀ ਦੇ ਜੰਗਲਾਂ ਕਾਛੜਾਂ 'ਚ ਓਟ ਲੈ ਰੱਖੀ ਹੋਈ ਸੀ, ਦੋ ਕੁ ਸੌ ਸਵਾਰ ਲੈ ਕੇ ਕੁਤਬਦੀਨ ਨੂੰ ਸੋਧਣ ਦੇ ਇਰਾਦੇ ਨਾਲ ਜਲੰਧਰ ਵੱਲ ਰਵਾਨਾ ਹੋ ਗਿਆ। ਸਬੱਬ ਨਾਲ ਉਸ ਨੂੰ ਕੁਤਬਦੀਨ ਬਿਆਸ ਦੇ ਕਿਨਾਰੇ 'ਤੇ ਹੀ ਸ਼ਿਕਾਰ ਖੇਡਦਾ ਟੱਕਰ ਗਿਆ। ਸਰਦਾਰ ਬਾਘ ਸਿੰਘ ਨੇ ਜਾਨ ਬਚਾ ਕੇ ਭੱਜਣ ਦੀ ਕੋਸ਼ਿਸ਼ ਕਰ ਰਹੇ ਕੁਤਬਦੀਨ ਨੂੰ ਫ਼ੁਰਤੀ ਨਾਲ ਦਬੋਚ ਲਿਆ ਅਤੇ ਗੁਰਦੁਆਰਾ ਥੰਮ੍ਹ ਸਾਹਿਬ ਦੀ ਬੇਹੁਰਮਤੀ ਲਈ ਉਸ ਨੂੰ ਜਿਉਂਦੇ ਨੂੰ ਅੱਗ ਲਾ ਕੇ ਸਾੜ ਦਿੱਤਾ।[43]

ਇਸੇ ਹੀ ਸਾਲ ਸੁੱਖਾ ਸਿੰਘ ਤੇ ਮਹਿਤਾਬ ਸਿੰਘ ਨੇ ਦਰਬਾਰ ਸਾਹਿਬ ਅੰਦਰ ਜਾ ਕੇ ਮੱਸੇ ਰੰਘੜ ਦਾ ਸਿਰ ਵੱਢ ਲਿਆਂਦਾ ਸੀ। ਮੱਸੇ ਤੇ ਕੁਤਬਦੀਨ ਦੇ ਇਨ੍ਹਾਂ ਕਤਲਾਂ ਨਾਲ ਕਰੋਧ ਵਿਚ ਆਏ ਜ਼ਕਰੀਆ ਖ਼ਾਨ ਨੇ ਮਾਝੇ ਦੇ ਸਾਰੇ ਮੁਖ਼ਬਰਾਂ ਤੇ ਝੋਲੀਚੁੱਕਾਂ (ਜਿਨ੍ਹਾਂ 'ਚ ਕਾਫ਼ੀ ਗਿਣਤੀ 'ਚ ਹਿੰਦੂ ਸਨ)[44] ਨੂੰ ਲਾਮਬੰਦ ਕਰ ਕੇ ਸਿੰਘਾਂ ਦੇ ਪਰਿਵਾਰਾਂ ਉੱਤੇ ਜ਼ੁਲਮਾਂ ਦਾ ਤੇਜ਼ ਝੱਖੜ ਝੁਲਾ ਦਿੱਤਾ ਸੀ। ਪਰ ਛੇਤੀ ਹੀ ਨਾਦਰਸ਼ਾਹ ਦੇ ਭਾਰਤ ਉੱਤੇ ਚੜ੍ਹ ਆਉਣ ਸਦਕਾ ਜਦ ਮੁਗ਼ਲ ਹਾਕਮ ਬਿਪਤਾ ਵਿਚ ਘਿਰ ਗਏ ਤਾਂ ਸੁਨਹਿਰੀ ਮੌਕਾ ਹੱਥ ਆਇਆ ਵੇਖ ਕੇ ਸਿੰਘਾਂ ਨੇ ਜੰਗਲਾਂ 'ਚੋਂ ਨਿਕਲ ਕੇ ਉਨ੍ਹਾਂ ਸਾਰੇ ਮੁਖ਼ਬਰਾਂ ਤੇ ਝੋਲੀਚੁੱਕਾਂ, ਜਿਨ੍ਹਾਂ ਨੇ ਸਿੰਘਾਂ ਦੇ ਪਰਿਵਾਰਾਂ ਨਾਲ ਵਧੀਕੀਆਂ ਕੀਤੀਆਂ ਸਨ, ਦੀ ਅਲਖ ਮੁਕਾ ਦਿੱਤੀ ਸੀ।[45]

ਇਸੇ ਤਰ੍ਹਾਂ ਅਹਿਮਦਸ਼ਾਹ ਅਬਦਾਲੀ ਦੇ ਭਾਰਤ ਉੱਤੇ ਪਹਿਲੇ ਹਮਲੇ ਵੇਲੇ ਸਿੰਘਾਂ ਦਾ ਫਿਰ ਦਾਓ ਫਬ ਗਿਆ ਸੀ। ਉਨ੍ਹਾਂ ਨੇ ਚੀਤੇ ਵਾਲੀ ਫ਼ੁਰਤੀ, ਤੇ ਚੀਤੇ ਵਾਲੇ ਹੀ ਕਹਿਰ ਨਾਲ, ਘਣੀਆਂ, ਨੌਸ਼ਹਿਰਾ, ਜੰਡਿਆਲਾ, ਮਜੀਠਾ, ਕਲਾਨੌਰ, ਜੋਧਨਗਰ, ਫਗਵਾੜਾ, ਤਲਵਣ, ਬਿਜਵਾੜਾ, ਸਠਿਆਲਾ, ਬੁਤਾਲਾ, ਮੰਡਿਆਲਾ, ਸ਼ੇਖ਼ੂਪੁਰਾ, ਰਸੂਲਪੁਰ ਆਦਿ ਪਿੰਡਾਂ ਦੇ ਸਾਰੇ ਮੁਖ਼ਬਰ ਤੇ ਝੋਲੀਚੁੱਕ ਸੋਧ ਛੱਡੇ ਸਨ। ਜਿਨ੍ਹਾਂ 'ਚੋਂ ਚੌਧਰੀ ਰਾਇ ਬਖ਼ਤ ਨੁਸ਼ੈਹਰੇ (ਢਾਲੇ) ਵਾਲਾ, ਰਾਮਾ ਰੰਧਾਵਾ ਤਲਵੰਡੀ ਘਣੀਏਵਾਲਾ, ਕਰਮਾ ਛੀਨਾ (ਛੀਨੇ ਪਿੰਡ ਵਾਲਾ), ਗੈਣਾ ਮੱਲ ਭੀਲੋਵਾਲੀਆ, ਸ਼ੇਖ਼ੂਪੁਰੇ ਦੇ ਗੱਖੜ, ਸਠਿਆਲੇ ਬੁਤਾਲੇ ਦੇ ਰੰਘੜ, ਧਨੇਸੇ ਦੇ ਜੱਟ, ਹੈਬਟਪੁਰ ਪੱਟੀ ਦੇ ਖੱਤਰੀ ਖ਼ਾਸ ਤੌਰ 'ਤੇ ਬਦਨਾਮ ਸਨ।[46]

ਮੀਰ ਮੋਮਨ ਖ਼ਾਂ ਫ਼ੌਜਦਾਰ ਨੇ ਮੀਰ ਮੰਨੂ ਦੇ ਵੇਲੇ ਮਾਝੇ ਦੇ ਸਿੰਘਾਂ ਦੇ ਪਰਿਵਾਰਾਂ

ਉੱਤੇ ਬੇਤਹਾਸ਼ਾ ਜ਼ੁਲਮ ਢਾਹਿਆ ਸੀ। ਉਸਦੀ ਜਾਨ ਲੈਣ ਵਾਸਤੇ ਸਿੰਘ ਕਈ ਵਾਰ ਭੇਸ ਵਟਾ ਕੇ ਲਾਹੌਰ ਗਏ ਪਰ ਉਹ ਹੱਥ ਨਾ ਲੱਗਾ। ਅਖ਼ੀਰ ਅੱਘੜ ਸਿੰਘ ਨੇ ਮੁਸਲਮਾਨੀ ਭੇਸ ਬਣਾ ਕੇ ਮੋਮਨ ਖ਼ਾਂ ਦੇ ਹੀ ਤਬੇਲੇ ਵਿਚ ਘੁੜਵਾਲ ਦੀ ਨੌਕਰੀ ਜਾ ਕੀਤੀ। ਇਕ ਦਿਨ ਜਦ ਮੋਮਨ ਖ਼ਾਂ ਦਰਿਆ ਕਿਨਾਰੇ ਸੈਰ ਕਰਨ ਨਿਕਲਿਆ ਤਾਂ ਅੱਘੜ ਸਿੰਘ ਨੇ ਅੱਖ ਦੇ ਫੋਰੇ ਵਿਚ ਤਲਵਾਰ ਦੇ ਇੱਕੋ ਹੀ ਵਾਰ ਨਾਲ ਉਸਦਾ ਸਿਰ ਧੜ ਨਾਲੋਂ ਅਲੱਗ ਕਰ ਦਿੱਤਾ। ਸੁੱਖਾ ਸਿੰਘ ਤੇ ਮਹਿਤਾਬ ਸਿੰਘ ਦੀ ਮਿਸਾਲ ਤੋਂ ਪ੍ਰੇਰਨਾ ਲੈਂਦਿਆਂ ਹੋਇਆਂ ਅੱਘੜ ਸਿੰਘ ਨੇ ਮੋਮਨ ਖ਼ਾਂ ਦਾ ਇਹ ਸਿਰ ਬਾਰ ਵਿਚ ਬੈਠੇ ਨਵਾਬ ਕਪੂਰ ਸਿੰਘ ਅੱਗੇ ਪੇਸ਼ ਕਰ ਦਿੱਤਾ ਸੀ।[47]

ਜਦ ਜਲੰਧਰ ਦੇ ਨਾਸਰ ਅਲੀ ਖ਼ਾਂ ਨੇ ਕੁਤਬਦੀਨ ਵਾਂਗ ਹੀ ਜ਼ੁਲਮਾਂ ਦੀ ਅੱਤ ਚੁੱਕ ਲਈ ਸੀ ਤਾਂ ਬਾਬਾ ਵਡਭਾਗ ਸਿੰਘ ਨੇ ਬਾਘ ਸਿੰਘ ਆਹਲੂਵਾਲੀਏ ਦੀ ਉਦਾਹਰਣ ਤੋਂ ਪ੍ਰੇਰਨਾ ਲੈਂਦਿਆਂ ਨਾਸਰ ਅਲੀ ਖ਼ਾਂ ਨੂੰ ਜਿਉਂਦਿਆਂ ਅੱਗ ਵਿਚ ਭੁੰਨ ਦਿੱਤਾ ਸੀ।[48]

ਜਨਵਰੀ 1746 ਦੀ ਇਕ ਸ਼ਾਮ ਦੇ ਘੁਸਮੁਸੇ ਵਿਚ ਸਿੰਘਾਂ ਦੀ ਇਕ ਟੋਲੀ ਮੁਸਲਮਾਨੀ ਭੇਸ ਵਿਚ ਮੋਚੀ ਗੇਟ ਦੇ ਰਾਹੀਂ ਲਾਹੌਰ ਅੰਦਰ ਜਾ ਦਾਖ਼ਲ ਹੋਈ ਸੀ ਅਤੇ ਉਨ੍ਹਾਂ ਸਾਰੇ ਕਾਜ਼ੀਆਂ ਤੇ ਮੁਫ਼ਤੀਆਂ, ਜਿਨ੍ਹਾਂ ਨੇ ਸਿੰਘਾਂ ਖ਼ਿਲਾਫ਼ ਘੋਰ ਅਪਰਾਧ ਕੀਤੇ ਸਨ, ਨੂੰ ਮੌਤ ਦੇ ਘਾਟ ਉਤਾਰ ਦਿੱਤਾ ਸੀ।[49]

ਮਲੇਰਕੋਟਲੇ ਦੇ ਨਵਾਬ ਭੀਖਣ ਖ਼ਾਂ ਨੇ ਵੱਡੇ ਘੱਲੂਘਾਰੇ ਦੌਰਾਨ ਅਹਿਮਦਸ਼ਾਹ ਅਬਦਾਲੀ ਦਾ ਡਟਵਾਂ ਸਾਥ ਦਿੰਦਿਆਂ ਹੋਇਆਂ ਸਿੰਘਾਂ ਦਾ ਬਹੁਤ ਭਾਰੀ ਨੁਕਸਾਨ ਕੀਤਾ ਸੀ। ਘੱਲੂਘਾਰੇ ਦੀ ਸੱਟ ਤੋਂ ਸੰਭਲਦਿਆਂ ਹੀ ਸਿੰਘਾਂ ਨੇ ਜਨਵਰੀ 1764 ਵਿਚ ਭੀਖਣ ਖ਼ਾਂ ਨੂੰ ਉਸਦੇ ਆਪਣੇ ਹੀ ਸ਼ਹਿਰ ਅੰਦਰ ਜਾ ਲਲਕਾਰਿਆ ਅਤੇ ਉਸਨੂੰ ਬੁਰੀ ਤਰ੍ਹਾਂ ਵੱਢ ਟੁੱਕ ਕੇ ਕਤਲ ਕਰ ਦਿੱਤਾ। ਇਥੋਂ ਕੰਮ ਮੁਕਾ ਕੇ ਸਿੰਘ ਮੋਰਿੰਡੇ ਨੂੰ ਹੋ ਤੁਰੇ ਜਿਥੇ ਜਾਨੀ ਖ਼ਾਂ ਤੇ ਮਾਨੀ ਖ਼ਾਂ ਨਾਉਂ ਦੇ ਉਹ ਰੰਘੜ ਭਰਾ ਰਹਿੰਦੇ ਸਨ ਜਿਨ੍ਹਾਂ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਫੜ ਕੇ ਸੂਬਾ ਸਰਹਿੰਦ ਦੇ ਹਵਾਲੇ ਕੀਤਾ ਸੀ। ਸਿੰਘਾਂ ਨੇ ਇਨ੍ਹਾਂ ਦੋਨੋਂ ਰੰਘੜਾਂ ਨੂੰ ਸਮੁੱਚੇ ਪਰਿਵਾਰਾਂ ਸਮੇਤ ਕੁੱਟ ਕੁੱਟ ਕੇ ਜਾਨੋਂ ਮਾਰ ਸੁੱਟਿਆ। ਇਥੋਂ ਸਿੰਘ ਕੁਰਾਲੀ ਵੱਲ ਹੋ ਤੁਰੇ ਅਤੇ ਉਥੇ ਰਹਿੰਦੇ ਇਨ੍ਹਾਂ ਰੰਘੜਾਂ ਦੇ ਰਿਸ਼ਤੇਦਾਰਾਂ ਨੂੰ ਜਾ ਦਬੋਚਿਆ। ਉਥੋਂ ਵਿਹਲੇ ਹੋ ਕੇ ਸਿੰਘਾਂ ਨੇ ਸਰਹਿੰਦ ਵੱਲ ਮੂੰਹ ਕਰ ਲਿਆ। ਸਰਹਿੰਦ ਨਾਲ ਸਿੱਖਾਂ ਨੂੰ ਉਚੇਚੀ ਨਫ਼ਰਤ ਹੋਣ ਕਰਕੇ, ਇਸ 'ਤੇ ਹਮਲਾ ਕਰਨ ਵੇਲੇ ਉਨ੍ਹਾਂ ਦਾ ਜੋਸ਼ ਚਰਮ ਸੀਮਾ 'ਤੇ ਪਹੁੰਚ ਜਾਂਦਾ ਸੀ। ਸਰਹਿੰਦ ਉੱਤੇ ਹਮਲੇ ਦੀਆਂ ਤਿਆਰੀਆਂ ਨੇ ਪੰਜਾਬ ਭਰ ਦੇ ਸਿੱਖਾਂ ਅੰਦਰ ਲੋਹੜੇ ਦਾ ਜੋਸ਼ ਪੈਦਾ ਕਰ ਦਿੱਤਾ ਸੀ। ਕੋਈ 50 ਹਜ਼ਾਰ ਦੇ ਕਰੀਬ ਸਿੰਘਾਂ ਨੇ 'ਕੱਠੇ ਹੋ ਕੇ ਇਕ ਵਾਰ ਫਿਰ ਇਸ 'ਪਾਪ ਦੀ ਨਗਰੀ' ਨੂੰ ਢਾਹ ਕੇ ਪੱਧਰਾ ਕਰ ਸੁੱਟਿਆ ਅਤੇ ਇਸ ਉੱਤੇ ਗਧਿਆਂ ਨਾਲ ਹਲ ਫੇਰ ਕੇ ਆਪਣਾ ਗ਼ੁੱਸਾ ਠੰਢਾ ਕੀਤਾ। ਉਨ੍ਹਾਂ ਅਬਦਾਲੀ ਦੇ ਜ਼ਾਲਮ ਜਰਨੈਲ ਜ਼ੈਨ ਖ਼ਾਂ ਕੋਲੋਂ ਗਿਣ ਗਿਣ ਕੇ ਬਦਲੇ ਲਏ ਅਤੇ ਉਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ।[50]

ਵੱਡੇ ਘੱਲੂਘਾਰੇ ਦੇ ਬਾਅਦ ਅਹਿਮਦਸ਼ਾਹ ਅਬਦਾਲੀ ਆਪਣੀ ਇਕ ਮੁਹਿੰਮ ਦੇ ਦੌਰਾਨ ਜਦ ਇਕ ਦਿਨ ਲੱਖੀ ਦੇ ਜੰਗਲ ਵਿਚ ਬੈਠਾ ਆਰਾਮ ਨਾਲ ਹੁੱਕਾ ਗੁੜਗੁੜਾ ਰਿਹਾ ਸੀ ਤਾਂ ਇਕ ਸਿਰਲੱਥ ਸਿੰਘ ਘੋੜੇ 'ਤੇ ਸਵਾਰ ਹੋ ਕੇ ਬਿਜਲੀ ਦੀ ਤੇਜ਼ੀ ਨਾਲ ਉਸ ਵੱਲ ਵਧਿਆ। ਜੇਕਰ ਅਬਦਾਲੀ ਆਪਣੀ ਸੈਨਿਕ ਫ਼ੁਰਤੀ, ਜਿਸ ਦੇ ਲਈ ਉਹ

ਖ਼ਾਸ ਤੌਰ 'ਤੇ ਮਸ਼ਹੂਰ ਸੀ, ਦੇ ਨਾਲ ਸਿੰਘ ਨੂੰ ਆਪਣੇ ਤੀਰ ਦਾ ਨਿਸ਼ਾਨਾ ਨਾ ਬਣਾਉਂਦਾ ਤਾਂ 'ਮਨੁੱਖੀ ਬੰਬ' ਬਣ ਕੇ ਅਬਦਾਲੀ ਦੇ ਸਿਰ 'ਤੇ ਚੜ੍ਹ ਆਏ ਉਸ ਜਾਂਬਾਜ਼ ਸਿੰਘ ਦੇ ਹੱਥੋਂ ਉਸ ਦੀ ਮੌਤ ਲਗਭਗ ਅਟੱਲ ਸੀ।[51]

ਮਹਾਰਾਜਾ ਸ਼ੇਰ ਸਿੰਘ ਦੇ ਰਾਜ-ਕਾਲ ਦੌਰਾਨ ਸਿੱਖਾਂ ਨੂੰ ਇਕ ਦਿਨ ਪਤਾ ਨਹੀਂ ਕਿਥੋਂ ਕਬਰਾਂ 'ਚ ਪਏ ਮੀਰ ਮੰਨੂ ਨੂੰ ਸਜ਼ਾ ਦੇਣ ਦੀ ਸੁੱਝ ਗਈ। ਉਨ੍ਹਾਂ ਗ਼ੁੱਸੇ ਵਿਚ ਆ ਕੇ, ਸ਼ਹੀਦ ਗੰਜ ਦੇ ਐਨ ਗੁਆਂਢ ਵਿਚ ਅਬਦੁਲ ਰਹੀਮ ਖ਼ਾਂ ਦੀ ਹਵੇਲੀ 'ਚੋਂ ਮੀਰ ਮੰਨੂ ਦੀ ਕਬਰ ਖੋਦ ਸੁੱਟੀ ਅਤੇ ਉਸ ਦੀਆਂ ਹੱਡੀਆਂ ਨੂੰ ਤੂੜੀ ਦੇ ਡੱਕਿਆਂ ਵਾਂਗ ਹਵਾ 'ਚ ਉਡਾ ਮਾਰਿਆ। ਉਹ ਹਵੇਲੀ, ਜਿਸ ਨੇ ਆਪਣੀ ਵਲਗਣ ਅੰਦਰ ਮੀਰ ਮੰਨੂ ਦੀ ਮੁਰਦਾ ਦੇਹ ਨੂੰ ਸੰਭਾਲਣ ਦਾ 'ਪਾਪ' ਕੀਤਾ ਸੀ, ਵੀ ਸਿੰਘਾਂ ਦੇ ਰੋਹ ਤੋਂ ਬਚ ਨਾ ਸਕੀ। ਉਨ੍ਹਾਂ ਹਵੇਲੀ ਦੀ ਇੱਟ ਇੱਟ ਖਿੰਡਾ ਦਿੱਤੀ।[52]

ਇਸ ਤਰ੍ਹਾਂ ਮੁਗ਼ਲਾਂ ਵਿਰੁੱਧ ਸਿੱਖ ਕੌਮ ਦਾ ਗ਼ੁੱਸਾ ਠੰਢਾ ਹੋਣ ਨੂੰ ਤਕਰੀਬਨ ਪੂਰੀ ਸਦੀ ਲੱਗ ਗਈ ਸੀ। ਇਸ ਤੋਂ ਬਾਅਦ ਸਿੱਖਾਂ ਨੇ ਅੱਧੀ ਸਦੀ ਤਕ ਜਿੰਨਾ ਚਿਰ ਤਕ ਪੰਜਾਬ ਅੰਦਰ ਆਪਣਾ ਰਾਜ ਕਾਇਮ ਰੱਖਿਆ, ਓਨਾ ਚਿਰ ਉਨ੍ਹਾਂ ਆਪਣੇ ਕਿਸੇ ਵੀ ਦੁਸ਼ਮਣ ਦੇ ਖ਼ਿਲਾਫ਼ ਤਾਕਤ ਦਾ ਦੁਰਉਪਯੋਗ ਨਹੀਂ ਸੀ ਕੀਤਾ। ਇਹ ਤੱਥ ਆਪਣੇ ਆਪ ਵਿਚ ਹੀ ਉਸ ਸਿਧਾਂਤਕ ਨਜ਼ਰੀਏ ਦਾ ਥੋਥ ਉਜਾਗਰ ਕਰ ਦਿੰਦਾ ਹੈ ਜਿਸ ਨੂੰ ਸਿੱਖ ਕਿਰਦਾਰ ਦੀ ਉਸਾਰੀ ਵਿਚ ਸਿੱਖ ਵਿਚਾਰਧਾਰਾ ਦੇ ਨਿਰਣਾਕਾਰੀ ਰੋਲ ਦੀ ਸਮਝ ਨਹੀਂ ਪੈਂਦੀ ਅਤੇ ਜੋ ਸਿੱਖ ਕੌਮ ਦੀਆਂ ਕੁਝ ਉਭਰਵੀਆਂ ਵਿਸ਼ੇਸ਼ਤਾਈਆਂ ਉੱਤੇ ਜੱਟ ਸਭਿਆਚਾਰ ਦੀ ਵਧਵੀਂ ਰੰਗਤ ਵੇਖਣ ਦੀ ਸਿਧਾਂਤਕ ਮਰਜ਼ ਦਾ ਸ਼ਿਕਾਰ ਹੈ। ਕਿਉਂਕਿ ਸਿੱਖ ਵਿਚਾਰਧਾਰਾ ਦੇ ਫ਼ੈਸਲਾਕੁੰਨ ਅਸਰ ਤੋਂ ਬਿਨਾਂ ਸਿੱਖ ਕੌਮ (ਜਿਸ ਵਿਚ ਗਿਣਤੀ ਦੇ ਲਿਹਾਜ਼ ਨਾਲ ਜੱਟ ਵਰਗ ਦੀ ਭੂਮਿਕਾ, ਬਿਨਾਂ ਸ਼ੱਕ, ਸਭ ਤੋਂ ਉਭਰਵੀਂ ਸੀ) ਵੱਲੋਂ ਸੱਤਾ ਦਾ ਇੰਨੇ ਸੰਜਮ 'ਚ ਰਹਿ ਕੇ ਇਸਤੇਮਾਲ ਕਰਨ ਦਾ ਕ੍ਰਿਸ਼ਮਾ ਕਦਾਚਿਤ ਸੰਭਵ ਨਹੀਂ ਸੀ ਹੋਣਾ।

ਬਾਅਦ ਵਿਚ ਜਾ ਕੇ ਅੰਗਰੇਜ਼ ਹਾਕਮਾਂ ਵਿਰੁੱਧ ਆਪਣੇ ਸੰਘਰਸ਼ ਅੰਦਰ ਸਿੱਖਾਂ ਨੇ ਅੱਤ ਦਰਜੇ ਦੀ ਭੜਕਾਹਟ ਦੇ ਸਨਮੁੱਖ ਵੀ ਜੋ ਕਮਾਲ ਦਾ ਠਰ੍ਹੰਮਾ ਤੇ ਸੰਜਮ ਦਿਖਾਇਆ, ਉਹ ਕਿਸੇ ਵੀ ਪੱਖ ਤੋਂ ਰਵਾਇਤੀ 'ਜੱਟ ਸਭਿਆਚਾਰ' ਨਾਲ ਮੇਲ ਨਹੀਂ ਖਾਂਦਾ। ਗੁਰਦੁਆਰਾ ਸੁਧਾਰ ਲਹਿਰ ਦੇ ਸਮੁੱਚੇ ਅਮਲ ਦੌਰਾਨ ਹੱਦ ਦਰਜੇ ਦੇ ਜ਼ੁਲਮ ਤੇ ਤਸ਼ੱਦਦ ਦੇ ਬਾਵਜੂਦ ਸਿੱਖਾਂ ਵਲੋਂ ਕਿਸੇ ਇਕ ਵੀ ਪੁਲਿਸ ਅਫ਼ਸਰ ਜਾਂ ਕਰਮਚਾਰੀ ਦੇ ਵਿਰੁੱਧ, ਇਥੋਂ ਤਕ ਕਿ ਸਿੱਖ ਪੰਥ ਦੀ ਨਫ਼ਰਤ ਤੇ ਸੰਘਰਸ਼ ਦਾ ਸਿੱਧਾ ਨਿਸ਼ਾਨਾ ਬਣੇ ਕਿਸੇ 'ਮਹੰਤ' ਦੇ ਖ਼ਿਲਾਫ਼ ਵੀ, ਬਦਲੇ ਵਿਚ ਹੱਥ ਉਠਾਉਣ ਦੀ ਇਕ ਵੀ ਮਿਸਾਲ ਨਹੀਂ ਮਿਲਦੀ। ਜੇ ਸਿੱਖਾਂ ਦਾ ਅਮਲ ਨਿਰੋਲ, ਅਤੇ ਸਿੱਧੇ ਰੂਪ ਵਿਚ, 'ਜੱਟ ਸੱਭਿਆਚਾਰ' ਤੋਂ ਹੀ ਨਿਰਧਾਰਤ ਹੋਇਆ ਹੁੰਦਾ ਤਾਂ ਸਿੱਖ ਜੱਦੋਜਹਿਦ ਦੇ ਅਜਿਹੇ ਰੂਪ ਦੀ ਕਲਪਨਾ ਕਰਨੀ ਵੀ ਔਖੀ ਹੋਣੀ ਸੀ। ਸੋ, ਸਾਰੀ ਚਰਚਾ ਦਾ ਨਿਚੋੜ ਇਹ ਬਣਦਾ ਹੈ ਕਿ ਹਰ ਮੌਕੇ, ਸਿੱਖ ਅਮਲ, ਭਾਰੂ ਰੂਪ ਵਿਚ, ਸਿੱਖ ਲਹਿਰ ਦੇ ਖ਼ਾਸੇ ਅਤੇ ਇਸਦੇ ਮਨੋਰਥਾਂ ਤੋਂ ਨਿਰਧਾਰਤ ਹੁੰਦਾ ਹੈ, ਕਿਸੇ ਵਰਗ-ਵਿਸ਼ੇਸ਼ ਦੇ ਸੁਭਾਵੀ ਲੱਛਣਾਂ ਤੋਂ ਨਹੀਂ। ਉਦੇਸ਼ ਮੰਗ ਕਰਦੇ ਹੋਣ ਤਾਂ ਸਿੱਖ ਹੱਦ ਦਰਜੇ ਦਾ ਠਰ੍ਹੰਮਾ ਵਿਖਾ ਸਕਦੇ ਹਨ ਅਤੇ ਲੋੜ ਬਣੇ ਤਾਂ ਪੂਰੇ ਜਥੇ ਨਾਲ 'ਖੰਡਾ ਖੜਕਾ' ਸਕਦੇ ਹਨ। ਸਿੱਖਾਂ ਨੂੰ ਜਾਨਣ ਲਈ ਸਿੱਖ ਕਿਰਦਾਰ ਦਾ ਇਹ ਲੱਛਣ ਸਮਝਣਾ ਬੇਹੱਦ ਜ਼ਰੂਰੀ ਹੈ।

•

# 3

# ਸ੍ਰੀ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦਾ ਸਿਆਸੀ ਪ੍ਰਸੰਗ

ਹਰ ਰਾਜਸੀ ਦੁਰਾਚਾਰ ਦੇ ਪਿੱਛੇ, ਹੁਕਮਰਾਨ ਹਸਤੀ ਦੀਆਂ ਨਿੱਜੀਗਤ ਭਾਵਨਾਵਾਂ ਦੇ ਨਾਲੋਂ-ਨਾਲ, ਕੋਈ ਡੈੜਾ ਰਾਜਨੀਤਕ ਉਦੇਸ਼ ਕੰਮ ਕਰ ਰਿਹਾ ਹੁੰਦਾ ਹੈ। ਜਿਸ ਕਰਕੇ ਸਮੱਸਿਆ ਦਾ ਅਸਲ ਕਾਰਨ ਉਹ ਉਦੇਸ਼ ਹੁੰਦਾ ਹੈ ਜੋ ਕਰਤਾ ਨੂੰ ਅਜਿਹੇ ਦੁਰਾਚਾਰ ਲਈ ਉਤੇਜਿਤ ਜਾਂ ਪ੍ਰੇਰਿਤ ਕਰਦਾ ਹੈ।

ਜੂਨ 1984 ਵਿਚ ਭਾਰਤੀ ਫ਼ੌਜ ਦੁਆਰਾ ਸ੍ਰੀ ਦਰਬਾਰ ਸਾਹਿਬ (ਅੰਮ੍ਰਿਤਸਰ) ਉੱਤੇ ਕੀਤੇ ਗਏ ਫ਼ੌਜੀ ਹਮਲੇ ਨੇ, ਦੇਸ਼-ਵਿਦੇਸ਼ ਅੰਦਰ, ਬੌਧਿਕ ਹਲਕਿਆਂ ਦਾ ਤਿੱਖਾ ਧਿਆਨ ਖਿੱਚਿਆ। ਦੁਨੀਆਂ ਭਰ ਦੇ ਪ੍ਰਮੁੱਖ ਅਖ਼ਬਾਰਾਂ ਤੇ ਰਸਾਲਿਆਂ ਨੇ ਚਲੰਤ ਰਿਪੋਰਟਾਂ, ਲੇਖਾਂ ਅਤੇ ਸੰਪਾਦਕੀ ਟਿੱਪਣੀਆਂ ਦੇ ਰੂਪ ਵਿਚ ਇਸ ਬਾਰੇ ਆਪਣੀਆਂ ਫ਼ੌਰੀ ਰਾਵਾਂ ਪ੍ਰਗਟਾਈਆਂ। ਥੋੜ੍ਹੇ ਹੀ ਚਿਰਾਂ ਬਾਅਦ ਇਸ ਮਸਲੇ ਬਾਰੇ ਬੱਝਵੇਂ-ਭਰਵੇਂ ਵਿਚਾਰ ਪੇਸ਼ ਕਰਦੀਆਂ ਕਿਤਾਬਾਂ ਵੀ ਪ੍ਰਕਾਸ਼ਤ ਹੋ ਗਈਆਂ। ਇਨ੍ਹਾਂ ਲੇਖਾਂ/ਟਿੱਪਣੀਆਂ ਦੀ ਭਾਰੂ ਸੁਰ ਪੜਚੋਲਵੀਂ ਸੀ। ਦੇਸ਼-ਵਿਦੇਸ਼ ਅੰਦਰ ਸਿੱਖ ਭਾਈਚਾਰੇ ਦੁਆਰਾ ਪ੍ਰਗਟਾਏ ਗਏ ਗ਼ੁੱਸੇ ਭਰੇ ਪ੍ਰਤਿਕਰਮ ਨੂੰ ਦੇਖਦੇ ਹੋਏ ਜ਼ਿਆਦਾਤਰ, ਖ਼ਾਸ ਕਰਕੇ ਗ਼ੈਰ-ਹਿੰਦੂ ਟਿੱਪਣੀਕਾਰਾਂ ਨੇ ਇਸ ਹਮਲੇ ਨੂੰ ਇੰਦਰਾ ਗਾਂਧੀ ਦੀ 'ਬੱਜਰ ਗ਼ਲਤੀ' ਗਰਦਾਨਿਆ। ਪਰੰਤੂ ਕਈ ਸਾਰੇ ਹਿੰਦੂ ਪੱਤਰਕਾਰਾਂ ਤੇ ਕਾਲਮਨਵੀਸਾਂ ਨੇ ਇਸ ਨੂੰ ਭਾਰਤ ਦੀ ਪ੍ਰਧਾਨ ਮੰਤਰੀ ਦੁਆਰਾ 'ਅੱਤ ਦੀ ਮਜਬੂਰੀ' ਵੱਸ ਚੁੱਕਿਆ 'ਮੰਦਭਾਗਾ ਕਦਮ' ਕਹਿ ਕੇ ਇੰਦਰਾ ਗਾਂਧੀ ਨੂੰ ਢਾਲ ਮੁਹਈਆ ਕਰਨ ਦੀ ਕੋਸ਼ਿਸ਼ ਕੀਤੀ। ਬਹੁਤ ਸਾਰੇ ਲੇਖਕਾਂ ਨੇ, ਆਪਣੇ ਵੱਲੋਂ, ਇੰਦਰਾ ਗਾਂਧੀ ਦੁਆਰਾ ਚੁੱਕੇ ਗਏ ਇਸ ਸਿਰੇ ਦੇ ਕਦਮ ਦੇ ਪਿਛੋਕੜ ਵਿਚ ਜਾਣ ਅਤੇ ਇਸ ਦੀ ਥਾਹ ਪਾਉਣ ਦੇ ਯਤਨ ਕੀਤੇ। ਭਾਵੇਂ ਕੁੱਝ ਗਹਿਰ-ਗੰਭੀਰ ਚਿੰਤਕਾਂ ਨੇ ਇਸ ਸਮੁੱਚੇ ਘਟਨਾ-ਕ੍ਰਮ ਨੂੰ ਸਮਝਣ ਲਈ ਗਹਿਰੇ ਉਤਰਨ ਦੀ ਕੋਸ਼ਿਸ਼ ਕੀਤੀ ਪਰੰਤੂ ਜ਼ਿਆਦਾਤਰ ਲੇਖਕਾਂ ਦੀ ਨੀਝ ਸਤਹੀ ਤੱਥਾਂ ਤੋਂ ਪਾਰ ਨਾ ਜਾ ਸਕੀ ਅਤੇ ਉਨ੍ਹਾਂ ਵੱਲੋਂ ਪੇਸ਼ ਕੀਤੇ ਗਏ ਨਿਰਣੇ ਸੱਚਾਈ ਤੋਂ ਨਾ ਸਿਰਫ਼ ਦੂਰ ਸਨ ਸਗੋਂ ਅਜਿਹੀ ਕੱਚਘਰੜ ਵਿਸ਼ਲੇਸ਼ਣਕਾਰੀ ਨੇ, ਜਾਣੇ ਅਣਜਾਣੇ ਰੂਪ ਵਿਚ, ਸੱਚਾਈ 'ਤੇ ਪਰਦਾਪੋਸ਼ੀ ਕਰਨ ਅਤੇ ਲੋਕਾਂ ਦੇ ਮਨਾਂ ਅੰਦਰ ਗੰਧਲ-ਚੌਂਦ ਪੈਦਾ ਕਰਨ ਦੀ ਹਾਨੀਕਾਰਕ ਭੂਮਿਕਾ ਨਿਭਾਈ। ਇਸ ਘਟਨਾ-ਕ੍ਰਮ ਨੂੰ ਨਿਰੋਲ ਇੰਦਰਾ ਗਾਂਧੀ ਦੀ ਜ਼ਾਤ (person) ਨਾਲ ਜੋੜ ਕੇ ਦੇਖਣ ਦੀ ਬਿਰਤੀ, ਇਸ ਮਸਲੇ ਦੀ ਤਹਿ ਤਕ ਪਹੁੰਚਣ ਦੇ ਰਾਹ ਦੀ ਸਭ ਨਾਲੋਂ ਵੱਡੀ ਸਿਧਾਂਤਕ ਰੋਕ ਸਾਬਤ ਹੋਈ।

ਦਰਬਾਰ ਸਾਹਿਬ ਉੱਤੇ ਹਮਲਾ ਕਰਨ ਦਾ ਫ਼ੈਸਲਾ, ਬਿਨਾਂ ਸ਼ੱਕ, ਇੰਦਰਾ ਗਾਂਧੀ ਦੇ ਰਾਜਸੀ ਜੀਵਨ ਦਾ ਸਭ ਨਾਲੋਂ ਅਹਿਮ, ਅਤੇ ਇਕ ਹਿਸਾਬ ਨਾਲ ਸਭ ਤੋਂ ਨਹਿਸ਼ (fateful), ਫ਼ੈਸਲਾ ਸੀ। ਇਸ ਕਰਕੇ, ਇਸ ਫ਼ੈਸਲੇ ਦੇ ਪਿੱਛੇ ਕੰਮ ਕਰਦੇ ਤੱਥਾਂ (factors) ਤੇ ਕਾਰਨਾਂ ਦਾ ਵਿਸ਼ਲੇਸ਼ਣ ਕਰਨ ਵੇਲੇ ਇੰਦਰਾ ਗਾਂਧੀ ਦੀ ਜ਼ਾਤ (person) ਨੂੰ ਮਨਫ਼ੀ ਨਹੀਂ ਕੀਤਾ ਜਾ ਸਕਦਾ। ਇੰਦਰਾ ਗਾਂਧੀ ਦੀ ਸ਼ਖ਼ਸੀ ਬਣਤਰ, ਰਾਜਨੀਤਕ ਹਸਤੀਆਂ ਤੇ ਘਟਨਾਵਾਂ ਪ੍ਰਤਿ ਉਸਦੀ ਪਹੁੰਚ, ਉਸ ਦਾ ਸਮੁੱਚਾ ਰਾਜਨੀਤਕ ਆਚਾਰ ਵਿਹਾਰ, ਉਸ ਦੀਆਂ ਮਨੋ-ਪ੍ਰਵਿਰਤੀਆਂ, ਮਨੋ-ਵੇਗ (impulses) ਅਤੇ ਅਕਾਂਖਿਆਵਾਂ (ambitions) ਦਾ ਇਸ ਫ਼ੈਸਲੇ ਅੰਦਰ ਯਕੀਨਨ ਹੀ ਅਹਿਮ ਦਖ਼ਲ ਹੈ। ਪਰ ਇਸ 'ਚੋਂ ਇਹ ਰਾਜਸੀ ਸਿੱਟਾ ਕੱਢਣਾ ਗ਼ਲਤ ਹੋਵੇਗਾ ਕਿ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਦਾ ਫ਼ੈਸਲਾ ਨਿਰੋਲ ਇੰਦਰਾ ਗਾਂਧੀ ਦੇ ਮਨੋ-ਵੇਗ, ਜਾਂ ਉਸ ਦੀਆਂ ਨਿਰੋਲ ਨਿੱਜੀਗਤ ਰਾਜਸੀ ਪ੍ਰੇਸ਼ਾਨੀਆਂ ਤੇ ਲੋੜਾਂ ਦੀ ਪੈਦਾਇਸ਼ ਸੀ। ਕਿਉਂਕਿ ਜੇਕਰ ਇੰਦਰਾ ਗਾਂਧੀ ਦੀਆਂ ਰਾਜਸੀ ਮੁਸ਼ਕਲਾਂ ਜਾਂ ਪ੍ਰੇਸ਼ਾਨੀਆਂ ਦੀ ਹੀ ਗੱਲ ਕੀਤੀ ਜਾਵੇ ਤਾਂ ਵੀ ਇਹ ਕਿਸੇ ਖ਼ਿਲਾਅ 'ਚੋਂ ਪੈਦਾ ਨਹੀਂ ਸੀ ਹੋਈਆਂ। ਇਹ ਭਾਰਤ ਦੇ ਸਮਾਜੀ ਅਤੇ ਰਾਜਸੀ ਪ੍ਰਬੰਧ ਨੂੰ ਦਰਪੇਸ਼ ਇਕ ਵੱਡੇ ਤੇ ਵੱਧ ਗਹਿਰੇ ਸੰਕਟ ਦਾ ਹੀ ਅੰਗ ਤੇ ਇਜ਼ਹਾਰ ਸਨ। ਉਸ ਦੇ ਸ਼ਖ਼ਸੀ ਸੁਭਾਅ ਦੇ ਕੁੱਝ ਨਾਂਹ-ਪੱਖੀ ਲੱਛਣ ਬੇਸ਼ੱਕ ਜਮਾਂਦਰੂ ਵੀ ਕਹੇ ਜਾ ਸਕਦੇ ਹਨ ਪਰੰਤੂ ਇਕ ਖ਼ਾਸ ਸਮਾਜੀ ਤੇ ਰਾਜਸੀ ਵਾਤਾਵਰਣ ਨੇ ਇਨ੍ਹਾਂ ਲੱਛਣਾਂ ਨੂੰ ਵਧੇਰੇ ਤੀਖਣਤਾ ਪ੍ਰਦਾਨ ਕਰ ਦਿੱਤੀ ਸੀ। ਇਸ ਕਰਕੇ ਸਮੁੱਚੇ ਵਰਤਾਰੇ ਦਾ ਦਰੁਸਤ ਵਿਸ਼ਲੇਸ਼ਣ ਕਰਨ ਲਈ ਇੰਦਰਾ ਗਾਂਧੀ ਦੀ ਜ਼ਾਤ ਨਾਲ ਜੁੜੇ ਤੱਥਾਂ ਨੂੰ ਇਕ ਨਿਸਚਿਤ ਇਤਿਹਾਸਕ ਤੇ ਰਾਜਸੀ ਚੁਗਿਰਦੇ ਵਿਚ ਕਾਰਜਸ਼ੀਲ ਹੁੰਦੇ ਦੇਖਿਆ ਜਾਣਾ ਚਾਹੀਦਾ ਹੈ।

## 'ਨੇਸ਼ਨ ਸਟੇਟ' ਦੀ ਉਸਾਰੀ ਦਾ ਪ੍ਰੋਜੈਕਟ

1947 ਵਿਚ ਬਰਤਾਨਵੀ ਬਸਤੀਵਾਦੀ ਰਾਜ ਦੇ ਖ਼ਾਤਮੇ ਉਪਰੰਤ ਭਾਰਤ ਦੇ ਹਾਕਮ ਵਰਗ ਨੇ ਕੁੱਝ ਬਹੁਤ ਹੀ ਉੱਚੇ ਤੇ ਵੱਡੇ ਨਿਸ਼ਾਨੇ ਸਾਹਮਣੇ ਰੱਖ ਕੇ ਆਜ਼ਾਦੀ ਤੇ ਵਿਕਾਸ ਦੇ ਸਫ਼ਰ ਦੀ ਉਤਸ਼ਾਹ ਭਰੀ ਸ਼ੁਰੂਆਤ ਕੀਤੀ ਸੀ। ਸਭ ਨਾਲੋਂ ਅਹਿਮ ਤੇ ਪ੍ਰਮੁੱਖ ਨਿਸ਼ਾਨਾ ਸੀ ਧਰਮਾਂ, ਜਾਤਾਂ ਤੇ ਫਿਰਕਿਆਂ ਵਿਚ ਵੰਡੀ ਦੇਸ਼ ਦੀ ਜਨਤਾ ਨੂੰ ਇੱਕੋ-ਸਾਂਝੀ ਕੌਮ ਦੇ ਸਾਂਚੇ ਵਿਚ ਢਾਲਣਾ। ਦੂਜਾ, ਰਾਜਕੀ ਢਾਂਚੇ ਅੰਦਰ ਇਕ-ਪੁਰਖਾਸ਼ਾਹੀ ਦੇ ਜਗੀਰੂ ਦਸਤੂਰ ਦਾ ਖ਼ਾਤਮਾ ਕਰ ਕੇ ਭਾਰਤ ਅੰਦਰ ਪੱਛਮੀ ਤਰਜ਼ ਦਾ ਪਾਰਲੀਮਾਨੀ ਜਮਹੂਰੀ ਢਾਂਚਾ ਸਥਾਪਤ ਕਰਨਾ। ਤੀਜਾ, ਭਾਰਤ ਨੂੰ ਪੱਛਮੀ ਨਮੂਨੇ ਦਾ ਧਰਮ-ਨਿਰਪੱਖ (ਸੈਕੁਲਰ) ਰਾਜ ਬਣਾਉਣਾ। ਚੌਥਾ, ਦੇਸ਼ ਅੰਦਰ ਆਰਥਿਕ ਮੰਦਹਾਲੀ ਤੇ ਗ਼ਰੀਬੀ ਦਾ ਖ਼ਾਤਮਾ ਕਰ ਕੇ, ਇਸ ਨੂੰ ਆਰਥਿਕ ਤੌਰ 'ਤੇ ਖ਼ੁਸ਼ਹਾਲ ਤੇ ਆਤਮ-ਨਿਰਭਰ ਬਣਾਉਣਾ। ਜਿਵੇਂ ਕਿ ਅਕਸਰ ਹੀ ਨਵੀਂ ਸ਼ੁਰੂਆਤ ਵੇਲੇ ਹੋਇਆ ਕਰਦਾ ਹੈ, ਭਾਰਤ ਅੰਦਰ ਇਹ ਸਮਾਂ ਸੱਜਰੇ ਉਤਸ਼ਾਹ ਤੇ ਜੋਸ਼ੋ-ਖ਼ਰੋਸ਼ ਦਾ ਸੀ। ਇਸ ਨਾਲ ਸੁਭਾਵਿਕ ਹੀ ਭਾਰਤ ਦੇ ਲੋਕਾਂ ਦੇ ਮਨਾਂ ਅੰਦਰ ਵੱਡੀਆਂ ਉਮੀਦਾਂ ਤੇ ਆਸ਼ਾਵਾਂ ਦੇ ਬੀਜ ਪੁੰਗਰੇ।

ਭਾਰਤ ਦੇ ਤਤਕਾਲੀ ਹਾਕਮ ਉਪਰੋਕਤ ਸਾਰੇ ਟੀਚਿਆਂ ਨੂੰ ਇਕ ਦੂਜੇ ਨਾਲ ਗੂੜ੍ਹੀ ਤਰ੍ਹਾਂ ਜੁੜੇ ਹੋਏ ਦੇਖਦੇ ਸਨ। ਪੰਡਤ ਜਵਾਹਰ ਲਾਲ ਨਹਿਰੂ ਦਾ ਸੋਚਣਾ ਸੀ ਕਿ ਭਾਰਤ ਦੇ ਸਨਅਤੀਕਰਨ ਤੇ ਆਧੁਨਿਕ ਵਿੱਦਿਆ ਦੇ ਪਸਾਰ ਨਾਲ ਲੋਕਾਂ ਦਾ

'ਵਿਗਿਆਨਕ ਮਿਜ਼ਾਜ' ਵਿਕਸਤ ਹੋ ਜਾਵੇਗਾ, ਜਿਸ ਨਾਲ ਉਨ੍ਹਾਂ ਦੀ ਧਾਰਮਿਕ ਸੋਚਣੀ ਲਗਾਤਾਰ ਕਮਜ਼ੋਰ ਪੈਂਦੀ ਚਲੀ ਜਾਵੇਗੀ ਅਤੇ ਉਨ੍ਹਾਂ ਅੰਦਰ ਧਰਮ-ਨਿਰਪੱਖ ਕਦਰਾਂ-ਕੀਮਤਾਂ ਗਹਿਰੀਆਂ ਜੜ੍ਹਾਂ ਫੜਦੀਆਂ ਚਲੀਆਂ ਜਾਣਗੀਆਂ।[1] ਇਸ ਤਰ੍ਹਾਂ ਭਾਰਤ ਦੇ ਲੋਕ ਧਰਮ, ਜਾਤ, ਭਾਸ਼ਾ ਤੇ ਸਭਿਆਚਾਰ ਆਦਿ ਦੇ ਵਖਰੇਵਿਆਂ ਤੋਂ ਉਪਰ ਉੱਠ ਕੇ ਇਕ ਵਡੇਰੀ ਤੇ ਵਿਸ਼ਾਲ ਸਾਂਝੀ (ਭਾਰਤੀ) ਪਛਾਣ ਗ੍ਰਹਿਣ ਕਰ ਲੈਣਗੇ ਜੋ ਕੌਮੀ ਏਕਤਾ ਦੀ ਮਜ਼ਬੂਤ ਤੇ ਭਰੋਸੇਯੋਗ ਬੁਨਿਆਦ ਹੋ ਗੁਜ਼ਰੇਗੀ। ਭਾਰਤੀ ਹਾਕਮਾਂ ਦੁਆਰਾ ਚਿਤਵੇ ਇਹ ਆਦਰਸ਼ ਯਥਾਰਥਿਕ ਘੱਟ, ਕਾਲਪਨਿਕ ਜ਼ਿਆਦਾ ਸਨ। ਇਸ ਸੁਪਨ-ਪ੍ਰੋਜੈਕਟ ਦੀਆਂ ਵਜੂਦ-ਸਮੋਈਆਂ ਕਮਜ਼ੋਰੀਆਂ ਨੇ ਛੇਤੀ ਹੀ ਆਪਣਾ ਅਸਰ ਦਿਖਾਉਣਾ ਸ਼ੁਰੂ ਕਰ ਦਿੱਤਾ ਸੀ। ਸੱਠਵਿਆਂ ਦੇ ਮੱਧ ਵਿਚ ਜਾ ਕੇ ਭਾਰਤੀ ਢਾਂਚੇ ਦੇ ਗੰਭੀਰ ਰੂਪ ਵਿਚ ਸੰਕਟ-ਗ੍ਰਸਤ ਹੋ ਜਾਣ ਦੀ ਹਕੀਕਤ ਦਾ ਜਾਦੂ ਸਿਰ ਚੜ੍ਹ ਕੇ ਬੋਲਣ ਲੱਗ ਪਿਆ ਸੀ।

ਕਿਸੇ ਵੀ ਰਾਜ ਜਾਂ ਸਿਸਟਮ ਨੂੰ ਦਰਪੇਸ਼ ਸੰਕਟ ਦੀ ਸਭ ਨਾਲੋਂ ਉੱਘੜਵੀਂ ਨਿਸ਼ਾਨੀ ਇਹ ਹੁੰਦੀ ਹੈ ਕਿ ਹੁਕਮਰਾਨ ਵਰਗ ਦੀ ਰਾਜ ਕਰਨ ਦੀ ਸਮਰੱਥਾ ਬੁਰੀ ਤਰ੍ਹਾਂ ਗ੍ਰਹਿਣੀ ਜਾਂਦੀ ਹੈ। ਜਿਸ ਦਾ ਠੋਸ ਅਰਥ ਇਹ ਬਣਦਾ ਹੈ ਕਿ ਹੁਕਮਰਾਨ ਵਰਗ ਵੱਲੋਂ ਆਰਥਿਕ ਵਿਕਾਸ ਦੇ ਪਹੀਏ ਨੂੰ ਅੱਗੇ ਤੋਰ ਸਕਣ, ਅਤੇ ਨਾਲ ਹੀ ਅਲੱਗ ਅਲੱਗ ਹਿਤਾਂ ਦੀ ਤਰਜਮਾਨੀ ਕਰਦੇ ਵਰਗਾਂ (ਜਾਂ ਤਾਕਤਾਂ) ਨੂੰ ਆਪਣੇ ਨਾਲ ਲੈ ਕੇ ਚੱਲ ਸਕਣ ਦੀ ਸਮਰੱਥਾ ਨਿਤਾਣੀ ਪੈ ਜਾਂਦੀ ਹੈ।[2] ਆਜ਼ਾਦੀ ਦੇ ਝੱਟ ਬਾਅਦ, ਭਾਰਤ ਦੇ ਪੜ੍ਹੇ-ਲਿਖੇ ਅਤੇ ਨੈਸ਼ਨਲਿਸਟ ਵਿਚਾਰਧਾਰਾ ਦੇ ਮੁਰੀਦ ਕੁਲੀਨ ਵਰਗ ਨੇ ਰਾਜਕੀ ਢਾਂਚੇ ਉੱਤੇ ਆਪਣੀ ਫ਼ੈਸਲਾਕੁੰਨ ਸਰਦਾਰੀ ਸਥਾਪਤ ਕਰ ਲਈ ਸੀ। ਇਸ ਕੁਲੀਨ ਵਰਗ ਨੇ, ਆਪਣੇ ਸ਼ਰੀਕ ਹੋਰਨਾਂ ਕੁਲੀਨ ਵਰਗਾਂ, ਜਿਵੇਂ ਕਿ ਵੱਡੇ ਭੋਇੰ-ਸਰਦਾਰਾਂ, ਪੇਂਡੂ ਸਮਾਜ ਅੰਦਰਲੇ ਜਾਤਾਂ/ਬਰਾਦਰੀਆਂ ਦੇ ਚੌਧਰੀਆਂ, ਅਤੇ ਵਪਾਰੀਆਂ/ਸ਼ਾਹੂਕਾਰਾਂ ਆਦਿ ਪ੍ਰਤਿ ਸਮਝੌਤੇ ਤੇ ਮਿਲਵਰਤਣ ਦਾ ਰੁਖ਼ ਅਖ਼ਤਿਆਰ ਕਰਦਿਆਂ, ਉਨ੍ਹਾਂ ਨੂੰ ਇਕ ਗਿਣਵੀਂ-ਮਿਣਵੀਂ ਹੱਦ ਤਕ ਸੱਤਾ ਵਿਚ ਭਾਗੀਦਾਰ ਬਣਾਉਣ ਦੀ ਸੁਚੇਤ ਰਣਨੀਤੀ ਅਮਲ ਵਿਚ ਲਿਆਂਦੀ ਸੀ।[3] ਪਰੰਤੂ ਆਜ਼ਾਦੀ ਦੇ ਦੋ ਦਹਾਕਿਆਂ ਬਾਅਦ ਹੀ ਇਸ ਹੁਕਮਰਾਨੀ ਗੱਠਜੋੜ ਅੰਦਰ ਤਿੱਖੇ ਤਣਾਅ ਤੇ ਟਕਰਾਅ ਪ੍ਰਗਟ ਹੋਣੇ ਸ਼ੁਰੂ ਹੋ ਗਏ ਸਨ। ਜਿਸ ਨਾਲ ਹੁਕਮਰਾਨ ਵਰਗ ਅੰਦਰ ਵੱਡੇ ਝਗੜੇ ਤੇ ਰੱਫੜ ਪੈਦਾ ਹੋ ਜਾਣ ਦੀ ਨੌਬਤ ਆ ਗਈ ਸੀ। 1969 ਵਿਚ ਕਾਂਗਰਸ ਪਾਰਟੀ, ਜੋ ਕਿ ਦੇਸ਼ ਦਾ ਪ੍ਰਮੁੱਖ ਰਾਜਨੀਤਕ ਦਲ ਸੀ, ਵਿਚ ਪਈ ਦੁਫੇੜ ਇਸ ਗੱਲ ਦਾ ਸਭ ਤੋਂ ਉੱਘੜਵਾਂ ਇਜ਼ਹਾਰ ਤੇ ਪਰਿਮਾਣ ਸੀ। ਇਸ ਦੇ ਨਾਲ ਹੀ, ਅਲੱਗ ਅਲੱਗ ਕਾਰਨਾਂ ਕਰਕੇ, ਭਾਰਤ ਦੇ ਆਮ ਲੋਕਾਂ ਅਤੇ ਕੁਝ ਵਿਸ਼ੇਸ਼ ਸਮਾਜੀ ਵਰਗਾਂ ਤੇ ਭਾਈਚਾਰਿਆਂ ਦਾ ਭਾਰਤੀ ਰਾਜ ਤੋਂ ਮੋਹ ਭੰਗ ਹੋਣਾ ਸ਼ੁਰੂ ਹੋ ਗਿਆ ਸੀ।

ਕਿਸੇ ਦੇਸ਼ ਦੇ ਢਾਂਚੇ ਨੂੰ ਜਦ ਵੀ ਇਸ ਕਿਸਮ ਦਾ ਡੂੰਘਾ (systemic) ਸੰਕਟ ਪੇਸ਼ ਆਉਂਦਾ ਹੈ ਤਾਂ ਹੁਕਮਰਾਨ ਵਰਗ ਅੰਦਰ, ਅਤੇ ਨਾਲ ਹੀ ਦੇਸ਼ ਦੀ ਆਮ ਜਨਤਾ ਅੰਦਰ ਵੀ, ਇਸ ਪ੍ਰਤਿ ਖ਼ਾਸ ਕਿਸਮ ਦਾ ਪ੍ਰਤਿਕਰਮ ਜਾਗਦਾ ਹੈ। ਇਹ ਪ੍ਰਤਿਕਰਮ ਵੀ ਸੰਬੰਧਿਤ ਰਾਜ ਅਤੇ ਸਮਾਜ ਦੇ ਹਕੀਕੀ ਖ਼ਾਸੇ ਨੂੰ ਸਮਝਣ ਵਿਚ ਮੱਦਦਗਾਰ ਤੱਥ ਸਾਬਤ ਹੁੰਦਾ ਹੈ। ਇਸ ਤਰ੍ਹਾਂ ਸੰਕਟ ਦੇ ਮੂਲ ਲੱਛਣਾਂ ਦੇ ਨਾਲ ਹੀ ਇਸ ਪ੍ਰਤਿਕਰਮ ਦਾ ਡੂੰਘਾ ਵਿਸ਼ਲੇਸ਼ਣ ਕਰਨਾ ਵੀ ਅਤੀ ਜ਼ਰੂਰੀ ਬਣ ਜਾਂਦਾ ਹੈ।

ਪੱਛਮੀ ਮੁਲਕਾਂ ਦੀ ਰੀਸੇ, ਭਾਰਤ ਵਰਗੇ ਬਹੁ-ਸਭਿਆਚਾਰੀ ਦੇਸ਼ ਅੰਦਰ ਇੱਕੋ-

ਸਾਂਝੀ ਕੌਮ ਦਾ ਨਿਰਮਾਣ ਕਰਨ ਦਾ ਵਿਚਾਰ ਤੇ ਵਿਉਂਤ-ਨਕਸ਼ਾ, ਆਪਣੇ ਮੂਲ ਖ਼ਾਸੇ, ਮਨੋਰਥਾਂ ਤੇ ਭਾਵਨਾ ਪੱਖੋਂ ਹੀ ਘੱਟ-ਗਿਣਤੀ ਸਭਿਆਚਾਰਾਂ ਲਈ ਹਾਨੀਕਾਰਕ ਹੈ। ਇਸ ਕਰਕੇ, ਇਨ੍ਹਾਂ ਘੱਟ-ਗਿਣਤੀ ਭਾਈਚਾਰਿਆਂ ਅੰਦਰ ਅਜਿਹੇ ਯਤਨਾਂ ਪ੍ਰਤਿ ਰੋਸ ਤੇ ਵਿਰੋਧ-ਭਾਵ ਪੈਦਾ ਹੋਣਾ ਸੁਭਾਵਿਕ ਹੈ, ਤੇ ਹੱਕ-ਬਜਾਨਬ ਵੀ। ਭਾਰਤ ਦੇ ਹੁਕਮਰਾਨ ਵਰਗ ਅਤੇ ਬਹੁਗਿਣਤੀ (ਹਿੰਦੂ) ਭਾਈਚਾਰੇ ਦੁਆਰਾ ਘੱਟ-ਗਿਣਤੀ ਭਾਈਚਾਰਿਆਂ ਦੇ ਇਸ ਹੱਕੀ ਰੋਸ ਅਤੇ ਵਿਰੋਧ ਪ੍ਰਤਿ ਪ੍ਰਗਟਾਏ ਤੰਗ-ਦਿਲ ਤੇ ਅੱਖੜ ਵਤੀਰੇ ਨੇ ਭਾਰਤੀ ਰਾਜ ਬਾਰੇ ਬਣੀਆਂ, ਅਤੇ ਬਣਾਈਆਂ ਗਈਆਂ, ਛਲਾਵੇ-ਭਰੀਆਂ ਧਾਰਨਾਵਾਂ ਦਾ ਸਾਰਾ ਪਾਜ ਉਘਾੜ ਕੇ ਰੱਖ ਦਿੱਤਾ।

ਭਾਰਤੀ ਹੁਕਮਰਾਨ ਵਰਗ ਅਤੇ ਬਹੁਗਿਣਤੀ ਹਿੰਦੂ ਭਾਈਚਾਰੇ ਨੇ ਪਹਿਲਾਂ ਤਾਂ, ਆਪਣੀ ਸਹੂਲਤ ਲਈ, ਆਪਣੇ ਮਨ ਵਿਚ ਇਹ ਭਰਮ ਸਿਰਜ ਲਿਆ ਕਿ ਭਾਰਤ ਦੇ ਸਾਰੇ ਲੋਕ ਅਤੇ ਵਰਗ, ਸਮੇਤ ਘੱਟ-ਗਿਣਤੀ ਭਾਈਚਾਰਿਆਂ ਦੇ, ਇੱਕੋ-ਸਾਂਝੀ ਕੌਮ ਦੇ ਸਾਂਚੇ ਵਿਚ ਢਲ ਚੁੱਕੇ ਹਨ। ਪਰ ਇਹ ਮਿੱਥ ਕਿਉਂਕਿ ਹਕੀਕਤ ਨੂੰ ਰੂਪਮਾਨ ਨਹੀਂ (ਸੀ) ਕਰਦਾ ( ਬਲਕਿ ਬਹੁਗਿਣਤੀ ਭਾਈਚਾਰੇ ਦੇ ਮਨ ਦੀ ਮੁਰਾਦ ਨੂੰ ਰੂਪਮਾਨ ਕਰਦਾ ਸੀ), ਇਸ ਕਰਕੇ ਜਦ ਉਨ੍ਹਾਂ ਨੂੰ ਆਪਣਾ ਇਹ ਸਵੈ-ਸਿਰਜਿਆ ਭਰਮ ਚਕਨਾਚੂਰ ਹੁੰਦਾ ਦਿਖਾਈ ਦੇਣ ਲੱਗਾ ਤਾਂ ਉਨ੍ਹਾਂ ਆਪਣਾ ਅਸਲੀ ਰੂਪ ਪ੍ਰਗਟਾਉਣਾ ਸ਼ੁਰੂ ਕਰ ਦਿੱਤਾ। ਭਾਰਤੀ ਰਾਜ ਅਤੇ ਹਿੰਦੂ ਵਰਗ ਦੇ ਪ੍ਰਤਿਕਰਮ ਨੂੰ ਦੋ ਤੱਥਾਂ ਨੇ ਫ਼ੈਸਲਾਕੁੰਨ ਰੂਪ ਵਿਚ ਪ੍ਰਭਾਵਿਤ ਕੀਤਾ। ਇਕ, ਹਿੰਦੂ ਵਰਗ ਦਾ ਮੂਲ ਸੁਭਾਅ ਅਤੇ ਖ਼ਾਸਾ। ਦੂਜਾ, ਭਾਰਤ ਅੰਦਰ ਜਮਹੂਰੀ ਰਵਾਇਤਾਂ ਤੇ ਸਭਿਆਚਾਰ ਦੀਆਂ ਹੋਛੀਆਂ ਜੜ੍ਹਾਂ।

ਹਥਲੀ ਪੁਸਤਕ ਲੜੀ ਦੀਆਂ ਪਹਿਲੀਆਂ ਦੋ ਜਿਲਦਾਂ* ਅੰਦਰ ਅਸੀਂ ਹਿੰਦੂ ਵਰਗ ਵੱਲੋਂ ਦੂਸਰੇ ਭਾਈਚਾਰਿਆਂ ਦੀ ਸੁਤੰਤਰ ਪਛਾਣ ਅਤੇ ਹਸਤੀ ਨੂੰ ਸਹਿਣ ਨਾ ਕਰ ਸਕਣ ਅਤੇ ਉਨ੍ਹਾਂ ਨੂੰ ਪੁਚਕਾਰ-ਪਲੋਸ ਕੇ ਅਤੇ ਜਾਂ ਜੋਰੋ-ਜਬਰੀ ਆਪਣੇ ਅੰਦਰ ਜਜ਼ਬ ਕਰ ਲੈਣ ਦੀ ਗ਼ੈਰ-ਜਮਹੂਰੀ ਪ੍ਰਵਿਰਤੀ ਬਾਰੇ ਵਿਸਥਾਰ ਵਿਚ ਚਾਨਣਾ ਪਾ ਚੁੱਕੇ ਹਾਂ। ਜਦੋਂ ਤਕ ਤਾਂ ਹਿੰਦੂ ਵਰਗ ਰਾਜ ਸੱਤਾ ਤੋਂ ਲਾਂਭੇ ਰਿਹਾ, ਉਦੋਂ ਤਕ ਉਸਦੀ ਇਹ ਫ਼ਾਸ਼ੀਵਾਦੀ ਪ੍ਰਵਿਰਤੀ ਲੁਕੀ ਦੱਬੀ ਰਹੀ। ਪਰ ਜਿਉਂ ਹੀ ਉਹ 1947 ਵਿਚ ਗ਼ੁਲਾਮੀ ਦੀ ਜ਼ਿਲਤ 'ਚੋਂ ਨਿਕਲ ਕੇ ਰਾਜ-ਭਾਗ ਦਾ ਮਾਲਕ ਬਣ ਗਿਆ ਤਾਂ ਉਸ ਦੀ ਇਸ ਪ੍ਰਵਿਰਤੀ ਨੇ ਆਪਣਾ ਫ਼ਨ ਖਿਲਾਰ ਲਿਆ। ਉਸ ਅੰਦਰ ਦੂਸਰੇ ਭਾਈਚਾਰਿਆਂ ਉੱਤੇ ਆਪਣਾ ਗ਼ਲਬਾ ਸਥਾਪਤ ਕਰਨ ਅਤੇ ਉਨ੍ਹਾਂ ਦੇ ਵਿਰੋਧ ਨੂੰ ਹਕੂਮਤੀ ਤਾਕਤ ਨਾਲ ਕੁਚਲ ਦੇਣ ਦਾ ਫ਼ਾਸ਼ੀਵਾਦੀ ਬਲ ਮਰੋੜਾ ਖਾ ਉੱਠਿਆ। ਬਹੁਗਿਣਤੀ ਵਰਗ ਅੰਦਰ ਉਪਜੇ ਅਜਿਹੇ ਗ਼ੈਰ-ਜਮਹੂਰੀ ਰੁਝਾਨ ਦਾ ਰਾਜ ਦੀਆਂ ਨੀਤੀਆਂ ਤੇ ਅਮਲਾਂ ਉੱਤੇ ਪਰਛਾਵਾਂ ਪੈਣਾ ਸੁਭਾਵਿਕ ਹੋ ਜਾਂਦਾ ਹੈ। ਜੇਕਰ ਕਿਸੇ ਦੇਸ਼ ਅੰਦਰ ਜਮਹੂਰੀ ਰਵਾਇਤਾਂ ਮਜ਼ਬੂਤ ਹੋਣ ਫਿਰ ਤਾਂ ਬਹੁਗਿਣਤੀ ਵਰਗ ਅੰਦਰ ਉਪਜੇ ਫ਼ਾਸ਼ੀਵਾਦੀ ਰੁਝਾਨ ਦਾ ਢਾਂਚੇ ਦੇ ਅੰਦਰੋਂ ਹੀ ਅਸਰਦਾਰ ਵਿਰੋਧ ਤੇ ਰੋਕ-ਥਾਮ ਹੋ ਜਾਂਦੀ ਹੈ। ਪਰੰਤੂ ਜੇਕਰ ਜਮਹੂਰੀ ਰਵਾਇਤਾਂ ਬਹੁਤੀਆਂ ਮਜ਼ਬੂਤ ਨਾ ਹੋਣ ਤਾਂ ਫਿਰ ਰਾਜ ਆਸਾਨੀ ਨਾਲ ਹੀ ਜਮਹੂਰੀਅਤ ਦੀ ਕੁੰਜ ਉਤਾਰ ਕੇ ਆਪਣੇ ਅਸਲੀ ਜਾਮੇ ਵਿਚ ਪ੍ਰਗਟ ਹੋ ਜਾਂਦਾ ਹੈ। ਭਾਰਤ ਅੰਦਰ ਠੀਕ ਇਹੋ ਵਰਤਾਰਾ ਵਾਪਰਿਆ।

---

* *ਵੀਹਵੀਂ ਸਦੀ ਦੀ ਸਿੱਖ ਰਾਜਨੀਤੀ ਤੇ ਸਿੱਖ ਰਾਜਨੀਤੀ ਦਾ ਦੁਖਾਂਤ : ਕਿਸ ਬਿਧ ਰੁਲੀ ਪਾਤਸ਼ਾਹੀ।*

ਅੱਸੀਵਿਆਂ ਤਕ ਜਾ ਕੇ ਭਾਰਤ ਦੀ ਸਮਾਜੀ ਤੇ ਰਾਜਸੀ ਤਸਵੀਰ ਅਹਿਮ ਰੂਪ ਵਿਚ ਬਦਲਣੀ ਸ਼ੁਰੂ ਹੋ ਗਈ ਸੀ। ਸੱਠਵਿਆਂ ਦੇ ਦਹਾਕੇ ਵਿਚ ਭਾਰਤ ਅੰਦਰ ਪ੍ਰਗਟ ਹੋਈ ਜਨਤਕ ਬੇਚੈਨੀ ਤੇ ਉਭਾਰ, ਮੁੱਖ ਤੌਰ 'ਤੇ, ਆਰਥਿਕ ਮੁੱਦਿਆਂ (ਜਿਵੇਂ ਆਰਥਿਕ ਨਾਬਰਾਬਰੀ, ਗ਼ਰੀਬੀ, ਭੁੱਖਮਰੀ, ਮਹਿੰਗਾਈ, ਬੇਰੁਜ਼ਗਾਰੀ, ਆਦਿ ਆਦਿ) ਉੱਤੇ ਕੇਂਦਰਿਤ ਸਨ। ਭਾਰਤੀ ਹੁਕਮਰਾਨ ਵਰਗ ਨੇ ਇਸ ਉਭਾਰ ਨਾਲ ਨਜਿੱਠਣ ਲਈ ਦੋ-ਸਾਂਗੀ ਨੀਤੀ ਅਪਣਾਈ। ਇਕ ਹੱਥ, 'ਗ਼ਰੀਬੀ ਹਟਾਓ' ਵਰਗੇ ਲੁਭਾਊਣੇ ਨਾਹਰਿਆਂ ਅਤੇ ਕੁੱਝ ਭਰਮਾਊ ਪ੍ਰੋਗਰਾਮਾਂ (ਜਿਵੇਂ 'ਜ਼ਮੀਨੀ ਸੁਧਾਰ', ਬੈਂਕਾਂ ਦਾ ਕੌਮੀਕਰਨ, ਅਤੇ ਜਨਤਕ ਭਲਾਈ ਦੀਆਂ ਸਕੀਮਾਂ, ਆਦਿ) ਨਾਲ ਇਸ ਬਲਦੀ ਬੇਚੈਨੀ ਉੱਤੇ ਠੰਢੇ ਛਿੱਟੇ ਮਾਰਨ ਦੀਆਂ ਪੁਰਜ਼ੋਰ ਕੋਸ਼ਿਸ਼ਾਂ ਕੀਤੀਆਂ ਗਈਆਂ। ਦੂਜੇ ਹੱਥ, ਇਨ੍ਹਾਂ ਲੁਭਾਊਣੇ ਨਾਹਰਿਆਂ ਦੀ ਕੀਲ ਵਿਚ ਆਉਣ ਤੋਂ ਇਨਕਾਰੀ ਸੰਘਰਸ਼ਸ਼ੀਲ ਤਾਕਤਾਂ ਅਤੇ ਵਰਗਾਂ ਉੱਤੇ ਹਕੂਮਤੀ ਜਬਰ ਦਾ ਬੇਰਹਿਮ ਚੱਕਰ ਚਲਾਇਆ ਗਿਆ। ਇਸ ਮੰਤਵ ਲਈ ਰਾਜ ਨੂੰ ਉਚੇਚੇ ਜਾਬਰ ਕਾਨੂੰਨਾਂ ਨਾਲ ਲੈਸ ਕੀਤਾ ਗਿਆ। ਜੂਨ 1975 ਵਿਚ ਇੰਦਰਾ ਗਾਂਧੀ ਦੁਆਰਾ ਦੇਸ਼ ਵਿਚ ਲਾਈ ਗਈ ਐਮਰਜੈਂਸੀ* ਇਸ ਅਮਲ ਦਾ ਸਿਖਰ-ਬਿੰਦੂ ਕਿਹਾ ਜਾ ਸਕਦਾ ਹੈ। ਇਸ ਨਾਲ ਇਕ ਤਾਂ ਭਾਰਤੀ ਰਾਜ ਨੇ ਹੋਰ ਵਧੇਰੇ ਗ਼ੈਰ-ਜਮਹੂਰੀ ਤੇ ਜਾਬਰ ਖ਼ਾਸਾ ਧਾਰਨ ਕਰ ਲਿਆ। ਪਾਰਲੀਮੈਂਟ ਦੁਆਰਾ ਇਕ ਤੋਂ ਬਾਅਦ ਦੂਜਾ ਜਾਬਰ ਕਾਨੂੰਨ ਪਾਸ ਕੀਤਾ ਜਾਣ ਲੱਗਾ। 'ਸੁਰੱਖਿਆ ਦਲਾਂ' ਦੇ ਨਾਂ ਹੇਠ ਪੁਲੀਸ ਅਤੇ ਨੀਮ ਫ਼ੌਜੀ ਦਲਾਂ ਦੀ ਨਫ਼ਰੀ ਵਿਚ ਛੜੱਪੇਮਾਰ ਵਾਧਾ ਕੀਤਾ ਗਿਆ ਅਤੇ ਉਨ੍ਹਾਂ ਦੇ ਦੰਦ ਹੋਰ ਤਿੱਖੇ ਕਰ ਦਿੱਤੇ ਗਏ। ਦੂਜਾ, ਰਾਜਕੀ ਢਾਂਚੇ ਦੇ ਪਹਿਲਾਂ ਹੀ ਨਿਤਾਣੇ ਫ਼ੈਡਰਲ ਤੱਤ ਨੂੰ ਹੋਰ ਖੋਰਾ ਲੱਗ ਗਿਆ। ਕੇਂਦਰ ਸਰਕਾਰ ਨੇ ਰਾਜਾਂ ਦੇ ਅਧਿਕਾਰਾਂ ਨੂੰ ਲਗਾਤਾਰ ਛਾਂਗਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ, ਸੱਤਾ ਦੇ ਕੇਂਦਰੀਕਰਨ ਦਾ ਰੁਝਾਣ ਲਗਾਤਾਰ ਤਾਕਤ ਗ੍ਰਹਿਣ ਕਰਦਾ ਚਲਾ ਗਿਆ।

ਸੱਤਾ ਦੇ ਇਸ ਵਧਵੇਂ ਕੇਂਦਰੀਕਰਨ ਨੇ ਭਾਰਤ ਦੇ ਕੁੱਝ ਖਿਤਿਆਂ ਅੰਦਰ ਪਹਿਲਾਂ ਤੋਂ ਮੌਜੂਦ ਵੱਖਰੀ ਪਛਾਣ ਦੇ ਜਜ਼ਬੇ ਨੂੰ ਹੋਰ ਤਾਅ ਚਾੜ੍ਹ ਦਿੱਤਾ। ਜਿਸ ਸਦਕਾ ਕੁੱਝ ਖਿਤਿਆਂ ਅੰਦਰ ਵੱਖਰੀ ਪਛਾਣ ਦੇ ਮੁੱਦੇ ਨੂੰ ਲੈ ਕੇ 'ਖੇਤਰੀ ਖ਼ੁਦਮੁਖ਼ਤਿਆਰੀ' ਦੇ ਹੱਕ ਵਿਚ ਸ਼ਕਤੀਸ਼ਾਲੀ ਲਹਿਰਾਂ ਦੀ ਕਾਂਗ ਉੱਠ ਖੜ੍ਹੀ ਹੋਈ। ਇਸ ਨਾਲ, ਭਾਰਤ ਅੰਦਰ, ਸੱਠਵਿਆਂ ਦੀ ਤੁਲਨਾ ਵਿਚ, ਜਨਤਕ ਸੰਘਰਸ਼ ਤੇ ਉਭਾਰ ਦਾ ਮੂੰਹ-ਮੱਥਾ ਹੀ ਬਦਲ ਗਿਆ। ਭਾਵੇਂ ਕਿ ਕਈ ਥਾਵਾਂ 'ਤੇ ਆਰਥਿਕ ਮੁੱਦਿਆਂ 'ਤੇ ਵੀ ਤਿੱਖੇ ਸੰਘਰਸ਼ ਲੜੇ ਜਾਂਦੇ ਰਹੇ (ਜਿਵੇਂ ਕਿ ਕੁੱਝ ਕਬਾਇਲੀ ਖੇਤਰਾਂ ਅੰਦਰ ਨਕਸਲੀ ਲਹਿਰ ਇਕ ਵਾਰ ਦੱਬਣ ਤੋਂ ਬਾਅਦ ਫਿਰ ਪੂਰੇ ਜ਼ੋਰ ਨਾਲ ਉੱਠ ਖੜ੍ਹੀ ਹੋਈ ਸੀ), ਪਰੰਤੂ ਵੱਖਰੀਆਂ ਧਾਰਮਿਕ, ਸਭਿਆਚਾਰਕ ਅਤੇ ਖੇਤਰੀ ਪਛਾਣਾਂ ਦਾ ਮੁੱਦਾ ਇਸ ਦੌਰ ਦੇ ਜਨਤਕ ਸੰਘਰਸ਼ਾਂ ਤੇ ਉਭਾਰਾਂ ਦਾ ਪ੍ਰਮੁੱਖ ਲੱਛਣ ਬਣ ਗਿਆ ਸੀ (ਭਾਵੇਂ ਕਿ ਇਸ ਮੁੱਦੇ ਵਿੱਚੋਂ ਵੀ ਆਰਥਿਕ ਪੱਖ ਨੂੰ ਉੱਕਾ ਹੀ ਮਨਫ਼ੀ ਨਹੀਂ ਕੀਤਾ ਜਾ ਸਕਦਾ)। ਜਨਤਕ ਸੰਘਰਸ਼ਾਂ ਦੀ ਤਾਸੀਰ

---

* 1975 ਵਿਚ ਇੰਦਰਾ ਗਾਂਧੀ ਨੇ 25 ਤੇ 26 ਜੂਨ ਦੀ ਵਿਚਕਾਰਲੀ ਰਾਤ ਨੂੰ ਦੇਸ਼ ਅੰਦਰ 'ਹੰਗਾਮੀ ਹਾਲਤ' ਦਾ ਐਲਾਨ ਕਰ ਕੇ ਪਾਰਲੀਮੈਂਟ ਨੂੰ ਭੰਗ ਕਰ ਦੇਣ ਸਮੇਤ ਸਾਰੀਆਂ ਸ਼ਹਿਰੀ ਤੇ ਜਮਹੂਰੀ ਆਜ਼ਾਦੀਆਂ ਮਨਸੂਖ਼ ਕਰ ਦਿੱਤੀਆਂ ਸਨ, ਪ੍ਰੈਸ ਉੱਤੇ ਸੈਂਸਰਸ਼ਿੱਪ ਲਾ ਦਿੱਤੀ ਸੀ ਅਤੇ ਆਪਣੇ ਹਰ ਵੰਨਗੀ ਦੇ ਵਿਰੋਧੀਆਂ ਨੂੰ ਫੜ ਕੇ ਜੇਲ੍ਹਾਂ ਅੰਦਰ ਬੰਦ ਕਰ ਦਿੱਤਾ ਸੀ।

ਵਿਚ ਆਏ ਇਸ ਅਹਿਮ ਬਦਲਾਉ ਦੇ ਨਾਲ ਹੀ ਭਾਰਤੀ ਹੁਕਮਰਾਨ ਵਰਗ ਨੇ ਵੀ, ਇਸ ਨਵੀਂ ਸਥਿਤੀ ਨਾਲ ਨਿਪਟਣ ਲਈ, ਆਪਣੀ ਰਣਨੀਤੀ ਵਿਚ ਲੋੜੀਂਦੀ ਰੱਦੋ-ਬਦਲ ਕਰ ਲਈ ਸੀ।

ਇਸ ਸਥਿਤੀ ਨਾਲ ਨਿਪਟਣ ਦਾ ਜਮਹੂਰੀ ਤੇ ਤਹਿਜ਼ੀਬਯਾਫ਼ਤਾ ਤਰੀਕਾਕਾਰ ਇਹ ਬਣਦਾ ਸੀ ਕਿ ਸੰਘਰਸ਼ ਕਰ ਰਹੇ ਵਰਗਾਂ ਦੇ ਸ਼ਿਕਵਿਆਂ, ਸਰੋਕਾਰਾਂ ਅਤੇ ਮੰਗਾਂ ਉੱਤੇ ਹਮਦਰਦੀ ਭਰੇ ਲਹਿਜੇ ਨਾਲ ਗ਼ੌਰ ਕੀਤੀ ਜਾਂਦੀ ਅਤੇ ਇਨ੍ਹਾਂ ਵਰਗਾਂ ਦੀ ਤਸੱਲੀ ਮੁਤਾਬਿਕ ਮਸਲਿਆਂ ਦੇ ਢੁਕਵੇਂ ਹੱਲ ਤਲਾਸ਼ੇ ਜਾਂਦੇ। ਜੇਕਰ ਭਾਰਤੀ ਰਾਜ ਨੇ ਇਸ ਤਰ੍ਹਾਂ ਦੀ ਜਮਹੂਰੀ ਪਹੁੰਚ ਅਪਣਾਈ ਹੁੰਦੀ ਤਾਂ ਜ਼ਿਆਦਾਤਰ ਮਸਲੇ ਗੱਲਬਾਤ ਦੇ ਜ਼ਰੀਏ, ਬਿਨਾਂ ਟਕਰਾਉ ਤੇ ਖ਼ੂਨ-ਖ਼ਰਾਬੇ ਦੇ, ਹੱਲ ਹੋ ਸਕਦੇ ਸਨ। ਪਰੰਤੂ ਝਗੜਿਆਂ ਤੇ ਟਕਰਾਵਾਂ ਨੂੰ ਹੱਲ ਕਰਨ ਲਈ ਇਸ ਤਰ੍ਹਾਂ ਦਾ ਜਮਹੂਰੀ ਤੇ ਸਭਿਅਕ ਤਰੀਕਾ ਅਪਣਾਉਣ ਲਈ ਦੋ ਗੱਲਾਂ ਜ਼ਰੂਰੀ ਹੁੰਦੀਆਂ ਹਨ। ਇਕ, ਹੁਕਮਰਾਨ ਲੀਡਰਸ਼ਿੱਪ ਦਾ ਇਰਾਦਾ। ਦੂਜਾ, ਇਸ ਨੂੰ ਲਾਗੂ ਕਰਨ ਵਾਲਾ ਢਾਂਚਾ (authority structure)। ਜਿਥੋਂ ਤਕ ਪਹਿਲੀ ਗੱਲ ਦਾ ਸੰਬੰਧ ਹੈ, ਇਸ ਬਾਰੇ ਉੱਕਾ ਹੀ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ ਹੈ ਕਿ ਹੁਕਮਰਾਨ ਲੀਡਰਸ਼ਿੱਪ, ਖ਼ਾਸ ਕਰਕੇ ਸ਼੍ਰੀਮਤੀ ਇੰਦਰਾ ਗਾਂਧੀ, ਦਰਪੇਸ਼ ਮਸਲਿਆਂ ਦੇ ਜਮਹੂਰੀ ਹੱਲ ਦਾ ਰੁਝਾਣ ਤੇ ਇਰਾਦਾ ਨਹੀਂ ਸੀ ਰੱਖਦੀ। ਉਸ ਦਾ ਇਹ ਗ਼ੈਰ-ਜਮਹੂਰੀ ਲੱਛਣ ਸਭ ਨਾਲੋਂ ਵੱਧ ਉੱਘੜਵੇਂ ਰੂਪ ਵਿਚ ਸਿੱਖ ਸੰਘਰਸ਼ ਦੇ ਮਾਮਲੇ ਵਿਚ ਪ੍ਰਗਟ ਹੋਇਆ, ਜਦ ਉਸ ਨੇ ਅਕਾਲੀ ਆਗੂਆਂ ਨਾਲ ਗੱਲਬਾਤ ਰਾਹੀਂ ਸਮਝੌਤੇ 'ਤੇ ਅੱਪੜਨ ਦੇ ਅਨੇਕਾਂ ਮੌਕੇ ਜਾਣ ਬੁੱਝ ਕੇ ਠੁਕਰਾ ਦਿੱਤੇ।[4] ਪਰ ਮਸਲਾ ਸਿਰਫ਼ ਹੁਕਮਰਾਨ ਲੀਡਰਸ਼ਿੱਪ ਦੀ ਇਰਾਦੇ ਦੀ ਘਾਟ ਤੇ ਗ਼ੈਰ-ਦਿਆਨਤਦਾਰੀ ਦਾ ਹੀ ਨਹੀਂ (ਸੀ)। ਏਦੂੰ ਵੀ ਅਹਿਮ ਗੱਲ ਇਹ ਹੈ ਕਿ ਭਾਰਤੀ ਰਾਜਤੰਤਰ, ਜਮਾਂਦਰੂ ਤੌਰ 'ਤੇ ਹੀ, ਜਮਹੂਰੀ ਗੁਣਾਂ ਤੋਂ ਸੱਖਣਾ, ਜਾਂ ਬੇਹੱਦ ਊਣਾ ਹੈ।

ਝਗੜਿਆਂ ਦਾ ਜਮਹੂਰੀ ਢੰਗ ਨਾਲ ਨਿਪਟਾਰਾ ਕਰਨ ਲਈ ਲੀਡਰਸ਼ਿੱਪ ਦੇ ਨੇਕ ਇਰਾਦੇ ਹੀ ਕਾਫ਼ੀ ਨਹੀਂ ਹੁੰਦੇ। ਵਿਰੋਧ ਅਤੇ ਟਕਰਾਅ ਵਾਲੇ ਮੁੱਦਿਆਂ ਬਾਰੇ ਜਮਹੂਰੀ ਸਲੀਕੇ ਨਾਲ ਵਿਚਾਰ-ਵਟਾਂਦਰਾ ਕਰਨ ਅਤੇ ਇਨ੍ਹਾਂ ਦੇ ਯੋਗ ਹੱਲ ਦੀਆਂ ਸੰਭਾਵਨਾਵਾਂ ਤੇ ਢੰਗ ਤਰੀਕੇ ਤਲਾਸ਼ਣ ਦੇ ਸਮਰੱਥ ਸੰਸਥਾਵਾਂ, ਜਮਹੂਰੀ ਰਾਜ ਪਰਣਾਲੀ ਦਾ ਲਾਜ਼ਮੀ ਅੰਗ ਮੰਨੀਆਂ ਗਈਆਂ ਹਨ। ਅਜਿਹੀਆਂ ਸੰਸਥਾਵਾਂ ਦੀ ਮਜ਼ਬੂਤੀ ਹੀ ਕਿਸੇ ਰਾਜ ਦੇ ਜਮਹੂਰੀ ਖ਼ਾਸੇ ਦੀ ਬੁਨਿਆਦ ਹੁੰਦੀ ਹੈ, ਅਤੇ ਇਸ ਦੀ ਜ਼ਾਮਨ ਵੀ। ਕਿਉਂਕਿ ਜਿਸ ਹੱਦ ਤਕ ਇਹ ਸੰਸਥਾਵਾਂ ਮਜ਼ਬੂਤ ਹੋਣਗੀਆਂ, ਉਸੇ ਹੱਦ ਤਕ ਇਹ ਹੁਕਮਰਾਨ ਲੀਡਰਸ਼ਿੱਪ ਦੇ ਗ਼ੈਰ-ਜਮਹੂਰੀ ਝੁਕਾਵਾਂ ਤੇ ਪ੍ਰਵਿਰਤੀਆਂ ਉੱਤੇ ਬੰਦਸ਼ਾਂ ਲਾਉਣ ਦੀ ਅੰਦਰੂਨੀ ਯੰਤਰ-ਵਿਧੀ (mechanism) ਬਣ ਸਕਣਗੀਆਂ।

ਪਾਰਲੀਮੈਂਟ ਭਾਰਤੀ ਰਾਜਤੰਤਰ ਦਾ ਸਭ ਨਾਲੋਂ ਪ੍ਰਮੁੱਖ ਰਾਜਨੀਤਕ ਅਦਾਰਾ ਹੈ। ਪਰੰਤੂ ਸੱਠਵਿਆਂ ਤੋਂ ਬਾਅਦ ਇਹ 'ਝਗੜੇ ਨਿਪਟਾਉਣ ਤੇ ਨੀਤੀਆਂ ਘੜਨ ਵਾਲੇ ਮਹੱਤਵਪੂਰਨ ਰਾਜਸੀ ਅਦਾਰੇ ਵਜੋਂ ਘੱਟ ਹੀ ਕੰਮ ਕਰ ਸਕੀ ਹੈ।'[5] ਇੰਦਰਾ ਗਾਂਧੀ ਦੇ ਸੱਤਾ ਵਿਚ ਆਉਣ ਤੋਂ ਬਾਅਦ ਮੰਤਰੀ ਮੰਡਲ ਦੇ ਮੈਂਬਰਾਂ ਦੀ ਚੋਣ ਯੋਗਤਾ ਦੇ ਆਧਾਰ 'ਤੇ ਕਰਨ ਦੀ ਥਾਵੇਂ, ਲੀਡਰ ਪ੍ਰਤਿ ਨਿੱਜੀਗਤ ਵਫ਼ਾਦਾਰੀ ਦੇ ਆਧਾਰ 'ਤੇ ਕਰਨ ਦੀ ਰੀਤ ਪ੍ਰਚਲਤ ਹੋ ਗਈ ਹੈ। ਕਾਂਗਰਸ ਪਾਰਟੀ ਭਾਰਤ ਦੀ ਸਭ ਨਾਲੋਂ ਪ੍ਰਮੁੱਖ ਰਾਜਨੀਤਕ

ਪਾਰਟੀ ਹੈ। ਪਰੰਤੂ ਸੱਠਵਿਆਂ ਵਿਚ ਜਾ ਕੇ, ਖ਼ਾਸ ਕਰਕੇ ਇੰਦਰਾ ਗਾਂਧੀ ਦੇ ਸੱਤਾ ਵਿਚ ਆਉਣ ਤੋਂ ਬਾਅਦ, ਕਾਂਗਰਸ ਪਾਰਟੀ ਇਕ ਜਥੇਬੰਦੀ ਦੇ ਤੌਰ 'ਤੇ ਵੱਡੀ ਹੱਦ ਤਕ ਨਕਾਰਾ ਹੋ ਕੇ ਰਹਿ ਗਈ ਹੈ।[6] ਸੁਨੀਲ ਖਿਲਨਾਨੀ ਦੇ ਸ਼ਬਦਾਂ ਵਿਚ, 'ਇਹ ਚੋਣਾਂ ਜਿੱਤਣ ਲਈ ਇਕ ਬਿਨਾਂ ਲੇਖੇ-ਪੱਤੇ ਵਾਲੀ ਕੰਪਨੀ ਬਣ ਕੇ ਰਹਿ ਗਈ ਹੈ।'[7] ਗਿਰੀ ਲਾਲ ਜੈਨ ਮੁਤਾਬਿਕ ਇਕ ਮੌਕੇ ਸਨਮਾਨ ਦਾ ਚਿੰਨ੍ਹ ਸਮਝੀ ਜਾਂਦੀ ਰਹੀ 'ਗਾਂਧੀ ਟੋਪੀ ਭਰਿਸ਼ਟਾਚਾਰ ਦੀ ਨਿਸ਼ਾਨੀ' ਹੋ ਗੁਜ਼ਰੀ ਹੈ।[8] ਦੇਸ਼ ਦੀ ਸਭ ਨਾਲੋਂ ਪ੍ਰਭਾਵਸ਼ਾਲੀ ਤੇ ਪ੍ਰਮੁੱਖ ਰਾਜਸੀ ਸੰਸਥਾ ਹੋਣ ਕਰਕੇ ਕਾਂਗਰਸ ਪਾਰਟੀ ਦੇ ਇਸ ਪਤਨ ਸਦਕਾ ਭਾਰਤੀ ਰਾਜਤੰਤਰ ਦੀ ਸਿਹਤ ਉੱਤੇ ਬਹੁਤ ਹੀ ਨਾਂਹ-ਪੱਖੀ ਅਸਰ ਪਿਆ। ਵੱਖੋ-ਵੱਖਰੇ ਸਮਾਜੀ ਤੇ ਸਭਿਆਚਾਰਕ ਪਿਛੋਕੜ ਵਾਲੇ, ਅਤੇ ਅਲੱਗ ਅਲੱਗ ਹਿਤਾਂ ਨੂੰ ਪਰਣਾਏ ਕੁਲੀਨ ਵਰਗਾਂ ਵਿਚਕਾਰ ਸੱਤਾ ਵਿਚ ਹਿੱਸੇਦਾਰੀ ਨੂੰ ਲੈ ਕੇ ਆਪਸੀ ਵਿਰੋਧ ਤੇ ਝਗੜੇ ਪੈਦਾ ਹੋ ਜਾਣੇ ਸੁਭਾਵਿਕ ਹੁੰਦੇ ਹਨ। ਪ੍ਰੌੜ੍ਹ ਜਮਹੂਰੀ ਰਾਜਾਂ ਅੰਦਰ ਰਾਜਨੀਤਕ ਸੰਸਥਾਵਾਂ ਤੇ ਰਾਜਕੀ ਅਦਾਰੇ ਇਨ੍ਹਾਂ ਝਗੜਿਆਂ ਦਾ ਨਿਪਟਾਰਾ ਕਰਨ ਦਾ ਯੋਗ ਵਸੀਲਾ ਬਣਦੇ ਹਨ। ਪਰੰਤੂ ਜਿਥੇ ਇਹ ਅਦਾਰੇ, ਆਪਣੀ ਜਮਾਂਦਰੂ ਕਮਜ਼ੋਰੀ ਜਾਂ ਕਿਸੇ ਹੋਰ ਕਾਰਨ ਕਰਕੇ, ਅਜਿਹੀ ਵਿਚੋਲਗਿਰੀ ਨਿਭਾਉਣ ਦੇ ਸਮਰੱਥ ਨਹੀਂ ਰਹਿੰਦੇ, ਉਥੇ ਕੁਲੀਨ ਵਰਗਾਂ ਦਾ ਇਹ ਆਪਸੀ ਕਲੇਸ਼ ਰਾਜਤੰਤਰ ਦੇ ਸਮੁੱਚੇ ਅੰਗਾਂ, ਇਸ ਦੇ ਸਿਰ ਤੋਂ ਲੈ ਕੇ ਦਿਲ, ਗੁਰਦਿਆਂ ਤੇ ਅੰਤੜੀਆਂ ਤਕ, ਦਾ ਗਹਿਰਾ ਨੁਕਸਾਨ ਕਰ ਦਿੰਦਾ ਹੈ। ਸੱਠਵਿਆਂ ਤੋਂ ਬਾਅਦ ਭਾਰਤੀ ਰਾਜਤੰਤਰ ਦੀਆਂ ਸਾਰੀਆਂ ਅਹਿਮ ਸੰਸਥਾਵਾਂ ਲਗਾਤਾਰ ਨਿਘਾਰ ਦਾ ਸ਼ਿਕਾਰ ਹੁੰਦੀਆਂ ਚਲੀਆਂ ਗਈਆਂ। ਭਾਰਤ ਦੇ 1950 ਵਿਚ ਘੜੇ ਗਏ ਸੰਵਿਧਾਨ ਦਾ ਪਿਛਲੇ ਤਿੰਨ ਦਹਾਕਿਆਂ ਦੌਰਾਨ ਵੱਡੀ ਪੱਧਰ 'ਤੇ ਹੁਲੀਆ ਵਿਗਾੜ ਦਿੱਤਾ ਗਿਆ ਹੈ। ਇਸ ਅੰਦਰ ਜੋ ਵੀ ਮਾੜੇ ਧੀੜੇ ਫ਼ੈਡਰਲ ਅੰਸ਼ ਸਨ, ਉਹ ਸੰਵਿਧਾਨਕ ਸੋਧਾਂ ਦੇ ਕੁਹਾੜੇ ਵਾਹ ਕੇ ਬੁਰੀ ਤਰ੍ਹਾਂ ਛਾਂਗ ਦਿੱਤੇ ਗਏ ਹਨ। ਚੋਣਾਂ ਜਮਹੂਰੀ ਕਵਾਇਦ ਨਾ ਹੋ ਕੇ ਇਕ 'ਤਮਾਸ਼ਾ ਜਿਹਾ' (theatrical events) ਬਣ ਗਈਆਂ ਹਨ।[9] ਸਿਵਲ ਸਰਵਿਸ, ਪੁਲੀਸ ਅਤੇ ਇਥੋਂ ਤਕ ਕਿ ਫ਼ੌਜ ਦਾ ਵੀ, ਪੇਸ਼ਾਵਰਾਨਾ ਰੰਗ ਫਿੱਕਾ ਪੈ ਗਿਆ ਹੈ ਅਤੇ ਰਾਜ ਦੇ ਇਨ੍ਹਾਂ ਅਤੀ ਅਹਿਮ ਅੰਗਾਂ 'ਚੋਂ ਰਾਜਸੀ ਭਾਅ ਵਧੇਰੇ ਮਾਰਨ ਲੱਗ ਪਈ ਹੈ। ਨਿਆਂਪਾਲਕਾ ਦੀ ਸੁਤੰਤਰਤਾ ਤੇ ਨਿਰਪੱਖਤਾ ਗਹਿਰੇ ਸ਼ੱਕਾਂ ਦੇ ਦਾਇਰੇ ਹੇਠ ਆ ਗਈ ਹੈ।[10]

ਮਸਲਿਆਂ ਨੂੰ ਜਮਹੂਰੀ ਢੰਗ ਤਰੀਕਿਆਂ ਨਾਲ ਹੱਲ ਕਰਨ ਵਾਲੇ ਅਦਾਰਿਆਂ ਦੇ ਇਸ ਕਦਰ ਨਕਾਰਾ ਹੋ ਜਾਣ ਦੇ ਦੋ ਬਹੁਤ ਹੀ ਮਾਰੂ ਨਤੀਜੇ ਸਾਹਮਣੇ ਆਉਂਦੇ ਹਨ। ਇਕ ਤਾਂ ਇਸ ਨਾਲ ਰਾਜ ਦੀ ਆਪਣੇ ਪੁਲੀਸ ਬਲਾਂ ਉੱਤੇ ਨਿਰਭਰਤਾ ਬੇਹੱਦ ਵੱਧ ਜਾਂਦੀ ਹੈ, ਜਿਸ ਨਾਲ, ਹੌਲੀ ਹੌਲੀ, ਰਾਜ ਦਾ ਪੁਲੀਸ ਸਟੇਟ ਵਿਚ ਨਿਘਾਰ ਹੋ ਜਾਂਦਾ ਹੈ। ਦੂਜਾ, ਇਸ ਨਾਲ ਸੱਤਾ ਦੇ ਸ਼ਖ਼ਸੀਕਰਨ ਦਾ ਰੁਝਾਣ ਤੇ ਸਿਲਸਿਲਾ ਜ਼ੋਰ ਫੜ ਜਾਂਦਾ ਹੈ। ਇਹ ਦੋਨੋਂ ਨਾਂਹ-ਪੱਖੀ ਅਮਲ ਆਪਸ ਵਿਚ ਗਹਿਰੀ ਤਰ੍ਹਾਂ ਜੁੜੇ ਹੋਏ ਹਨ। ਸੱਤਾ ਦਾ ਕੇਂਦਰੀਕਰਨ ਆਪਣੇ ਅਸਲੇ ਪੱਖੋਂ ਹੀ ਜਮਹੂਰੀਅਤ ਦਾ ਨਿਖੇਧ ਹੈ। ਅਤੇ ਸੱਤਾ ਦਾ ਸ਼ਖ਼ਸੀਕਰਨ ਸੱਤਾ ਦੇ ਕੇਂਦਰੀਕਰਨ ਦਾ ਹੀ ਮੰਤਕੀ ਵਿਸਤਾਰ (logical extension) ਹੈ। ਸੱਤਾ ਦੇ ਸ਼ਖ਼ਸੀਕਰਨ ਦੀ ਰੁਚੀ ਮਨੁੱਖੀ ਫ਼ਿਤਰਤ ਦਾ ਹੀ ਪ੍ਰਗਟਾਉ ਹੈ। ਇਸ ਕਰਕੇ ਇਹ ਰੁਚੀ, ਹਰ ਜਗ੍ਹਾ ਅਤੇ ਹਰ ਵੇਲੇ ਹੀ, ਜਮਹੂਰੀ ਸੰਸਥਾਵਾਂ ਨੂੰ ਢਾਹ ਲਾਉਣ ਦੀ ਦਿਸ਼ਾ ਵਿਚ ਆਪਣਾ ਜ਼ੋਰ ਪ੍ਰਗਟਾਅ ਰਹੀ ਹੁੰਦੀ ਹੈ। ਜਮਹੂਰੀ ਢਾਂਚਾ ਚੰਗਾ ਮਜ਼ਬੂਤ

ਹੋਵੇ ਤਾਂ ਇਸ ਰੁਚੀ ਦਾ ਫਹੁ ਨਹੀਂ ਪੈਂਦਾ। ਪਰ ਜੇਕਰ ਜਮਹੂਰੀ ਢਾਂਚੇ ਦੀਆਂ ਬੁਨਿਆਦਾਂ ਕੱਚੀਆਂ ਹੋਣ ਤਾਂ ਇਹ ਜਮਹੂਰੀਅਤ-ਘਾਤੀ ਰੁਚੀ ਸੰਸਥਾਵਾਂ ਨੂੰ ਆਸਾਨੀ ਨਾਲ ਹੀ ਢਾਹ ਲਾਉਣ ਵਿਚ ਸਫਲ ਹੋ ਨਿਬੜਦੀ ਹੈ। ਵੈਸੇ ਤਾਂ ਤੀਜੀ ਦੁਨੀਆਂ ਦੇ ਲਗਭਗ ਸਾਰਿਆਂ ਹੀ ਮੁਲਕਾਂ ਦੀ ਇਹ ਸਾਂਝੀ 'ਮਰਜ਼' ਹੈ ਕਿ ਇਥੇ ਜਮਹੂਰੀਅਤ ਅਸਲੀ ਘੱਟ, ਨਕਲੀ ਵੱਧ ਹੈ। ਇਸ ਕਰਕੇ ਤੀਜੀ ਦੁਨੀਆਂ ਦੇ ਬਹੁਤੇ ਰਾਜਾਂ ਅੰਦਰ ਜਮਹੂਰੀਅਤ ਦਾ, ਕਿਸੇ ਨਾ ਕਿਸੇ ਸ਼ਕਲ ਵਿਚ, ਸ਼ਖ਼ਸੀ ਸੱਤਾ ਵਿਚ, ਅਤੇ ਨਾਲ ਹੀ ਪੁਲੀਸ ਸਟੇਟ ਵਿਚ ਵੀ, ਨਿਘਾਰ ਹੋਇਆ ਸਾਫ਼ ਨਜ਼ਰ ਪੈਂਦਾ ਹੈ।[11] ਪਰ ਫਿਰ ਵੀ ਹਰ ਦੇਸ਼ ਅੰਦਰ ਇਹ ਵਰਤਾਰਾ ਆਪਣੇ ਵਿਸ਼ੇਸ਼ ਲੱਛਣ ਲੈ ਕੇ ਪ੍ਰਗਟ ਹੋਇਆ ਹੈ।

ਵੀਹਵੀਂ ਸਦੀ ਦੇ ਪਹਿਲੇ ਅੱਧ ਵਿਚ ਪੱਛਮੀ ਸਾਮਰਾਜੀ ਤਾਕਤਾਂ ਦੁਆਰਾ ਗ਼ੁਲਾਮ ਬਣਾਏ ਗਏ ਰਾਜਾਂ ਅੰਦਰ ਬਸਤੀਵਾਦ ਵਿਰੁੱਧ ਆਜ਼ਾਦੀ ਦੇ ਅੰਦੋਲਨਾਂ ਦਾ ਇਕ ਵਿਆਪਕ ਉਭਾਰ ਪੈਦਾ ਹੋਇਆ। ਇਨ੍ਹਾਂ ਅੰਦੋਲਨਾਂ ਦਾ ਪ੍ਰਮੁੱਖ ਨਿਸ਼ਾਨਾ ਵਿਦੇਸ਼ੀ ਸਾਮਰਾਜੀਆਂ ਨੂੰ ਬਾਹਰ ਕੱਢ ਕੇ ਆਪਣੇ ਦੇਸੀ (indigenous) ਰਾਜਾਂ ਦੀ ਸਥਾਪਨਾ ਕਰਨਾ ਸੀ। ਪਰੰਤੂ ਕਿਉਂਕਿ ਇਨ੍ਹਾਂ 'ਚੋਂ ਜ਼ਿਆਦਾਤਰ ਰਾਜਾਂ ਦੀ ਵਸੋਂ ਧਾਰਮਿਕ ਤੇ ਸਭਿਾਚਾਰਕ ਪੱਖ ਤੋਂ ਮਿੱਸੀ ਅਥਵਾ ਰਲਵੀਂ-ਮਿਲਵੀਂ ਸੀ, ਇਸ ਕਰਕੇ ਵਿਦੇਸ਼ੀ ਗ਼ੁਲਾਮੀ ਦੇ ਜੂਲੇ ਤੋਂ ਮੁਕਤ ਹੁੰਦਿਆਂ ਹੀ ਇਨ੍ਹਾਂ ਰਾਜਾਂ ਅੰਦਰ ਅਲੱਗ ਅਲੱਗ ਧਾਰਮਿਕ ਤੇ ਕੌਮੀ-ਸਭਿਆਚਾਰਕ (ethnic) ਵਰਗਾਂ ਦਰਮਿਆਨ ਸੱਤਾ ਦੀ ਹਿੱਸੇਦਾਰੀ ਨੂੰ ਲੈ ਕੇ ਵਿਵਾਦ ਖੜ੍ਹੇ ਹੋਣੇ ਸੁਭਾਵਿਕ ਸਨ। (ਉੱਨ੍ਹੀਵੀਂ ਸਦੀ ਵਿਚ ਜਦ ਪੱਛਮੀ ਯੂਰਪ ਅੰਦਰ ਕੌਮੀ ਰਾਜਾਂ ਦੀ ਸਥਾਪਨਾ ਦਾ ਅਮਲ ਚੱਲਿਆ ਸੀ ਤਾਂ ਉਥੇ ਨਸਲੀ-ਸਭਿਆਚਾਰਕ ਪੱਖ ਤੋਂ ਇਕਹਿਰੀਆਂ ਸਮਾਜੀ ਬਣਤਰਾਂ ਹੋਣ ਕਰਕੇ ਇਹ ਸਮੱਸਿਆ ਇਸ ਰੂਪ ਵਿਚ ਪੇਸ਼ ਨਹੀਂ ਸੀ ਆਈ) ਜਿਹੜੇ ਰਾਜਾਂ ਅੰਦਰ ਜਮਹੂਰੀਅਤ ਦੀ ਥਾਵੇਂ ਨੰਗੀਆਂ ਤਾਨਾਸ਼ਾਹੀ ਹਕੂਮਤਾਂ ਕਾਇਮ ਹੋ ਗਈਆਂ, ਉਥੇ ਗਿਣਤੀ ਪੱਖੋਂ ਭਾਰੂ ਜਾਂ ਰਾਜਸੀ-ਜਥੇਬੰਦਕ ਪੱਖ ਤੋਂ ਤਾਕਤਵਰ ਵਰਗ ਨੇ ਦੂਸਰੇ ਵਰਗਾਂ ਉੱਤੇ ਆਪਣਾ ਗ਼ਲਬਾ ਸਥਾਪਤ ਕਰ ਲਿਆ। ਅਜਿਹੇ ਰਾਜਾਂ ਅੰਦਰ ਇਕ ਵਿਸ਼ੇਸ਼ ਧਾਰਮਿਕ ਜਾਂ ਨਸਲੀ-ਸਭਿਆਚਾਰਕ ਵਰਗ ਦਾ ਗ਼ਲਬਾ ਵੱਧ ਨੰਗਾ ਤੇ ਰੜਕਵਾਂ ਹੈ (ਜਿਵੇਂ ਕਿ ਇਰਾਕ, ਪਾਕਿਸਤਾਨ, ਮਲੇਸ਼ੀਆ ਤੇ ਬਹੁਤ ਸਾਰੇ ਅਫ਼ਰੀਕੀ ਮੁਲਕਾਂ ਅੰਦਰ)। ਪਰੰਤੂ ਜਿਹੜੇ ਰਾਜਾਂ ਨੇ ਪੱਛਮੀ ਜਮਹੂਰੀ ਰਾਜਾਂ ਦੀ ਰੀਸੇ ਜਮਹੂਰੀ ਰਾਜ ਪਰਨਾਲੀ ਅਪਣਾਉਣ ਦੀ ਚੇਤੰਨ ਚੋਣ ਕਰ ਲਈ (ਜਿਵੇਂ ਕਿ ਭਾਰਤ) ਉਥੇ ਜਮਹੂਰੀਅਤ ਆਪਣੇ ਸ਼ੁਧ ਰੂਪ ਵਿਚ ਲਾਗੂ ਨਹੀਂ ਹੋ ਸਕੀ। ਹੋ ਵੀ ਨਹੀਂ ਸੀ ਸਕਦੀ, ਕਿਉਂਕਿ ਜਿਵੇਂ ਕਿ ਇਕ ਵਿਦਵਾਨ ਨੇ ਦੱਖਣੀ ਏਸ਼ੀਆ ਦੇ ਰਾਜਾਂ ਅੰਦਰ ਪੈਦਾ ਹੋ ਰਹੇ ਨਸਲੀ-ਸਭਿਆਚਾਰਕ ਬਖੇੜਿਆਂ ਦੇ ਅਧਿਅਨ 'ਚੋਂ ਇਹ ਨਿਰਣਾ ਕੱਢਿਆ ਹੈ ਕਿ ਸਮਾਜੀ ਤੇ ਸਭਿਆਚਾਰਕ ਪੱਖ ਤੋਂ ਇਹ ਰਾਜ 'ਬੱਝਵੇਂ ਥਾਨ' ਨਹੀਂ ਹਨ, ਬਲਕਿ 'ਟੋਟਿਆਂ ਦੀ ਜੋੜ-ਬਣਤਰ' (ਪੈਚ-ਵਰਕ) ਹਨ। ਇਨ੍ਹਾਂ ਰਾਜਾਂ ਅੰਦਰ ਇਕ ਰਾਜਨੀਤਕ ਬਹੁਗਿਣਤੀ ਦਾ ਰਾਜ ਨਹੀਂ ਚੱਲਦਾ (ਜਿਸ ਤਰ੍ਹਾਂ ਕਿ ਇਕ ਖਰੇ ਜਮਹੂਰੀ ਰਾਜ ਅੰਦਰ ਹੋਣਾ ਚਾਹੀਦਾ ਹੈ), ਬਲਕਿ ਕਿਸੇ ਇਕ ਵਿਸ਼ੇਸ਼ ਧਾਰਮਿਕ ਜਾਂ ਨਸਲੀ-ਸਭਿਆਚਾਰਕ ਵਰਗ ਦੀ ਮੁਖ਼ਤਿਆਰੀ ਚੱਲਦੀ ਹੈ, ਜਿਸ ਨੂੰ ਉਕਤ ਵਿਦਵਾਨ ਨੇ 'ਲੋਕਤੰਤਰ' (democracy) ਦੀ ਜਗ੍ਹਾ 'ਤੇ 'ਸੰਖਿਆਤੰਤਰ' (numerocracy) ਦਾ ਨਾਉਂ ਦਿੱਤਾ ਹੈ। ਇਹ 'ਸੰਖਿਆਤੰਤਰੀ ਰਾਜ', ਯਾਨੀ ਕਿ ਗਿਣਤੀ ਪੱਖੋਂ ਭਾਰੂ ਇਕ ਵਿਸ਼ੇਸ਼

ਨਸਲੀ-ਸਭਿਆਚਾਰਕ ਵਰਗ ਦਾ ਰਾਜ ਹੀ ਹੈ ਜੋ ਕੌਮੀ-ਸਭਿਆਚਾਰਕ ਬਖੇੜਿਆਂ ਨੂੰ ਜਨਮ ਦਿੰਦਾ ਅਤੇ ਰਾਜਕੀ ਢਾਂਚੇ ਦੇ ਬਿਖਰਾਉ ਦੀਆਂ ਹਾਲਤਾਂ ਸਿਰਜਦਾ ਹੈ। ਇਸ 'ਸੰਖਿਆ-ਸ਼ਾਹੀ' ਨੂੰ ਪੱਛਮੀ ਮਾਡਲਾਂ ਦੀ ਰਾਜਨੀਤਕ ਬਹੁਗਿਣਤੀ ਨਾਲ ਰਲਗੱਡ ਕੀਤਾ ਜਾਂਦਾ ਹੈ।[12] ਇਕ ਵਿਦਵਾਨ ਨੇ ਇਰਾਕ ਅੰਦਰ ਕੁਰਦਾਂ ਦੇ ਕੌਮੀ ਮਸਲੇ ਤੇ ਸੰਘਰਸ਼ ਬਾਰੇ ਲਿਖਦਿਆਂ ਹੋਇਆਂ ਇਨ੍ਹਾਂ 'ਸੰਖਿਆਤੰਤਰੀ ਰਾਜਾਂ' ਨੂੰ ਵਿਅੰਗਮਈ ਲਹਿਜੇ ਵਿਚ 'ਕੰਗਾਲਾਂ ਦੀ ਸਾਮਰਾਜਸ਼ਾਹੀ' ਦੀ ਸੰਗਿਆ ਦਿੱਤੀ ਹੈ। ਉਸ ਨੇ ਲਿਖਿਆ ਹੈ ਕਿ, "ਤੀਜੀ ਦੁਨੀਆਂ ਦੇ ਬਹੁਤ ਸਾਰੇ ਰਾਜ, ਵਿਰਸੇ 'ਚ ਮਿਲੀਆਂ ਮਸਨੂਈ (ਬਣਾਉਟੀ) ਸਰਹੱਦਾਂ ਦੇ ਅੰਦਰ 'ਕੰਗਾਲਾਂ ਦੀ ਸਾਮਰਾਜਸ਼ਾਹੀ' ਲਾਗੂ ਕਰ ਰਹੇ ਹਨ। ਇਹ ਸਾਮਰਾਜਸ਼ਾਹੀ ਅਕਸਰ ਘੱਟ-ਗਿਣਤੀਆਂ ਦੇ ਖ਼ਿਲਾਫ਼ ਸੇਧਤ ਹੁੰਦੀ ਹੈ, ਅਤੇ ਸਾਮਰਾਜਵਾਦ ਦੇ ਟਕਸਾਲੀ ਰੂਪਾਂ ਨਾਲੋਂ ਵਧੇਰੇ ਵਹਿਸ਼ੀ ਤੇ ਘਾਤਕ ਹੈ, ਕਿਉਂਜੁ ਕੌਮੀ ਜਬਰ ਨੂੰ ਕੌਮੀ ਜਨੂੰਨ (ਸ਼ਾਵਨਵਾਦ) ਦਾ ਝੋਕਾ ਦਿੱਤਾ ਜਾਂਦਾ ਹੈ ਅਤੇ ਇਸ ਨੂੰ ਡੱਕਣ-ਵਰਜਣ ਵਾਲੀਆਂ ਜਮਹੂਰੀ ਰਵਾਇਤਾਂ ਕੋਈ ਨਹੀਂ ਹਨ।"[13]

## ਅੰਦਰੂਨੀ ਬਸਤੀਵਾਦ ਦਾ ਕੈਂਸਰ

ਪੰਜਾਹਵਿਆਂ ਤੇ ਸੱਠਵਿਆਂ ਦਾ ਦੌਰ "ਨਵੇਂ ਨਵੇਂ ਆਜ਼ਾਦ ਹੋਏ ਮੁਲਕਾਂ ਅੰਦਰ 'ਕੌਮੀ ਉਸਾਰੀ' ਬਾਰੇ, 'ਕੌਮੀ ਸਭਿਆਚਾਰ' ਤੇ 'ਕੌਮੀ ਪਛਾਣ' ਵਿਕਸਤ ਕਰਨ, ਅਤੇ 'ਕੌਮੀ ਇਕਜੁੱਟਤਾ' ਹਾਸਲ ਕਰਨ ਬਾਰੇ ਪੁਰ-ਉਮੀਦ ਬੁਲੰਦਬਾਗ਼ ਦਾਅਵਿਆਂ ਦਾ ਦੌਰ ਸੀ। ਉਸ ਸਮੇਂ ਦੇ ਦਾਅਵਿਆਂ ਉੱਤੇ ਕੌਮੀ ਧੁੰਨਾਂ ਸਵਾਰ ਸਨ। ਅਜਿਹਾ ਕਰਦਿਆਂ ਅੰਦਰੂਨੀ ਵੰਨ-ਸੁਵੰਨਤਾ ਅਤੇ ਸਮਾਜਿਕ ਵੰਡ-ਵਖਰੇਵਿਆਂ ਨੂੰ ਛੁਟਿਆ ਕੇ ਪੇਸ਼ ਕੀਤਾ ਜਾਣ ਲੱਗਾ ਅਤੇ ਕੌਮੀ ਰਾਜਾਂ ਦੀ ਅਜੋਕੇ ਸੰਸਾਰ ਪ੍ਰਬੰਧ ਤੇ ਸੰਯੁਕਤ ਰਾਸ਼ਟਰ ਸੰਘ ਦੀਆਂ ਅਧਿਕਾਰਤ ਇਕਾਈਆਂ ਵਜੋਂ ਪ੍ਰਮੁੱਖਤਾ ਦਾ ਵਧਵਾਂ ਗੁਣਗਾਣ ਕੀਤਾ ਗਿਆ।"[14]

ਅਸ਼ੀਸ ਨੰਦੀ ਨੇ ਇਸ ਵਰਤਾਰੇ ਦੇ, ਆਧੁਨਿਕਵਾਦੀ ਵਿਚਾਰਧਾਰਾ ਤੇ ਆਧੁਨਿਕ ਨੇਸ਼ਨ-ਸਟੇਟ ਨਾਲ ਗੂੜ੍ਹੇ ਰਿਸ਼ਤੇ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ: 'ਜਦ ਆਧੁਨਿਕ ਨੇਸ਼ਨ-ਸਟੇਟ ਦਾ ਢਾਂਚਾ ਅਤੇ ਆਧੁਨਿਕ ਵਿਚਾਰਧਾਰਾ ਸਭ ਨਾਲੋਂ ਗੂੜ੍ਹੇ ਰਵਾਇਤੀ ਸਮਾਜਾਂ ਦੀਆਂ ਨੁਕਰਾਂ ਅੰਦਰ ਜਾ ਦਾਖ਼ਲ ਹੋਏ ਤਾਂ ਇਨ੍ਹਾਂ ਰਾਜਾਂ ਅੰਦਰ ਰਾਜ ਕਰ ਰਹੇ ਜਾਂ ਰਾਜ ਕਰਨ ਦੇ ਚਾਹਵਾਨ ਵਰਗਾਂ ਨੇ ਹੁਕਮਰਾਨੀ ਦੀ ਕਲਾ ਨੂੰ ਪੂਰਨ ਤੌਰ 'ਤੇ ਦੁਨਿਆਵੀ ਅਤੇ ਇਖ਼ਲਾਕ ਤੇ ਈਮਾਨ ਤੋਂ ਸੱਖਣੀ ਦ੍ਰਿਸ਼ਟੀ ਨਾਲ ਵੇਖਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਰਾਜਾਂ ਅੰਦਰਲੇ ਆਧੁਨਿਕਵਾਦੀ ਕੁਲੀਨ ਵਰਗ ਨੂੰ ਘੱਟ-ਗਿਣਤੀਆਂ ਦੇ ਵੰਡ-ਬਖੇੜੇ (divisiveness) ਤੋਂ ਅਤੇ ਧਾਰਮਿਕ ਤੇ ਕੌਮੀ-ਸਭਿਆਚਾਰਕ ਅਨੇਕਤਾ ਤੋਂ ਡਰ ਆਉਣ ਲੱਗ ਪਿਆ। ਇਸ ਕੁਲੀਨ ਵਰਗ ਨੇ ਸਭਨਾਂ ਧਰਮਾਂ ਅਤੇ ਨਸਲਾਂ ਤੇ ਸਭਿਆਚਾਰਾਂ ਦੇ ਵਖਰੇਵਿਆਂ ਨੂੰ ਕੌਮ ਦੀ ਸਿਰਜਣਾ ਦੇ ਰਾਹ ਦੀਆਂ ਰੁਕਾਵਟਾਂ ਵਜੋਂ ਦੇਖਣਾ ਸ਼ੁਰੂ ਕਰ ਦਿੱਤਾ...ਇਹ ਮਨੋ-ਅਵਸਥਾ, ਇਸ ਮੌਕੇ ਆਪਣਾ ਪੂਰਾ ਜਲਵਾ ਦਿਖਾ ਰਹੇ ਅੰਦਰੂਨੀ ਬਸਤੀਵਾਦ ਦੀ ਬੁਨਿਆਦੀ ਸ਼ਕਲ-ਸੂਰਤ ਪ੍ਰਗਟਾਉਂਦੀ ਹੈ।'[15]

ਇਸ ਤਰ੍ਹਾਂ ਨਵੇਂ ਆਜ਼ਾਦ ਹੋਏ ਦੇਸ਼ਾਂ ਦੇ ਹੁਕਮਰਾਨ ਵਰਗਾਂ ਅਤੇ ਆਧੁਨਿਕਵਾਦੀ ਵਿਚਾਰਧਾਰਾ ਦੇ ਮੁਰੀਦ ਕੁਲੀਨ ਵਰਗਾਂ ਨੇ ਇਨ੍ਹਾਂ ਮੁਲਕਾਂ ਅੰਦਰਲੇ ਘੱਟ-ਗਿਣਤੀ ਸਭਿਆਚਾਰਾਂ ਨੂੰ ਵਡੇਰੀਆਂ 'ਕੌਮੀ ਪਛਾਣਾਂ' ਅੰਦਰ ਜਜ਼ਬ ਕਰ ਲੈਣ ਦੀਆਂ ਨੀਤੀਆਂ

ਉੱਤੇ ਅਮਲ ਕਰਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਨੀਤੀਆਂ ਦਾ ਵਿਰੋਧ ਕਰਨ ਵਾਲੇ ਘੱਟ-ਗਿਣਤੀ ਭਾਈਚਾਰਿਆਂ ਨੂੰ ਬਹੁਗਿਣਤੀ ਵਰਗ ਅਤੇ ਇਸ ਦੇ ਹਿਤਾਂ ਦੀ ਨੁਮਾਇੰਦਗੀ ਕਰਨ ਵਾਲੇ ਰਾਜ ਵੱਲੋਂ ਨਫ਼ਰਤ ਦੀ ਨਿਗ੍ਹਾ ਨਾਲ ਦੇਖਿਆ ਜਾਣ ਲੱਗਾ। ਉਨ੍ਹਾਂ ਦੇ ਵਿਰੋਧ ਨੂੰ ਕੁਚਲਣ ਲਈ ਹਕੂਮਤੀ ਮਸ਼ੀਨਰੀ ਦੀ ਬੇਦਰੇਗ਼ ਵਰਤੋਂ ਕੀਤੀ ਜਾਣ ਲੱਗੀ। ਇਸ ਤਰ੍ਹਾਂ ਅੰਦਰੂਨੀ ਬਸਤੀਵਾਦ ਵੱਲੋਂ ਬਾਹਰੀ ਬਸਤੀਵਾਦ ਦੀ ਜਗ੍ਹਾ ਲੈ ਲੈਣ ਨਾਲ ਸੰਸਾਰ ਦੀ ਰਾਜਸੀ ਸਥਿਤੀ ਅੰਦਰ ਬੁਨਿਆਦੀ ਬਦਲਾਅ ਆ ਗਿਆ। ਅਲੱਗ ਅਲੱਗ ਕੌਮੀ ਰਾਜਾਂ ਵਿਚਕਾਰ ਜੰਗਾਂ ਤੇ ਖ਼ੂਨ-ਖ਼ਰਾਬੇ ਦੀ ਜਗ੍ਹਾ ਨਵੇਂ ਆਜ਼ਾਦ ਹੋਏ ਕੌਮੀ ਰਾਜਾਂ ਦੀਆਂ ਹੱਦਾਂ ਅੰਦਰਲੇ ਖ਼ੂਨ-ਖ਼ਰਾਬੇ ਨੇ ਲੈ ਲਈ। ਵੀਹਵੀਂ ਸਦੀ ਦੇ ਆਰੰਭ ਵਿਚ, ਜੰਗਾਂ ਵਿਚ ਮਰਨ ਵਾਲੇ ਕੁੱਲ ਲੋਕਾਂ 'ਚੋਂ ਤਕਰੀਬਨ 90% ਪੇਸ਼ਾਵਰ ਸੈਨਿਕ ਹੋਇਆ ਕਰਦੇ ਸਨ। ਜਦ ਕਿ ਹੁਣ ਇਸ ਖ਼ੂਨ-ਖ਼ਰਾਬੇ ਦਾ ਸ਼ਿਕਾਰ ਹੋਣ ਵਾਲਿਆਂ 'ਚੋਂ ਭਾਰੀ ਬਹੁਗਿਣਤੀ, ਤਕਰੀਬਨ 90 ਫ਼ੀਸਦੀ, ਸਿਵਲੀਅਨ ਲੋਕਾਂ ਦੀ ਹੈ।[16] 1989 ਤੋਂ ਲੈ ਕੇ 1992 ਤਕ ਦੁਨੀਆਂ ਅੰਦਰ ਜੋ ਖ਼ੂਨ-ਖ਼ਰਾਬੇ ਨੋਟ ਕੀਤੇ ਗਏ, ਉਨ੍ਹਾਂ 'ਚੋਂ ਸਿਰਫ਼ ਤਿੰਨ ਹੀ ਇਕ ਦੂਜੇ ਦੇ ਵਿਰੋਧੀ ਕੌਮੀ ਰਾਜਾਂ ਦਰਮਿਆਨ ਹੋਏ ਸਨ। ਬਾਕੀ ਦੇ 79 ਖ਼ੂਨ-ਖ਼ਰਾਬੇ ਅਲੱਗ ਅਲੱਗ ਕੌਮੀ ਰਾਜਾਂ ਦੇ ਆਪਣੇ ਅੰਦਰ ਹੀ ਹੋਏ ਸਨ। ਇਹ ਦੱਸਣ ਦੀ ਲੋੜ ਨਹੀਂ ਕਿ ਇਨ੍ਹਾਂ 'ਚੋਂ ਬਹੁਤੇ ਤੀਜੀ ਦੁਨੀਆਂ ਦੇ ਦੇਸ਼ਾਂ ਅੰਦਰ ਹੀ ਹੋਏ ਸਨ। ਪ੍ਰਤੱਖ ਤੌਰ 'ਤੇ, ਟਕਸਾਲੀ ਬਸਤੀਵਾਦ ਦੇ ਖ਼ਾਤਮੇ ਤੋਂ ਬਾਅਦ ਤੀਜੀ ਦੁਨੀਆਂ ਦੇ ਬਹੁਤ ਸਾਰੇ ਦੇਸ਼ਾਂ ਨੇ ਅੰਦਰੂਨੀ ਵਿਰੋਧਾਂ ਨੂੰ ਕੁਚਲਣ ਲਈ ਰਾਜ ਦੇ ਫ਼ੌਜੀਕਰਨ ਦੀ ਦਿਸ਼ਾ ਅਖ਼ਤਿਆਰ ਕਰ ਲਈ, ਮਾਨਵੀ ਨਜ਼ਰੀਏ ਤੋਂ ਦੇਖਿਆਂ ਜਿਸ ਦੇ ਨਤੀਜੇ ਬੇਹੱਦ ਘਾਤਕ ਨਿਕਲੇ। ਇਨ੍ਹਾਂ ਰਾਜਾਂ ਅੰਦਰ ਜਬਰ ਤਸ਼ੱਦਦ ਅਤੇ ਅਣਮਨੁੱਖੀ ਤਸੀਹਿਆਂ ਤੋਂ ਇਲਾਵਾ ਮਨੁੱਖੀ ਅਧਿਕਾਰਾਂ ਦੀਆਂ ਹੋਰਨਾਂ ਉਲੰਘਣਾਵਾਂ ਦੀ ਆਮ ਕਰਕੇ ਕੋਈ ਜਾਂਚ ਪੜਤਾਲ ਨਹੀਂ ਕੀਤੀ ਜਾਂਦੀ ਅਤੇ ਨਾ ਹੀ ਇਨ੍ਹਾਂ ਦੀ ਰੋਕ-ਥਾਮ ਲਈ ਕੋਈ ਅਸਰਦਾਰ ਉਪਾਅ ਕੀਤੇ ਜਾਂਦੇ ਹਨ।[17]

## ਭਾਰਤੀ ਰਾਜ ਦੀ ਅਸਲੀ ਖ਼ਸਲਤ

ਇਸ ਰੋਸ਼ਨੀ ਵਿਚ ਦੇਖਿਆਂ ਭਾਰਤੀ ਰਾਜ ਦੀ ਅਸਲੀ ਤਸਵੀਰ ਸਾਫ਼ ਉੱਘੜ ਆਉਂਦੀ ਹੈ। 1994 ਦੀ 'ਮਨੁੱਖੀ ਵਿਕਾਸ ਰਿਪੋਰਟ' ਦੱਸਦੀ ਹੈ ਕਿ 1988 ਤੋਂ ਲੈ ਕੇ 1992 ਤਕ ਦੁਨੀਆਂ ਦੇ ਰਵਾਇਤੀ ਹਥਿਆਰ ਦਰਾਮਦ ਕਰਨ ਵਾਲੇ ਮੁਲਕਾਂ 'ਚੋਂ ਭਾਰਤ ਸਭ ਨਾਲੋਂ ਅੱਗੇ ਰਿਹਾ। ਇਸ ਨੇ ਇਸ ਅਰਸੇ ਦੌਰਾਨ ਕੋਈ 12 ਅਰਬ ਅਮਰੀਕੀ ਡਾਲਰ ਤੋਂ ਵੀ ਵੱਧ ਮੁੱਲ ਦੇ ਹਥਿਆਰ ਖ਼ਰੀਦੇ।[18] ਇਕ ਭਰੋਸੇਯੋਗ ਸੋਮੇ ਅਨੁਸਾਰ, ਅੱਸੀਵਿਆਂ ਦੇ ਦਹਾਕੇ ਵਿਚ ਤਕਰੀਬਨ ਅੱਧੀ ਭਾਰਤੀ ਫ਼ੌਜ ਦੋ ਸਾਲਾਂ ਤਕ ਦੇਸ਼ ਦੀ 'ਅੰਦਰੂਨੀ ਗੜਬੜ' ਉੱਤੇ ਕਾਬੂ ਪਾਉਣ, ਭਾਵ ਕਿ ਸਿੱਖਾਂ, ਕਸ਼ਮੀਰੀਆਂ ਅਤੇ ਭਾਰਤ ਦੇ ਉੱਤਰ ਪੂਰਬੀ ਰਾਜਾਂ ਦੇ ਕੌਮੀ ਭਾਈਚਾਰਿਆਂ ਦੇ ਸੰਘਰਸ਼ਾਂ ਨੂੰ ਕੁਚਲਣ ਵਿਚ ਰੁੱਝੀ ਰਹੀ।[19] ਦੇਸ਼-ਵਿਦੇਸ਼ ਦੇ ਕੁੱਝ ਹਲਕਿਆਂ, ਇਥੋਂ ਤਕ ਕਿ ਖ਼ੁਦ ਭਾਰਤੀ ਫ਼ੌਜ ਦੇ ਕੁੱਝ ਸੀਨੀਅਰ ਅਫ਼ਸਰਾਂ ਵੱਲੋਂ ਭਾਰਤੀ ਫ਼ੌਜ ਦੀ ਅੰਦਰੂਨੀ ਮੰਤਵਾਂ ਲਈ ਇਸ (ਦੁਰ)ਵਰਤੋਂ ਦੀ ਤਿੱਖੀ ਆਲੋਚਨਾ ਹੋਈ ਹੈ।[20] ਜੂਨ 1984 ਵਿਚ ਦਰਬਾਰ ਸਾਹਿਬ ਉੱਤੇ ਕੀਤੇ ਗਏ ਫ਼ੌਜੀ ਹਮਲੇ ਦਾ ਭਾਰਤੀ ਫ਼ੌਜ ਦੇ ਕਈ ਸਾਰੇ ਜਰਨੈਲਾਂ (ਦੋਨੋਂ ਤਰ੍ਹਾਂ ਦੇ, ਸੇਵਾ ਨਿਭਾਅ ਰਹੇ ਤੇ ਸੇਵਾ-ਮੁਕਤ ਹੋ ਚੁੱਕੇ) ਨੇ ਪੇਸ਼ਾਵਾਰਾਨਾ ਨੁਕਤਾ-ਨਜ਼ਰ ਤੋਂ ਤਿੱਖਾ ਵਿਰੋਧ ਕੀਤਾ ਸੀ। ਭਾਰਤੀ

ਫ਼ੌਜ ਦੇ ਇਕ ਸਾਬਕਾ ਮੁਖੀ ਜਨਰਲ ਸ਼ੰਕਰ ਰੋਇ ਚੌਧਰੀ ਨੇ ਬਾਅਦ ਵਿਚ (27 ਅਪਰੈਲ, 2000) ਇਕ ਰੋਜ਼ਾਨਾ ਅਖ਼ਬਾਰ ਦੇ ਪੱਤਰਕਾਰ ਨਾਲ ਗੱਲਬਾਤ ਕਰਦਿਆਂ ਇਸ ਨੂੰ 'ਉਸ ਵੇਲੇ ਦੀ ਹੁਕਮਰਾਨ ਪਾਰਟੀ ਵੱਲੋਂ ਰਾਜਸੀ ਗਿਣਤੀਆਂ-ਮਿਣਤੀਆਂ ਦੇ ਅਧੀਨ ਚੁੱਕਿਆ ਗਿਆ ਇਕ ਬਿਲਕੁਲ ਬੇਲੋੜਾ ਤੇ ਗ਼ਲਤ ਕਦਮ' ਕਰਾਰ ਦਿੱਤਾ ਸੀ। ਫ਼ੌਜੀ ਹੈਡਕੁਆਰਟਰ ਵਿਖੇ ਮਿਲਟਰੀ ਅਪਰੇਸ਼ਨ ਦੇ ਰਹਿ ਚੁੱਕੇ ਵਧੀਕ ਡਾਇਰੈਕਟਰ ਲੈਫ਼ਟੀਨੈਂਟ ਜਨਰਲ ਵੀ ਕੇ ਨਈਅਰ ਨੇ ਆਪਣੀ ਕਿਤਾਬ ਵਿਚ ਇਸ ਅਹਿਮ ਤੱਥ ਦਾ ਖ਼ੁਲਾਸਾ ਕੀਤਾ ਹੈ ਕਿ ਨਵੰਬਰ 1983 ਵਿਚ ਹੀ ਫ਼ੌਜ ਦੇ ਕਈ ਅਫ਼ਸਰਾਂ/ਜਰਨੈਲਾਂ ਨੇ ਇੰਦਰਾ ਗਾਂਧੀ ਨੂੰ ਸਿੱਖਾਂ ਦੇ ਸੰਘਰਸ਼ ਦੇ ਮਾਮਲੇ ਵਿਚ ਫ਼ੌਜ ਨੂੰ ਬੇਲੋੜਾ ਉਲਝਾਉਣ ਤੋਂ ਵੇਲੇ ਸਿਰ ਖ਼ਬਰਦਾਰ ਕਰ ਦਿੱਤਾ ਸੀ, ਕਿਉਂਕਿ ਇਨ੍ਹਾਂ ਫ਼ੌਜੀ ਅਫ਼ਸਰਾਂ ਦੇ ਵਿਚਾਰ ਵਿਚ ਅਜਿਹਾ ਕਰਨ ਦੇ ਨਤੀਜੇ ਫ਼ੌਜ ਲਈ ਬੇਹੱਦ ਮਾੜੇ ਨਿਕਲ ਸਕਦੇ ਸਨ। ਪਰ ਜਨਰਲ ਨਈਅਰ ਨੂੰ ਇਸ ਗੱਲ ਦੀ ਭਾਰੀ ਰੰਜਸ਼ ਹੈ ਕਿ ਇੰਦਰਾ ਗਾਂਧੀ ਨੇ ਫ਼ੌਜੀ ਅਫ਼ਸਰਾਂ ਦੀਆਂ ਇਨ੍ਹਾਂ ਰਾਵਾਂ ਦੀ ਕੱਖ ਪ੍ਰਵਾਹ ਨਹੀਂ ਸੀ ਕੀਤੀ।[21] 'ਅੰਦਰੂਨੀ ਗੜਬੜਾਂ' ਨੂੰ ਰੋਕਣ/ਦਬਾਉਣ ਦੀ ਲਗਾਤਾਰ ਵੱਧ ਰਹੀ ਲੋੜ ਅਤੇ ਇਸ ਮੰਤਵ ਲਈ ਫ਼ੌਜ ਦੀ ਬਦਰੇਗ ਵਰਤੋਂ ਕਰਨ ਦੇ ਰੁਝਾਣ ਵਿਰੁੱਧ ਦੇਸ਼-ਵਿਦੇਸ਼ ਅੰਦਰ ਉੱਠ ਰਹੀ ਆਵਾਜ਼ ਨੂੰ ਦੇਖਦੇ ਹੋਏ ਭਾਰਤੀ ਹਾਕਮਾਂ ਨੇ ਵੱਡੀ ਪੱਧਰ 'ਤੇ ਨੀਮ ਫ਼ੌਜੀ ਦਲਾਂ ਦੀ ਭਰਤੀ ਉੱਤੇ ਜ਼ੋਰ ਦੇਣਾ ਸ਼ੁਰੂ ਕਰ ਦਿੱਤਾ। ਸਿੱਟੇ ਵਜੋਂ 1984 ਤੋਂ ਲੈ ਕੇ 1992 ਤਕ, ਜਦ ਸਿੱਖਾਂ ਤੇ ਕਸ਼ਮੀਰੀ ਲੋਕਾਂ ਦੇ ਖਾੜਕੂ ਸੰਘਰਸ਼ਾਂ ਨੇ ਪੂਰਾ ਵੇਗ ਫੜਿਆ ਹੋਇਆ ਸੀ, ਅੱਠਾਂ ਸਾਲਾਂ ਦੇ ਦੌਰਾਨ ਭਾਰਤ ਵਿਚ ਪੁਲੀਸ ਬਲਾਂ ਉੱਤੇ ਹੋਏ ਖ਼ਰਚੇ ਵਿਚ 410% ਦਾ ਵਾਧਾ ਨੋਟ ਕੀਤਾ ਗਿਆ, ਜਦ ਕਿ ਇਸੇ ਹੀ ਸਮੇਂ ਦੌਰਾਨ ਫ਼ੌਜੀ ਖ਼ਰਚਿਆਂ ਵਿਚ ਵੀ ਤਿੰਨ ਗੁਣਾ ਦੇ ਕਰੀਬ (280%) ਵਾਧਾ ਹੋਇਆ। ਇਸ ਅਰਸੇ ਦੌਰਾਨ ਭਾਰਤ ਅੰਦਰ ਨੀਮ ਫ਼ੌਜੀ ਦਲਾਂ ਦੀ ਨਫ਼ਰੀ 7 ਲੱਖ ਤੋਂ ਵੀ ਉਪਰ ਟੱਪ ਗਈ। ਯਾਨੀ ਇਕ ਦਹਾਕੇ ਅੰਦਰ 230% ਦਾ ਵਾਧਾ।[22] ਇਕੱਲੇ ਪੰਜਾਬ ਰਾਜ ਵਿਚ ਹੀ ਪੁਲੀਸ ਦਾ ਖ਼ਰਚਾ ਜਿਹੜਾ 1981 ਵਿਚ 20 ਕਰੋੜ ਰੁਪਏ ਸੀ, ਉਹ 1993 ਵਿਚ ਵਧ ਕੇ 700 ਕਰੋੜ ਰੁਪਏ ਤਕ ਜਾ ਪੁੱਜਾ।[23]

ਪੁਲੀਸ ਤੇ ਫ਼ੌਜੀ ਬਲਾਂ ਦੇ ਖ਼ਰਚਿਆਂ ਵਿਚ ਹੋਇਆ ਇਹ ਬੇਤਹਾਸ਼ਾ ਵਾਧਾ ਭਾਰਤੀ ਰਾਜ ਦੇ ਸੈਨਕੀਕਰਨ ਦੀ ਅੰਸ਼ਕ ਤਸਵੀਰ ਹੀ ਮੁਹੱਈਆ ਕਰਦਾ ਹੈ। ਇਸ ਦੇ ਨਾਲ ਹੀ ਰਾਜ ਨੂੰ ਅਤਿ ਦਰਜੇ ਦੇ ਜਾਬਰ ਕਾਨੂੰਨਾਂ ਨਾਲ ਲੈਸ ਕਰਨ ਦਾ ਅਮਲ ਵੀ ਬਰਾਬਰ ਏਨੀ ਹੀ ਤੇਜ਼ੀ ਤੇ ਭਿਆਨਕਤਾ ਨਾਲ ਚੱਲਿਆ।

ਇਸੇ ਦੌਰਾਨ ਤੀਜੀ ਦੁਨੀਆਂ ਦੇ ਕੁੱਝ ਹੋਰਨਾਂ ਦੇਸ਼ਾਂ ਵਾਂਗ ਹੀ ਭਾਰਤ ਅੰਦਰ ਵੀ ਸੱਤਾ ਦੇ ਸ਼ਖ਼ਸੀਕਰਨ ਦਾ ਰੁਝਾਣ ਵੀ ਲਗਾਤਾਰ ਤਾਕਤ ਤੇ ਵੇਗ ਫੜਦਾ ਚਲਾ ਗਿਆ। ਕਿਉਂਕਿ ਇਸ ਅਮਲ ਨੇ ਵੱਧ ਗਤੀ-ਸ਼ਕਤੀ ਇੰਦਰਾ ਗਾਂਧੀ ਦੇ ਰਾਜ ਕਾਲ ਦੌਰਾਨ ਹਾਸਲ ਕੀਤੀ; ਅਤੇ ਕਿਉਂਕਿ ਇੰਦਰਾ ਗਾਂਧੀ ਨੇ ਭਾਰਤ ਅੰਦਰ ਜ਼ਾਤੀ ਤੌਰ 'ਤੇ ਸਭ ਨਾਲੋਂ ਵੱਧ ਲੰਮਾ ਸਮਾਂ ਰਾਜ ਕੀਤਾ ਹੈ; ਅਤੇ ਸਭ ਤੋਂ ਵੱਡੀ ਗੱਲ, ਕਿਉਂਕਿ ਇੰਦਰਾ ਗਾਂਧੀ ਦੇ ਰਾਜ ਕਰਨ ਦੇ ਢੰਗ ਤਰੀਕੇ ਵਿਚ ਨਿੱਜਵਾਦ ਤੇ ਆਪ-ਹੁਦਰੇਪਣ ਦੀਆਂ ਰੁਚੀਆਂ ਬਹੁਤ ਹੀ ਕੁੱਢਰ ਸ਼ਕਲ ਵਿਚ ਪ੍ਰਗਟ ਹੋਈਆਂ, ਇਸ ਕਰਕੇ, ਆਮ ਸੂਝ ਦੇ ਪੱਧਰ 'ਤੇ, ਭਾਰਤ ਅੰਦਰ ਸੱਤਾ ਦੇ ਸ਼ਖ਼ਸੀਕਰਨ ਦਾ ਭੈੜ, ਨਿਰੋਲ ਅਤੇ ਥੋਕ ਰੂਪ ਵਿਚ, ਇੰਦਰਾ ਦੇ ਨਾਉਂ ਹੀ ਲੱਗ ਗਿਆ। ਅਸਲ ਵਿਚ, ਭਾਰਤੀ ਰਾਜ ਅਤੇ ਰਾਜਨੀਤੀ ਦੇ ਸਾਰੇ ਐਬਾਂ

ਨੂੰ ਵਿਅਕਤੀਗਤ ਰੂਪ ਵਿਚ ਇੰਦਰਾ ਗਾਂਧੀ ਦੇ ਹੀ ਨਾਉਂ ਨਾਲ ਜੋੜ ਦੇਣ ਦੀ ਧਾਰਨਾ ਅਤੇ ਪਹੁੰਚ ਪੁੱਜ ਕੇ ਮਕਬੂਲ ਹੋ ਗਈ ਹੈ। ਸਿਰਫ਼ ਆਮ ਸੂਝ ਦੇ ਪੱਧਰ 'ਤੇ ਹੀ ਨਹੀਂ, ਭਾਰਤ ਦੇ ਬੁੱਧੀਮਾਨ ਵਰਗ ਦੇ ਤਕੜੇ ਹਿੱਸਿਆਂ ਵੱਲੋਂ ਵੀ ਆਪਣੀਆਂ ਲਿਖਤਾਂ ਵਿਚ ਇਸ ਸਮਝ ਨੂੰ ਜ਼ੋਰਦਾਰ ਰੂਪ ਵਿਚ ਉਭਾਰਿਆ ਗਿਆ ਹੈ। ਜਿਸ ਸਦਕਾ ਸਾਧਾਰਨ ਲੋਕਾਂ ਅੰਦਰ ਇਹ ਧਾਰਨਾ ਹੋਰ ਡੂੰਘੀਆਂ ਜੜ੍ਹਾਂ ਫੜ ਗਈ ਹੈ। ਇਸ ਗੱਲ ਨੇ ਭਾਰਤ ਅੰਦਰ ਖਰੀ ਜਮਹੂਰੀ ਚੇਤਨਾ ਅਤੇ ਲਹਿਰ ਦੇ ਵਿਕਾਸ ਉੱਤੇ ਕਾਫ਼ੀ ਨਾਂਹ-ਪੱਖੀ ਅਸਰ ਛੱਡੇ ਹਨ। ਹਰ ਸਮਾਜੀ ਘਟਨਾ ਅਤੇ ਵਰਤਾਰੇ ਨੂੰ ਨਾਇਕ/ਖਲਨਾਇਕ ਦੇ ਪ੍ਰਸੰਗ ਵਿਚ ਦੇਖਣ ਦੀ ਆਦਤ ਅਤੇ ਰੁਚੀ ਦਾ ਸਮਾਜ ਅੰਦਰ ਵੈਸੇ ਹੀ ਬਹੁਤ ਬੋਲ-ਬਾਲਾ ਹੈ।

ਇੰਦਰਾ ਗਾਂਧੀ ਦੇ ਸਮੁੱਚੇ ਰਾਜਨੀਤਕ ਵਿਹਾਰ ਉੱਤੇ ਸਰਸਰੀ ਜਿਹੀ ਨਜ਼ਰ ਮਾਰਿਆਂ ਹੀ ਉਸਦੀ ਵਿਅਕਤੀਵਾਦੀ ਤੇ ਅੱਖੜਬਾਜ਼ ਸ਼ਖ਼ਸੀਅਤ ਪ੍ਰਤੱਖ ਉੱਘੜ ਆਉਂਦੀ ਹੈ। ਪਰੰਤੂ ਉਸਦੇ ਰਾਜਨੀਤਕ ਵਿਹਾਰ ਨੂੰ ਜੇਕਰ ਭਾਰਤੀ ਰਾਜ ਦੇ ਮੂਲ ਖ਼ਾਸੇ ਅਤੇ ਇਸ ਨੂੰ ਦਰਪੇਸ਼ ਸੰਕਟ ਦੇ ਸਮਕਾਲੀ ਯਥਾਰਥ ਨਾਲ ਜੋੜ ਕੇ ਨਹੀਂ ਦੇਖਿਆ ਜਾਂਦਾ ਤਾਂ ਇਸ ਦੌਰ ਦੀਆਂ ਰਾਜਸੀ ਘਟਨਾਵਾਂ ਤੇ ਵਰਤਾਰਿਆਂ ਨੂੰ ਠੀਕ ਰੂਪ ਵਿਚ ਸਮਝ ਸਕਣਾ ਸੰਭਵ ਨਹੀਂ ਹੋ ਸਕਦਾ। ਇਸ ਮਾਮਲੇ ਵਿਚ ਕੁੱਝ ਅਹਿਮ ਸਚਾਈਆਂ ਨੂੰ ਸਮਝਣਾ ਬੇਹੱਦ ਜ਼ਰੂਰੀ ਹੈ।

ਸਭ ਨਾਲੋਂ ਮੁਢਲੀ ਗੱਲ, ਇਸ ਤੱਥ ਬਾਰੇ ਰਤੀ ਭਰ ਕੋਈ ਸੰਦੇਹ ਨਹੀਂ ਹੈ ਕਿ ਇੰਦਰਾ ਗਾਂਧੀ ਦੇ ਸੁਭਾਅ ਤੇ ਰਾਜਸੀ ਆਚਾਰ-ਵਿਹਾਰ ਅੰਦਰ ਪ੍ਰਗਟ ਹੋਈਆਂ ਉਪਰੋਕਤ ਕਰੁਚੀਆਂ ਨੇ ਭਾਰਤ ਅੰਦਰ ਜਮਹੂਰੀ ਢਾਂਚੇ ਨੂੰ ਵੱਡੀ ਪੱਧਰ 'ਤੇ ਤਬਾਹ ਕਰ ਕੇ ਰੱਖ ਦਿੱਤਾ। ਪਰ ਜਿਵੇਂ ਕਿ ਪਹਿਲਾਂ ਹੀ ਜ਼ਿਕਰ ਹੋ ਚੁੱਕਾ ਹੈ, ਭਾਰਤ ਅੰਦਰ ਜਮਹੂਰੀਅਤ ਦੀਆਂ ਬੁਨਿਆਦਾਂ ਜੇਕਰ ਏਨੀਆਂ ਕਮਜ਼ੋਰ ਤੇ ਖੋਖਲੀਆਂ ਨਾ ਹੁੰਦੀਆਂ ਤਾਂ ਆਪਣੀਆਂ ਸਭਨਾਂ ਧੱਕੜਸ਼ਾਹੀ ਰੁਚੀਆਂ ਦੇ ਬਾਵਜੂਦ ਇੰਦਰਾ ਗਾਂਧੀ ਨੇ ਭਾਰਤੀ ਰਾਜ ਦੇ ਢਾਂਚੇ ਨੂੰ ਇਸ ਹੱਦ ਤਕ ਢਾਹ ਲਾਉਣ ਵਿਚ ਸਫਲ ਨਹੀਂ ਸੀ ਹੋ ਸਕਣਾ। ਉਲਟਾ ਜਮਹੂਰੀ ਢਾਂਚੇ ਦੀ ਮਜ਼ਬੂਤੀ ਇੰਦਰਾ ਗਾਂਧੀ ਦੀਆਂ ਗ਼ੈਰ-ਜਮਹੂਰੀ ਰੁਚੀਆਂ ਨੂੰ ਨਕੇਲ ਪਾਉਣ ਵਿਚ ਮੱਦਦਗਾਰ ਸਾਬਤ ਹੋਈ ਹੁੰਦੀ। ਭਾਰਤੀ ਜਮਹੂਰੀਅਤ ਦੀ ਇਸ ਮਿਆਦੀ ਕਮਜ਼ੋਰੀ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾਣਾ ਚਾਹੀਦਾ। (ਕਿਉਂਕਿ ਭਾਰਤ ਅੰਦਰ ਜਮਹੂਰੀ ਸਭਿਆਚਾਰ ਤੇ ਕਦਰਾਂ-ਕੀਮਤਾਂ ਦੇ ਇਸ ਸੋਕੜੇ-ਮਾਰੇ ਵਿਕਾਸ ਦੀ ਬਦੌਲਤ ਹੀ ਭਾਰਤ ਦੇ ਹੋਰ ਕਿੰਨੇ ਹੀ ਛੋਟੇ/ਵੱਡੇ ਆਗੂ, ਆਪੋ-ਆਪਣੇ ਕੱਦ-ਬੁੱਤ ਦੇ ਹਿਸਾਬ ਨਾਲ, ਰਾਜਸੀ ਸੱਤਾ ਉੱਤੇ ਆਪਣੀ ਵਿਅਕਤੀਗਤ ਅਤੇ ਪਰਿਵਾਰਕ ਜਕੜ ਕਾਇਮ ਕਰਨ ਵਿਚ ਸਫਲ ਹੋ ਗੁਜ਼ਰੇ ਹਨ।)

ਦੂਜੀ ਗੱਲ, ਇੰਦਰਾ ਗਾਂਧੀ ਦੀ ਅਗਵਾਈ ਹੇਠ ਸੱਤਾ ਦੇ ਸ਼ਖ਼ਸੀਕਰਨ ਦਾ ਜੋ ਅਮਲ ਚੱਲਿਆ, ਉਹ ਸੱਤਾ ਦੇ ਕੇਂਦਰੀਕਰਨ ਦੇ ਅਮਲ ਨਾਲ ਕਰੰਘੜੀ ਪਾ ਕੇ ਚੱਲਿਆ। ਅਤੇ ਸੱਤਾ ਦਾ ਇਹ ਕੇਂਦਰੀਕਰਨ ਭਾਰਤ ਅੰਦਰ ਪੈਦਾ ਹੋਈ ਇਕ ਖ਼ਾਸ ਕਿਸਮ ਦੀ ਰਾਜਨੀਤਕ ਹਾਲਤ ਦੇ ਪ੍ਰਤਿਕਰਮ ਵਜੋਂ, ਇਕ ਵਿਸ਼ੇਸ਼ ਕਿਸਮ ਦੇ ਰਾਜਸੀ ਵਾਤਾਵਰਣ ਵਿਚ ਪ੍ਰਵਾਨ ਚੜ੍ਹਿਆ। ਇਸ ਅਮਲ ਨੂੰ ਸਿਰੇ ਲਾਉਣ ਲਈ ਇੰਦਰਾ ਨੇ ਖ਼ਾਸ ਕਿਸਮ ਦੇ ਮੁੱਦਿਆਂ ਤੇ ਨਾਹਰਿਆਂ ਦਾ ਇਸਤੇਮਾਲ ਕੀਤਾ। ਦੇਸ਼ ਦੇ ਬਹੁਗਿਣਤੀ ਵਰਗ ਨੇ ਇਨ੍ਹਾਂ ਨਾਹਰਿਆਂ ਪ੍ਰਤਿ ਬੇਹੱਦ ਕਬੂਲਵਾਂ ਹੁੰਗਾਰਾ ਭਰਿਆ। ਖ਼ਾਸ ਤੇ ਅਹਿਮ ਗੱਲ ਇਹ

ਕਿ ਦੇਸ਼ ਦੀਆਂ ਸਭਨਾਂ ਹੀ ਪ੍ਰਮੁੱਖ ਰਾਜਸੀ ਪਾਰਟੀਆਂ ਦਾ, ਬੁਨਿਆਦੀ ਸਿਧਾਂਤਕ ਪੁਜ਼ੀਸ਼ਨਾਂ ਦੇ ਨਜ਼ਰੀਏ ਤੋਂ, ਇੰਦਰਾ ਗਾਂਧੀ ਨਾਲ ਕੋਈ ਮੂਲ ਵਿਰੋਧ-ਵਖਰੇਵਾਂ ਨਹੀਂ ਸੀ। ਇਸ ਕਰਕੇ, ਦੇਸ਼ ਦੇ ਲੋਕਾਂ ਤੇ ਰਾਜਸੀ ਪਾਰਟੀਆਂ ਦੇ ਪੱਧਰ 'ਤੇ, ਕਿਸੇ ਅਸਰਦਾਰ ਵਿਰੋਧ ਦੀ ਗ਼ੈਰ-ਮੌਜੂਦਗੀ ਵਿਚ ਇੰਦਰਾ ਗਾਂਧੀ ਲਈ ਕਮਜ਼ੋਰ ਨੀਹਾਂ 'ਤੇ ਉਸਰੇ ਜਮਹੂਰੀ ਢਾਂਚੇ ਨੂੰ ਢਾਹ ਲਾ ਕੇ ਦੇਸ਼ ਅੰਦਰ ਇਕ ਤਰ੍ਹਾਂ ਦਾ ਇਕ-ਪੁਰਖੀ ਤਾਨਾਸ਼ਾਹੀ ਰਾਜ ਕਾਇਮ ਕਰਨਾ ਅਤੇ ਇਸ ਦਾ ਮਿੱਥੇ ਹੋਏ ਵਰਗਾਂ ਤੇ ਵਿਰੋਧੀਆਂ ਦੇ ਖ਼ਿਲਾਫ਼ ਇਸਤੇਮਾਲ ਕਰਨਾ ਮੁਕਾਬਲਤਨ ਸੁਖਾਲਾ ਹੋ ਗਿਆ।

ਇੰਦਰਾ ਦਾ ਮੂਲ ਸਿਧਾਂਤਕ ਨਜ਼ਰੀਆ ਇਹ ਸੀ ਕਿ ਸਮੁੱਚਾ ਭਾਰਤ ਇਕ-ਇਕਹਿਰੀ ਕੌਮ ਹੈ ਜਿਸ ਦੀ ਕੌਮੀ ਏਕਤਾ ਤੇ ਅਖੰਡਤਾ ਉੱਤੇ ਕੋਈ ਸਮਝੌਤਾ ਨਹੀਂ ਹੋ ਸਕਦਾ। ਭਾਵ ਇਹ ਕਿ ਭਾਰਤ ਦੀਆਂ ਭੂਗੋਲਿਕ ਹੱਦਾਂ ਅੰਦਰ ਵੱਸਦੇ ਸਾਰੇ ਵਰਗ, ਉਨ੍ਹਾਂ ਦਾ ਧਰਮ, ਨਸਲ-ਜਾਤ, ਬੋਲੀ ਤੇ ਸਭਿਆਚਾਰ ਕੋਈ ਵੀ ਹੋਵੇ, ਇੱਕੋ-ਸਾਂਝੀ ਤੇ ਵਡੇਰੀ ਭਾਰਤੀ ਕੌਮ ਦੇ ਹੀ ਅੰਗ ਹਨ। ਭਾਰਤ ਦੇ ਸਭਨਾਂ ਲੋਕਾਂ ਦੀ ਜੇਕਰ ਕੋਈ ਸਰਬ-ਸਾਂਝੀ ਪਛਾਣ ਹੈ ਤਾਂ ਇਹੋ ਹੈ। ਇਸ 'ਹਾਥੀ ਦੀ ਪੈੜ' ਵਿਚ ਹੀ ਸਭ ਕੁੱਝ ਆ ਜਾਂਦਾ ਹੈ। ਜੇਕਰ ਕੋਈ ਵਰਗ ਇਸ 'ਪੈੜ' ਤੋਂ ਬਾਹਰੀ ਆਪਣੀ ਵੱਖਰੀ 'ਪੈੜ' ਦੀ ਗੱਲ ਕਰਦਾ ਹੈ; ਅਰਥਾਤ ਜੇਕਰ ਕੋਈ ਵਰਗ ਆਪਣੀ ਵੱਖਰੀ ਪਛਾਣ ਦੀ ਗੱਲ ਇਸ ਰੂਪ ਵਿਚ ਕਰਦਾ ਹੈ ਕਿ ਉਹ ਭਾਰਤ ਨੂੰ ਇਕ ਇਕਹਿਰੀ ਕੌਮ ਮੰਨਣ, ਅਤੇ ਇਸ ਕੌਮ ਦਾ ਲਘੂ ਅੰਗ ਹੋਣ ਤੇ ਬਣੇ ਰਹਿਣ ਤੋਂ ਇਨਕਾਰੀ ਹੁੰਦਾ ਹੈ, ਤਾਂ ਉਹ ਦੇਸ਼ ਨਾਲ 'ਧ੍ਰੋਹ ਤੇ ਦੁਸ਼ਮਣੀ' ਪੁਗਾਉਣ ਦਾ ਦੋਸ਼ੀ ਹੋ ਨਿਬੜਦਾ ਹੈ। ਇਹ ਧਾਰਨਾ ਇਕੱਲੀ ਇੰਦਰਾ ਗਾਂਧੀ ਦੀ ਨਹੀਂ ਸੀ। ਭਾਰਤ ਦੇ ਬਹੁਗਿਣਤੀ ਵਰਗ ਦੇ ਆਗੂਆਂ ਦੀ ਮੁੱਢ ਤੋਂ ਹੀ, ਭਾਰਤ ਦੇ ਆਜ਼ਾਦੀ ਸੰਗਰਾਮ ਦੇ ਮੁੱਢ-ਕਾਲ ਤੋਂ ਹੀ ਇਹ ਪੱਕੀ ਧਾਰਨਾ ਬਣੀ ਹੋਈ ਹੈ। 1947 ਵਿਚ ਭਾਰਤ ਦੀ ਆਜ਼ਾਦੀ ਤੇ ਬਟਵਾਰੇ ਤੋਂ ਬਾਅਦ ਜੇਕਰ ਕਿਸੇ ਵੀ ਵਰਗ ਨੇ ਆਪਣੀ ਨਿਵੇਕਲੀ ਪਛਾਣ ਨਾਲ ਇਕ ਖ਼ਾਸ ਹੱਦ ਤੋਂ ਵੱਧ ਮੋਹ ਪ੍ਰਗਟਾਉਣ ਦੀ ਕੋਸ਼ਿਸ਼ ਕੀਤੀ ਤਾਂ ਹਿੰਦੂ ਹਾਕਮਾਂ ਨੇ ਇਸ ਨੂੰ ਝੱਟਪੱਟ 'ਵੱਖਵਾਦੀ ਰੁਚੀ' ਦਾ ਨਾਂ ਦੇ ਕੇ ਸਖ਼ਤੀ ਨਾਲ ਕੁਚਲ ਦੇਣ ਦਾ ਕਠੋਰ ਰੁਖ਼ ਤੇ ਵਤੀਰਾ ਪ੍ਰਗਟਾਇਆ।

ਭਾਰਤ ਦਾ ਸਮੁੱਚਾ ਹੁਕਮਰਾਨ ਵਰਗ ਇਸ ਗੱਲ ਬਾਰੇ ਮੁੱਢੋਂ ਹੀ ਪੂਰੀ ਤਰ੍ਹਾਂ ਚੇਤੰਨ ਸੀ ਕਿ ਦੇਸ਼ ਭਰ ਦੇ, ਅਲੱਗ ਅਲੱਗ ਧਰਮਾਂ, ਜਾਤਾਂ ਤੇ ਸਭਿਆਚਾਰਾਂ ਵਿਚ ਵੰਡੇ ਲੋਕਾਂ ਨੂੰ ਇਕ ਸਰਬ-ਸਾਂਝੀ ਕੌਮੀ ਪਛਾਣ ਮੁਹੱਈਆ ਕਰਨ ਦਾ ਕਾਰਜ ਕਿਸੇ ਵੀ ਲਿਹਾਜ਼ ਨਾਲ ਸਰਲ ਅਤੇ ਸੁਖਾਲਾ ਨਹੀਂ, ਬਲਕਿ ਬੇਹੱਦ ਔਕੜਾਂ ਤੇ ਗੁੰਝਲਾਂ ਭਰਿਆ ਹੈ। ਅਜਿਹਾ ਕਠਨ ਕਾਰਜ ਇਕ ਮਜ਼ਬੂਤ ਰਾਜ ਦੀ ਸਰਪ੍ਰਸਤੀ ਹੇਠ ਹੀ ਨੇਪਰੇ ਚਾੜ੍ਹਿਆ ਜਾ ਸਕਦਾ ਹੈ। ਭਾਰਤ ਦੇ ਸਮੁੱਚੇ ਹੁਕਮਰਾਨ ਵਰਗ ਅੰਦਰ 1947 ਤੋਂ ਹੀ ਇਸ ਮੁੱਦੇ 'ਤੇ ਨਿਰੰਤਰ ਪੂਰਨ ਸਹਿਮਤੀ ਬਣੀ ਆ ਰਹੀ ਹੈ, ਅਤੇ ਇਸ ਮਸਲੇ 'ਤੇ ਉਸ ਨੂੰ ਭਾਰਤ ਦੇ ਬਹੁਗਿਣਤੀ ਭਾਈਚਾਰੇ ਦੀ ਨਿਰੰਤਰ ਹਮਾਇਤ ਤੇ ਹੱਲਾਸ਼ੇਰੀ ਮਿਲਦੀ ਰਹੀ ਹੈ। ਇਹ ਅਜਿਹਾ ਮੁੱਦਾ ਹੈ ਜਿਸ 'ਤੇ ਦੇਸ਼ ਦੀਆਂ ਸਭ ਪ੍ਰਮੁੱਖ ਰਾਜਸੀ ਪਾਰਟੀਆਂ, ਸਮੇਤ ਰਵਾਇਤੀ ਖੱਬੇ ਪੱਖੀ ਧਿਰਾਂ ਦੇ, ਬਹੁਤ ਆਸਾਨੀ ਨਾਲ ਇੱਕ-ਮੱਤ ਤੇ ਇੱਕ-ਜੁੱਟ ਹੋ ਜਾਂਦੀਆਂ ਹਨ। ਭਾਰਤੀ ਹੁਕਮਰਾਨ ਵਰਗ ਨੇ, ਭਾਰਤ ਅੰਦਰ ਰਾਜ ਅਤੇ ਕੌਮ ਦੇ ਨਿਰਮਾਣ ਵਿਚ ਇਸ ਮੁੱਦੇ ਦੀ ਸੁਚੇਤ ਰੂਪ ਵਿਚ ਵਰਤੋਂ ਕਰਨ ਦਾ ਅਡੋਲ ਯੁੱਧਨੀਤਕ ਪੈਂਤੜਾ ਅਪਣਾਇਆ।

ਇਸ ਮੰਤਵ ਲਈ 1947 ਦੇ ਬਟਵਾਰੇ ਦੇ ਮਾਨਵੀ ਦੁਖਾਂਤ ਦੀ, ਇਕ ਅਹਿਮ ਮਨੋਵਿਗਿਆਨਕ ਤੱਥ ਦੇ ਰੂਪ ਵਿਚ, ਬੇਦਰੇਗ ਵਰਤੋਂ ਕੀਤੀ ਗਈ। ਜਦੋਂ ਵੀ ਕਿਸੇ ਵਰਗ ਨੇ ਆਪਣੀ ਨਿਵੇਕਲੀ ਸਭਿਆਚਾਰਕ ਪਛਾਣ ਦੀ ਰੱਖਿਆ ਕਰਨ ਲਈ ਖੇਤਰੀ ਖ਼ੁਦਮੁਖ਼ਤਿਆਰੀ ਦਾ ਨਾਹਰਾ ਬੁਲੰਦ ਕੀਤਾ ਤਾਂ ਦੇਸ਼ ਭਰ ਅੰਦਰ 'ਭਾਰਤ ਦੀ ਭੂਗੋਲਿਕ ਏਕਤਾ ਨੂੰ ਖ਼ਤਰੇ' ਦੀ ਡੌਂਡੀ ਪਿੱਟ ਦਿੱਤੀ ਗਈ। ਇਸ ਉੱਤੇ 'ਦੇਸ਼ ਦੀ ਇਕ ਹੋਰ ਕੁਲਹਿਣੀ ਵੰਡ ਕਰਨ ਦੀ ਦੇਸ਼-ਵਿਰੋਧੀ ਸਾਜ਼ਿਸ਼' ਦਾ ਠੱਪਾ ਲਾ ਕੇ, ਇਸ ਦੇ ਖ਼ਿਲਾਫ਼ ਦੇਸ਼ ਭਰ ਅੰਦਰ ਮਤੱਸਬੀ ਮਾਹੌਲ ਪੈਦਾ ਕਰਨ ਦੇ ਯਤਨ ਕੀਤੇ ਗਏ। ਬਹੁਗਿਣਤੀ ਵਰਗ ਦੇ ਮਨਾਂ ਅੰਦਰ ਕੌਮਪ੍ਰਸਤੀ ਦਾ ਝੱਲ ਪੈਦਾ ਕਰਨ ਲਈ ਇਨ੍ਹਾਂ ਲਹਿਰਾਂ ਦਾ 'ਦੇਸ਼ ਦੇ ਬਾਹਰੀ ਦੁਸ਼ਮਣਾਂ' ਨਾਲ ਸੰਬੰਧ ਦਰਸਾਉਣ ਲਈ ਮਨਘੜਤ ਝੂਠਾਂ ਦਾ ਆਸਰਾ ਲਿਆ ਜਾਂਦਾ ਰਿਹਾ। ਭਾਰਤ ਦੇ ਦੋ ਗਵਾਂਢੀ ਮੁਲਕਾਂ, ਪਾਕਿਸਤਾਨ ਤੇ ਚੀਨ, ਨੂੰ 'ਭਾਰਤ ਦੀ ਏਕਤਾ ਤੇ ਅਖੰਡਤਾ ਦੇ ਜੱਦੀ ਦੁਸ਼ਮਣ' ਦਰਸਾ ਕੇ, ਖੇਤਰੀ ਖ਼ੁਦਮੁਖ਼ਤਿਆਰੀ ਦੇ ਹੱਕ ਵਿਚ ਉੱਠਣ ਵਾਲੀ ਹਰ ਲਹਿਰ ਨੂੰ ਇਨ੍ਹਾਂ ਗਵਾਂਢੀ ਮੁਲਕਾਂ ਦੀ 'ਸਾਜ਼ਿਸ਼' ਕਰਾਰ ਦੇਣ ਦਾ ਝੂਠ ਏਨੀ ਬਾਕਾਇਦਗੀ ਤੇ ਪਰਬੀਨਤਾ ਨਾਲ ਬੋਲਿਆ ਜਾਂਦਾ ਹੈ ਕਿ ਆਮ ਆਦਮੀ ਇਸ ਝੂਠ-ਗੁੱਧੇ ਪ੍ਰਚਾਰ ਦਾ ਅਸਰ ਸਹਿਜੇ ਹੀ ਕਬੂਲ ਲੈਂਦਾ ਹੈ।

ਸੱਤਾ ਵਿਚ ਆਉਣ ਅਤੇ ਆਪਣੀ ਪੁਜ਼ੀਸ਼ਨ ਨੂੰ ਪੱਕੇ ਪੈਰੀਂ ਕਰਨ ਲਈ ਇੰਦਰਾ ਗਾਂਧੀ ਨੂੰ ਕਾਂਗਰਸ ਪਾਰਟੀ ਦੇ ਅੰਦਰੋਂ, ਅਤੇ ਬਾਹਰੋਂ ਵੀ, ਸੱਜੇ ਪੱਖੀ ਵਿਚਾਰਧਾਰਕ ਝੁਕਾਅ ਰੱਖਣ ਵਾਲੀ ਲਾਬੀ ਦੇ ਤਿੱਖੇ ਵਿਰੋਧ ਦਾ ਸਾਹਮਣਾ ਕਰਨਾ ਪਿਆ ਸੀ। ਇੰਦਰਾ ਗਾਂਧੀ ਨੇ ਉਸ ਵੇਲੇ ਇਸ ਸੱਜੇ-ਪੱਖੀ ਚੁਣੌਤੀ ਦਾ ਮੁਕਾਬਲਾ ਕਰਨ ਲਈ ਭਾਰਤ ਦੀਆਂ ਖੱਬੇ-ਪੱਖੀ ਤਾਕਤਾਂ ਨਾਲ ਸਾਂਝ-ਭਿਆਲੀ ਦਾ ਦਾਅਪੇਚਕ ਰਾਜਨੀਤਕ ਰੁਖ਼ ਅਪਣਾਇਆ। ਕੌਮਾਂਤਰੀ ਪੱਧਰ 'ਤੇ ਦੋ ਮਹਾਂ ਸ਼ਕਤੀਆਂ—ਅਮਰੀਕਾ ਅਤੇ ਸੋਵੀਅਤ ਯੂਨੀਅਨ—ਵਿਚਕਾਰ ਚੱਲ ਰਹੇ ਸੀਤ ਯੁੱਧ ਵਿਚ ਇੰਦਰਾ ਗਾਂਧੀ ਦਾ ਝੁਕਾਅ ਸੋਵੀਅਤ ਯੂਨੀਅਨ ਵੱਲ ਹੋਣ ਕਰਕੇ ਭਾਰਤ ਅੰਦਰਲੀਆਂ ਅਮਰੀਕਾ ਪੱਖੀ ਤਾਕਤਾਂ ਇੰਦਰਾ ਗਾਂਧੀ ਦੇ ਵਿਰੋਧ ਵਿਚ ਲਾਮਬੰਦ ਹੋ ਗਈਆਂ ਸਨ। ਇਸ ਦੇ ਜੁਆਬ ਵਿਚ ਖੱਬੇ ਪੱਖੀ ਰਾਜਸੀ ਧਿਰਾਂ ਨੇ ਭਾਰਤ ਅੰਦਰ ਸੋਵੀਅਤ ਯੂਨੀਅਨ ਦੇ ਹਿਤਾਂ ਦੀ ਸੇਵਾ-ਪੂਰਤੀ ਕਰਨ ਲਈ ਭਾਰਤ ਵਿਰੁੱਧ ਪੱਛਮੀ ਸਾਮਰਾਜੀ ਤਾਕਤਾਂ ਦੇ 'ਖ਼ਤਰਨਾਕ ਮਨਸੂਬਿਆਂ' ਦਾ ਖ਼ੂਬ ਢੋਲ ਪਿੱਟਿਆ। ਸੰਸਾਰ ਪੱਧਰ 'ਤੇ ਦੋ ਮਹਾਂ-ਸ਼ਕਤੀਆਂ ਵਿਚਕਾਰ ਚੱਲ ਰਹੇ ਖਹਿ-ਭੇੜ ਅੰਦਰ ਭਾਰਤ ਦੀ ਕੇਂਦਰੀ ਹਕੂਮਤ ਤੇ ਆਮ ਜਨਤਾ ਨੂੰ ਸੋਵੀਅਤ ਯੂਨੀਅਨ ਦੇ ਪੱਖ ਵਿਚ ਪ੍ਰੇਰਨ ਤੇ ਲਾਮਬੰਦ ਕਰਨ ਦੀ ਮਨਸ਼ਾ ਨਾਲ, ਉਨ੍ਹਾਂ ਭਾਰਤ ਅੰਦਰ ਆਪਣੀ ਨਾ-ਪਸੰਦੀ ਦੇ ਹਰ ਰਾਜਨੀਤਕ ਕਰਮ ਅਤੇ ਘਟਨਾ ਨੂੰ 'ਸਾਮਰਾਜੀ ਤਾਕਤਾਂ ਵੱਲੋਂ ਭਾਰਤ ਨੂੰ ਟੁਕੜੇ ਟੁਕੜੇ ਕਰਨ ਦੀਆਂ ਖ਼ਤਰਨਾਕ ਸਾਜ਼ਿਸ਼ਾਂ' ਦੀ ਕੜੀ ਦੇ ਰੂਪ ਵਿਚ ਪੇਸ਼ ਕਰਨ ਦੀ ਭੰਡ-ਨੁਮਾ ਰਾਜਨੀਤੀ ਦਾ ਬਹੁਤ ਹੀ ਕੁਹਜਾ ਪ੍ਰਦਰਸ਼ਨ ਕੀਤਾ। ਉਨ੍ਹਾਂ ਇਸ ਸੰਦਰਭ ਵਿਚ ਹੀ, ਭਾਰਤ ਦੇ ਕਈ ਖੇਤਰਾਂ ਵਿਚ ਉੱਠੇ ਜਾਨਦਾਰ ਨਕਸਲੀ ਅੰਦੋਲਨ ਨੂੰ ਵੀ, ਇਸ ਦੁਆਰਾ ਅਪਣਾਏ ਸੋਵੀਅਤ ਰੂਸ ਵਿਰੋਧੀ ਵਿਚਾਰਧਾਰਕ ਰੁਖ਼ ਦੀ ਵਜ੍ਹਾ ਕਰਕੇ, ਸੀ ਆਈ ਏ ਨਾਮੀ ਅਮਰੀਕੀ ਖ਼ੁਫ਼ੀਆ ਏਜੰਸੀ ਦੇ ਨਾਂ ਮੜ੍ਹਨ ਤੋਂ ਸੰਕੋਚ ਨਹੀਂ ਸੀ ਕੀਤਾ। ਇਸ ਤਰ੍ਹਾਂ, ਸੋਵੀਅਤ-ਭਗਤੀ ਦੇ ਜਨੂੰਨ ਵਿਚ ਅੰਨ੍ਹੀਆਂ ਹੋਈਆਂ ਰਵਾਇਤੀ ਖੱਬੇ ਪੱਖੀ ਧਿਰਾਂ ਨੇ ਸਥਾਪਤ ਨਿਜ਼ਾਮ ਲਈ ਚੁਣੌਤੀ ਬਣ ਕੇ ਉਭਰੇ ਨਕਸਲੀ ਅੰਦੋਲਨ ਨੂੰ ਕੁਚਲਣ

ਵਿਚ ਭਾਰਤੀ ਰਾਜ ਦਾ ਸਰਗਰਮੀ ਨਾਲ ਹੱਥ ਵਟਾਇਆ। ਇੰਦਰਾ ਗਾਂਧੀ ਦੀਆਂ ਵਿਰੋਧੀ ਸੱਜੇ ਪੱਖੀ ਰਾਜਸੀ ਤਾਕਤਾਂ (ਭਾਰਤੀ ਜਨਸੰਘ, ਸੁਤੰਤਰ ਪਾਰਟੀ ਅਤੇ ਕਾਂਗਰਸ ਦਾ ਸਿੰਡੀਕੇਟ ਧੜਾ ਆਦਿ) ਨੇ ਵੀ, ਆਪਣੇ ਵਿਚਾਰਧਾਰਕ ਤੇ ਜਮਾਤੀ ਹਿਤਾਂ ਦੀ ਦ੍ਰਿਸ਼ਟੀ ਤੋਂ, ਨਕਸਲੀ ਅੰਦੋਲਨ ਦੇ ਵਿਰੁੱਧ ਇੰਦਰਾ ਗਾਂਧੀ ਨੂੰ ਆਪਣੀ ਪੂਰਨ ਹਮਾਇਤ ਜੁਟਾਈ। ਇਸ ਤਰ੍ਹਾਂ, ਭਾਰਤੀ ਰਾਜ ਨੂੰ ਨਕਸਲੀ ਅੰਦੋਲਨ ਦੇ ਰੂਪ ਵਿਚ ਦਰਪੇਸ਼ ਹੋਈ ਗੰਭੀਰ ਚੁਣੌਤੀ ਨੂੰ ਕੁਚਲਣ ਲਈ ਭਾਰਤ ਦੀਆਂ ਸਭਨਾਂ ਪ੍ਰਮੁੱਖ ਰਾਜਸੀ ਤਾਕਤਾਂ ਵਿਚਕਾਰ ਪੈਦਾ ਹੋਈ ਆਮ ਸਹਿਮਤੀ ਨੇ ਭਾਰਤੀ ਰਾਜ ਨੂੰ ਵਧੇਰੇ ਜਾਬਰ ਤੇ ਖ਼ੂੰਖ਼ਾਰ ਬਣਾਉਣ ਦੀ ਦਿਸ਼ਾ ਵਿਚ ਅਹਿਮ ਭੂਮਿਕਾ ਨਿਭਾਈ।

ਇੰਦਰਾ ਗਾਂਧੀ ਦੀ ਸੱਤਾ ਦਾ ਪਹਿਲਾ ਦਹਾਕਾ ਖੱਬੇ ਪੱਖੀ ਤਾਕਤਾਂ ਨਾਲ ਉਸਦੇ ਨਿੱਘੇ ਮੇਲ-ਮਿਲਾਪ ਦਾ ਦੌਰ ਸੀ, ਜਦ ਉਹ ਭਾਰਤੀ ਲੋਕਾਂ ਅੰਦਰ 'ਰਾਸ਼ਟਰੀ ਏਕਤਾ' ਦਾ ਜਜ਼ਬਾ ਪ੍ਰਫੁਲਤ ਕਰਨ ਲਈ, ਅਤੇ ਨਾਲ ਹੀ ਆਪਣੀ ਵਿਰੋਧੀ ਸੱਜੇ ਪੱਖੀ ਧਿਰ ਨੂੰ ਨਕਾਰਾ ਕਰਨ ਲਈ, ਹਿੰਦੂ ਕੱਟੜਪੰਥੀ ਤਾਕਤਾਂ (ਆਰ ਐੱਸ ਐੱਸ ਵਗ਼ੈਰਾ) ਨੂੰ ਦੇਸ਼ ਅੰਦਰ ਫ਼ਿਰਕੂ ਵਿਰੋਧ-ਵਖਰੇਵੇਂ ਪੈਦਾ ਕਰਨ ਦੀਆਂ ਦੋਸ਼ੀ ਠਹਿਰਾ ਕੇ ਵਿਚਾਰਧਾਰਕ ਹਮਲੇ ਦਾ ਤਿੱਖਾ ਨਿਸ਼ਾਨਾ ਬਣਾਉਣ ਦੀ ਚੇਤੰਨ ਰਣਨੀਤੀ ਅਪਣਾ ਕੇ ਚੱਲੀ। ਪਰੰਤੂ ਅੱਸੀਵਿਆਂ ਦੇ ਦਹਾਕੇ ਤਕ ਪਹੁੰਚਦਿਆਂ ਭਾਰਤ ਦੀ ਸਮਾਜੀ-ਰਾਜਨੀਤਕ ਸਥਿਤੀ ਅੰਦਰ ਆਏ ਅਹਿਮ ਬਦਲਾਉ ਦੇ ਸਨਮੁੱਖ ਇੰਦਰਾ ਗਾਂਧੀ ਨੂੰ ਆਪਣੀ ਇਸ ਰਣਨੀਤੀ ਅੰਦਰ ਇਕਦਮ ਉਲਟਾ ਮੋੜਾ ਲਿਆਉਣਾ ਪੈ ਗਿਆ। ਜਿਵੇਂ ਕਿ ਜ਼ਿਕਰ ਹੋ ਚੁੱਕਾ ਹੈ, ਅੱਸੀਵਿਆਂ 'ਚ ਭਾਰਤ ਅੰਦਰ ਖੇਤਰੀ ਖ਼ੁਦਮੁਖ਼ਤਿਆਰੀ ਦਾ ਜਜ਼ਬਾ ਤਕੜਾ ਜ਼ੋਰ ਫੜ ਗਿਆ ਸੀ। ਇਸ ਨਵੀਂ ਬਦਲੀ ਹੋਈ ਸਥਿਤੀ ਵਿਚ ਪਹਿਲੀ ਪੁਰਾਣੀ ਰਣਨੀਤੀ ਕਾਰਆਮਦ ਨਹੀਂ ਸੀ ਹੋ ਸਕਦੀ। ਨਵੀਂ ਚੁਣੌਤੀ ਦਾ ਸਾਹਮਣਾ ਕਰਨ ਵਾਸਤੇ ਇੰਦਰਾ ਗਾਂਧੀ ਲਈ ਨਵੇਂ ਮੁੱਦਿਆਂ ਤੇ ਨਾਹਰਿਆਂ ਦੀ ਚੋਣ ਕਰਨੀ ਜ਼ਰੂਰੀ ਹੋ ਗਈ ਸੀ। ਪਰੰਤੂ ਉਹ ਇਹ ਚੋਣ ਕਰਨ ਲਈ ਪੂਰੀ ਤਰ੍ਹਾਂ ਸੁਤੰਤਰ ਨਹੀਂ ਸੀ। ਕਿਸੇ ਹੁਕਮਰਾਨ ਦੇ ਸਾਹਮਣੇ ਜਦ ਅਜਿਹੀ ਸਥਿਤੀ ਪੈਦਾ ਹੋ ਜਾਂਦੀ ਹੈ ਤਾਂ ਉਹ ਆਪਣੀ ਮਨਮਰਜ਼ੀ ਨਾਲ ਹੀ ਪੈਂਤੜੇ ਦੀ ਚੋਣ ਨਹੀਂ ਕਰ ਸਕਦਾ। ਉਸ ਨੂੰ ਸਮਕਾਲੀ ਸਮਾਜਿਕ ਤੇ ਰਾਜਨੀਤਕ ਸਥਿਤੀ ਨੂੰ ਸਾਹਮਣੇ ਰੱਖ ਕੇ ਹੀ ਨਵੀਂ ਰਣਨੀਤੀ ਦੇ ਨਕਸ਼ ਘੜਨੇ ਪੈਂਦੇ ਹਨ। ਇਸ ਮੰਤਵ ਲਈ ਸਮਾਜ ਅੰਦਰ ਪ੍ਰਚਲਤ ਅੰਤਰੀਵ ਸਮਾਜੀ ਤੇ ਰਾਜਸੀ ਰੁਝਾਣਾਂ ਦੀ ਟੋਹ ਲੈਣੀ ਅਤੇ ਆਪਣੇ ਰਾਜਸੀ ਕਦਮਾਂ ਨੂੰ ਇਨ੍ਹਾਂ ਦੀ ਸੇਧ ਵਿਚ ਰੱਖਣਾ ਜ਼ਰੂਰੀ ਹੋ ਜਾਂਦਾ ਹੈ। ਕੋਈ ਰਾਜਸੀ ਆਗੂ ਜੇਕਰ ਇਨ੍ਹਾਂ ਰੁਝਾਣਾਂ ਨੂੰ ਅੱਖੋਂ ਪਰੋਖੇ ਕਰ ਕੇ ਰਾਜਸੀ ਪੈਂਤੜਾ ਅਪਣਾਉਂਦਾ ਹੈ ਤਾਂ ਉਹ ਸਮੇਂ ਦੀ ਧਾਰਾ ਮੂਹਰੇ ਟਿਕ ਨਹੀਂ ਸਕਦਾ। ਉਹ ਅਪ੍ਰਸੰਗਿਕ ਹੋ ਕੇ ਹਾਸ਼ੀਏ 'ਤੇ ਜਾ ਡਿੱਗਦਾ ਹੈ।

ਇਸ ਤਰ੍ਹਾਂ ਜਦ ਇੰਦਰਾ ਗਾਂਧੀ 1980 ਵਿਚ ਦੁਬਾਰਾ ਸੱਤਾ ਵਿਚ ਆਈ ਤਾਂ ਦੇਸ਼ ਅੰਦਰ ਧਾਰਮਿਕ ਲੀਹਾਂ 'ਤੇ ਸਫ਼ਬੰਦੀ ਦਾ ਰੁਝਾਣ ਵੱਡੀ ਤਾਕਤ ਗ੍ਰਹਿਣ ਕਰ ਗਿਆ ਸੀ। ਦੇਸ਼ ਅੰਦਰ ਅਫ਼ਿਰਕੂ (ਸੈਕੂਲਰ) ਆਧਾਰ 'ਤੇ ਸਰਬ-ਸਾਂਝੀ ਭਾਰਤੀ ਕੌਮ ਦੀ ਚੇਤਨਾ ਤੇ ਪਛਾਣ ਵਿਕਸਤ ਕਰਨ ਦੇ ਨਹਿਰੂਵਾਦੀ ਸੁਪਨੇ ਦੀਆਂ ਅੰਤਰੀਵ ਕਮਜ਼ੋਰੀਆਂ ਉੱਘੜ ਕੇ ਸਾਹਮਣੇ ਆ ਗਈਆਂ ਸਨ। ਇਹ ਸਚਾਈ ਨੰਗੇ ਰੂਪ ਵਿਚ ਪ੍ਰਗਟ ਹੋਣੀ ਸ਼ੁਰੂ ਹੋ ਗਈ ਸੀ ਕਿ ਸਰਬ-ਸਾਂਝੀ ਭਾਰਤੀ ਕੌਮ ਦਾ ਸੰਕਲਪ ਨਾ ਸਿਰਫ਼ ਗ਼ੈਰ-ਯਥਾਰਥਿਕ ਹੈ,

ਨਾਲ ਹੀ ਛਲਾਵੇ-ਭਰਿਆ ਵੀ ਹੈ—ਕਿਉਂਕਿ ਇਹ ਭਾਰਤ ਅੰਦਰਲੇ ਘੱਟ-ਗਿਣਤੀ ਧਾਰਮਿਕ ਤੇ ਕੌਮੀ-ਸਭਿਆਚਾਰਕ ਭਾਈਚਾਰਿਆਂ ਉੱਤੇ ਹਿੰਦੂਵਾਦੀ ਗ਼ਲਬਾ ਮੜ੍ਹਨ ਅਤੇ ਇਸ ਗ਼ਲਬੇ ਨੂੰ ਵਾਜਬ ਠਹਿਰਾਉਣ ਦਾ ਅਸਰਦਾਰ ਵਸੀਲਾ ਹੈ। ਭਾਰਤੀ ਰਾਜ ਇਸ ਹਿੰਦੂਵਾਦੀ ਪ੍ਰੋਜੈਕਟ ਨੂੰ ਨੇਪਰੇ ਚਾੜ੍ਹਨ ਵਾਲੀ ਪ੍ਰਮੁੱਖ ਏਜੰਸੀ ਹੈ। ਇਸ ਕਰਕੇ ਇਸ ਏਜੰਸੀ ਨੂੰ ਲਗਾਤਾਰ ਮਜ਼ਬੂਤ ਕਰਨਾ ਬਹੁਗਿਣਤੀ ਭਾਈਚਾਰੇ ਦੇ ਹਿਤ ਵਿਚ ਹੈ, ਜਦ ਕਿ ਘੱਟ-ਗਿਣਤੀ ਭਾਈਚਾਰਿਆਂ ਦੇ ਹਿਤਾਂ ਲਈ ਇਹ ਗੱਲ ਪੁੱਜ ਕੇ ਹਾਨੀਕਾਰਕ ਹੈ। ਸੋ, ਆਪਸੀ ਹਿਤਾਂ ਦੇ ਇਸ ਟਕਰਾਅ ਵਿੱਚੋਂ ਹੀ ਭਾਰਤੀ ਸਮਾਜ ਅੰਦਰ ਧਾਰਮਿਕ ਸਫ਼ਬੰਦੀ ਦਾ ਅਮਲ ਜਨਮ ਲੈਂਦਾ ਤੇ ਮਜ਼ਬੂਤੀ ਫੜਦਾ ਹੈ। ਬਹੁਗਿਣਤੀ ਹਿੰਦੂ ਭਾਈਚਾਰੇ ਦਾ ਵੱਡਾ ਹਿੱਸਾ ਆਪਣੇ ਇਨ੍ਹਾਂ ਸੁਆਰਥੀ (ਫ਼ਿਰਕੂ) ਹਿਤਾਂ ਤੋਂ ਪ੍ਰੇਰਿਤ ਹੋ ਕੇ ਸਰਬ-ਸਾਂਝੀ ਭਾਰਤੀ ਕੌਮ ਦੀ ਉਸਾਰੀ ਅਤੇ ਭਾਰਤੀ ਰਾਜ ਦੀ ਮਜ਼ਬੂਤੀ ਦਾ ਪੱਖ ਲੈਂਦਾ ਹੈ, ਜਦ ਕਿ ਘੱਟ-ਗਿਣਤੀ ਭਾਈਚਾਰਿਆਂ ਦੇ ਹਿਤ ਉਨ੍ਹਾਂ ਨੂੰ ਭਾਰਤੀ ਰਾਜ ਦੇ ਵਿਰੋਧ ਵਿਚ ਲਿਜਾ ਖੜ੍ਹਾ ਕਰਦੇ ਹਨ।

ਇਸ ਰੋਸ਼ਨੀ ਵਿਚ ਦੇਖਿਆਂ, 1980 ਵਿਚ ਦੁਬਾਰਾ ਸੱਤਾ ਵਿਚ ਆਉਣ ਵੇਲੇ ਇੰਦਰਾ ਗਾਂਧੀ ਨੇ ਆਪਣੇ ਆਪ ਨੂੰ, ਸੁਚੇਤ ਰੂਪ ਵਿਚ, ਬਹੁਗਿਣਤੀ ਭਾਈਚਾਰੇ ਦੀਆਂ ਫ਼ਿਰਕੂ ਭਾਵਨਾਵਾਂ ਨਾਲ ਜੋੜਨ ਅਤੇ ਉਸ ਦੇ ਹਿਤਾਂ ਦੀ ਪਾਲਣਹਾਰ ਬਣਨ ਦੇ ਰਾਜਸੀ ਪੈਂਤੜੇ ਦੀ ਚੋਣ ਕਰ ਲਈ ਸੀ। ਇਸ ਨਾਲ, ਸੁਭਾਵਿਕ ਹੀ, ਉਸ ਦਾ ਖੱਬੇ-ਪੱਖੀਆਂ ਨਾਲ ਰਾਜਨੀਤਕ ਗੱਠਜੋੜ ਤੜੱਕ ਕਰਕੇ ਟੁੱਟ ਗਿਆ ਸੀ, ਅਤੇ ਇਸ ਦੀ ਜਗ੍ਹਾ ਉਸ ਨੇ ਹਿੰਦੂ ਕੱਟੜਪੰਥੀ ਤਾਕਤਾਂ ਨਾਲ ਸਾਂਝ ਗੰਢ ਲਈ ਸੀ।[23]

ਇੰਦਰਾ ਗਾਂਧੀ ਦਾ ਇਹ ਰਾਜਨੀਤਕ ਪੈਂਤੜਾ ਨਿਰੋਲ ਉਸਦੀਆਂ ਨਿੱਜੀਗਤ ਖ਼ਾਹਸ਼ਾਂ, ਲੋੜਾਂ ਤੇ ਪ੍ਰਵਿਰਤੀਆਂ ਦੀ ਪੈਦਾਇਸ਼ ਨਹੀਂ ਸੀ। ਇਸ ਦੀ ਭਾਰਤੀ ਰਾਜ ਦੀਆਂ ਵਜੂਦ ਸਮੋਈਆਂ ਪ੍ਰਵਿਰਤੀਆਂ ਅਤੇ ਉਸ ਵੇਲੇ ਅੰਦਰੋ-ਅੰਦਰ ਜ਼ੋਰ ਫੜ ਰਹੀ ਹਿੰਦੂ ਪੁਨਰਵਾਦ ਦੀ ਬਲਵਾਨ ਧਾਰਾ ਨਾਲ ਪੂਰੀ ਤਰ੍ਹਾਂ ਬਰ ਮਿਲਦਾ ਸੀ। ਇਸ ਨਾਲ ਨਿਰਾ-ਪੁਰਾ ਇੰਦਰਾ ਗਾਂਧੀ ਨੂੰ ਵਿਅਕਤੀਗਤ ਰੂਪ ਵਿਚ ਦਰਪੇਸ਼ ਰਾਜਸੀ ਸੰਕਟ ਤੋਂ ਹੀ ਰਾਹਤ ਨਹੀਂ ਸੀ ਮਿਲਦੀ, ਸਗੋਂ ਇਸ ਦੇ ਨਾਲ ਹੀ, ਭਾਰਤੀ ਰਾਜ ਅਤੇ ਰਾਸ਼ਟਰਵਾਦ ਦੀਆਂ ਬੁਨਿਆਦੀ ਲੋੜਾਂ ਦੀ ਪੂਰਤੀ ਵੀ ਹੁੰਦੀ ਸੀ। ਉਸ ਵੇਲੇ ਭਾਰਤੀ ਹੁਕਮਰਾਨ ਵਰਗ ਅਤੇ ਭਾਰਤੀ ਸਮਾਜ ਦੀਆਂ ਕੁਲੀਨ ਪਰਤਾਂ ਅੰਦਰ ਇਹ ਸੋਚ ਅਤੇ ਧਾਰਨਾ ਵਧੇਰੇ ਮਕਬੂਲ ਹੋਣ ਲੱਗ ਪਈ ਸੀ ਕਿ ਦੇਸ਼ ਦੇ ਬਹੁਗਿਣਤੀ ਭਾਈਚਾਰੇ ਦੀਆਂ ਧਾਰਮਿਕ ਤੇ ਸਭਿਆਚਾਰਕ ਮਾਨਤਾਵਾਂ ਅਤੇ ਭਾਵਨਾਵਾਂ ਭਾਰਤੀ ਰਾਸ਼ਟਰਵਾਦ ਨੂੰ ਨਵਾਂ, ਤੇ ਉਨ੍ਹਾਂ ਦੀਆਂ ਨਜ਼ਰਾਂ ਵਿਚ ਸਥਿਰ, ਆਧਾਰ ਮੁਹੱਈਆ ਕਰ ਸਕਦੀਆਂ ਹਨ।[24] ਇਸ ਵਜ੍ਹਾ ਕਰਕੇ, ਇੰਦਰਾ ਗਾਂਧੀ ਦੇ ਇਸ ਸਿਧਾਂਤਕ-ਰਾਜਸੀ ਪੈਂਤੜੇ ਦਾ ਨਾ ਸਿਰਫ਼ ਭਾਰਤ ਦੇ ਕਿਸੇ ਵੀ ਵਿਰੋਧੀ ਰਾਜਸੀ ਦਲ ਵੱਲੋਂ ਕੋਈ ਅਸਰਦਾਰ ਵਿਰੋਧ ਹੀ ਹੋ ਸਕਿਆ, ਸਗੋਂ ਇਸ ਮਾਮਲੇ ਵਿਚ ਉਸ ਨੂੰ ਦੇਸ਼ ਦੇ ਬਹੁਗਿਣਤੀ ਭਾਈਚਾਰੇ ਦਾ, ਅਤੇ ਵਿਸ਼ੇਸ਼ ਕਰਕੇ ਮੱਧਵਰਗ ਦੇ ਵੱਡੇ ਹਿੱਸਿਆਂ ਦੀ ਵੀ ਪੁਰਜ਼ੋਰ ਹਮਾਇਤ ਹਾਸਲ ਹੋ ਗਈ ਸੀ। ਜੇਕਰ ਘੱਟ-ਗਿਣਤੀ ਭਾਈਚਾਰਿਆਂ ਨੂੰ ਲਾਂਭੇ ਛੱਡ ਦੇਈਏ ਤਾਂ ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਇੰਦਰਾ ਗਾਂਧੀ ਦੇ ਇਸ ਫ਼ਿਰਕੂ-ਫ਼ਾਸ਼ੀ ਪੈਂਤੜੇ ਦੇ ਹੱਕ ਵਿਚ ਦੇਸ਼ ਅੰਦਰ ਆਮ ਸਹਿਮਤੀ ਦਾ ਮਾਹੌਲ ਪੈਦਾ ਹੋ ਗਿਆ ਸੀ। ਦੇਸ਼ ਦੇ ਮੇਨ-ਸਟਰੀਮ ਮੀਡੀਏ ਨੇ

ਇਹ ਮਾਹੌਲ ਸਿਰਜਣ ਵਿਚ ਪ੍ਰਮੁੱਖ ਭੂਮਿਕਾ ਨਿਭਾਈ। ਦੇਸ਼ ਭਰ ਦੇ ਪ੍ਰਮੁੱਖ ਅਖ਼ਬਾਰਾਂ, ਰਸਾਲਿਆਂ ਅਤੇ ਸਰਕਾਰੀ ਕੰਟਰੋਲ ਹੇਠਲੇ ਰੇਡੀਓ ਤੇ ਟੀ ਵੀ ਚੈਨਲਾਂ ਨੇ ਬਹੁਗਿਣਤੀ ਧਾਰਮਿਕ ਵਰਗ ਦੇ ਹੱਕ ਵਿਚ ਖੁੱਲ੍ਹਮ-ਖੁੱਲ੍ਹਾ ਫ਼ਿਰਕੂ ਪੱਖ-ਪਾਤੀ ਦ੍ਰਿਸ਼ਟੀਕੋਣ ਅਪਣਾਉਂਦੇ ਹੋਏ ਘੱਟ-ਗਿਣਤੀ ਭਾਈਚਾਰਿਆਂ ਦੀਆਂ ਵਾਜਬ ਮੰਗਾਂ, ਪਾਕ ਸੱਧਰਾਂ ਤੇ ਨਿਰਮਲ ਭਾਵਨਾਵਾਂ ਨੂੰ ਉੱਕਾ ਹੀ ਗ਼ਲਤ ਰੰਗਤ ਦੇ ਕੇ ਪੇਸ਼ ਕੀਤਾ। ਜਿਸ ਨਾਲ ਬਹੁਗਿਣਤੀ ਵਰਗ ਨਾਲ ਸੰਬੰਧਿਤ ਲੋਕਾਂ ਦੇ ਮਨਾਂ ਅੰਦਰ ਘੱਟ-ਗਿਣਤੀ ਭਾਈਚਾਰਿਆਂ ਦੇ ਖ਼ਿਲਾਫ਼ ਲੁਪਤ ਰੂਪ ਵਿਚ ਮੌਜੂਦ ਨਫ਼ਰਤ ਤੇ ਤੁਅੱਸਬ ਦੇ ਭਾਵ ਪ੍ਰਚੰਡ ਸ਼ਕਲ ਧਾਰਨ ਕਰ ਗਏ।

ਇਥੇ ਮੀਡੀਏ ਵੱਲੋਂ ਨਿਭਾਈ ਇਸ ਬਦਕਾਰ ਭੂਮਿਕਾ ਨੂੰ ਸਹੀ ਸੰਦਰਭ ਵਿਚ ਰੱਖ ਕੇ ਦੇਖਣਾ ਬੇਹੱਦ ਜ਼ਰੂਰੀ ਹੈ। ਮੀਡੀਏ ਨੇ ਹਿੰਦੂ ਵਰਗ ਅੰਦਰ ਘੱਟ-ਗਿਣਤੀ ਭਾਈਚਾਰਿਆਂ ਦੇ ਖ਼ਿਲਾਫ਼ ਤੁਅੱਸਬ ਦੇ ਭਾਵ 'ਸ਼ੂਨਯ' (nothingness) 'ਚੋਂ ਪੈਦਾ ਨਹੀਂ ਸੀ ਕਰ ਦਿੱਤੇ। ਜੇਕਰ ਹਿੰਦੂ ਭਾਈਚਾਰੇ ਅੰਦਰ ਅੰਤਰੀਵ ਰੂਪ ਵਿਚ ਹਿੰਦੂ ਸ਼ਾਵਨਵਾਦੀ ਸੋਚ ਅਤੇ ਭਾਵਨਾਵਾਂ ਮੌਜੂਦ ਨਾ ਹੁੰਦੀਆਂ ਤਾਂ ਮੀਡੀਏ ਦੇ ਲੱਖ ਯਤਨਾਂ ਦੇ ਬਾਵਜੂਦ, ਘੱਟ-ਗਿਣਤੀਆਂ ਦੇ ਖ਼ਿਲਾਫ਼ ਨਫ਼ਰਤ ਤੇ ਤੁਅੱਸਬ ਦਾ ਵਿਆਪਕ ਮਾਹੌਲ ਪੈਦਾ ਨਹੀਂ ਸੀ ਹੋ ਸਕਦਾ। ਮੀਡੀਏ ਦਾ ਦੋਸ਼ ਇਨ੍ਹਾਂ ਭਾਵਨਾਵਾਂ ਨੂੰ ਉਤੇਜਿਤ ਕਰਨ ਵਿਚ ਹੈ, ਨਾ ਕਿ ਇਨ੍ਹਾਂ ਨੂੰ 'ਹਵਾ' 'ਚੋਂ ਪੈਦਾ ਕਰਨ ਵਿਚ। ਇਕ ਗੱਲ ਹੋਰ, ਇਹ ਰੋਲ ਮੀਡੀਏ ਨੇ ਸਵੈ-ਇੱਛਾ ਨਾਲ ਨਿਭਾਇਆ, ਕਿਸੇ ਦਬਾਅ, ਲਾਲਚ ਜਾਂ ਮਜਬੂਰੀ ਵੱਸ ਨਹੀਂ। ਕਾਰਨ ਇਹ ਕਿ ਭਾਰਤ ਅੰਦਰ ਮੀਡੀਏ ਨੂੰ ਆਰਥਿਕ ਤੇ ਪ੍ਰਬੰਧਕੀ ਤੌਰ 'ਤੇ ਕੰਟਰੋਲ ਕਰਨ ਵਾਲੇ ਮਾਲਕਾਂ/ਮਨੇਜਰਾਂ ਤੋਂ ਲੈ ਕੇ ਸੰਪਾਦਕਾਂ, ਰਿਪੋਰਟਰਾਂ ਤੇ ਕਾਲਮ-ਨਵੀਸਾਂ ਦਾ ਵੱਡਾ ਹਿੱਸਾ ਆਧੁਨਿਕ ਪੜ੍ਹੇ-ਲਿਖੇ ਕੁਲੀਨ ਵਰਗ ਜਾਂ ਹਿੰਦੂ ਮੱਧਵਰਗ ਨਾਲ ਸੰਬੰਧਿਤ ਹੋਣ ਕਰਕੇ, ਉਹ, ਆਪਣੇ ਵਿਚਾਰਧਾਰਕ ਦ੍ਰਿਸ਼ਟੀਕੋਣ ਅਤੇ ਭਾਵਨਾਤਮਿਕ ਝੁਕਾਵਾਂ ਦੀ ਬਦੌਲਤ ਸਰਬ-ਸਾਂਝੀ ਭਾਰਤੀ ਕੌਮ ਦੇ ਸੰਕਲਪ, ਅਤੇ ਇਸ ਸੰਕਲਪ ਨੂੰ ਸਾਕਾਰ ਕਰਨ ਲਈ ਮਜ਼ਬੂਤ ਭਾਰਤੀ ਰਾਜ ਦੀ ਲੋੜ ਦੇ ਵਿਚਾਰ ਨਾਲ ਪੂਰਨ ਸਹਿਮਤੀ ਰੱਖਦਾ ਹੈ। ਇਸ ਕਰਕੇ ਮੀਡੀਆ ਜਗਤ ਨੇ ਇਹ ਰੋਲ ਹੋਰ ਕਿਸੇ ਗੱਲ ਨਾਲੋਂ ਵੱਧ ਆਪਣੀ ਇਸ ਵਿਚਾਰਧਾਰਕ ਨਿਸ਼ਠਾ 'ਚੋਂ ਨਿਭਾਇਆ। (ਇੰਦਰਾ ਗਾਂਧੀ ਦੇ 1980 ਵਿਚ ਦੁਬਾਰਾ ਸੱਤਾ ਵਿਚ ਆਉਣ ਦੇ ਪਿੱਛੇ ਇਕ ਵੱਡਾ ਕਾਰਨ ਇਹ ਵੀ ਸੀ ਕਿ ਜਨਤਾ ਪਾਰਟੀ ਦਾ ਢਾਈ ਸਾਲਾ ਰਾਜ-ਕਾਲ ਬੇਹੱਦ ਮਾਯੂਸੀ ਤੇ ਨਿਰਾਸ਼ਾ ਭਰਿਆ ਸਾਬਤ ਹੋਇਆ ਸੀ। ਜਨਤਾ ਗੱਠਜੋੜ ਅੰਦਰਲੇ ਵਿਰੋਧਾਂ ਤੇ ਕਲੇਸ਼ਾਂ ਨੇ ਭਾਰਤੀ ਰਾਜ ਨੂੰ ਬਹੁਤ ਹੀ ਕਮਜ਼ੋਰੀ ਦੀ ਹਾਲਤ ਵਿਚ ਧੱਕ ਦਿੱਤਾ ਸੀ। ਇਸ ਕਰਕੇ ਭਾਰਤੀ ਰਾਜ ਨੂੰ ਮੁੜ ਤੋਂ ਪੈਰਾਂ ਸਿਰ ਕਰਨ ਅਤੇ ਇਸ ਨੂੰ ਵਧੇਰੇ ਮਜ਼ਬੂਤੀ ਬਖ਼ਸ਼ਣ ਲਈ ਕੇਂਦਰ ਵਿਚ ਇਕ ਮਜ਼ਬੂਤ ਤੇ ਪੂਰੀ ਤਰ੍ਹਾਂ ਨਾਲ ਇੱਕਜੁੱਟ ਪਾਰਟੀ ਦੀ ਸਰਕਾਰ ਸਥਾਪਤ ਕਰਨ ਦੀ ਲੋੜ ਨੇ ਇੰਦਰਾ ਗਾਂਧੀ ਦੀ ਵਾਪਸੀ ਦਾ ਰਾਹ ਪੱਧਰਾ ਕਰ ਦਿੱਤਾ ਸੀ)।

## ਇੰਦਰਾਸ਼ਾਹੀ

ਕਿਸੇ ਵੀ ਹੁਕਮਰਾਨ ਹਸਤੀ ਦੀ ਗੱਲ ਲੈ ਲਓ, ਉਹ ਸਟੇਟ ਦੀਆਂ ਨੀਤੀਆਂ ਨੂੰ ਲਾਗੂ ਕਰਨ ਵਾਲਾ ਨਿੱਸਲ ਪ੍ਰਤਿਨਿਧ (passive agent) ਨਹੀਂ ਹੁੰਦਾ। ਭਾਵ ਇਹ ਕਿ ਉਹ ਸਟੇਟ ਦੇ ਰਿਸ਼ਤੇ ਵਿਚ ਵਜੂਦ-ਵਿਹੂਣਾ (non person) ਨਹੀਂ ਹੁੰਦਾ। ਉਸ ਦਾ ਇਕ

ਵਿਸ਼ੇਸ਼ 'ਆਪਣਾਪਣ' ਹੁੰਦਾ ਹੈ ਜੋ ਉਸ ਦੇ ਅਮਲਾਂ ਤੇ ਕਾਰਵਾਈਆਂ ਉੱਤੇ ਆਪਣਾ ਨਿਰੰਤਰ ਪਰਛਾਵਾਂ ਛੱਡਦਾ ਹੈ। ਧੜੱਲੇਦਾਰ ਸ਼ਖ਼ਸੀਅਤਾਂ ਉੱਤੇ ਇਹ ਸੱਚ ਖ਼ਾਸ ਤੌਰ 'ਤੇ ਢੁਕਦਾ ਹੈ। ਉਹ ਮੂਲ ਰੂਪ ਵਿਚ ਸਟੇਟ ਵੱਲੋਂ ਨਿਰਧਾਰਤ ਕੀਤੀ ਮਾਰਗ-ਸੇਧ ਤੇ ਮਰਯਾਦਾ ਦਾ ਪਾਲਣ ਕਰਦੇ ਹੋਏ, ਇਕ ਹੱਦ ਤਕ, ਸਟੇਟ ਦੀਆਂ ਨੀਤੀਆਂ ਅਤੇ ਇਨ੍ਹਾਂ ਨੂੰ ਅਮਲੀ ਰੂਪ ਦੇਣ ਦੀ ਕਿਰਿਆ ਉੱਤੇ ਆਪਣੀ ਸ਼ਖ਼ਸੀਅਤ ਦੀ ਗੂੜ੍ਹੀ ਛਾਪ ਛੱਡਦੇ ਹਨ। ਇੰਦਰਾ ਗਾਂਧੀ ਵੱਲੋਂ ਨਿਭਾਈ ਗਈ ਰਾਜਸੀ ਭੂਮਿਕਾ ਦਾ ਮੁਲਾਂਕਣ ਇਸ ਦ੍ਰਿਸ਼ਟੀ ਤੋਂ ਹੀ ਕੀਤਾ ਜਾਣਾ ਚਾਹੀਦਾ ਹੈ।

ਬੇਸ਼ੱਕ ਜਵਾਹਰ ਲਾਲ ਨਹਿਰੂ ਨੇ ਇੰਦਰਾ ਗਾਂਧੀ ਨੂੰ ਰਾਜਸੀ ਭੂਮਿਕਾ ਨਿਭਾਉਣ ਲਈ ਬਹੁਤ ਅਗੇਤਰਾ ਹੀ ਤਿਆਰ ਕਰਨਾ ਸ਼ੁਰੂ ਕਰ ਦਿੱਤਾ ਸੀ ਪਰੰਤੂ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਇੰਦਰਾ ਨੂੰ ਪ੍ਰਧਾਨ ਮੰਤਰੀ ਦੀ ਕੁਰਸੀ ਤਕ ਪਹੁੰਚਣ ਤੇ ਫਿਰ ਉਥੇ ਟਿਕੇ ਰਹਿਣ ਲਈ ਬਹੁਤ ਹੀ ਕਠਨ ਤੇ ਕਠੋਰ ਜੱਦੋਜਹਿਦ 'ਚੋਂ ਦੀ ਲੰਘਣਾ ਪਿਆ ਸੀ। ਉਸ ਨੂੰ ਕਾਂਗਰਸ ਪਾਰਟੀ ਦੇ ਪੁਰਾਣੇ ਘਾਗ ਆਗੂਆਂ ਦੀ ਸਬੂਤੀ ਟੀਮ ਦੇ ਤਿੱਖੇ ਵਿਰੋਧ ਨੂੰ ਚੀਰ ਕੇ ਆਪਣਾ ਰਸਤਾ ਬਣਾਉਣਾ ਪਿਆ ਸੀ। ਉਮਰ, ਰਾਜਸੀ ਤਜਰਬੇ ਤੇ ਤਾਕਤ ਦੇ ਹਿਸਾਬ ਨਾਲ ਉਹ, ਉਸ ਵੇਲੇ, ਆਪਣੇ ਵਿਰੋਧੀਆਂ ਦੇ ਮੁਕਾਬਲੇ ਬਹੁਤ ਕਮਜ਼ੋਰ ਤੇ ਅੱਲੜ ਸੀ। ਇਨ੍ਹਾਂ ਆਰੰਭਕ ਵਰ੍ਹਿਆਂ ਦੌਰਾਨ ਉਸ ਦੇ ਪ੍ਰਮੁੱਖ ਸਕੱਤਰ ਰਹੇ ਐੱਲ ਕੇ ਝਾਅ, ਜਿਸ ਨੇ ਇੰਦਰਾ ਗਾਂਧੀ ਨੂੰ ਸੱਤਾ ਦੇ ਸਿਖਰ 'ਤੇ ਪਹੁੰਚਣ ਲਈ 'ਘਮਸਾਣ ਦੀ ਲੜਾਈ' ਲੜਦਿਆਂ ਬਹੁਤ ਨੇੜਿਓਂ ਤੱਕਿਆ ਸੀ, ਨੇ ਬਾਅਦ ਵਿਚ ਉਸ ਸਮੇਂ ਨੂੰ ਚਿਤਾਰਦਿਆਂ ਲਿਖਿਆ ਹੈ ਕਿ ਇੰਦਰਾ ਗਾਂਧੀ ਨੂੰ ਜਿੰਨੀ ਤਕੜੀ ਚੁਣੌਤੀ ਦਾ ਮੁਕਾਬਲਾ ਕਰਨਾ ਪੈ ਰਿਹਾ ਸੀ, ਉਸ ਅੰਦਰ ਅਜੇ ਇਸ ਦੇ ਮੇਚ ਦਾ ਸਵੈ-ਭਰੋਸਾ ਪੈਦਾ ਨਹੀਂ ਸੀ ਹੋਇਆ। ਭਾਵੇਂ ਕਿ ਜ਼ਾਹਰਾ ਤੌਰ 'ਤੇ ਉਸ ਨੇ ਵਿਰੋਧੀਆਂ ਦੇ ਖ਼ਿਲਾਫ਼ ਹਮਲਾਵਰ ਤੇਵਰ ਅਖ਼ਤਿਆਰ ਕੀਤਾ ਹੋਇਆ ਸੀ, ਪਰੰਤੂ ਉਸ ਦਾ ਇਹ ਅੰਦਾਜ਼ ਸਵੈ-ਭਰੋਸੇ 'ਚੋਂ ਨਹੀਂ, ਸਗੋਂ ਡਰ ਤੇ ਅਸੁਰੱਖਿਆ 'ਚੋਂ ਨਿਕਲਿਆ ਸੀ।[25] ਕੋਈ ਵਿਅਕਤੀ ਜਦੋਂ ਇਸ ਤਰ੍ਹਾਂ ਦੇ ਡਰ ਤੇ ਅਸੁਰੱਖਿਆ ਦੇ ਭਾਵ 'ਚੋਂ ਲੜਾਈ ਦਾ ਹਮਲਾਵਰ ਅੰਦਾਜ਼ ਅਪਣਾਉਂਦਾ ਹੈ ਤਾਂ ਉਸ ਨੂੰ ਅਕਸਰ ਹੀ ਝੂਠ ਤੇ ਅਦਾਕਾਰੀ (ਦਿਖਾਵਾ) ਦਾ ਆਸਰਾ ਲੈਣਾ ਪੈਂਦਾ ਹੈ। ਇਸ ਦ੍ਰਿਸ਼ਟੀ ਤੋਂ ਦੇਖਿਆਂ, ਇੰਦਰਾ ਗਾਂਧੀ ਨੇ ਵਿਰੋਧੀਆਂ ਨਾਲ ਆਪਣੇ ਪਲੇਠੇ ਰਾਜਸੀ ਦੰਗਲ ਦੌਰਾਨ ਹੀ ਰਾਜਸੀ ਚਤੁਰਪੁਣੇ ਅਤੇ ਅਦਾਕਾਰੀ ਦੇ ਜ਼ਰੂਰੀ ਦਾਅ ਸਿੱਖ ਲਏ ਸਨ। ਮੁੱਢ ਕਦੀਮ ਤੋਂ ਹੀ, ਰਾਜਸੀ ਲੜਾਈ ਅੰਦਰ ਆਪਣੇ ਆਪ ਨੂੰ 'ਫ਼ਰਿਸ਼ਤਾ' ਦਰਸਾਉਣ ਲਈ ਵਿਰੋਧੀ ਨੂੰ 'ਰਾਖਸ਼' ਬਣਾ ਕੇ ਪੇਸ਼ ਕਰਨਾ ਚਤੁਰ ਰਾਜਨੀਤੀ ਦਾ ਜ਼ਰੂਰੀ ਗੁਰ ਗਿਣਿਆ ਗਿਆ ਹੈ। ਇਸ ਮੰਤਵ ਲਈ ਅਲੰਕਰਤ ਬਾਣੀ (rhetoric) ਦਾ ਇਸਤੇਮਾਲ ਕਰਨ ਦੀ ਮੁਹਾਰਤ ਜ਼ਰੂਰੀ ਹੈ। ਇੰਦਰਾ ਗਾਂਧੀ ਨੂੰ ਆਪਣੀ ਪਲੇਠੀ ਰਾਜਨੀਤਕ ਲੜਾਈ ਅੰਦਰ ਹੀ ਚਤੁਰ ਰਾਜਨੀਤੀ ਦੇ ਇਨ੍ਹਾਂ ਗੁਰਾਂ ਦਾ ਚੋਖਾ ਅਭਿਆਸ ਹੋ ਗਿਆ ਸੀ। ਉਸ ਨੇ ਆਪਣੀ ਇਸ 'ਲਿਆਕਤ' ਦਾ ਬਾਅਦ ਵਿਚ ਜਾ ਕੇ ਘੱਟ-ਗਿਣਤੀ ਭਾਈਚਾਰਿਆਂ, ਵਿਸ਼ੇਸ਼ ਤੌਰ 'ਤੇ ਸਿੱਖਾਂ ਦੇ ਖ਼ਿਲਾਫ਼ ਭਰਪੂਰ ਇਸਤੇਮਾਲ ਕੀਤਾ।

1971 ਦੀ ਜੰਗ ਵਿਚ ਭਾਰਤ ਦੁਆਰਾ ਪਾਕਿਸਤਾਨ ਵਿਰੁੱਧ ਹਾਸਲ ਕੀਤੀ ਗਈ ਭਾਰੀ ਸੈਨਿਕ ਜਿੱਤ, ਜੋ ਪਾਕਿਸਤਾਨ ਦੇ ਦੋ ਟੁਕੜਿਆਂ ਵਿਚ ਵੰਡੇ ਜਾਣ ਅਤੇ ਭਾਰਤ ਦੀ ਸਰਪ੍ਰਸਤੀ ਹੇਠ ਇਕ ਸੁਤੰਤਰ ਬੰਗਲਾਦੇਸ਼ ਦੀ ਸਥਾਪਨਾ ਹੋ ਜਾਣ ਸਦਕਾ ਭਾਰਤ

ਦੇ ਨੁਕਤਾ-ਨਜ਼ਰ 'ਤੋਂ ਇਕ ਬੇਹੱਦ ਅਹਿਮ ਰਾਜਸੀ ਜਿੱਤ ਵੀ ਸੀ, ਇੰਦਰਾ ਗਾਂਧੀ ਲਈ ਸਿੱਧੀ 'ਤਾਕਤ ਦੀ ਦਵਾ' ਸਾਬਤ ਹੋਈ ਸੀ। ਇਸ ਜਿੱਤ ਨਾਲ ਇੰਦਰਾ ਗਾਂਧੀ ਦੀ ਦੇਸ਼ ਅੰਦਰ, ਅਤੇ ਵਿਸ਼ੇਸ਼ ਕਰਕੇ ਹਿੰਦੂ ਭਾਈਚਾਰੇ ਅੰਦਰ, ਅਜਿਹੀ ਭੱਲ ਬਣ ਗਈ ਸੀ ਕਿ ਉਸ ਨੂੰ, ਪ੍ਰਸੰਸਾ-ਭਾਵ ਵਿੱਚੋਂ, ਗ਼ੈਰ-ਰਸਮੀ ਤੌਰ 'ਤੇ 'ਦੁਰਗਾ' ਦੇ ਖ਼ਿਤਾਬ ਨਾਲ ਨਿਵਾਜਿਆ ਗਿਆ ਸੀ। ਨਾ ਸਿਰਫ਼ ਉਹ ਕਾਂਗਰਸ ਪਾਰਟੀ ਅੰਦਰ ਇਕ ਬਹੁਤ ਹੀ ਕੱਦਾਵਰ ਤੇ ਬੇਜੋੜ ਲੀਡਰ ਵਜੋਂ ਸਥਾਪਤ ਹੋ ਗਈ, ਨਾਲ ਹੀ ਦੇਸ਼ ਦੀ ਆਮ ਜਨਤਾ ਵੱਲੋਂ ਵੀ ਉਸ ਨੂੰ ਇਕ ਤਾਕਤਵਰ ਅਤੇ ਚਮਤਕਾਰੀ ਆਗੂ ਦੇ ਰੂਪ ਵਿਚ ਦੇਖਿਆ ਜਾਣ ਲੱਗ ਪਿਆ। ਪਾਕਿਸਤਾਨ ਉੱਤੇ ਜਿੱਤ ਭਾਰਤੀ ਰਾਸ਼ਟਰਵਾਦ ਲਈ ਬਹੁਤ ਹੀ ਅਹਿਮ ਅਰਥ ਰੱਖਦੀ ਸੀ। ਭਾਰਤ ਦੇ ਹਿੰਦੂ ਵਰਗ ਨੇ ਇਸ ਜਿੱਤ ਦੇ ਜ਼ਰੀਏ ਆਪਣੇ 'ਅੱਵਲ ਦੁਸ਼ਮਣ' ਦੇ ਖ਼ਿਲਾਫ਼ ਚਿਰਾਂ-ਪੁਰਾਣੀ ਘਰੋੜ ਕੱਢ ਲੈਣ ਦਾ ਸੁਖਦ ਅਹਿਸਾਸ ਮਹਿਸੂਸ ਕੀਤਾ ਸੀ। ਇਸ ਜਿੱਤ ਦੇ ਸਰੂਰ ਨਾਲ ਉਸ ਦੀ ਯੁਗਾਂ ਪੁਰਾਣੀ ਨਮੋਸ਼ੀ ਗ਼ਰੂਰ ਵਿਚ ਬਦਲ ਗਈ ਸੀ। ਜਿਸਦੇ ਸਿੱਟੇ ਵਜੋਂ ਦੇਸ਼ ਅੰਦਰ ਹਿੰਦੂ ਸ਼ਾਵਨਵਾਦ ਦੀ ਭਾਵਨਾ ਨੂੰ ਭਾਰੀ ਬਲ ਮਿਲਿਆ। ਪਾਕਿਸਤਾਨ ਉੱਤੇ ਜਿੱਤ ਨੂੰ ਹਿੰਦੂ ਸ਼ਕਤੀ ਦੀ ਚੜ੍ਹਤਲ ਤੇ ਵਿਜੈ ਦਾ ਪ੍ਰਤੀਕ ਮੰਨਿਆ ਗਿਆ। ਇਸ ਤਰ੍ਹਾਂ ਹਿੰਦੂ ਸ਼ਾਵਨਵਾਦ ਭਾਰਤੀ ਰਾਸ਼ਟਰਵਾਦ ਦਾ ਪੂਰਕ ਹੋ ਨਿਬੜਿਆ, ਤੇ ਨਾਲ ਹੀ ਭਾਰਤੀ ਰਾਜ ਦੀ ਮਜ਼ਬੂਤੀ ਦਾ ਸ੍ਰੋਤ ਅਤੇ ਆਧਾਰ ਵੀ।

ਸਿੱਖਾਂ ਦਾ ਇਸ ਜਿੱਤ ਵਿਚ ਵੱਡਾ ਭਾਰੀ ਯੋਗਦਾਨ ਸੀ। ਪੂਰਬੀ ਫ਼ਰੰਟ 'ਤੇ ਲੜੀ ਗਈ ਇਸ ਲੜਾਈ ਦਾ ਪ੍ਰਮੁੱਖ ਸੰਚਾਲਕ ਇਕ ਸਿੱਖ ਜਰਨੈਲ (ਸਰਦਾਰ ਜਗਜੀਤ ਸਿੰਘ ਅਰੋੜਾ) ਸੀ, ਜੋ ਇਸ ਜੰਗ ਦਾ ਨਾਇਕ ਬਣ ਕੇ ਉਭਰਿਆ। ਭਾਰਤੀ ਸੈਨਿਕ ਦਲਾਂ ਦੁਆਰਾ ਪੂਰਬੀ ਪਾਕਿਸਤਾਨ ਦੇ ਖੇਤਰ ਵਿਚ ਦਾਖ਼ਲ ਹੋ ਕੇ ਪਾਕਿਸਤਾਨੀ ਫ਼ੌਜ ਦੇ ਖ਼ਿਲਾਫ਼ ਬੰਗਾਲੀ ਲੋਕਾਂ ਦੇ ਭੇਸ ਵਿਚ ਲੜੀ ਗਈ ਲੁਕਵੀਂ ਛਾਪਾਮਾਰ ਜੰਗ ਦਾ ਪ੍ਰਮੁੱਖ ਸੰਚਾਲਕ ਵੀ ਇਕ ਸਿੱਖ ਜਰਨੈਲ (ਮੇਜਰ ਜਨਰਲ ਸੁਬੇਗ ਸਿੰਘ) ਹੀ ਸੀ। ਇਸ ਤੋਂ ਇਲਾਵਾ ਵੀ, ਭਾਰਤੀ ਫ਼ੌਜ ਤੇ ਸੀਮਾ ਸੁਰੱਖਿਆ ਬਲਾਂ ਅੰਦਰ ਸਿੱਖ ਅਫ਼ਸਰਾਂ ਤੇ ਜਵਾਨਾਂ ਦੀ ਭੂਮਿਕਾ ਬਹੁਤ ਉਭਰਵੀਂ ਸੀ। ਸਿੱਖ ਭਾਈਚਾਰੇ ਵੱਲੋਂ ਪਾਕਿਸਤਾਨ ਉੱਤੇ ਹਾਸਲ ਕੀਤੀ ਗਈ ਇਸ ਜਿੱਤ ਉੱਤੇ ਬਰਾਬਰ ਖ਼ੁਸ਼ੀਆਂ ਪ੍ਰਗਟਾਉਣੀਆਂ ਅਤੇ ਇਸ ਜਿੱਤ ਵਿਚ ਸਿੱਖਾਂ ਦੀ ਭੂਮਿਕਾ ਉੱਤੇ ਉਚੇਚਾ ਫ਼ਖ਼ਰ ਮਹਿਸੂਸ ਕਰਨਾ ਇਸ ਤੱਥ ਵੱਲ ਇਸ਼ਾਰਾ ਕਰਦਾ ਹੈ ਕਿ ਸਿੱਖ ਭਾਈਚਾਰਾ ਵਿਚਾਰਧਾਰਕ, ਸਮਾਜਿਕ-ਸਭਿਆਚਾਰਕ ਤੇ ਭਾਵਨਾਤਮਿਕ ਪੱਧਰ 'ਤੇ ਹਿੰਦੂ ਵਰਗ ਨਾਲ ਕਿਸ ਕਦਰ ਘਿਉ-ਖਿਚੜੀ ਹੋ ਚੁੱਕਾ ਹੋਇਆ ਸੀ। ਉਸ ਵਕਤ ਸਿੱਖਾਂ ਨੂੰ ਇਸ ਗੱਲ ਦਾ ਚਿੱਤ ਚੇਤਾ ਵੀ ਨਹੀਂ ਸੀ ਕਿ ਉਨ੍ਹਾਂ ਦੀ ਬਦੌਲਤ ਪਾਕਿਸਤਾਨ ਉੱਤੇ ਹਾਸਲ ਹੋਈ ਜਿਸ ਜਿੱਤ ਨੇ ਭਾਰਤੀ ਰਾਸ਼ਟਰਵਾਦ ਲਈ 'ਤਾਕਤ ਦੀ ਦਵਾ' ਦਾ ਕੰਮ ਕੀਤਾ ਸੀ, ਥੋੜ੍ਹੇ ਸਾਲਾਂ ਬਾਅਦ ਉਸੇ ਹੀ 'ਦਵਾ' ਨੇ ਸਿੱਖਾਂ ਵਿਰੁੱਧ 'ਜ਼ਹਿਰ' ਬਣ ਕੇ ਵਰਤਿਆ ਜਾਣਾ ਸੀ। ਉਸ ਮੌਕੇ ਕੋਈ ਸਿੱਖ ਇਸ ਗੱਲ ਦੀ ਕਲਪਨਾ ਵੀ ਨਹੀਂ ਸੀ ਕਰ ਸਕਦਾ ਕਿ ਹੋਰ ਦਸਾਂ ਸਾਲਾਂ ਬਾਅਦ ਇਸ ਜਿੱਤ ਦੇ ਨਾਇਕਾਂ ਨੂੰ ਸ਼ੰਭੂ ਦੇ ਬਾਰਡਰ ਉੱਤੇ ਸ਼ਰੇਆਮ ਜ਼ਲੀਲ ਕੀਤਾ ਜਾਵੇਗਾ ਅਤੇ ਨਵੰਬਰ 1984 ਵਿਚ ਉਨ੍ਹਾਂ ਨੂੰ ਦੇਸ਼ ਦੀ ਰਾਜਧਾਨੀ ਵਿਚ ਆਪਣੇ ਹਿੰਦੂ ਮਿੱਤਰਾਂ ਦੇ ਘਰਾਂ ਵਿਚ ਛੁਪ ਕੇ ਜਾਨਾਂ ਬਚਾਉਣੀਆਂ ਪੈਣਗੀਆਂ ![26]

ਰਾਸ਼ਟਰਵਾਦ ਦੇ ਜਜ਼ਬੇ ਦਾ ਇਕ ਅਟੱਲ ਨਤੀਜਾ ਇਹ ਨਿਕਲਦਾ ਹੈ ਕਿ ਇਸ ਨਾਲ ਲੋਕਾਂ ਅੰਦਰ ਆਗੂ-ਵਿਸ਼ੇਸ਼ (authority) ਪ੍ਰਤਿ ਸ਼ਰਧਾ ਤੇ ਵਫ਼ਾਦਾਰੀ ਦੀਆਂ ਭਾਵਨਾਵਾਂ ਵਿਚ ਬੇਹਿਸਾਬਾ ਵਾਧਾ ਹੋ ਜਾਂਦਾ ਹੈ। ਮੈਕਸ ਵੈੱਬਰ ਦੇ ਵਿਚਾਰ ਅਨੁਸਾਰ, ਲੋਕਾਂ ਦੀ ਅਥਾਹ ਸ਼ਰਧਾ ਦਾ ਕੇਂਦਰ-ਬਿੰਦੂ ਬਣਿਆ ਆਗੂ-ਵਿਸ਼ੇਸ਼ ਸੰਬੰਧਿਤ ਸਮਾਜ ਅੰਦਰ 'ਜਿਸਮਾਨੀ ਤਾਕਤ (physical force) ਦੀ ਪ੍ਰਵਾਨ-ਸ਼ੁਦਾ ਵਰਤੋਂ" ਉੱਤੇ ਆਪਣੀ ਅਜਾਰੇਦਾਰੀ ਸਥਾਪਤ ਕਰ ਲੈਂਦਾ ਹੈ।[27] ਕਹਿਣ ਦਾ ਭਾਵ ਇਹ ਕਿ ਰਾਸ਼ਟਰਵਾਦ ਦੀ ਚੜ੍ਹਤ ਦੇ ਨਾਲ ਸ਼ਖ਼ਸੀ ਪੂਜਾ ਦੇ ਰੁਝਾਣ ਦੇ ਜ਼ੋਰ ਫੜ ਜਾਣ ਦੀ ਬਦੌਲਤ ਸੱਤਾ ਦੇ ਸ਼ਖ਼ਸੀਕਰਨ, ਤੇ ਅਕਸਰ ਹੀ ਇਸ ਦੇ ਫ਼ਾਸ਼ੀਕਰਨ ਦਾ ਵੀ, ਰਾਹ ਪੱਧਰਾ ਹੋ ਜਾਂਦਾ ਹੈ। ਇਸ ਦੀ ਫੇਟ ਸਭ ਨਾਲੋਂ ਵੱਧ ਉਨ੍ਹਾਂ ਘੱਟ-ਗਿਣਤੀ ਭਾਈਚਾਰਿਆਂ ਨੂੰ ਝੱਲਣੀ ਪੈਂਦੀ ਹੈ, ਰਾਜ ਅਤੇ ਬਹੁਗਿਣਤੀ ਭਾਈਚਾਰੇ ਦੀਆਂ ਨਜ਼ਰਾਂ ਵਿਚ ਜਿਨ੍ਹਾਂ ਨੂੰ ਗ਼ੈਰ-ਆਗਿਆਕਾਰੀ (non-conformist) ਸਮਝਿਆ ਜਾਂਦਾ ਹੈ। ਅਰਥਾਤ ਉਹ ਵਰਗ ਜਿਨ੍ਹਾਂ ਉੱਤੇ ਜਾਂ ਤਾਂ ਸੌਖ ਨਾਲ ਹੀ 'ਗ਼ੈਰ' (non-nationals) ਹੋਣ ਦਾ ਦੋਸ਼ ਥੱਪਿਆ ਜਾ ਸਕਦਾ ਹੋਵੇ (ਜਿਵੇਂ ਨਾਜ਼ੀਵਾਦੀ ਉਭਾਰ ਦੌਰਾਨ ਜਰਮਨੀ ਦੇ ਯਹੂਦੀਆਂ ਨਾਲ ਹੋਇਆ ਸੀ, ਅਤੇ ਇਕ ਹੱਦ ਤਕ ਇਸ ਵੇਲੇ ਭਾਰਤ ਅੰਦਰ ਮੁਸਲਮਾਨਾਂ ਨਾਲ ਹੋ ਰਿਹਾ ਹੈ) ਅਤੇ ਜਾਂ ਉਨ੍ਹਾਂ ਦੇ ਦਾਅਵਿਆਂ, ਮੰਗਾਂ ਤੇ ਸਰਗਰਮੀਆਂ ਨੂੰ ਰਾਸ਼ਟਰਵਾਦ ਲਈ ਹਾਨੀਕਾਰਕ ਦਰਸਾਇਆ ਜਾ ਸਕਦਾ ਹੋਵੇ (ਜਿਵੇਂ ਕਿ ਸਿੱਖਾਂ ਦੇ ਮਾਮਲੇ ਵਿਚ ਹੋਇਆ ਤੇ ਹੋ ਰਿਹਾ ਹੈ)। ਇਸ ਤੋਂ ਇਲਾਵਾ ਅਲੱਗ ਅਲੱਗ ਮੌਕਿਆਂ 'ਤੇ, ਅਲੱਗ ਅਲੱਗ ਕਾਰਨਾਂ ਕਰਕੇ, ਬਹੁਗਿਣਤੀ ਭਾਈਚਾਰੇ ਦੇ ਕੁੱਝ ਹਿੱਸੇ ਵੀ ਇਸ ਫ਼ਾਸ਼ੀਵਾਦ ਦੀ ਮਾਰ ਹੇਠ ਆ ਜਾਂਦੇ ਹਨ।

ਜਦ ਕੋਈ ਆਗੂ-ਵਿਸ਼ੇਸ਼ ਇਸ ਤਰ੍ਹਾਂ ਦਾ ਰੁਤਬਾ ਹਾਸਲ ਕਰ ਲੈਂਦਾ ਹੈ ਤਾਂ ਸੁਭਾਵਿਕ ਤੌਰ 'ਤੇ ਹੀ, ਉਹ, ਆਪਣੇ ਆਪ ਨੂੰ ਦੂਸਰਿਆਂ ਨਾਲੋਂ 'ਵੱਖਰਾ' ਤੇ 'ਉੱਤਮ' ਸਮਝਣ ਲੱਗ ਪੈਂਦਾ ਹੈ। ਅਜਿਹੀ ਭਾਵਨਾ ਉਸ ਦੇ ਆਪਣੇ ਸਾਥੀਆਂ ਨਾਲ ਰਿਸ਼ਤੇ ਤੇ ਵਰਤਾਉ ਉੱਤੇ ਆਪਣੀ ਛਾਇਆ ਪਾਉਣੀ ਸ਼ੁਰੂ ਕਰ ਦਿੰਦੀ ਹੈ। ਇਹ ਰਿਸ਼ਤਾ ਦੁਵੱਲੇ ਸਤਿਕਾਰ ਤੇ ਬਰਾਬਰੀ ਦਾ ਨਾ ਰਹਿ ਕੇ, ਇਕ-ਤਰਫ਼ੀ ਸ਼ਰਧਾ ਤੇ ਵਫ਼ਾਦਾਰੀ ਦੀ ਮੰਗ ਕਰਨ ਲੱਗ ਪੈਂਦਾ ਹੈ। ਇਸ ਨਾਲ ਜਮਹੂਰੀ ਸਪਿਰਿਟ ਨੁਕਸਾਨੀ ਜਾਂਦੀ ਹੈ ਅਤੇ ਪਾਰਟੀ ਤੇ ਰਾਜ ਦੇ ਮਾਮਲਿਆਂ ਵਿਚ ਇਕ-ਪੁਰਖਾਸ਼ਾਹੀ ਦਾ ਦਸਤੂਰ ਪ੍ਰਚਲਤ ਹੋ ਜਾਂਦਾ ਹੈ। ਇੰਦਰਾ ਗਾਂਧੀ ਦੇ ਮਾਮਲੇ 'ਚ ਠੀਕ ਇਹੋ ਗੱਲ ਵਾਪਰੀ। 1971 ਦੀ ਜਿੱਤ ਦੇ ਨਾਲ ਹੀ ਕਾਂਗਰਸ ਪਾਰਟੀ ਦੇ ਅੰਦਰ ਸਮੂਹਿਕ ਲੀਡਰਸ਼ਿੱਪ ਤੇ ਅੰਦਰੂਨੀ ਜਮਹੂਰੀਅਤ ਦਾ ਭੋਗ ਪੈ ਗਿਆ ਸੀ। ਇਸ ਦੀ ਜਗ੍ਹਾ ਇਕ ਸਰਵ-ਪ੍ਰਵਾਨਿਤ ਆਗੂ ਨੇ ਲੈ ਲਈ ਸੀ।[28] ਇੰਦਰਾ ਗਾਂਧੀ ਦੇ ਅਤੀ ਨਿਕਟਵਰਤੀ ਅਤੇ ਵਿਦੇਸ਼ ਮੰਤਰੀ ਦੇ ਅਹੁਦੇ 'ਤੇ ਰਹੇ ਦਿਨੇਸ਼ ਸਿੰਘ, ਜਿਸ ਨੂੰ ਇਸ ਬਦਲੇ ਹੋਏ ਦਸਤੂਰ ਦਾ ਬਹੁਤ ਹੀ ਕੌੜਾ ਸੁਆਦ ਚੱਖਣਾ ਪਿਆ ਸੀ, ਇੰਦਰਾ ਗਾਂਧੀ ਦੀ ਆਪਣੇ ਨਾਲ ਦੇ ਸਾਥੀਆਂ ਪ੍ਰਤਿ ਪਹੁੰਚ ਤੇ ਰਵੱਈਏ ਅੰਦਰ ਆਈ ਇਸ ਨਾਂਹ-ਪੱਖੀ ਤਬਦੀਲੀ ਬਾਰੇ ਇਕਬਾਲ ਕਰਦੇ ਹੋਏ ਲਿਖਦੇ ਹਨ ਕਿ 'ਉਸ ਨੇ ਅਜਿਹੀ ਪਦਵੀ ਹਾਸਲ ਕਰ ਲਈ ਸੀ ਜਿਸ ਨਾਲ ਉਸ ਨੂੰ ਇਸ ਤਰ੍ਹਾਂ ਜਾਪਣ ਲੱਗ ਪਿਆ ਸੀ ਕਿ ਆਪਣੇ ਮੰਤਰੀ ਮੰਡਲ ਦੇ ਸਾਥੀਆਂ ਨਾਲ ਉਸ ਦਾ ਰਿਸ਼ਤਾ ਤਕਰੀਬਨ ਤਕਰੀਬਨ ਮਾਲਕ ਤੇ ਗ਼ੁਲਾਮ ਵਾਲਾ ਹੋਣਾ ਚਾਹੀਦਾ ਹੈ।'[29] ਇੰਦਰਾ ਗਾਂਧੀ ਦੀ

ਕਾਰਜ-ਸ਼ੈਲੀ ਵਿਚ ਆਈ ਇਸ ਨਾਂਹ-ਮੁਖੀ ਤਬਦੀਲੀ ਨੇ ਕਾਂਗਰਸ ਪਾਰਟੀ ਦੇ ਢਾਂਚੇ, ਕਾਰ-ਵਿਹਾਰ ਤੇ ਸਭਿਆਚਾਰ ਅੰਦਰ ਵੱਡੀ ਨਿਘਾਰਮੁਖੀ ਰੱਦੋ-ਬਦਲ ਦਾ ਮੁੱਢ ਬੰਨ੍ਹ ਦਿੱਤਾ, ਜਿਸ ਦੇ ਅਸਰ ਦੇਸ਼ ਦੇ ਸਮੁੱਚੇ ਜੀਵਨ ਉੱਤੇ ਪ੍ਰਗਟ ਹੋਏ।

1930ਵਿਆਂ ਤੋਂ ਹੀ ਕਾਂਗਰਸ ਪਾਰਟੀ ਅੰਦਰ ਮਜ਼ਬੂਤ ਕੇਂਦਰੀ ਕਮਾਨ ਅਤੇ ਨਿਸਬਤਨ ਆਜ਼ਾਦ ਸੂਬਾਈ ਲੀਡਰਸ਼ਿੱਪ ਵਿਚਕਾਰ ਇਕ ਸੂਖਮ ਸੰਤੁਲਨ ਬਣਿਆ ਆ ਰਿਹਾ ਸੀ। ਪਾਰਟੀ ਦੇ ਸੂਬਾਈ ਲੀਡਰਾਂ ਦੀ ਕਾਫ਼ੀ ਹੱਦ ਤਕ ਆਪਣੀ ਆਜ਼ਾਦ ਹਸਤੀ ਤੇ ਚੋਖਾ ਸਮਾਜਿਕ ਆਧਾਰ 'ਤੇ ਅਸਰ ਰਸੂਖ਼ ਹੋਇਆ ਕਰਦਾ ਸੀ। ਉਨ੍ਹਾਂ ਦੇ ਆਪਣੇ ਬਾਕਾਇਦਾ 'ਵੋਟ ਬੈਂਕ' ਹੁੰਦੇ ਸਨ ਜਿਨ੍ਹਾਂ ਦੇ ਸਿਰ 'ਤੇ ਉਨ੍ਹਾਂ ਦੀ ਪਾਰਟੀ ਅੰਦਰ ਹੈਸੀਅਤ ਤੇ ਪੁੱਗਤ ਨਿਰਧਾਰਤ ਹੁੰਦੀ ਸੀ। ਇੰਦਰਾ ਗਾਂਧੀ ਨੇ ਇਹ ਦਸਤੂਰ ਪੂਰੀ ਤਰ੍ਹਾਂ ਖ਼ਤਮ ਕਰ ਦਿੱਤਾ। ਪਾਰਟੀ ਅੰਦਰ ਆਪਣੀ ਵਾਹਦ ਅਜਾਰੇਦਾਰੀ ਸਥਾਪਤ ਕਰਨ ਲਈ ਉਸ ਨੇ ਇਸ ਗੱਲ ਦਾ ਖ਼ਾਸ ਧਿਆਨ ਰੱਖਣਾ ਸ਼ੁਰੂ ਕਰ ਦਿੱਤਾ ਸੀ ਕਿ ਕਾਂਗਰਸ ਪਾਰਟੀ ਦਾ ਕੋਈ ਵੀ ਹੋਰ ਸੂਬਾਈ ਜਾਂ ਕੇਂਦਰੀ ਪੱਧਰ ਦਾ ਆਗੂ ਆਪਣੀ ਆਜ਼ਾਦਾਨਾ ਤਾਕਤ ਤੇ ਹਸਤੀ ਨਾ ਉਸਾਰ ਪਾਏ। ਲੋਕਾਂ ਅੰਦਰ ਮਕਬੂਲ ਤੇ ਮਜ਼ਬੂਤ ਆਗੂਆਂ ਦੀ ਜਗ੍ਹਾ ਉਸ ਨੇ, ਉਸ ਪ੍ਰਤਿ ਨਿੱਜੀ ਵਫ਼ਾਦਾਰੀ ਰੱਖਣ ਵਾਲੇ ਸੱਤਾ ਦੇ ਦਲਾਲਾਂ 'ਤੇ ਨਿਰਭਰ ਕਰਨ ਦੀ ਨਵੀਂ ਰਾਜਨੀਤਕ ਪ੍ਰਥਾ ਸ਼ੁਰੂ ਕਰ ਦਿੱਤੀ ਸੀ। ਇਹ ਗੱਲ ਯਕੀਨੀ ਬਣਾਉਣ ਲਈ ਕਿ ਪਾਰਟੀ ਦੇ ਅੰਦਰ ਕਿਸੇ ਵੀ ਪੱਧਰ 'ਤੇ, ਅਤੇ ਕਿਸੇ ਵੀ ਸ਼ਕਲ ਦੇ ਵਿਚ, ਸੱਤਾ ਦਾ ਕੋਈ ਸ਼ਰੀਕ ਕੇਂਦਰ ਨਾ ਉਭਰ ਪਾਏ, ਉਸ ਨੇ ਰਾਜਾਂ ਅੰਦਰ, ਸੁਚੇਤ ਪੱਧਰ 'ਤੇ, ਨਿਤਾਣੇ ਤੇ 'ਘਰੇਲੂ ਨੌਕਰ ਬਿਰਤੀ' ਵਾਲੇ ਆਗੂ ਉਭਾਰਨੇ ਤੇ ਪਾਲਣੇ ਸ਼ੁਰੂ ਕਰ ਦਿੱਤੇ ਸਨ, ਅਤੇ ਅਜਿਹੇ ਕੰਗਰੋੜ-ਰਹਿਤ ਆਗੂਆਂ ਨੂੰ ਹੀ ਮੁੱਖ ਮੰਤਰੀ ਸਾਜਣ ਦੀ ਸੁਚੇਤ ਨੀਤੀ ਅਮਲ ਵਿਚ ਲਿਆਂਦੀ ਜਾਣ ਲੱਗ ਪਈ ਸੀ। (ਗਿਆਨੀ ਜ਼ੈਲ ਸਿੰਘ ਤੇ ਦਰਬਾਰਾ ਸਿੰਘ ਆਪਣੀ ਇਸੇ 'ਲਿਆਕਤ' ਦੇ ਆਸਰੇ ਹੀ 'ਉੱਚੀਆਂ ਪਦਵੀਆਂ' 'ਤੇ ਪਹੁੰਚੇ ਸਨ)। ਜਿੰਨੇ ਆਪ-ਮੱਤੇ ਢੰਗ ਨਾਲ ਇਨ੍ਹਾਂ ਮੁੱਖ ਮੰਤਰੀਆਂ ਦੀਆਂ ਨਿਯੁਕਤੀਆਂ ਕੀਤੀਆਂ ਜਾਂਦੀਆਂ ਸਨ, ਓਨੇ ਹੀ ਆਪ-ਹੁਦਰੇ ਢੰਗ ਨਾਲ ਉਨ੍ਹਾਂ ਦੀ ਛਾਂਟੀ ਕਰ ਦਿੱਤੀ ਜਾਂਦੀ ਸੀ। ਇਨ੍ਹਾਂ ਮੁੱਖ ਮੰਤਰੀਆਂ ਦੀ ਕਿਉਂਜੁ ਆਪਣੀ ਕੋਈ ਔਕਾਤ ਨਹੀਂ ਸੀ ਹੁੰਦੀ, ਇਸ ਕਰਕੇ ਉਨ੍ਹਾਂ ਨੂੰ ਜਦੋਂ ਜੀ ਕਰਦਾ ਕੱਚੇ ਸਰਕਾਰੀ ਮੁਲਾਜ਼ਮਾਂ ਵਾਂਗੂੰ ਬਰਖ਼ਾਸਤ ਕਰ ਦਿੱਤਾ ਜਾਂਦਾ ਸੀ। ਇਸ ਮਾਮਲੇ ਵਿਚ ਸਭ ਨਾਲੋਂ ਸਿਰੇ ਦੀ ਉਦਾਹਰਣ ਆਂਧਰਾ ਪ੍ਰਦੇਸ਼ ਵਿਚ ਸਾਹਮਣੇ ਆਈ ਜਦੋਂ 1980 ਵਿਚ ਦੁਬਾਰਾ ਸੱਤਾ ਗ੍ਰਹਿਣ ਕਰਨ ਤੋਂ ਬਾਅਦ ਇੰਦਰਾ ਗਾਂਧੀ ਨੇ ਪਹਿਲੇ ਦੋ ਸਾਲਾਂ ਵਿਚ ਹੀ ਆਂਧਰਾ ਪ੍ਰਦੇਸ਼ ਦੇ ਲੋਕਾਂ ਉੱਤੇ, ਉਪਰੋਥਲੀ, ਆਪਣੀ ਪਸੰਦ ਦੇ ਚਾਰ ਮੁੱਖ ਮੰਤਰੀ ਥੋਪੇ। (ਏਨੀ ਤੇਜ਼ੀ ਤੇ ਬੇਕਿਰਕੀ ਨਾਲ ਤਾਂ ਸਕੂਲਾਂ ਦੇ ਹੈੱਡਮਾਸਟਰ ਵੀ ਨਹੀਂ ਬਦਲੇ ਜਾਂਦੇ!)।

ਇਸੇ ਹੀ ਬਿਰਤੀ ਦੇ ਅਧੀਨ ਕੇਂਦਰ ਸਰਕਾਰ ਵਿਚ ਵੀ ਅਹਿਮ ਮਹਿਕਮੇ ਕਮਜ਼ੋਰ ਵਿਅਕਤੀਆਂ ਨੂੰ ਸੌਂਪਣ ਦੀ ਰੀਤ ਦਾ ਬਾਕਾਇਦਗੀ ਨਾਲ ਪਾਲਣ ਕੀਤਾ ਗਿਆ। ਗ੍ਰਹਿ ਮੰਤਰੀ ਦਾ ਸਭ ਨਾਲੋਂ ਅਹਿਮ ਤੇ ਨਾਜ਼ਕ ਅਹੁਦਾ ਤਾਂ ਖ਼ਾਸ ਤੌਰ 'ਤੇ ਹੀ ਸਿਰੇ ਦੇ ਕਮਜ਼ੋਰ ਤੇ ਪੁੱਜ ਕੇ ਵਫ਼ਾਦਾਰ ਵਿਅਕਤੀਆਂ ਲਈ ਰਾਖਵਾਂ ਕਰ ਦਿੱਤਾ ਗਿਆ ਸੀ। ਇਸ ਤਰ੍ਹਾਂ ਮੰਤਰੀ ਮੰਡਲ ਸਿਰਫ਼ ਨਾਉਂ ਦਾ ਹੀ ਰਹਿ ਗਿਆ ਸੀ। ਸਾਰੇ ਅਹਿਮ ਫ਼ੈਸਲੇ ਪ੍ਰਧਾਨ ਮੰਤਰੀ ਵੱਲੋਂ ਆਪ-ਮੱਤੇ ਢੰਗ ਨਾਲ ਕੀਤੇ ਜਾਣੇ ਸ਼ੁਰੂ ਹੋ ਗਏ ਸਨ, ਅਤੇ ਅਮਲੀ

ਤੌਰ 'ਤੇ ਪ੍ਰਧਾਨ ਮੰਤਰੀ ਦਾ ਦਫ਼ਤਰ (PMO) ਹੀ ਸੱਤਾ ਦਾ ਅਸਲੀ ਤੇ ਇੱਕਲੌਤਾ ਕੇਂਦਰ ਬਣ ਗਿਆ ਸੀ। ਕਾਂਗਰਸ ਪਾਰਟੀ ਦੀ ਇਹ ਦੁਰਦਸ਼ਾ ਦੇਸ਼ ਨੂੰ ਇਕ ਗੰਭੀਰ ਸੰਕਟ ਦੀ ਹਾਲਤ ਵਿਚ ਧੱਕਣ ਦਾ ਇਕ ਅਹਿਮ ਕਾਰਨ ਬਣ ਗਿਆ ਸੀ। ਕਿਉਂਕਿ ਜਦ ਪਾਰਟੀ ਅੰਦਰ ਜਮਹੂਰੀਅਤ ਤੇ ਜੁਆਬ-ਦੇਹੀ ਦਾ ਝੰਜਟ ਹੀ ਖ਼ਤਮ ਹੋ ਗਿਆ ਅਤੇ 'ਰਾਣੀ ਨੂੰ ਅੱਗਾ ਢਕਣ' ਲਈ ਕਹਿਣ ਦੀ ਹਿੰਮਤ ਜੁਟਾਉਣ ਵਾਲਾ ਹੀ ਕੋਈ ਨਾ ਰਿਹਾ, ਤਾਂ ਤਾਕਤ ਦੇ ਨਸ਼ੇ ਤੇ ਘੁਮੰਡ ਵਿਚ ਮਦਹੋਸ਼ 'ਰਾਣੀ' ਨੇ ਦੇਸ਼ ਨੂੰ ਦਰਪੇਸ਼ ਵੱਡੇ ਗੁੰਝਲਦਾਰ ਮਸਲਿਆਂ ਨੂੰ ਆਪਣੀ ਹੀ ਮਤ, ਮਰਜ਼ੀ ਤੇ ਤਬੀਅਤ ਮੁਤਾਬਿਕ ਨਜਿੱਠਣਾ ਸ਼ੁਰੂ ਕਰ ਦਿੱਤਾ, ਜਿਸ ਦੇ ਨਤੀਜੇ ਬਹੁਤ ਭਿਆਨਕ ਤੇ ਤਬਾਹਕੁੰਨ ਹੋ ਨਿਬੜੇ। ਇਸ ਨੇ ਦੇਸ਼ ਦੇ ਰਾਜਸੀਤੰਤਰ ਦਾ ਢਾਂਚਾ ਤੇ ਹੁਲੀਆ ਹੀ ਵਿਗਾੜ ਕੇ ਰੱਖ ਦਿੱਤਾ।

ਜੇਕਰ ਭਾਰਤੀ ਸੰਵਿਧਾਨ ਦੇ 1950 ਵਾਲੇ ਮੂਲ ਰੂਪ ਨੂੰ ਲਿਆ ਜਾਵੇ ਤਾਂ ਇਹ ਦੇਸ਼ ਦੇ ਅਲੱਗ ਅਲੱਗ ਭੂ-ਖੰਡਾਂ ਤੇ ਸਮਾਜੀ ਵਰਗਾਂ ਦੀ ਨੁਮਾਇੰਦਗੀ ਕਰਦੇ ਕੁਲੀਨ ਵਰਗਾਂ ਵਿਚਕਾਰ ਸੱਤਾ ਦੀ ਸਾਂਝ-ਤੇ-ਹਿੱਸੇਦਾਰੀ ਦਾ ਚੋਖਾ ਆਧਾਰ ਤੇ ਸਾਮਾ ਮੁਹੱਈਆ ਕਰਦਾ ਸੀ। ਭਾਵੇਂ ਕਿ ਭਾਰਤ ਦੇ ਹੁਕਮਰਾਨ ਵਰਗ ਅੰਦਰ, ਇਸ ਦੇ ਆਰਥਿਕ-ਸਮਾਜੀ ਹਿਤਾਂ ਨਾਲ ਟਕਰਾਉਂਦੀ ਵਿਚਾਰਧਾਰਾ ਵਾਲੀਆਂ ਤਾਕਤਾਂ ਨੂੰ ਸੱਤਾ ਤੋਂ ਦੂਰ ਰੱਖਣ ਦੀ ਬਿਰਤੀ ਸ਼ੁਰੂ ਤੋਂ ਹੀ ਹਾਵੀ ਰਹੀ ਹੈ (1959 ਵਿਚ ਕੇਰਲਾ ਅੰਦਰ ਭਾਰਤੀ ਕਮਿਊਨਿਸਟ ਪਾਰਟੀ ਦੀ ਅਗਵਾਈ ਹੇਠਲੀ ਸਰਕਾਰ, ਜੋ ਕਿ ਬਾਕਾਇਦਾ ਸੰਵਿਧਾਨਕ ਤਰੀਕੇ ਨਾਲ ਚੁਣੀ ਗਈ ਸੀ, ਨੂੰ ਕੇਂਦਰ ਸਰਕਾਰ ਦੁਆਰਾ ਆਪ-ਹੁਦਰੇ ਢੰਗ ਨਾਲ ਬਰਖ਼ਾਸਤ ਕਰ ਕੇ ਰਾਸ਼ਟਰਪਤੀ ਰਾਜ ਲਾਗੂ ਕਰ ਦੇਣ ਦੀ ਘਟਨਾ ਇਸ ਦੀ ਉੱਘੜਵੀਂ ਉਦਾਹਰਣ ਮੁਹੱਈਆ ਕਰਦੀ ਹੈ। ਇਹ ਗੱਲ ਵੀ ਮਹਿਜ਼ ਇਤਫ਼ਾਕੀਆ ਨਹੀਂ ਸਮਝੀ ਜਾ ਕਹੀ ਜਾ ਸਕਦੀ ਕਿ ਉਸ ਵੇਲੇ ਕਾਂਗਰਸ ਪਾਰਟੀ ਦੀ ਪ੍ਰਧਾਨਗੀ ਇੰਦਰਾ ਗਾਂਧੀ ਕੋਲ ਸੀ। ਅਤੇ ਇਹ ਗੱਲ ਵੀ ਕੋਈ ਘੱਟ ਅਹਿਮ ਤੇ ਘੱਟ ਰੌਚਕ ਨਹੀਂ ਹੈ ਕਿ ਇਸ ਘਟਨਾ ਨੂੰ ਲੈ ਕੇ ਇੰਦਰਾ ਗਾਂਧੀ ਤੇ ਉਸ ਦੇ ਪਤੀ ਸ੍ਰੀ ਫ਼ਿਰੋਜ਼ ਗਾਂਧੀ ਦੇ ਵਿਚਕਾਰ ਖਾਣੇ ਦੀ ਮੇਜ਼ ਉੱਤੇ, ਤੇ ਜਵਾਹਰ ਲਾਲ ਨਹਿਰੂ ਦੇ ਸਾਹਮਣੇ ਹੀ, ਆਪਸ ਵਿਚ ਤੂੰ-ਤੂੰ ਮੈਂ-ਮੈਂ ਹੋ ਗਈ ਸੀ, ਅਤੇ ਫ਼ਿਰੋਜ਼ ਗਾਂਧੀ ਨੇ ਇੰਦਰਾ ਗਾਂਧੀ ਦੀ ਫ਼ਿਤਰਤ ਅੰਦਰ ਫ਼ਾਸ਼ੀਵਾਦੀ ਪ੍ਰਵਿਰਤੀ ਦੀ ਪਛਾਣ ਕਰਦੇ ਹੋਏ ਉਸ ਨੂੰ ਸ਼ਰੇਆਮ ਮੂੰਹ ਉੱਤੇ ਹੀ 'ਫ਼ਾਸ਼ਿਸਟ' ਗਰਦਾਨ ਦਿੱਤਾ ਸੀ[30]), ਪਰੰਤੂ ਫਿਰ ਵੀ ਭਾਰਤ ਦੇ ਕੁਲੀਨ ਵਰਗਾਂ ਵਿਚ ਰਲ-ਮਿਲ ਕੇ ਰਾਜ ਕਰਨ ਦੀ ਇਕ ਮੋਟੀ ਠੁਲ੍ਹੀ ਆਮ ਸਹਿਮਤੀ ਸਾਫ਼ ਨਜ਼ਰ ਪੈਂਦੀ ਸੀ। ਭਾਰਤ ਅੰਦਰ ਲੋਕਤੰਤਰ ਤੇ ਫ਼ੈਡਰਲਿਜ਼ਮ ਦਾ ਇਕ ਓਹਲਾ ਜਿਹਾ ਬਣਾਈ ਰੱਖਣ ਵਾਲੇ ਇਸ ਦਸਤੂਰ ਦਾ ਅੰਤ ਵੀ ਇੰਦਰਾ ਗਾਂਧੀ ਦੇ ਹੱਥੋਂ ਹੋਣਾ ਹੀ ਨਿਸਚਿਤ ਹੋਇਆ ਸੀ। ਧੱਕੜ ਬਿਰਤੀ ਵਾਲੇ ਵਿਅਕਤੀਆਂ ਅੰਦਰ ਵਿਰੋਧ ਜਾਂ ਮੁਕਾਬਲੇ ਨੂੰ ਸਹਿਣ ਕਰ ਸਕਣ ਦੀ ਉਦਾਰਤਾ ਨਹੀਂ ਹੁੰਦੀ। ਇੰਦਰਾ ਗਾਂਧੀ ਅੰਦਰ ਇਹ ਕਰੁਚੀ ਏਨੀ ਪਰਬਲ ਹੋ ਗਈ ਸੀ ਕਿ ਦੇਸ਼ ਅੰਦਰ ਕਾਂਗਰਸ ਨੂੰ ਛੱਡ ਕੇ ਕਿਸੇ ਹੋਰ ਰਾਜਸੀ ਦਲ ਦਾ ਸੱਤਾਵਾਨ ਹੋਣਾ ਉਸ ਨੂੰ ਮਿਹਣੇ ਵਰਗੀ ਗੱਲ ਜਾਪਣ ਲੱਗ ਪਈ ਸੀ। ਇਸ 'ਕੌੜੇ ਅੱਕ' ਨੂੰ ਉਹ ਰਾਜਾਂ ਦੇ ਪੱਧਰ 'ਤੇ ਵੀ ਚੱਬਣ ਲਈ ਰਾਜ਼ੀ ਨਹੀਂ ਸੀ। ਰਾਜਾਂ ਅੰਦਰ ਆਪਣੀ ਨਾ-ਪਸੰਦੀ ਦੀਆਂ ਸਰਕਾਰਾਂ ਤੋਂ ਛੁਟਕਾਰਾ ਪਾਉਣ ਲਈ ਉਸ ਵੱਲੋਂ ਸੰਵਿਧਾਨ ਦੀ ਧਾਰਾ 356 ਦੀ ਕੀਤੀ ਗਈ ਬੇਦਰੇਗ ਵਰਤੋਂ 'ਚੋਂ ਉਸ ਦੀ ਇਹ ਅਸ਼ਲੀਲ ਪ੍ਰਵਿਰਤੀ ਸਾਫ਼ ਜ਼ਾਹਰ ਹੋ ਜਾਂਦੀ

ਹੈ। 1950 ਤੋਂ ਲੈ ਕੇ 1966 ਤਕ, 16 ਸਾਲਾਂ ਦੇ ਅਰਸੇ ਦੌਰਾਨ ਕੇਂਦਰ ਸਰਕਾਰ ਦੁਆਰਾ ਰਾਜਾਂ ਅੰਦਰ ਕੁੱਲ ਮਿਲਾ ਕੇ ਦਸ ਮੌਕਿਆਂ 'ਤੇ ਰਾਸ਼ਟਰਪਤੀ ਰਾਜ ਲਾਗੂ ਕੀਤਾ ਗਿਆ ਸੀ। ਪਰੰਤੂ 1966 ਵਿਚ ਇੰਦਰਾ ਗਾਂਧੀ ਦੇ ਸੱਤਾ ਵਿਚ ਆਉਣ ਤੋਂ ਲੈ ਕੇ 1984 ਵਿਚ ਉਸ ਦੀ ਮੌਤ ਹੋ ਜਾਣ ਤਕ, 18 ਵਰ੍ਹਿਆਂ ਦੇ ਅਰਸੇ ਦੌਰਾਨ, 50 ਤੋਂ ਵੀ ਵੱਧ ਮੌਕਿਆਂ 'ਤੇ ਕੇਂਦਰ ਸਰਕਾਰ ਵੱਲੋਂ ਰਾਜ ਸਰਕਾਰਾਂ ਉੱਤੇ ਧਾਰਾ 356 ਦਾ ਕੁਹਾੜਾ ਚਲਾਇਆ ਗਿਆ।[31] ਇਸ ਮਾਮਲੇ ਵਿਚ ਨੋਟ ਕਰਨ ਵਾਲੀ ਅਹਿਮ ਗੱਲ ਇਹ ਹੈ ਕਿ ਇੰਦਰਾ ਗਾਂਧੀ ਦੇ ਰਾਜਸੀ ਦ੍ਰਿਸ਼ ਤੋਂ ਅਲੋਪ ਹੋ ਜਾਣ ਦੇ ਬਾਅਦ ਵੀ ਭਾਰਤੀ ਕੌਮ ਦੀ ਉਸਾਰੀ ਦੇ ਕਾਜ਼ ਨਾਲ ਪ੍ਰਤਿਬੱਧ ਕਿਸੇ ਵੀ ਰਾਜਸੀ ਦਲ ਨੇ ਸੰਵਿਧਾਨ ਦੀ ਫ਼ੈਡਰਲ ਆਤਮਾ ਦਾ ਗਲ ਘੁੱਟਣ ਵਾਲੀ ਇਸ ਨਹਿਸ਼ ਧਾਰਾ (356) ਦਾ ਸੰਵਿਧਾਨਕ ਤਰਮੀਮ ਦੇ ਜ਼ਰੀਏ ਗਲ ਘੁੱਟ ਦੇਣ ਦੀ ਹਾਮੀ ਨਹੀਂ ਭਰੀ। ਜਿਸ ਨਾਲ ਇਹ ਧਾਰਨਾ ਹੋਰ ਪੁਸ਼ਟ ਹੋ ਜਾਂਦੀ ਹੈ ਕਿ ਭਾਰਤ ਅੰਦਰ ਇਕ-ਇਕਹਿਰੀ ਕੌਮ ਦੀ ਉਸਾਰੀ ਦਾ ਸੰਕਲਪ, ਆਪਣੇ ਮੂਲ ਸੁਭਾਅ ਪੱਖੋਂ ਹੀ, ਫ਼ੈਡਰਲਿਜ਼ਮ ਦੇ ਸਿਧਾਂਤ ਦਾ ਦੋਖੀ ਹੈ। ਇਸ ਕਰਕੇ ਭਾਰਤ ਦਾ ਕੋਈ ਵੀ ਰਾਜਸੀ ਦਲ ਜੇਕਰ ਇੱਕੋ-ਸਾਂਝੀ ਭਾਰਤੀ ਕੌਮ ਦੇ ਸੰਕਲਪ ਵਿਚ ਆਪਣੀ ਸ਼ਰਧਾ ਪ੍ਰਗਟਾਉਂਦਾ ਹੈ ਤਾਂ ਉਸ ਦੁਆਰਾ ਫ਼ੈਡਰਲਿਜ਼ਮ ਦੇ ਸਿਧਾਂਤ ਵਿਚ ਪ੍ਰਗਟਾਈ ਸ਼ਰਧਾ ਝੂਠੀ ਹੈ, ਤੇ ਬੇਮਤਲਬ ਵੀ। ਇਸ ਮਾਮਲੇ ਵਿਚ ਖੱਬੇ ਪੱਖੀ ਪਾਰਟੀਆਂ ਦਾ ਸਮੁੱਚਾ ਰਾਜਸੀ ਆਚਾਰ-ਵਿਹਾਰ ਇਸ ਗੱਲ ਦੀ ਪੁਖ਼ਤਾ ਉਦਾਹਰਣ ਮੁਹੱਈਆ ਕਰਦਾ ਹੈ।

ਹਰ ਰਾਜਸੀ ਦੁਰਾਚਾਰ ਦੇ ਪਿੱਛੇ, ਹੁਕਮਰਾਨ ਹਸਤੀ ਦੀਆਂ ਨਿੱਜੀਗਤ ਭਾਵਨਾਵਾਂ ਦੇ ਨਾਲੋ-ਨਾਲ, ਕੋਈ ਭੈੜਾ ਰਾਜਨੀਤਕ ਉਦੇਸ਼ ਕੰਮ ਕਰ ਰਿਹਾ ਹੁੰਦਾ ਹੈ। ਜਿਸ ਕਰਕੇ ਸਮੱਸਿਆ ਦਾ ਅਸਲ ਕਾਰਨ ਉਹ ਉਦੇਸ਼ ਹੁੰਦਾ ਹੈ ਜੋ ਕਰਤਾ ਨੂੰ ਅਜਿਹੇ ਦੁਰਾਚਾਰ ਲਈ ਉਤੇਜਿਤ ਜਾਂ ਪ੍ਰੇਰਿਤ ਕਰਦਾ ਹੈ।

## ਖੋਟੇ ਉਦੇਸ਼

ਅੱਸੀਵਿਆਂ 'ਚ ਇੰਦਰਾ ਗਾਂਧੀ ਸਾਹਮਣੇ ਸਭ ਨਾਲੋਂ ਵੱਡੀ ਰਾਜਸੀ ਚੁਣੌਤੀ ਭਾਰਤ ਦੇ ਕੁੱਝ ਖੇਤਰਾਂ ਅੰਦਰ ਪ੍ਰਗਟ ਹੋਏ 'ਖੇਤਰੀ ਉਭਾਰ' ਸਨ। ਇਹ ਉਭਾਰ ਇੰਦਰਾ ਗਾਂਧੀ ਦੀ ਅਗਵਾਈ ਹੇਠ ਸਾਕਾਰ ਹੋ ਰਹੇ ਸੱਤਾ ਦੇ ਵਧਵੇਂ ਕੇਂਦਰੀਕਰਨ ਵਿਰੁੱਧ ਜਨਤਕ ਭਾਵਨਾਵਾਂ ਦਾ ਪ੍ਰਗਟਾਵਾ ਕਰਦੇ ਸਨ। ਭਾਵੇਂ ਕਿ ਅਲੱਗ ਅਲੱਗ ਖਿਤਿਆਂ ਅੰਦਰ ਇਨ੍ਹਾਂ ਦਾ ਖ਼ਾਸਾ ਕਾਫ਼ੀ ਅਲੱਗ ਅਲੱਗ ਸੀ ਪਰ ਕੇਂਦਰੀਕਰਨ ਦੇ ਰੁਝਾਨ ਨੂੰ ਸਿੱਧੇ ਮੱਥੇ ਚੁਣੌਤੀ ਦੇਣੀ ਇਨ੍ਹਾਂ ਦਾ ਸਾਂਝਾ ਉਦੇਸ਼ ਅਥਵਾ ਲੱਛਣ ਸੀ। ਇਸ ਕਰਕੇ ਇੰਦਰਾ ਗਾਂਧੀ ਵੱਲੋਂ ਇਸ ਨੂੰ ਆਪਣੇ ਲਈ ਸਿੱਧੀ ਤੇ ਨਿੱਜੀ ਵੰਗਾਰ ਦੇ ਰੂਪ ਵਿਚ ਦੇਖਣਾ ਅਤੇ ਇਨ੍ਹਾਂ ਨੂੰ ਪੂਰੀ ਤਾਕਤ ਨਾਲ ਕੁਚਲ ਦੇਣ ਦਾ ਜਾਬਰ ਰੁਖ਼ ਅਪਣਾ ਲੈਣਾ ਕੋਈ ਓਪਰੀ ਗੱਲ ਨਹੀਂ ਸੀ। ਇਸ ਜਬਰ ਨੂੰ ਵਾਜਬ ਠਹਿਰਾਉਣ ਅਤੇ ਇਸ ਦੇ ਪੱਖ ਵਿਚ ਆਮ ਲੋਕ ਰਾਇ ਲਾਮਬੰਦ ਕਰਨ ਲਈ ਉਸ ਨੂੰ ਕਿਸੇ ਜਚਣਹਾਰ ਦਲੀਲ ਅਤੇ ਬਹਾਨੇ ਦੀ ਲੋੜ ਸੀ, ਪਰ ਇਹ ਕੰਮ ਬਹੁਤਾ ਔਖਾ ਨਹੀਂ ਸੀ। ਇਸ ਦੇ ਲਈ ਕੋਈ ਬਹੁਤ ਜ਼ਿਆਦਾ ਤਰੱਦਦ ਕਰਨ ਦੀ ਲੋੜ ਨਹੀਂ ਸੀ। ਸਿਰਫ਼ ਏਨੀ ਗੱਲ ਕਹਿਣ ਤੇ ਦਿਖਾਉਣ ਦੀ ਜ਼ਰੂਰਤ ਸੀ ਕਿ ਦੇਸ਼ ਦੇ ਕੁੱਝ ਭਾਗਾਂ ਵਿਚ ਸਿਰ ਚੁੱਕ ਰਿਹਾ 'ਖੇਤਰਵਾਦ ਦਾ ਰੁਝਾਨ' ਭਾਰਤ ਅੰਦਰ ਸਰਬ-ਸਾਂਝੀ ਕੌਮੀ ਪਛਾਣ ਵਿਕਸਤ ਕਰਨ ਦੇ 'ਪਵਿੱਤਰ ਕਾਜ਼' ਨੂੰ ਢਾਹ ਲਾਉਣ ਅਤੇ

ਦੇਸ਼ ਦੀ 'ਏਕਤਾ ਤੇ ਅਖੰਡਤਾ' ਲਈ ਅਤੀ ਗੰਭੀਰ ਖ਼ਤਰੇ ਖੜ੍ਹੇ ਕਰਨ ਦਾ ਸਬੱਬ ਬਣ ਰਿਹਾ ਸੀ। ਹੁਕਮਰਾਨਾਂ ਨੇ ਦੇਸ਼ ਦੀ ਜਨਤਾ ਦੇ ਮਨਾਂ ਅੰਦਰ ਇਹ ਗੱਲ ਪਹਿਲਾਂ ਹੀ ਵਸਾ ਦਿੱਤੀ ਹੋਈ ਸੀ ਕਿ ਸ਼ਰੀਕਾਂ (ਭਾਵ ਗੁਆਂਢੀ ਮੁਲਕਾਂ) ਕੋਲੋਂ ਭਾਰਤ ਦੀ ਆਰਥਿਕ ਤਰੱਕੀ ਤੇ ਕੌਮੀ ਇਕਜੁੱਟਤਾ ਦਾ ਸੱਚ ਜਰਿਆ ਨਹੀਂ (ਸੀ) ਜਾਂਦਾ ਅਤੇ ਆਪਣੇ ਇਸ ਸਾੜੇ 'ਚੋਂ ਉਹ, ਭਾਰਤ ਅੰਦਰ ਮੌਜੂਦ ਧਾਰਮਿਕ ਤੇ ਸਭਿਆਚਾਰਕ ਵਖਰੇਵਿਆਂ ਨੂੰ ਹਵਾ ਦੇ ਕੇ, ਭਾਰਤ ਦੀ ਕੌਮੀ ਏਕਤਾ ਤੇ ਅਖੰਡਤਾ ਨੂੰ ਲੀਰੋ ਲੀਰ ਕਰਨ ਦੇ ਚੰਦਰੇ ਮਨਸੂਬੇ ਪਾਲ ਕੇ ਚੱਲ ਰਹੇ ਹਨ; ਅਤੇ ਇਹ ਵੀ ਕਿ ਕੁੱਝ ਦਿਲ-ਜਲੀਆਂ ਪੱਛਮੀ ਸਾਮਰਾਜੀ ਤਾਕਤਾਂ ਵੀ ਭਾਰਤ ਨੂੰ ਨੀਵਾਂ ਦਿਖਾਉਣ ਲਈ ਇਨ੍ਹਾਂ ਦੁਸ਼ਮਣ ਗੁਆਂਢੀਆਂ ਦੀ ਪਿੱਠ ਠੋਕ ਰਹੀਆਂ ਹਨ।

ਇੰਦਰਾ ਗਾਂਧੀ ਤੇ ਉਸ ਦੇ ਖ਼ਬਤੀ ਸਲਾਹਕਾਰਾਂ ਨੂੰ ਲੋਕਾਂ ਦੇ ਕੌਮੀ ਜਜ਼ਬਾਤਾਂ ਨੂੰ ਲਾਂਬੂ ਲਾਉਣ ਦਾ ਚੋਖਾ ਵੱਲ ਆਉਂਦਾ ਸੀ। ਉਨ੍ਹਾਂ ਕੋਲੋਂ ਇਹ ਗੱਲ ਭੁੱਲੀ ਹੋਈ ਨਹੀਂ ਸੀ ਕਿ ਝੂਠੇ ਤੇ ਗੁੰਮਰਾਹ-ਕਰੂ ਪ੍ਰਾਪੇਗੰਡੇ ਨੂੰ ਵਧੇਰੇ 'ਪਚਣਯੋਗ' ਬਣਾਉਣ ਲਈ ਕਿਹੋ ਜਿਹੇ 'ਮਿਰਚ ਮਸਾਲੇ' ਦੀ ਜ਼ਰੂਰਤ ਹੈ। ਉਹ ਇਹ ਗੱਲ ਬਾਖ਼ੂਬ ਜਾਣਦੇ ਸਨ ਕਿ 'ਵਿਦੇਸ਼ੀ ਖ਼ਤਰੇ ਦੀ ਤਰੀ' ਨੂੰ ਜੇਕਰ 'ਅੰਦਰੂਨੀ ਗੜਬੜ ਦੇ ਦੇਸੀ ਘਿਉ' ਦਾ ਤੜਕਾ ਲਾ ਕੇ ਵਰਤਾਇਆ ਜਾਵੇ ਤਾਂ ਇਸ ਨੂੰ ਲੋਕਾਂ ਵੱਲੋਂ ਕਿਤੇ ਵੱਧ ਜ਼ਿਆਦਾ ਪਸੰਦ ਤੇ ਪ੍ਰਵਾਨ ਕੀਤਾ ਜਾਵੇਗਾ। ਸੋ ਆਪਣੀ ਝੂਠ-ਬਿਆਨੀ ਦੀ ਕਲਾ ਨਾਲ ਉਨ੍ਹਾਂ ਨੇ ਭਾਰਤ ਦੇ 'ਬਾਹਰੀ ਦੁਸ਼ਮਣਾਂ' ਵੱਲੋਂ ਦੇਸ਼ ਨੂੰ ਟੁਕੜੇ ਟੁਕੜੇ ਕਰਨ ਦੀ 'ਸਾਜ਼ਿਸ਼' ਦੇ ਤਾਣੇ-ਬਾਣੇ ਦੀਆਂ ਤੰਦਾਂ ਭਾਰਤ ਦੇ ਅੰਦਰ 'ਸਿਰ ਚੁੱਕ ਰਹੇ ਖੇਤਰਵਾਦ' ਦੇ ਵਰਤਾਰੇ ਨਾਲ ਜੋੜ ਦਿੱਤੀਆਂ। ਇਸ ਕੁਫ਼ਰ ਨੂੰ ਚੌਹਾਂ ਕੂਟਾਂ ਅੰਦਰ ਫੈਲਾਉਣ ਦਾ ਕਾਰਜ ਮੀਡੀਏ ਨੇ ਸਵੈ-ਇੱਛਾ ਨਾਲ ਹੀ ਆਪਣੇ ਜ਼ਿੰਮੇ ਲੈ ਲਿਆ ਸੀ। ਨਤੀਜੇ ਵਜੋਂ ਦੇਸ਼-ਵਿਦੇਸ਼ ਅੰਦਰ, ਭਾਰਤ ਨੂੰ ਦਰਪੇਸ਼ 'ਵਿਦੇਸ਼ੀ ਖ਼ਤਰੇ' ਦੀ ਦੁਹਾਈ ਏਨੇ ਜ਼ੋਰ ਨਾਲ ਪਿੱਟੀ ਗਈ, ਅਤੇ ਭਾਰਤ ਅੰਦਰ ਕੇਂਦਰੀਕਰਨ ਦੇ ਰੁਝਾਣ ਦੇ ਵਿਰੋਧ ਵਿਚ ਉੱਠੀਆਂ ਲਹਿਰਾਂ ਦੇ ਪਿੱਛੇ 'ਵਿਦੇਸ਼ੀ ਤਾਕਤਾਂ ਦਾ ਹੱਥ' ਹੋਣ ਦਾ ਝੂਠ ਏਨਾ ਚੱਬ ਚੱਬ ਕੇ ਬੋਲਿਆ ਗਿਆ[32] ਕਿ ਭਾਰਤ ਦੇ ਹੁਕਮਰਾਨਾਂ ਅੰਦਰ, ਦੂਜੀ ਸੰਸਾਰ ਜੰਗ ਮੌਕੇ ਜਰਮਨੀ ਅੰਦਰ ਦਫ਼ਨ ਕੀਤੇ ਗਏ ਨਾਜ਼ੀਵਾਦੀਆਂ ਦੀ ਬਦਰੂਹ ਪ੍ਰਵੇਸ਼ ਕਰ ਗਈ ਪ੍ਰਤੀਤ ਹੋਣ ਲੱਗੀ।

ਇੰਦਰਾ ਗਾਂਧੀ ਦੇ ਇਸ ਪੈਂਤੜੇ ਅੰਦਰ 'ਸੱਚ' ਤੇ 'ਝੂਠ' ਦੇ ਰਲਵੇਂ-ਮਿਲਵੇਂ ਅੰਸ਼ ਸਨ। 'ਸੱਚ' ਇਹ ਸੀ ਕਿ ਭਾਰਤ ਦੇ ਹੁਕਮਰਾਨ ਵਰਗਾਂ ਅਤੇ ਬਹੁਗਿਣਤੀ (ਹਿੰਦੂ) ਭਾਈਚਾਰੇ ਦੇ ਨੁਕਤਾ-ਨਜ਼ਰ 'ਤੋਂ ਦੇਖਿਆਂ, ਇਹ ਪੈਂਤੜਾ, ਬੁਨਿਆਦੀ ਅਰਥਾਂ ਵਿਚ, ਭਾਰਤੀ ਕੌਮ ਦੀ ਉਸਾਰੀ ਦੇ ਕਾਜ਼ ਨੂੰ ਸਮਰਪਿਤ ਸੀ। ਆਓ ਦੇਖੀਏ ਕਿਵੇਂ ?

ਇਤਿਹਾਸ ਅੰਦਰ ਨੈਸ਼ਨਲਿਜ਼ਮ ਦੇ ਵਰਤਾਰੇ ਉੱਤੇ ਸਰਸਰੀ ਜਿਹੀ ਨਜ਼ਰ ਮਾਰਿਆਂ ਹੀ ਇਹ ਹਕੀਕਤ ਝੱਟ ਪਛਾਣੀ ਜਾਂਦੀ ਹੈ ਕਿ ਆਮ ਕਾਇਦੇ ਦੇ ਤੌਰ 'ਤੇ ਹੀ, ਨੈਸ਼ਨਲਿਜ਼ਮ ਜ਼ਿਆਦਾ ਕਰਕੇ ਨਾਂਹ-ਵਾਚੀ ਕਰਮ ਦੇ ਰੂਪ ਵਿਚ ਹੀ ਵਿਕਸਤ ਹੁੰਦਾ ਹੈ। ਭਾਵ ਇਹ ਕਿ ਇਹ ਕਿਸੇ ਸਥੂਲ ਵਿਰੋਧੀ ਅਥਵਾ ਦੁਸ਼ਮਣ ਧਿਰ ਨਾਲ ਭਿੜਵੇਂ ਅਮਲ 'ਚੋਂ ਹੀ ਵਧੇਰੇ ਜੀਵਨ-ਸ਼ਕਤੀ ਗ੍ਰਹਿਣ ਕਰਦਾ ਹੈ। ਇਕ ਉੱਘੀ ਇਤਿਹਾਸਕਾਰ (Linda Colley) ਬਰਤਾਨਵੀ ਨੈਸ਼ਨਲਿਜ਼ਮ ਦੇ ਵਿਕਾਸ ਬਾਰੇ ਲਿਖਦੀ ਹੋਈ ਕਹਿੰਦੀ ਹੈ ਕਿ ਅਠਾਰਵੀਂ ਸਦੀ ਦੇ ਦੌਰਾਨ ਬਰਤਾਨਵੀ ਲੋਕ ਫ਼ਰਾਂਸੀਸੀਆਂ ਵਿਰੁੱਧ ਲੜਦੇ ਹੋਏ ਆਪਣੇ ਆਪ ਨੂੰ ਇਕ-ਦੇਹ ਕੌਮ ਸਮਝਣ ਤੇ ਦਰਸਾਉਣ ਲੱਗ ਪਏ ਸਨ। ਇਹ ਅਹਿਸਾਸ

ਉਨ੍ਹਾਂ ਅੰਦਰ, ਉਨ੍ਹਾਂ ਵਿਚਕਾਰ ਆਪਣੀ ਧਰਤੀ ਉੱਤੇ ਸਾਕਾਰ ਹੋਈ ਕਿਸੇ ਰਾਜਨੀਤਕ ਜਾਂ ਸਭਿਆਚਾਰਕ ਇਕਸੁਰਤਾ ਦੀ ਵਜ੍ਹਾ ਕਰਕੇ ਪ੍ਰਫੁਲਤ ਨਹੀਂ ਸੀ ਹੋਇਆ, ਸਗੋਂ ਉਨ੍ਹਾਂ ਦੇ ਸਮੁੰਦਰੀ ਤਟਾਂ ਤੋਂ ਪਾਰ ਬੈਠੇ ਕਿਸੇ 'ਗ਼ੈਰ' (the Other) ਦੇ ਪ੍ਰਤਿ ਵਿਰੋਧ ਤੇ ਵੈਰ-ਭਾਵ ਵਿੱਚੋਂ ਪੈਦਾ ਹੋਇਆ ਸੀ।[33] ਸੋ, ਇਸ ਦ੍ਰਿਸ਼ਟੀ ਤੋਂ ਦੇਖਿਆਂ, 'ਵਿਦੇਸ਼ੀ ਖ਼ਤਰੇ' ਤੇ 'ਵਿਦੇਸ਼ੀ ਹੱਥ' ਦੀ ਦੁਹਾਈ ਦੇ ਕੇ ਇੰਦਰਾ ਗਾਂਧੀ, ਪੱਕ ਨਾਲ ਹੀ, ਭਾਰਤੀ ਲੋਕਾਂ ਅੰਦਰ ਰਾਸ਼ਟਰਵਾਦ ਦੇ ਜਜ਼ਬੇ ਨੂੰ ਝੋਕਾ ਦੇ ਰਹੀ ਸੀ।[34]

ਹੁਣ ਅਸੀਂ ਇੰਦਰਾ ਗਾਂਧੀ ਦੇ ਫ਼ਿਰਕੂ-ਫ਼ਾਸ਼ੀਵਾਦੀ ਪੈਂਤੜੇ ਦੇ ਦੂਜੇ, ਯਾਨੀ ਕਿ 'ਝੂਠੇ' ਪੱਖ ਦੀ ਗੱਲ ਕਰਦੇ ਹਾਂ। ਕੋਈ ਹੁਕਮਰਾਨ ਜਦ ਆਪਣੇ ਕਿਸੇ ਨੀਤੀ ਕਰਮ ਦੇ ਜ਼ਰੀਏ ਰਾਜ ਦੇ ਹਿਤ ਪੂਰ ਰਿਹਾ ਹੁੰਦਾ ਹੈ ਤਾਂ ਉਹ ਇਹ ਕਰਮ ਕਦੇ ਵੀ ਨਿਸ਼ਕਾਮ ਭਾਵਨਾ (altruism) ਨਾਲ ਨਹੀਂ ਕਰ ਰਿਹਾ ਹੁੰਦਾ। ਇਸ ਵਿਚ ਹਮੇਸ਼ਾ ਹੀ ਉਸ ਦੇ ਆਪਣੇ ਸਵਾਰਥੀ ਹਿਤਾਂ ਦਾ ਖੋਟ ਰਲਿਆ ਹੁੰਦਾ ਹੈ। ਜ਼ਿਆਦਾਤਰ ਮੌਕਿਆਂ 'ਤੇ ਰਾਜ ਅਤੇ ਹੁਕਮਰਾਨ-ਵਿਸ਼ੇਸ਼ ਦੇ ਹਿਤਾਂ ਵਿਚਕਾਰ ਕੋਈ ਵੱਡਾ ਟਕਰਾਅ ਪੈਦਾ ਨਹੀਂ ਹੁੰਦਾ। ਪਰੰਤੂ ਜੇਕਰ ਕਦੇ ਅਜਿਹਾ ਹੋ ਜਾਵੇ ਤਾਂ ਇਸ ਨੂੰ ਇਕ ਨਿਰਧਾਰਤ ਮਰਯਾਦਾ ਅਨੁਸਾਰ ਹੱਲ ਕਰ ਲਿਆ ਜਾਂਦਾ ਹੈ। ਇਸ ਲਿਹਾਜ਼ ਨਾਲ ਦੇਖਿਆਂ, ਇੰਦਰਾ ਗਾਂਧੀ ਦੁਆਰਾ ਅਪਣਾਇਆ ਗਿਆ ਫ਼ਿਰਕੂ-ਫ਼ਾਸ਼ੀਵਾਦੀ ਪੈਂਤੜਾ ਇਕੱਲਾ ਭਾਰਤੀ ਰਾਜ ਦੇ ਹਿਤਾਂ ਤੇ ਲੋੜਾਂ ਨੂੰ ਹੀ ਮੁਖ਼ਾਤਿਬ ਨਹੀਂ ਸੀ। ਇਹ ਉਸ ਵੇਲੇ, ਬਰਾਬਰ ਰੂਪ ਵਿਚ, ਇੰਦਰਾ ਗਾਂਧੀ ਨੂੰ ਨਿੱਜੀਗਤ ਪੱਧਰ 'ਤੇ ਦਰਪੇਸ਼ ਸੰਕਟ ਨੂੰ ਵੀ ਮੁਖ਼ਾਤਿਬ ਸੀ। ਇੰਦਰਾ ਗਾਂਧੀ ਦੁਆਰਾ ਇਕ ਗਿਣੀ ਮਿੱਥੀ ਯੋਜਨਾ ਅਨੁਸਾਰ ਦੇਸ਼ ਅੰਦਰ ਬਹੁਗਿਣਤੀ ਵਰਗ ਦੀਆਂ ਫ਼ਿਰਕੂ ਭਾਵਨਾਵਾਂ ਨੂੰ ਭੜਕਾਉਣ ਦਾ ਉਦੇਸ਼ ਯੁੱਧਨੀਤਕ (strategic) ਵੀ ਸੀ, ਪਰੰਤੂ ਨਾਲ ਹੀ ਦਾਅ-ਪੇਚਕ (tactical) ਵੀ ਸੀ। ਇਸ ਵਿਚ ਫ਼ੌਰੀ ਰਾਜਸੀ ਲਾਹਾ ਲੈਣ ਦੀ ਰਾਜਸੀ ਜ਼ਰੂਰਤ (political exigency) ਦਾ ਅੰਸ਼ ਵੀ ਸੀ, ਪਰ ਨਾਲ ਹੀ ਇਹ ਭਾਰਤੀ ਰਾਸ਼ਟਰਵਾਦ ਨੂੰ ਮਜ਼ਬੂਤ ਕਰਨ ਦੀ ਯੁੱਧਨੀਤਕ ਕਾਰਜ-ਯੋਜਨਾ ਵੀ ਸੀ। ਇਸ ਦ੍ਰਿਸ਼ਟੀ ਤੋਂ ਦੇਖਿਆਂ, ਇੰਦਰਾ ਗਾਂਧੀ ਦੀਆਂ ਵਿਰੋਧੀ ਰਾਜਸੀ ਧਿਰਾਂ ਕਸੂਤੀ ਹਾਲਤ ਵਿਚ ਫਸੀਆਂ ਹੋਈਆਂ ਸਨ। ਇਕ ਪਾਸੇ, ਭਾਰਤੀ ਰਾਜ ਦੇ ਹਿਤ ਉਨ੍ਹਾਂ ਕੋਲੋਂ ਇਸ ਯੁੱਧਨੀਤਕ ਵਿਉਂਤ ਦੀ ਡਟਵੀਂ ਹਮਾਇਤ ਕਰਨ ਦੀ ਮੰਗ ਕਰਦੇ ਸਨ (ਭਾਰਤੀ ਰਾਜ ਦੀਆਂ ਪੂਰਨ ਵਫ਼ਾਦਾਰ ਹੋਣ ਕਰਕੇ ਉਹ ਆਪਣੇ ਇਸ 'ਰਾਸ਼ਟਰਵਾਦੀ ਧਰਮ' ਤੋਂ ਭੱਜ ਨਹੀਂ ਸਨ ਸਕਦੀਆਂ), ਪਰੰਤੂ ਕਿਉਂਕਿ ਇੰਦਰਾ ਗਾਂਧੀ ਉਸੇ ਮੌਕੇ ਇਸ ਵਿੱਚੋਂ ਬਰਾਬਰ ਮਾਤਰਾ ਵਿਚ ਆਪਣੀਆਂ ਰਾਜਸੀ ਰੋਟੀਆਂ ਵੀ ਸੇਕ ਰਹੀ ਸੀ, ਜਿਸ ਕਰਕੇ ਵਿਰੋਧੀ ਪਾਰਟੀਆਂ ਦੇ ਆਪਣੇ ਸਵਾਰਥੀ ਰਾਜਨੀਤਕ ਹਿਤ ਉਨ੍ਹਾਂ ਨੂੰ ਇੰਦਰਾ ਗਾਂਧੀ ਦੇ ਵਿਰੋਧ ਲਈ ਉਤੇਜਿਤ ਕਰਦੇ ਸਨ। ਇਸ ਵਿਰੋਧਾਭਾਸ ਨੇ ਵਿਰੋਧੀ ਪਾਰਟੀਆਂ ਦੀ ਹਾਲਤ ਬੇਹੱਦ ਪਤਲੀ ਤੇ ਹਾਸੋਹੀਣੀ ਬਣਾ ਕੇ ਰੱਖ ਦਿੱਤੀ ਸੀ।

ਇਸ ਵਰਤਾਰੇ ਦੇ ਸੰਬੰਧ ਵਿਚ ਨੋਟ ਕਰਨ ਵਾਲੀ ਇਕ ਹੋਰ ਮਹੱਤਵਪੂਰਨ ਗੱਲ ਇਹ ਹੈ ਕਿ ਭਾਰਤੀ ਮੀਡੀਏ ਤੇ ਬਹੁਗਿਣਤੀ ਭਾਈਚਾਰੇ ਨੇ ਇੰਦਰਾ ਗਾਂਧੀ ਦੇ ਫ਼ਿਰਕੂ-ਫ਼ਾਸ਼ੀਵਾਦੀ ਪੈਂਤੜੇ ਨੂੰ ਵੱਧ ਗਰਮਜੋਸ਼ੀ ਨਾਲ ਹੁੰਗਾਰਾ ਉਦੋਂ ਹੀ ਭਰਿਆ, ਜਦੋਂ ਇਸ ਦੀ ਫ਼ਿਰਕੂ ਧਾਰ ਮੁਸਲਮਾਨਾਂ ਜਾਂ ਸਿੱਖਾਂ ਦੇ ਖ਼ਿਲਾਫ਼ ਸੇਧਤ ਕੀਤੀ ਗਈ। ਮਿਸਾਲ ਵਜੋਂ, ਰਜਨੀ ਕੋਠਾਰੀ ਵੱਲੋਂ ਨੋਟ ਕੀਤਾ ਗਿਆ ਇਹ ਤੱਥ ਬਹੁਤ ਗਹਿਰਾ ਭਾਵ ਰੱਖਦਾ ਹੈ ਕਿ 1965 ਵਿਚ ਜਦੋਂ ਤਾਮਿਲਨਾਡੂ ਅੰਦਰ ਹਿੰਦੀ ਵਿਰੋਧੀ ਅੰਦੋਲਨ ਬਹੁਤ ਹੀ ਤਿੱਖੀ

ਤੇ ਭੜਕਾਊ ਸ਼ਕਲ ਅਖ਼ਤਿਆਰ ਕਰ ਗਿਆ ਸੀ, ਉੱਤਰੀ ਭਾਰਤ ਅੰਦਰ ਇਸ ਵਿਰੁੱਧ ਉਸ ਤਰ੍ਹਾਂ ਦਾ ਤਿੱਖਾ ਜੁਆਬੀ-ਕ੍ਰਮ (backlash) ਪੈਦਾ ਨਹੀਂ ਸੀ ਹੋਇਆ। 1983 ਵਿਚ ਜਦੋਂ ਇੰਦਰਾ ਗਾਂਧੀ ਨੇ ਆਂਧਰਾ ਪ੍ਰਦੇਸ਼ ਅੰਦਰ ਐੱਨ ਟੀ ਰਾਮਾ ਰਾਓ, ਜੋ ਉਸ ਵੇਲੇ ਤੇਲਗੂ ਲੋਕਾਂ ਦੇ ਸਵੈ-ਮਾਣ ਦਾ ਪ੍ਰਤੀਕ ਬਣ ਕੇ ਉਭਰ ਆਇਆ ਸੀ, ਉੱਤੇ 'ਕੌਮੀ ਏਕਤਾ ਲਈ ਖ਼ਤਰਾ ਖੜ੍ਹਾ ਕਰਨ' ਦਾ ਮਨਚਾਹਿਆ ਦੋਸ਼ ਲਾ ਕੇ ਉਸ ਦੀ ਸਰਕਾਰ ਨੂੰ ਬਰਖ਼ਾਸਤ ਕਰ ਦੇਣ ਦਾ ਫ਼ੁਰਮਾਨ ਜਾਰੀ ਕਰ ਦਿੱਤਾ ਸੀ ਤਾਂ ਦੇਸ਼ ਦੇ ਹਿੰਦੂ ਮੱਧਵਰਗ ਤੇ ਮੀਡੀਏ ਨੇ ਇਸ ਦੀ ਜੈ-ਜੈਕਾਰ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ ਸੀ। ਪਰੰਤੂ ਜਦੋਂ ਕਸ਼ਮੀਰ ਵਿਚ ਫ਼ਾਰੂਕ ਅਬਦੁੱਲਾ ਦੀ ਸਰਕਾਰ ਨੂੰ, ਇਹੋ ਦੋਸ਼ ਲਾ ਕੇ, ਭੰਗ ਕਰਨ ਦੀ ਵਾਰੀ ਆਈ ਤਾਂ ਹਿੰਦੂ ਮੱਧਵਰਗ ਅਤੇ ਮੀਡੀਏ ਨੇ ਇਸ ਦਾ ਗਰਮਜੋਸ਼ੀ ਨਾਲ ਸੁਆਗਤ ਕੀਤਾ ਸੀ। ਸੱਠਵਿਆਂ ਸੱਤਰਵਿਆਂ ਵਿਚ ਬੰਬਈ ਅੰਦਰ ਸ਼ਿਵ ਸੈਨਾ ਵੱਲੋਂ ਦੱਖਣੀ ਰਾਜਾਂ ਦੇ ਲੋਕਾਂ (ਮਦਰਾਸੀਆਂ) ਦੀ ਵੱਧ ਰਹੀ ਆਮਦ ਦੇ ਖ਼ਿਲਾਫ਼ ਮਰਾਠੀ ਭਾਵਨਾਵਾਂ ਭੜਕਾਉਣ ਦੇ ਯਤਨਾਂ ਨੂੰ ਆਮ ਮਰਾਠੀ ਜਨਤਾ ਵੱਲੋਂ ਬਹੁਤਾ ਪੁਰਜੋਸ਼ ਸਮਰਥਨ ਨਹੀਂ ਸੀ ਮਿਲਿਆ। ਪਰੰਤੂ ਬਾਅਦ ਵਿਚ ਜਾ ਕੇ ਜਦ ਇਸ 'ਮਰਾਠੀ ਸ਼ਾਵਨਿਜ਼ਮ' ਦੀ ਧਾਰ ਮੁਸਲਿਮ ਭਾਈਚਾਰੇ ਦੇ ਖ਼ਿਲਾਫ਼ ਸੇਧਤ ਕਰ ਦਿੱਤੀ ਗਈ ਤਾਂ ਸ਼ਿਵ ਸੈਨਾ ਮਹਾਰਾਸ਼ਟਰ ਅੰਦਰ ਇਕ ਭਾਰੂ ਰਾਜਸੀ ਤਾਕਤ ਬਣ ਕੇ ਉਭਰ ਆਈ। ਇਵੇਂ ਹੀ ਦਸੰਬਰ 2003 ਵਿਚ ਜਦ ਆਸਾਮ ਅੰਦਰ ਨੌਕਰੀਆਂ ਨੂੰ ਲੈ ਕੇ ਬਿਹਾਰੀਆਂ ਦੇ ਖ਼ਿਲਾਫ਼ ਦੰਗੇ ਸ਼ੁਰੂ ਹੋ ਗਏ ਸਨ ਤਾਂ ਇਸ ਦੇ ਜੁਆਬ ਵਿਚ ਬਿਹਾਰ ਅੰਦਰ ਜਾਂ ਦੇਸ਼ ਦੇ ਕਿਸੇ ਵੀ ਹੋਰ ਹਿੱਸੇ ਅੰਦਰ ਆਸਾਮੀਆਂ ਦੇ ਖ਼ਿਲਾਫ਼ ਕਤਲੋਗਾਰਤ ਦਾ ਸਿਲਸਿਲਾ ਸ਼ੁਰੂ ਨਹੀਂ ਸੀ ਹੋ ਸਕਿਆ। ਪਰੰਤੂ ਇਸ ਦੀ ਤੁਲਨਾ ਵਿਚ ਜਦ ਪੰਜਾਬ ਅੰਦਰ ਸਿੱਖ ਕੌਮ ਨੇ ਆਪਣੇ ਹੱਕਾਂ ਦੀ ਆਵਾਜ਼ ਬੁਲੰਦ ਕੀਤੀ ਤਾਂ ਇਸ ਨੇ ਉੱਤਰ ਤੋਂ ਲੈ ਕੇ ਦੱਖਣ ਤਕ, ਸਾਰੇ ਮੁਲਕ ਅੰਦਰ ਬਹੁਗਿਣਤੀ ਭਾਈਚਾਰੇ ਦੇ ਲੋਕਾਂ ਵਿਚ ਸਿੱਖ ਵਿਰੋਧੀ ਤੁਅੱਸਬਾਂ ਦੀ ਲਹਿਰ ਪੈਦਾ ਕਰ ਦਿੱਤੀ ਸੀ। ਸਾਰੇ ਦੇਸ਼ ਅੰਦਰ ਇਸ ਵਿਰੁੱਧ ਉਬਲਵਾਂ ਪ੍ਰਤਿਕਰਮ ਦੇਖਣ ਨੂੰ ਮਿਲਿਆ, ਮੱਧਵਰਗੀ ਹਿੱਸਿਆਂ ਅੰਦਰ ਖ਼ਾਸ ਕਰਕੇ। ਰਜਨੀ ਕੋਠਾਰੀ ਇਸ ਮਾਮਲੇ ਵਿਚ ਹਿੰਦੂ ਮੱਧਵਰਗ ਦੇ ਰੋਲ ਨੂੰ ਖ਼ਾਸ ਤੌਰ 'ਤੇ ਗਹਿਰੀ ਪੜਚੋਲ ਤੇ ਹਿਕਾਰਤ ਦੀ ਨਜ਼ਰ ਨਾਲ ਦੇਖਦਾ ਹੈ। ਉਸ ਨੇ ਅਮਲ ਵਿੱਚੋਂ ਦੇਖ ਕੇ ਇਹ ਤੱਤ ਕੱਢਿਆ ਹੈ ਕਿ ਫ਼ਿਰਕੂਪੁਣੇ ਦੇ ਡੰਗ ਦਾ ਸਭ ਨਾਲੋਂ ਤਿੱਖਾ ਅਸਰ ਭਾਰਤੀ (ਹਿੰਦੂ) ਮੱਧਵਰਗ ਦੇ ਮਨਾਂ ਉੱਤੇ ਹੁੰਦਾ ਹੈ, ਅਤੇ ਇਥੋਂ ਹੀ ਇਹ ਜ਼ਹਿਰ ਬਾਹਰ ਨੂੰ ਫੈਲਣਾ ਸ਼ੁਰੂ ਕਰਦਾ ਹੈ। ਇਹ ਜ਼ਹਿਰੀਲਾ ਮਾਦਾ ਜਦ ਇਕ ਵਾਰ ਡੂੰਘੀਆਂ ਜੜ੍ਹਾਂ ਫੜ ਲੈਂਦਾ ਹੈ ਤਾਂ ਮੱਧਵਰਗ ਨੂੰ ਪਿਆਰੀਆਂ ਬਾਕੀ ਸਾਰੀਆਂ ਗੱਲਾਂ ਤੇ ਕਦਰਾਂ-ਕੀਮਤਾਂ ਪਿੱਛੇ ਰਹਿ ਜਾਂਦੀਆਂ ਹਨ। ਫਿਰ ਉਨ੍ਹਾਂ ਨੂੰ ਨਾ ਸੰਵਿਧਾਨਕ ਮਰਯਾਦਾ ਤੇ ਨੈਤਿਕ ਮਿਆਰਾਂ ਦੀ ਕਰੂਪ ਉਲੰਘਣਾ ਰੜਕਦੀ ਹੈ, ਨਾ ਹਕੂਮਤ ਦੁਆਰਾ ਢਾਹੇ ਜਾ ਰਹੇ ਵਹਿਸ਼ੀ ਜ਼ੁਲਮ ਚੁੱਭਦੇ ਹਨ, ਅਤੇ ਨਾ ਘੱਟ-ਗਿਣਤੀ ਭਾਈਚਾਰਿਆਂ ਦੇ ਲੋਕਾਂ ਦੀ ਉਧੇੜੀ ਜਾ ਰਹੀ ਖੱਲ ਉਨ੍ਹਾਂ ਅੰਦਰ ਮਨੁੱਖੀ ਹਮਦਰਦੀ ਦਾ ਭਾਵ ਪੈਦਾ ਕਰਦੀ ਹੈ।[35] ਇਸ ਪ੍ਰਸੰਗ ਅੰਦਰ ਅਸ਼ੀਸ ਨੰਦੀ ਦਾ ਇਹ ਕਥਨ ਬਹੁਤ ਗਹਿਰੇ ਅਰਥ ਰੱਖਦਾ ਹੈ ਕਿ ਮੱਧਵਰਗ ਹੀ ਹੈ ਜੋ ਮੀਡੀਏ ਤੇ ਵਿਦਿਅਕ ਢਾਂਚੇ ਨੂੰ ਕੰਟਰੋਲ ਕਰਦਾ ਹੈ, ਜਿਹੜੇ ਕਿ ਅਜੋਕੇ ਸਮੇਂ ਦੌਰਾਨ ਨਫ਼ਰਤ ਦੇ ਕਾਰਖ਼ਾਨੇ ਬਣੇ ਹੋਏ ਹਨ।[36]

ਇਸ ਸੰਦਰਭ ਵਿਚ ਦੇਖਿਆਂ, ਅੱਸੀਵਿਆਂ ਦੌਰਾਨ ਇੰਦਰਾ ਗਾਂਧੀ ਦੇ ਸਿੱਖ ਭਾਈਚਾਰੇ ਖ਼ਿਲਾਫ਼ ਸੇਧਤ ਫ਼ਿਰਕੂ-ਫ਼ਾਸ਼ੀਵਾਦੀ ਪੈਂਤੜੇ ਦੀ ਉਠਾਣ ਬੰਨ੍ਹਣ ਵਿਚ ਹਿੰਦੂ ਮੱਧਵਰਗ ਦੁਆਰਾ ਨਿਭਾਈ ਬਦਕਾਰ ਭੂਮਿਕਾ ਸਾਫ਼ ਸਮਝ ਵਿਚ ਆ ਜਾਂਦੀ ਹੈ; ਅਤੇ ਇੰਦਰਾ ਦੁਆਰਾ ਰਚੇ ਗਏ ਫ਼ਿਰਕੂਪੁਣੇ ਦੇ ਇਸ 'ਮਹਾਂਯੱਗ' ਅੰਦਰ ਹਵਨਕੁੰਡ ਭਖਾਉਣ ਦੇ ਲਈ ਮੀਡੀਏ ਵੱਲੋਂ ਖੁੱਲ੍ਹੇ ਹੱਥੀਂ ਬਾਲਣ ਮੁਹੱਈਆ ਕਰਨ ਦੀ ਬਦਨਾਮ ਕਿਰਿਆ ਵੀ ਸਵੈ-ਪ੍ਰਤੱਖ ਹੋ ਜਾਂਦੀ ਹੈ।

## ਹਮਲੇ ਦਾ ਬਾਨ੍ਹਣੂੰ

ਇੰਦਰਾ ਗਾਂਧੀ 1980 ਵਿਚ ਜਦ ਦੁਬਾਰਾ ਸੱਤਾ ਵਿਚ ਆਈ ਤਾਂ ਉਸ ਦੀ ਮਾਨਸਿਕ ਤੇ ਰੂਹਾਨੀ ਦਸ਼ਾ ਬਹੁਤੀ ਅੱਛੀ ਨਹੀਂ ਸੀ ਰਹੀ। ਉਸ ਦੀ ਮੌਤ ਤੋਂ ਬਾਅਦ ਬਹੁਤ ਸਾਰੇ ਚਿੰਤਕਾਂ ਨੇ ਭਾਰਤ ਅੰਦਰ ਪ੍ਰਗਟ ਹੋਏ ਫ਼ਿਰਕੂ-ਫ਼ਾਸ਼ੀਵਾਦ ਦੇ ਵਰਤਾਰੇ ਨੂੰ ਸਮਝਣ ਲਈ ਸਮਾਜਿਕ-ਆਰਥਿਕ, ਰਾਜਨੀਤਕ ਤੇ ਸਭਿਆਚਾਰਕ ਪੱਖਾਂ ਦੇ ਨਾਲ ਹੀ ਇੰਦਰਾ ਗਾਂਧੀ ਦੇ ਮਨੋ-ਵਿਸ਼ਲੇਸ਼ਣ ਵਿਚ ਵੀ ਤਕੜੀ ਰੁਚੀ ਪ੍ਰਗਟਾਈ ਹੈ। ਇਸ ਮਨੋ-ਵਿਸ਼ਲੇਸ਼ਣ 'ਚੋਂ ਦੋ ਤਿੰਨ ਗੱਲਾਂ ਸਾਫ਼ ਪ੍ਰਗਟ ਹੁੰਦੀਆਂ ਹਨ। ਸਭ ਤੋਂ ਪਹਿਲੀ ਗੱਲ ਇਹ ਕਿ ਸ਼ੁਰੂ ਤੋਂ ਹੀ ਉਸ ਦੀਆਂ ਘਰੇਲੂ ਜੀਵਨ ਹਾਲਤਾਂ ਕੁੱਝ ਇਸ ਤਰ੍ਹਾਂ ਦੀਆਂ ਬਣਦੀਆਂ ਰਹੀਆਂ ਕਿ ਅਸੁਰੱਖਿਆ ਤੇ ਅਸਥਿਰਤਾ ਦਾ ਭਾਵ ਉਸ ਦੇ ਮਨ ਅੰਦਰ ਡੂੰਘਾ ਘਰ ਕਰ ਗਿਆ ਸੀ। ਇਸ ਅਹਿਸਾਸ ਨੇ ਉਸ ਦਾ ਜੀਵਨ ਭਰ ਖਹਿੜਾ ਨਹੀਂ ਛੱਡਿਆ। ਉਦੋਂ ਵੀ, ਜਦੋਂ 1971 ਦੀ ਜਿੱਤ ਨਾਲ ਉਸ ਦੀ ਗੁੱਡੀ ਪੂਰੀ ਅਸਮਾਨੀਂ ਚੜ੍ਹੀ ਹੋਈ ਸੀ, ਉਹ ਰਾਜਸੀ ਚੁਣੌਤੀਆਂ ਤੇ ਖ਼ਤਰਿਆਂ ਦੇ ਡਰ ਤੋਂ ਮੁਕਤ ਨਹੀਂ ਸੀ ਹੋਈ। 1975 ਵਿਚ ਬੰਗਲਾਦੇਸ਼ ਦੇ ਬਾਨੀ ਰਾਸ਼ਟਰਪਤੀ ਸ਼ੇਖ਼ ਮੁਜੀਬ-ਉਰ-ਰਹਿਮਾਨ ਦੇ ਕਤਲ ਨੇ ਉਸ ਨੂੰ ਹੋਰ ਵੱਧ ਡਰਾ ਦਿੱਤਾ ਸੀ।[37] 1977 ਦੀਆਂ ਚੋਣਾਂ ਵਿਚ ਹੋਈ ਅਣਚਿਤਵੀ ਹਾਰ ਅਤੇ ਜਨਤਾ ਸਰਕਾਰ ਦੁਆਰਾ ਉਸ ਨੂੰ ਮੁਕੱਦਮਿਆਂ ਵਿਚ ਉਲਝਾ ਕੇ ਖੱਜਲ ਖ਼ੁਆਰ ਕਰਨ ਦੇ ਯਤਨਾਂ ਨੇ ਉਸ ਅੰਦਰ ਅਸੁਰੱਖਿਆ ਦੇ ਭਾਵ ਨੂੰ ਹੋਰ ਬਲ ਮੁਹੱਈਆ ਕਰ ਦਿੱਤਾ ਸੀ। 1981 ਵਿਚ ਸੰਜੇ ਗਾਂਧੀ ਦੀ ਮੌਤ ਨੇ ਉਸ ਨੂੰ ਹੋਰ ਵੀ ਤੋੜ ਕੇ ਰੱਖ ਦਿੱਤਾ ਸੀ। ਉਹ ਹੋਰ ਵੀ ਵੱਧ ਅਸੁਰੱਖਿਅਤ ਮਹਿਸੂਸ ਕਰਨ ਲੱਗ ਪਈ ਸੀ।[38] ਉਸ ਦਾ ਆਪਾ ਅਨਿਸਚਿਤ, ਅਸੰਤੁਲਤ, ਨਿਰੋਲ ਆਪਣੇ ਆਪ ਉੱਤੇ ਕੇਂਦਰਿਤ ਹੋ ਕੇ ਰਹਿ ਗਿਆ ਸੀ। ਸੰਜੇ ਗਾਂਧੀ ਉਸ ਦੇ ਆਪੇ ਦਾ ਹੀ ਫੈਲਾਉ ਸੀ। ਰਾਜਸੀ ਅਸੁਰੱਖਿਆ ਦਾ ਅਣਜਾਣਾ ਭੈਅ ਮੁੜ ਮੁੜ ਉਸ ਦੀ ਕਮਜ਼ੋਰ ਅਤੇ ਸਨਕੀ ਤਬੀਅਤ ਨੂੰ ਘੇਰਦਾ ਰਿਹਾ। ਉਸ ਦੀ ਸਾਰੀ ਪ੍ਰਤਿਭਾ ਰਾਜ-ਪ੍ਰਾਪਤੀ ਤੇ ਰਾਜ-ਸਲਾਮਤੀ ਦੇ ਨਿਸ਼ਾਨੇ ਦੀ ਕਾਮਯਾਬੀ ਉੱਤੇ ਕੇਂਦਰਿਤ ਹੋ ਗਈ ਸੀ। ਉਹ ਇਸ ਵਿਚ ਦਖ਼ਲ-ਅੰਦਾਜ਼ੀ ਕਰਨ ਵਾਲੇ ਹਰ ਅੰਸ਼ ਨੂੰ ਫ਼ਨਾਹ ਕਰਨ 'ਤੇ ਉਤਾਰੂ ਹੋ ਜਾਂਦੀ ਸੀ। ਅਸਲ ਵਿਚ ਰਾਜ ਦੀ ਤ੍ਰਿਸ਼ਨਾ ਨੇ ਉਸ ਦੇ ਆਪੇ ਨੂੰ ਆਪਣੀ ਮਜ਼ਬੂਤ ਜਕੜ ਵਿਚ ਲੈ ਰੱਖਿਆ ਹੋਇਆ ਸੀ। ਰਾਜ ਉਸ ਵਾਸਤੇ ਇਕ ਇਸ਼ਟ (ਹਿੰਦੂ ਬੁੱਤ) ਦਾ ਦਰਜਾ ਹਾਸਲ ਕਰ ਗਿਆ ਸੀ। ਜਦ ਉਸ ਦੇ ਇਸ ਇਸ਼ਟ ਨੂੰ ਕਿਸੇ ਪਾਸਿਓਂ ਕੋਈ ਜ਼ਰਬ ਪਹੁੰਚਣ ਦਾ ਖ਼ਤਰਾ ਜਾਂ ਖ਼ਿਆਲ ਪੈਦਾ ਹੁੰਦਾ ਪ੍ਰਤੀਤ ਹੋਇਆ ਤਾਂ ਉਸ ਅੰਦਰ ਕਹਿਰ ਦੀ ਕਾਂਗ ਜਨਮ ਲੈਂਦੀ ਰਹੀ। ਉਸ ਦੀ ਸ਼ਖ਼ਸੀਅਤ ਵਿਚ ਭੀਸ਼ਣ ਕਰੋਧ ਦੇ ਅੰਸ਼ ਭਾਰੀ ਮਾਤਰਾ ਵਿਚ ਸਨ। ਜਦ ਵੀ ਉਸ ਦੀ ਖ਼ੁਦੀ (ਹਉਮੈ) ਨੂੰ ਕੋਈ ਚੋਟ ਪਹੁੰਚਦੀ

ਨਜ਼ਰ ਆਉਂਦੀ ਸੀ ਤਾਂ ਉਹ ਪੁੱਜ ਕੇ ਬੇਰਹਿਮ ਤੇ ਜ਼ਾਲਮ ਹੋ ਨਿਬੜਦੀ ਸੀ। ਇਹ ਮਨੋਵਿਗਿਆਨਕ ਲੱਛਣ ਉਸ ਦੇ ਰਾਜਸੀ ਵਿਹਾਰ 'ਚੋਂ ਪ੍ਰਤੱਖ ਜ਼ਾਹਰ ਹੋਣ ਲੱਗ ਪਏ ਸਨ। ਉਹ ਖ਼ਤਰਿਆਂ ਨੂੰ ਹਕੀਕਤ ਨਾਲੋਂ ਵਧਾਅ ਚੜ੍ਹਾਅ ਕੇ ਦੇਖਣ ਅਤੇ ਹਰ ਮਸਲੇ ਨੂੰ ਨਿੱਜੀ ਰੰਗਤ ਦੇਣ ਦੇ ਮਨੋ-ਵਿਕਾਰਾਂ ਦਾ ਸ਼ਿਕਾਰ ਹੋ ਗਈ ਸੀ। ਉਸ ਨੇ ਹਰ ਰਾਜਸੀ ਵਿਰੋਧ ਨੂੰ ਨਿੱਜੀ ਚੁਣੌਤੀ ਵਜੋਂ ਦੇਖਣ ਤੇ ਨਜਿੱਠਣ ਦਾ ਕੱਬਾ ਰੁਖ਼ ਧਾਰਨ ਕਰ ਲਿਆ ਸੀ। ਇਸ ਕਰੁਚੀ ਦਾ ਪਹਿਲਾ ਵੱਡਾ ਇਜ਼ਹਾਰ 1974 ਵਿਚ ਰੇਲਵੇ ਮੁਲਾਜ਼ਮਾਂ ਦੀ ਦੇਸ਼ ਵਿਆਪੀ ਹੜਤਾਲ ਨਾਲ ਨਜਿੱਠਣ ਸਮੇਂ ਹੋਇਆ। ਉਸ ਨੇ ਰੇਲਵੇ ਮੁਲਾਜ਼ਮਾਂ ਦੀਆਂ ਹਕੀਕੀ ਮੁਸ਼ਕਲਾਂ ਤੇ ਮੰਗਾਂ ਨੂੰ ਹਮਦਰਦੀ ਦੀ ਭਾਵਨਾ ਨਾਲ ਸੁਣਨ, ਸਮਝਣ ਤੇ ਹੱਲ ਕਰਨ ਦੀ ਥਾਵੇਂ ਆਪਣੇ ਲਈ ਨਿੱਜੀ ਚੁਣੌਤੀ ਦੇ ਰੂਪ ਵਿਚ ਲਿਆ, ਜਿਸ ਵਿੱਚੋਂ ਰੇਲਵੇ ਮੁਲਾਜ਼ਮਾਂ ਉੱਤੇ ਤਿੱਖੇ ਸਰਕਾਰੀ ਜਬਰ ਦਾ ਫ਼ਾਸ਼ੀਵਾਦੀ ਪੈਂਤੜਾ ਨਿਕਲਿਆ। ਬਾਅਦ ਵਿਚ ਜਾ ਕੇ ਸਿੱਖ ਸੰਘਰਸ਼ ਪ੍ਰਤਿ ਵੀ ਉਸ ਨੇ ਇਹੀ ਪਹੁੰਚ ਅਪਣਾਈ। ਇਸ ਤਰ੍ਹਾਂ ਦੀ ਪਹੁੰਚ ਸਮੱਸਿਆਵਾਂ ਦੇ ਹੱਲ ਵਿਚ ਕਤਈ ਸਹਾਈ ਨਹੀਂ ਹੋ ਸਕਦੀ। ਇਸ ਤਰ੍ਹਾਂ ਦੇ ਮਨੋ-ਵਿਕਾਰ ਦਾ ਸ਼ਿਕਾਰ ਵਿਅਕਤੀ ਮਸਲਿਆਂ ਨੂੰ ਵੱਕਾਰ ਦਾ ਮੁੱਦਾ ਬਣਾ ਲੈਂਦਾ ਹੈ। ਉਹ ਪਿੱਛੇ ਹਟਣ ਵਿਚ ਆਪਣੀ 'ਕਮਜ਼ੋਰੀ' ਤੇ 'ਹੇਠੀ' ਮਹਿਸੂਸ ਕਰਨ ਲੱਗ ਪੈਂਦਾ ਹੈ। ਠੀਕ ਉਸੇ ਤਰ੍ਹਾਂ ਜਿਵੇਂ ਕਿ ਜੰਗਲੀ ਸੂਰ ਉਸ ਦੀ ਘੰਡੀ ਵਿਚ ਖੁੱਭੀ ਨੁਕੀਲੀ ਬਰਛੀ ਨੂੰ ਆਪਣੇ ਲਈ 'ਚੁਣੌਤੀ' ਸਮਝ ਕੇ, ਪਿੱਛੇ ਹਟਣ ਦੀ ਥਾਵੇਂ ਅੱਗੇ, ਤੇ ਹੋਰ ਅੱਗੇ ਵਧਦਾ ਤੁਰਿਆ ਜਾਂਦਾ ਹੈ ਅਤੇ ਅਖ਼ੀਰ ਵਿਚ ਆਪਣੀ ਜਾਨ ਗੁਆ ਬਹਿੰਦਾ ਹੈ। ਇੰਦਰਾ ਗਾਂਧੀ ਦੀ ਇਸ ਰੁਚੀ ਨੇ ਨਾ ਸਿਰਫ਼ ਉਸ ਦੀ ਆਪਣੀ ਹੀ ਜਾਨ ਲੈ ਲਈ, ਸਗੋਂ ਇਹ ਦੇਸ਼ ਅੰਦਰ ਅਨੇਕਾਂ ਹੀ ਮਨੁੱਖੀ ਜਾਨਾਂ ਦਾ ਖੌਅ ਹੋ ਨਿਬੜੀ।

ਤਾਕਤ ਨੂੰ ਜੱਫ਼ਾ ਮਾਰਨ ਤੇ ਚਿੰਬੜੇ ਰਹਿਣ ਦੀ ਕਰੁਚੀ ਅਸੁਰੱਖਿਆ ਦੇ ਭਾਵ 'ਚੋਂ ਹੀ ਪੈਦਾ ਹੁੰਦੀ ਹੈ। ਰਾਜ ਨੂੰ ਖ਼ਾਨਦਾਨੀ ਬਣਾਉਣ ਦੀ ਸੋਚ ਇਥੋਂ ਹੀ ਜਨਮ ਲੈਂਦੀ ਹੈ।[39] ਸੁਨੀਲ ਖਿਲਨਾਨੀ ਇੰਦਰਾ ਗਾਂਧੀ ਦੀ ਇਸ ਕਰੁਚੀ ਦੇ ਵਿਨਾਸ਼ਕਾਰੀ ਪ੍ਰਭਾਵਾਂ ਤੇ ਨਤੀਜਿਆਂ ਦਾ ਗੂੜ੍ਹਾ ਵਿਸ਼ਲੇਸ਼ਣ ਕਰਦਾ ਹੋਇਆ ਲਿਖਦਾ ਹੈ ਕਿ ਤਾਕਤ ਵਿਚ ਬਣੇ ਰਹਿਣ ਦੀ ਤੀਬਰ ਲਾਲਸਾ ਤੇ ਲੋੜ 'ਚੋਂ ਉਸ ਨੇ ਭਾਰਤੀ ਰਾਜ ਤੇ ਰਾਜਨੀਤੀ ਅੰਦਰ ਕਈ ਵੱਡੇ ਵਿਕਾਰ ਪੈਦਾ ਕਰ ਦਿੱਤੇ।[40] ਉਸ ਨੇ ਵੱਡੀ ਸ਼ਕਤੀ ਤਾਂ ਜ਼ਰੂਰ ਗ੍ਰਹਿਣ ਕਰ ਲਈ ਸੀ ਪਰ ਇਹ ਇਕ 'ਜ਼ਾਲਮ' ਦੀ ਸ਼ਕਤੀ ਸੀ।[41] ਉਸ ਨੇ ਸੁਹਿਰਦ ਸਲਾਹਕਾਰਾਂ ਨੂੰ ਲਾਂਭੇ ਕਰ ਕੇ ਆਪਣੇ ਨਿੱਜੀ ਵਫ਼ਾਦਾਰਾਂ ਤੇ ਝੋਲੀ ਚੁੱਕਾਂ ਨੂੰ ਪਾਰਟੀ ਤੇ ਰਾਜ ਅੰਦਰ ਉੱਚੇ ਅਹੁਦਿਆਂ ਉੱਤੇ ਨਾਮਜ਼ਦ ਕਰਨ ਦਾ ਜਗੀਰੂ ਦਸਤੂਰ ਅਪਣਾ ਲਿਆ ਸੀ। ਇਸ ਤਰ੍ਹਾਂ ਦੇ ਅਮਲ ਵਿੱਚੋਂ ਅੱਗੇ ਆਏ ਵਿਅਕਤੀਆਂ ਨੇ ਬਾਅਦ ਵਿਚ ਜਾ ਕੇ ਜੂਨ 1984 ਵਿਚ ਸ੍ਰੀ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਕਾਰਵਾਈ ਵਿਚ ਨਿਰਣਾਇਕ ਭੂਮਿਕਾ ਨਿਭਾਈ ਸੀ। ਇਸ ਸੰਬੰਧ ਵਿਚ ਰਾਜੀਵ ਗਾਂਧੀ, ਅਰੁਣ ਸਿੰਘ, ਅਰੁਣ ਨਹਿਰੂ, ਕੇ ਪੀ ਸਿੰਘ ਦਿਓ, ਦਿਗਵਿਜਯ ਸਿੰਘ, ਪੀ ਸੀ ਅਲੈਗਜ਼ੈਂਡਰ ਆਦਿ ਨਾਉਂ ਖ਼ਾਸ ਤੌਰ 'ਤੇ ਜ਼ਿਕਰਯੋਗ ਹਨ। ਕਾਂਗਰਸ ਪਾਰਟੀ ਵਿਚ ਰਾਜਸੀ ਸੋਚ ਤੇ ਸੂਝ-ਬੂਝ ਰੱਖਣ ਵਾਲੇ ਘੁਲਾਟੀਆਂ ਤੇ ਕਾਰਕੁੰਨਾਂ ਦੀ ਥਾਵੇਂ ਨੀਮ-ਮੁਜਰਮਾਨਾ ਕਿਰਦਾਰ ਤੇ ਬਿਰਤੀ ਵਾਲੇ ਨਵੀਂ ਕਿਸਮ ਦੇ ਅਨਸਰਾਂ ਦੀ ਵਿਆਪਕ ਪੱਧਰ 'ਤੇ ਭਰਤੀ ਹੋ ਜਾਣ ਸਦਕਾ ਕਾਂਗਰਸ ਪਾਰਟੀ ਦਾ ਚਰਿੱਤਰ ਤੇ ਚਿਹਰਾ-ਮੋਹਰਾ ਪੂਰੀ ਤਰ੍ਹਾਂ ਬਦਲ ਗਿਆ ਸੀ। ਰਮੇਸ਼ ਥਾਪਰ ਮੁਤਾਬਿਕ 'ਲੀਡਰਾਂ' ਤੇ 'ਗੁੰਡਿਆਂ' ਵਿਚਕਾਰ ਨਿਖੇੜਾ ਕਰ ਸਕਣਾ ਮੁਸ਼ਕਲ ਹੋ ਗਿਆ ਸੀ।[42]

ਇਨ੍ਹਾਂ ਅਨਸਰਾਂ ਦਾ ਇਕਮਾਤਰ ਸਰੋਕਾਰ ਰਾਜਸੀ ਤਾਕਤ ਹਾਸਲ ਕਰਨਾ ਸੀ, ਨਾ ਕਿ ਇਸ ਦੀ ਜ਼ਿੰਮੇਵਾਰੀ ਨਾਲ ਵਰਤੋਂ ਕਰਨਾ।[43] ਇਨ੍ਹਾਂ ਅੱਧਪੜ੍ਹ ਕਿਸਮ ਦੇ ਲੋਕਾਂ ਦਾ ਇੱਕੋ ਇਕ ਨਿਸ਼ਾਨਾ ਦੌਲਤ ਇਕੱਠੀ ਕਰਨਾ ਅਤੇ ਇਸ ਦੌਲਤ ਨੂੰ ਆਪਣੀ ਰਾਜਨੀਤਕ ਸ਼ਕਤੀ ਮਜ਼ਬੂਤ ਕਰਨ ਲਈ ਵਰਤਣਾ ਸੀ।[44] ਇਹ ਨਵੀਂ ਨਸਲ ਦੇ ਲੀਡਰ ਹੀ ਸਨ ਜਿਨ੍ਹਾਂ ਨੇ ਨਵੰਬਰ 1984 ਵਿਚ ਦਿੱਲੀ ਤੇ ਹੋਰਨਾਂ ਸ਼ਹਿਰਾਂ ਅੰਦਰ ਸਿੱਖਾਂ ਦਾ ਕਤਲੇਆਮ ਕਰਨ ਦੇ ਨਾਜ਼ੀਵਾਦੀ ਅਮਲ ਨੂੰ ਜਥੇਬੰਦਕ ਅਗਵਾਈ ਮੁਹੱਈਆ ਕੀਤੀ ਸੀ।[45]

ਵਿਅਕਤੀਗਤ ਜੀਵਨ ਅੰਦਰ ਵੀ, ਅਤੇ ਰਾਜਸੀ ਜੀਵਨ ਅੰਦਰ ਤਾਂ ਖ਼ਾਸ ਕਰਕੇ ਹੀ, ਅਸੁਰੱਖਿਆ ਦਾ ਭਾਵ ਵਿਅਕਤੀ ਦਾ ਸਭ ਤੋਂ ਖ਼ਤਰਨਾਕ ਅੰਦਰੂਨੀ ਦੁਸ਼ਮਣ ਹੋ ਨਿਬੜਦਾ ਹੈ। ਇਸ 'ਮਰਜ਼' ਦੇ ਸ਼ਿਕਾਰ ਵਿਅਕਤੀ ਦੇ ਮਨ ਅੰਦਰ ਕਈ ਤਰ੍ਹਾਂ ਦੇ ਭੈਅ, ਤੌਖ਼ਲੇ, ਸ਼ੱਕ ਤੇ ਹੌਲ ਜਨਮ ਲੈਂਦੇ ਹਨ। ਉਸਨੂੰ ਚਾਰੇ ਪਾਸੇ ਖ਼ਤਰੇ ਤੇ ਦੁਸ਼ਮਣ ਦਿਖਾਈ ਦੇਣ ਲੱਗ ਪੈਂਦੇ ਹਨ। ਇਨ੍ਹਾਂ ਖ਼ਿਆਲੀ ਖ਼ਤਰਿਆਂ ਤੇ ਦੁਸ਼ਮਣਾਂ ਕੋਲੋਂ ਆਪਣੀ ਰੱਖਿਆ ਕਰਨ ਲਈ ਉਹ ਵਧੇਰੇ ਹਮਲਾਵਰ ਰੁਖ਼ ਧਾਰਣ ਕਰ ਲੈਂਦਾ ਹੈ, ਜੋ ਕਿ ਅਸਲ ਵਿਚ ਅੰਦਰਲੇ ਡਰ ਦਾ ਹੀ ਪ੍ਰਤੌਅ ਹੁੰਦਾ ਹੈ। ਅਜਿਹੀ ਮਨੋ-ਅਵਸਥਾ ਵਿਅਕਤੀ ਨੂੰ ਇਕ ਤੋਂ ਬਾਅਦ ਦੂਜਾ ਉਪੱਦਰ ਕਰਨ ਲਈ ਉਤੇਜਿਤ ਕਰਦੀ ਹੈ। ਉਸ ਅੰਦਰ ਕੋਈ ਅਜਿਹਾ 'ਵੱਡਾ ਕਾਰਨਾਮਾ' ਕਰ ਦਿਖਾਉਣ ਦੀ ਹੁੱਲ ਉੱਠਦੀ ਹੈ ਜਿਸ ਨਾਲ ਉਹ ਆਪਣੇ ਆਪ ਨੂੰ ਦੂਜਿਆਂ ਸਾਹਮਣੇ ਵਧੇਰੇ ਮਜ਼ਬੂਤ ਤੇ ਸਥਿਰ ਸਾਬਤ ਕਰ ਦਿਖਾਵੇ। ਪਰ ਕਿਉਂਕਿ ਕਿਸੇ ਮਾਮੂਲੀ ਜਾਂ ਆਮ ਜਿਹੇ ਜਾਪਦੇ ਖ਼ਤਰੇ ਤੇ ਦੁਸ਼ਮਣ ਦੇ ਖ਼ਿਲਾਫ਼ 'ਤਕੜੀ ਕਾਰਵਾਈ' ਦੀ ਕੋਈ ਵਾਜਬੀਅਤ ਨਹੀਂ ਬਣਦੀ, ਇਸ ਕਰਕੇ 'ਤਕੜੀ ਕਾਰਵਾਈ' ਦੀ ਵਾਜਬੀਅਤ ਦਰਸਾਉਣ ਲਈ ਖ਼ਤਰੇ ਤੇ ਦੁਸ਼ਮਣ, ਦੋਨਾਂ ਬਾਰੇ ਵਧਵਾਂ ਪ੍ਰਭਾਵ ਬਣਾਉਣਾ ਅਤੀ ਜ਼ਰੂਰੀ ਰਾਜਸੀ ਲੋੜ ਬਣ ਜਾਂਦੀ ਹੈ। ਇਸ ਲੋੜ ਵਿੱਚੋਂ ਵਿਆਪਕ ਪੱਧਰ 'ਤੇ, ਅਤੇ ਸੁਚੇਤ ਰੂਪ ਵਿਚ, ਝੂਠ-ਬਿਆਨੀਆਂ ਕਰਨ, ਅਥਵਾ ਖੰਭਾਂ ਦੀਆਂ ਡਾਰਾਂ ਬਣਾਉਣ, ਅਤੇ ਕਈ ਵੇਰਾਂ ਬਿਨਾਂ ਖੰਭਾਂ ਤੋਂ ਹੀ 'ਡਾਰਾਂ' ਬਣਾ ਦੇਣ ਦੀ ਅਮੋੜ ਰੁਚੀ ਵਿਕਸਤ ਹੋ ਜਾਂਦੀ ਹੈ। ਇਸ ਤਰ੍ਹਾਂ ਵਿਅਕਤੀ ਅਮੋੜ ਰੂਪ ਵਿਚ ਨੈਤਿਕ ਤੇ ਰੂਹਾਨੀ ਪਤਨ ਦਾ ਸ਼ਿਕਾਰ ਹੋ ਜਾਂਦਾ ਹੈ। ਸੰਸਾਰ ਇਤਿਹਾਸ 'ਚੋਂ ਅਜਿਹੀਆਂ ਅਨੇਕਾਂ ਉਦਾਹਰਣਾਂ ਮਿਲਦੀਆਂ ਹਨ ਜਦੋਂ ਹੁਕਮਰਾਨਾਂ ਵੱਲੋਂ ਆਪਣੇ ਦੇਸ਼ ਨੂੰ, ਅਤੇ ਨਾਲ ਹੀ ਹੋਰਨਾਂ ਨੂੰ ਵੀ, ਵੱਡੀ ਆਫ਼ਤ ਵਿਚ ਪਾ ਦੇਣ ਦੇ ਫ਼ੈਸਲੇ ਵਿਚ ਇਸ ਮਨੋਵਿਗਿਆਨਕ ਫ਼ੈਕਟਰ ਨੇ ਅਹਿਮ ਭੂਮਿਕਾ ਨਿਭਾਈ।

ਇੰਦਰਾ ਗਾਂਧੀ ਦੀ ਉਪਰੋਕਤ ਮਨੋ-ਦਸ਼ਾ ਦੇਸ਼ ਦੇ ਬਹੁਗਿਣਤੀ (ਹਿੰਦੂ) ਭਾਈਚਾਰੇ ਦੇ ਮਨੋ-ਵੇਗ ਨਾਲੋਂ ਬਹੁਤੀ ਜ਼ਿਆਦਾ ਹਟਵੀਂ ਜਾਂ ਅਣਮੇਲਵੀਂ ਨਹੀਂ ਸੀ। ਕਾਫ਼ੀ ਹੱਦ ਤਕ ਦੇਸ਼ ਦੇ ਬਹੁਗਿਣਤੀ ਭਾਈਚਾਰੇ ਦੀ ਵੀ ਸਮੂਹਿਕ ਪੱਧਰ 'ਤੇ ਇਹੋ ਮਨੋ-ਦਸ਼ਾ ਬਣ ਗਈ ਹੋਈ ਸੀ। ਪੱਲੇ ਪਈਆਂ ਮਾਯੂਸੀਆਂ, ਅਸਫਲਤਾਵਾਂ ਤੇ ਨਿਰਾਸ਼ਤਾਵਾਂ ਨੇ ਹਿੰਦੂ ਵਰਗ ਅੰਦਰ 'ਕਿਸੇ ਅਦਿੱਖ ਖ਼ਤਰੇ ਦਾ ਖ਼ੌਫ਼' ਪੈਦਾ ਕਰ ਦਿੱਤਾ ਸੀ।[46] ਹਾਕਮਾਂ ਦੀ ਤੇ ਪਰਜਾ ਦੀ ਖ਼ਤਰੇ ਬਾਰੇ ਧਾਰਣਾ (threat perception) ਜਦੋਂ ਸਾਂਝੀ ਹੋ ਜਾਂਦੀ ਹੈ ਤਾਂ ਉਨ੍ਹਾਂ ਦੇ ਪੈਂਤੜਿਆਂ ਤੇ ਪ੍ਰਤਿਕਰਮ ਵਿਚ ਇਕਸੁਰਤਾ ਆ ਜਾਂਦੀ ਹੈ। ਆਪਣੀ ਵਿਸ਼ੇਸ਼ ਮਨੋਵਿਗਿਆਨਕ ਲੋੜ 'ਚੋਂ ਇੰਦਰਾ ਗਾਂਧੀ ਨੇ 'ਤਕੜੀ ਕਾਰਵਾਈ' ਕਰਨ ਲਈ ਸਿੱਖਾਂ ਨੂੰ ਚੋਟ-ਨਿਸ਼ਾਨਾ ਬਣਾਉਣ ਦੀ ਚੋਣ ਕੀਤੀ। ਉਸ ਦੀ ਇਸ ਚੋਣ ਦੇ ਕੁੱਝ ਖ਼ਾਸ ਕਾਰਨ ਸਨ। ਇਹ ਗੱਲ ਤਾਂ ਸਵੈ-ਪ੍ਰਤੱਖ ਹੈ ਕਿ ਇਹ ਚੋਣ ਘੱਟ-ਗਿਣਤੀ ਵਰਗਾਂ 'ਚੋਂ ਹੀ ਹੋ

ਸਕਦੀ ਸੀ। ਅਤੇ ਅਗਾਂਹ ਘੱਟ-ਗਿਣਤੀ ਵਰਗਾਂ 'ਚੋਂ ਵੀ ਇਹ ਚੋਣ ਸਿੱਖਾਂ ਤੇ ਮੁਸਲਮਾਨਾਂ 'ਚੋਂ ਹੀ ਹੋ ਸਕਦੀ ਸੀ, ਕਿਉਂਕਿ ਈਸਾਈਆਂ ਦੇ ਖ਼ਿਲਾਫ਼ ਇਕ ਤਾਂ ਕੋਈ ਵੱਡਾ ਬਹਾਨਾ ਨਹੀਂ ਸੀ। ਈਸਾਈਆਂ ਦਾ ਸੰਬੰਧ ਪਾਕਿਸਤਾਨ ਨਾਲ ਨਹੀਂ ਸੀ ਦਰਸਾਇਆ ਜਾ ਸਕਦਾ। ਜਿਸ ਵਜ੍ਹਾ ਕਰਕੇ ਦੇਸ਼ ਅੰਦਰ ਉਨ੍ਹਾਂ ਵਿਰੁੱਧ ਨਫ਼ਰਤ ਦਾ ਤਕੜਾ ਮਾਹੌਲ ਪੈਦਾ ਨਹੀਂ ਸੀ ਹੋ ਸਕਦਾ। ਦੂਜਾ, ਈਸਾਈ ਭਾਈਚਾਰੇ ਦੀ ਦੁਨੀਆਂ ਪੱਧਰ 'ਤੇ ਤਾਕਤ ਅਤੇ ਵੱਕਾਰ ਨੂੰ ਦੇਖਦਿਆਂ ਹੋਇਆਂ ਇਸ ਨਾਲ ਵੱਡੀਆਂ ਕੌਮਾਂਤਰੀ ਉਲਝਣਾਂ ਖੜ੍ਹੀਆਂ ਹੋਣ ਦਾ ਵੀ ਡਰ ਸੀ। ਮੁਸਲਮਾਨਾਂ ਦੇ ਖ਼ਿਲਾਫ਼ ਕਾਰਵਾਈ ਕਰਨ ਦਾ ਤਕੜਾ ਬਹਾਨਾ ਤਾਂ ਸੀ (ਸਭ ਨਾਲੋਂ ਵਧ ਕੇ ਕਸ਼ਮੀਰੀ ਜੱਦੋਜਹਿਦ ਦੇ ਰੂਪ ਵਿਚ)। ਪਰ ਮੁਸਲਮਾਨਾਂ ਦੇ ਖ਼ਿਲਾਫ਼ ਵਿਆਪਕ ਪੈਮਾਨੇ 'ਤੇ ਸਿੱਧੀ ਕਾਰਵਾਈ ਕਰਨ ਨਾਲ ਵੀ ਕੌਮਾਂਤਰੀ ਉਲਝਣਾਂ ਖੜ੍ਹੀਆਂ ਹੋਣ ਦਾ ਡਰ ਮੌਜੂਦ ਸੀ। ਸਿਰਫ਼ ਪਾਕਿਸਤਾਨ ਕਰਕੇ ਹੀ ਨਹੀਂ, ਦੁਨੀਆਂ ਅੰਦਰ ਮੁਸਲਿਮ ਭਾਈਚਾਰੇ ਦੀ ਵੱਡੀ ਸੰਖਿਆ ਤੇ ਤਾਕਤਵਰ ਅਸਰ ਰਸੂਖ਼ ਦੀ ਵਜ੍ਹਾ ਕਰਕੇ ਵੀ। ਭਾਵੇਂ ਕਿ ਇਸ ਗੱਲ ਵਿਚ ਉੱਕਾ ਹੀ ਕੋਈ ਸ਼ੱਕ ਨਹੀਂ ਕਿ ਹਿੰਦੂ ਭਾਈਚਾਰੇ ਨੂੰ ਮੁਸਲਮਾਨਾਂ ਦੇ ਖ਼ਿਲਾਫ਼ ਵੀ ਵੱਡੀ ਪੱਧਰ 'ਤੇ ਉਤੇਜਿਤ ਤੇ ਲਾਮਬੰਦ ਕਰਨ ਦੀਆਂ ਤਕੜੀਆਂ ਸੰਭਾਵਨਾਵਾਂ ਮੌਜੂਦ ਸਨ ਪਰ ਫਿਰ ਵੀ ਹਿੰਦੂ ਭਾਈਚਾਰੇ ਦੀਆਂ ਕੁਲੀਨ ਪਰਤਾਂ ਅੰਦਰ ਇਕ ਅਜਿਹਾ ਉਦਾਰ-ਖ਼ਿਆਲੀ ਤਬਕਾ ਮੌਜੂਦ ਹੈ ਜੋ ਭਾਰਤੀ ਮੁਸਲਿਮ ਭਾਈਚਾਰੇ ਦੇ ਖ਼ਿਲਾਫ਼ ਵੱਧ ਨੰਗੀ ਤੇ ਫ਼ਿਰਕੂ ਧੱਕੇਸ਼ਾਹੀ ਕੀਤੇ ਜਾਣ ਦੀ ਜ਼ੋਰਦਾਰ ਵਿਰੋਧਤਾ ਕਰਦਾ ਹੈ। ਦੇਸ਼ ਅੰਦਰ ਜਦੋਂ ਵੀ ਕਿਧਰੇ ਮੁਸਲਮਾਨਾਂ ਦੇ ਖ਼ਿਲਾਫ਼ ਫ਼ਿਰਕੂ ਦੰਗੇ ਹੋਏ ਹਨ, ਇਸ ਵਰਗ ਨੇ ਹਮੇਸ਼ਾ ਇਸ ਵਿਰੁੱਧ ਖੁੱਲ੍ਹ ਕੇ ਪੁਜ਼ੀਸ਼ਨ ਲਈ ਹੈ। ਪਰ ਇੰਦਰਾ ਗਾਂਧੀ ਨੂੰ ਇਸ ਰਾਹ ਪੈਣ ਤੋਂ ਵਰਜਣ ਵਾਲਾ ਪ੍ਰਮੁੱਖ ਫ਼ੈਕਟਰ ਮਗਰਲਾ ਨਹੀਂ, ਪਹਿਲਾ ਸੀ।

ਸਿੱਖਾਂ ਉੱਤੇ ਹਮਲਾ ਕਰਨ ਦਾ ਬਹੁਤ ਹੀ ਕਾਰਗਰ ਬਹਾਨਾ ਵੀ ਮੌਜੂਦ ਸੀ। ਸਿੱਖਾਂ ਦੇ ਧਾਰਮਿਕ-ਸਿਆਸੀ ਪੈਂਤੜੇ ਨੂੰ 'ਵੱਖਵਾਦੀ' ਦਰਸਾਉਣਾ ਅਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਅਗਵਾਈ ਹੇਠ ਲੜੇ ਜਾ ਰਹੇ ਸੰਘਰਸ਼ ਉੱਤੇ 'ਅੱਤਵਾਦ' ਦਾ ਲੇਬਲ ਲਾਉਣਾ ਤੇ ਇਸ ਦਾ ਸੰਬੰਧ ਪਾਕਿਸਤਾਨ ਨਾਲ ਜੋੜਨਾ ਕਤਈ ਔਖਾ ਨਹੀਂ ਸੀ। ਸਿੱਖ ਸੰਘਰਸ਼ ਦਾ ਪਾਕਿਸਤਾਨ ਨਾਲ ਸੰਬੰਧ ਦਰਸਾ ਕੇ ਦੇਸ਼ ਅੰਦਰ ਪਾਕਿਸਤਾਨ ਦੇ ਵਿਰੁੱਧ ਨਫ਼ਰਤ ਦਾ ਵਿਆਪਕ ਮਾਹੌਲ ਪੈਦਾ ਕੀਤਾ ਜਾ ਸਕਦਾ ਸੀ, ਜਿਸ ਨਾਲ ਭਾਰਤੀ ਮੁਸਲਮਾਨਾਂ ਨੂੰ ਸਿੱਧੇ ਰੂਪ ਵਿਚ ਹਮਲੇ ਦਾ ਨਿਸ਼ਾਨਾ ਬਣਾਉਣ ਦੀ ਜ਼ਹਿਮਤ ਤੋਂ ਬਚਦੇ ਹੋਏ ਵੀ ਹਿੰਦੂ ਵਰਗ ਦੀਆਂ ਮੁਸਲਿਮ ਵਿਰੋਧੀ ਭਾਵਨਾਵਾਂ ਅਸਰਦਾਰ ਢੰਗ ਨਾਲ ਭੜਕਾਈਆਂ ਤੇ ਭੁਗਤਾਈਆਂ ਜਾ ਸਕਦੀਆਂ ਸਨ। ਸਭ ਨਾਲੋਂ ਅਹਿਮ ਗੱਲ ਇਹ ਕਿ ਸਿੱਖਾਂ ਵਿਰੁੱਧ ਹੱਲਾ ਬੋਲਣ ਨਾਲ ਭਾਰਤੀ ਹਾਕਮਾਂ ਨੂੰ ਕਿਸੇ ਵੱਡੀ ਕੌਮਾਂਤਰੀ ਉਲਝਣ ਜਾਂ ਵਿਰੋਧ ਦਾ ਸਾਹਮਣਾ ਨਹੀਂ ਸੀ ਕਰਨਾ ਪੈਣਾ। ਕਿਉਂਕਿ ਸਿੱਖਾਂ ਦੇ ਕੋਲ ਨਾ ਤਾਂ ਆਪਣੀ ਸੁਤੰਤਰ ਸਟੇਟ ਹੈ ਅਤੇ ਨਾ ਦੁਨੀਆਂ ਅੰਦਰ ਅਜਿਹਾ ਕੋਈ ਹੋਰ ਤਕੜਾ ਜਾਂ ਮਾੜਾ ਮੁਲਕ ਹੈ ਜੋ ਸਿੱਖਾਂ ਦਾ ਖੁੱਲ੍ਹ ਕੇ ਪੱਖ ਲੈ ਸਕਦਾ ਹੋਵੇ। ਇਸ ਤਰ੍ਹਾਂ ਸਿੱਖ ਭਾਰਤੀ ਰਾਜ ਅੰਦਰ ਘੱਟ-ਗਿਣਤੀ ਵਰਗ ਹੋਣ ਦਾ ਰਾਜਸੀ ਤੇ ਧਾਰਮਿਕ ਸੰਤਾਪ ਤਾਂ ਭੋਗ ਹੀ ਰਹੇ ਹਨ, ਉਨ੍ਹਾਂ ਦਾ ਆਪਣਾ ਸੁਤੰਤਰ ਰਾਜ ਨਾ ਹੋਣ ਦੀ ਅਭਾਗੀ ਰਾਜਨੀਤਕ ਹਕੀਕਤ ਉਨ੍ਹਾਂ ਲਈ ਇਕ ਹੋਰ ਵਾਧੂ ਸਰਾਪ ਹੋ ਨਿਬੜੀ।

•

# 4

# ਸਿੱਖਾਂ ਵਿਰੁੱਧ ਫੈਲਿਆ ਆਮ ਸਹਿਮਤੀ ਦਾ ਜ਼ਹਿਰ

ਝੂਠ ਹੁਣ ਮਹਿਜ਼ ਇਕ ਸਦਾਚਾਰਕ ਸ਼੍ਰੇਣੀ (category)
ਨਹੀਂ ਰਿਹਾ। ਇਹ ਰਾਜ ਦਾ ਥੰਮ੍ਹ ਹੋ ਨਿਬੜਿਆ ਹੈ।

*(ਅਲੈਗਜ਼ੈਂਡਰ ਸੋਲਜ਼ੇਨਿਤਸਨ)*

ਸਿੱਖ ਭਾਈਚਾਰੇ ਉੱਤੇ ਵਧੇਰੇ ਭਰਵਾਂ ਤੇ ਵਹਿਸ਼ੀ ਹੱਲਾ ਬੋਲਣ ਲਈ ਦੇਸ਼ ਦੀ ਹਿੰਦੂ ਜਨਤਾ ਅੰਦਰ ਸਿੱਖ ਸੰਘਰਸ਼ ਦੇ ਖ਼ਿਲਾਫ਼ ਤੁਅੱਸਬੀ ਜਜ਼ਬਾਤ ਪੈਦਾ ਕਰਨੇ ਜ਼ਰੂਰੀ ਸਨ। ਇਸ ਮੰਤਵ ਲਈ ਸਿੱਖ ਸੰਘਰਸ਼ ਉੱਤੇ 'ਦਹਿਸ਼ਤਗਰਦੀ' ਤੇ 'ਵੱਖਵਾਦ' ਦਾ ਲੇਬਲ ਚਿਪਕਾਉਣਾ, ਅਤੇ ਦੂਜਾ ਇਸ ਨੂੰ, ਭਾਰਤ ਵਿਰੁੱਧ ਵਿਦੇਸ਼ੀ ਤਾਕਤਾਂ ਦੁਆਰਾ ਰਚੀ 'ਖ਼ਤਰਨਾਕ ਸਾਜ਼ਿਸ਼' ਦੇ ਰੂਪ ਵਿਚ ਪੇਸ਼ ਕਰਨਾ ਬੇਹੱਦ ਜ਼ਰੂਰੀ ਸੀ। ਸਿੱਖ ਸੰਘਰਸ਼ ਉੱਤੇ 'ਦਹਿਸ਼ਤਪਸੰਦੀ' ਦਾ ਠੱਪਾ ਲਾਉਣ ਲਈ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਅਗਵਾਈ ਹੇਠ ਉਭਰੇ ਖਾੜਕੂ ਰੁਝਾਣ ਨੂੰ ਇਸ ਦੇ ਅਸਲੀ ਪ੍ਰਸੰਗ ਤੇ ਮਨੋਰਥਾਂ ਨਾਲੋਂ ਤੋੜ ਕੇ ਅਸਲੋਂ ਹੀ ਵਿਗੜੀ ਸ਼ਕਲ ਵਿਚ ਪੇਸ਼ ਕੀਤਾ ਗਿਆ। ਸਿੱਖ ਸੰਘਰਸ਼ ਨੂੰ 'ਵੱਖਵਾਦੀ' ਦਰਸਾਉਣ ਲਈ ਦੇਸ਼ ਦੇ ਅਖ਼ਬਾਰਾਂ ਤੇ ਰਸਾਲਿਆਂ ਅੰਦਰ, ਇਸ ਦੀ ਤੁਲਨਾ ਪਾਕਿਸਤਾਨ ਦੀ ਸਥਾਪਨਾ ਲਈ ਚੱਲੀ ਲਹਿਰ ਨਾਲ ਕੀਤੀ ਜਾਣ ਲੱਗੀ; ਅਤੇ ਅਨੰਦਪੁਰ ਸਾਹਿਬ ਦੇ ਮਤੇ ਨੂੰ ਮੁਸਲਿਮ ਲੀਗ ਦੇ 1940 ਵਾਲੇ ਉਸ ਮਤੇ, ਜਿਸ ਵਿਚ ਵੱਖਰੇ ਪਾਕਿਸਤਾਨ ਦੀ ਮੰਗ ਕੀਤੀ ਗਈ ਸੀ, ਨਾਲ ਮੇਲਿਆ ਜਾਣ ਲੱਗਾ। ਇਕ ਬਾਕਾਇਦਾ ਗਿਣੀ ਮਿੱਥੀ ਯੋਜਨਾ ਦੇ ਤਹਿਤ, ਮੀਡੀਏ ਅੰਦਰ ਸਿੱਖ ਸੰਘਰਸ਼ ਦੇ ਕਸ਼ਮੀਰੀ ਲੋਕਾਂ ਦੀ ਆਜ਼ਾਦੀ ਦੀ ਜੱਦੋਜਹਿਦ ਨਾਲ 'ਲੁਕਵੇਂ' ਸੰਬੰਧਾਂ ਬਾਰੇ ਝੂਠੀਆਂ ਤੇ ਮਨਘੜਤ ਕਹਾਣੀਆਂ ਧੁਮਾਈਆਂ ਗਈਆਂ। ਦੇਸ਼ ਦੇ ਲੋਕਾਂ ਨੂੰ ਇਹ ਗੱਲ ਜਚਾਉਣ ਦੀਆਂ ਪੁਰਜ਼ੋਰ ਕੋਸ਼ਿਸ਼ਾਂ ਕੀਤੀਆਂ ਗਈਆਂ ਕਿ ਪੰਜਾਬ ਅੰਦਰ ਹੋ ਰਹੀਆਂ ਖਾੜਕੂ ਕਾਰਵਾਈਆਂ ਪਾਕਿਸਤਾਨ ਦੀਆਂ ਖ਼ੁਫ਼ੀਆ ਏਜੰਸੀਆਂ ਦੇ ਇਸ਼ਾਰਿਆਂ 'ਤੇ ਹੋ ਰਹੀਆਂ ਸਨ ਅਤੇ ਇਨ੍ਹਾਂ ਦਾ ਸਿੱਖ ਕੌਮ ਦੀਆਂ ਹੱਕੀ ਮੰਗਾਂ ਤੇ ਉਮੰਗਾਂ ਨਾਲ ਕੋਈ ਵਜਾਹ-ਵਾਸਤਾ ਨਹੀਂ ਸੀ। ਬੇਈਮਾਨੀ ਦਾ ਸਿਰਾ ਇਹ ਕਿ ਦੇਸ਼ ਦੇ ਇਕ ਮਾਣ-ਮੱਤੇ ਘੱਟ-ਗਿਣਤੀ ਭਾਈਚਾਰੇ ਦੇ ਸੰਘਰਸ਼ ਦੇ ਖ਼ਿਲਾਫ਼ ਇੰਨੇ ਗੰਭੀਰ ਦੋਸ਼ ਲਾਉਣ ਵੇਲੇ ਕੋਈ ਠੋਸ ਸਬੂਤ ਮੁਹੱਈਆ ਕਰਨ ਦੀ ਉੱਕਾ ਹੀ ਲੋੜ ਮਹਿਸੂਸ ਨਾ ਕੀਤੀ ਗਈ।

ਇੰਦਰਾ ਗਾਂਧੀ ਦੁਆਰਾ ਸਿੱਖ ਕੌਮ ਵਿਰੁੱਧ ਵਿੱਢੀ ਇਸ ਜ਼ਹਿਰੀਲੀ ਮੁਹਿੰਮ ਦੀ ਖ਼ਾਸ ਗੱਲ ਇਹ ਸੀ ਕਿ ਇਹ, ਇੱਕੋ ਵੇਲੇ, ਭਾਰਤੀ ਰਾਜ ਤੇ ਭਾਰਤੀ ਰਾਸ਼ਟਰਵਾਦ

ਨੂੰ ਮਜ਼ਬੂਤ ਕਰਨ ਦਾ ਯੁੱਧਨੀਤਕ ਕਾਰਜ ਵੀ ਪੂਰਾ ਕਰ ਰਹੀ ਸੀ, ਅਤੇ ਨਾਲ ਹੀ ਇੰਦਰਾ ਗਾਂਧੀ ਵੱਲੋਂ ਵਧੇਰੇ ਸ਼ਕਤੀ ਗ੍ਰਹਿਣ ਕਰਨ ਦੀ ਉਸ ਦੀ ਫ਼ੌਰੀ ਰਾਜਸੀ ਭੁੱਖ ਤੇ ਲੋੜ ਵੀ ਪੂਰੀ ਕਰਦੀ ਸੀ। ਇਸ ਮੁਹਿੰਮ ਦਾ ਪਹਿਲਾ ਪੱਖ ਜਿਥੇ ਦੇਸ਼ ਅੰਦਰ ਇਕ ਆਮ ਸਹਿਮਤੀ ਦਾ ਮਾਹੌਲ ਸਿਰਜਣ ਦਾ ਉਪਯੋਗੀ ਸਾਧਨ ਬਣ ਰਿਹਾ ਸੀ, ਉਥੇ ਮਗਰਲਾ ਪੱਖ ਇਸ ਆਮ ਸਹਿਮਤੀ ਦੇ ਅਮਲ ਨੂੰ 'ਬਰੇਕਾਂ' ਲਾ ਰਿਹਾ ਸੀ। ਕਿਉਂਕਿ ਇੰਦਰਾ ਗਾਂਧੀ ਵਾਂਗ ਹੀ, ਉਸ ਦੀਆਂ ਵਿਰੋਧੀ ਰਾਜਸੀ ਧਿਰਾਂ ਵੀ ਨਿਰਾ-ਪੁਰਾ 'ਪੁੰਨ ਦੇ ਕਾਰਜ' (ਯਾਨੀ ਕਿ ਰਾਸ਼ਟਰਵਾਦ) ਨੂੰ ਸਮਰਪਿਤ ਨਹੀਂ ਸਨ। ਇੰਦਰਾ ਗਾਂਧੀ ਵਾਂਗ ਹੀ ਉਨ੍ਹਾਂ ਦੇ ਵੀ ਆਪਣੇ ਨਿਸਚਿੰਤ ਰਾਜਨੀਤਕ ਮੁਫ਼ਾਦ ਸਨ ਜੋ ਉਨ੍ਹਾਂ ਦੀ ਸਮੁੱਚੀ ਰਾਜਸੀ ਪੈਂਤੜੇਬਾਜ਼ੀ ਉੱਤੇ ਭਾਰੂ ਰੂਪ ਵਿਚ ਅਸਰ ਅੰਦਾਜ਼ ਹੋ ਰਹੇ ਸਨ। ਭਾਰਤੀ ਰਾਜ ਤੇ ਭਾਰਤੀ ਰਾਸ਼ਟਰਵਾਦ ਨਾਲ ਤਨੋਂ-ਮਨੋਂ ਪ੍ਰਤਿਬੱਧ ਹੋਣ ਦੇ ਬਾਵਜੂਦ ਵਿਰੋਧੀ ਧਿਰ ਦੇ ਆਗੂਆਂ ਲਈ ਇਹ ਗੱਲ ਜਰਨੀ ਔਖੀ ਹੋ ਰਹੀ ਸੀ ਕਿ ਇਕੱਲੀ ਇੰਦਰਾ ਗਾਂਧੀ ਹੀ ਸਾਰਾ ਰਾਜਸੀ ਮੈਦਾਨ (ਪੋਲੀਟੀਕਲ ਸਪੇਸ) ਮੱਲ ਕੇ ਬੈਠ ਜਾਵੇ ਅਤੇ ਉਨ੍ਹਾਂ ਨੂੰ ਸੱਤਾ ਦੀ ਦੌੜ 'ਚੋਂ ਇਸ ਕਦਰ ਹਾਸ਼ੀਏ 'ਤੇ ਧੱਕ ਦਿੱਤਾ ਜਾਵੇ। ਇਸ ਕਰਕੇ ਸਿੱਖ ਵਿਰੋਧੀ ਮੁਹਿੰਮ ਦੇ ਯੁੱਧਨੀਤਕ ਮਨੋਰਥਾਂ ਨਾਲ ਇਕਸੁਰ ਹੁੰਦੇ ਹੋਏ ਵੀ, ਰਾਜਸੀ ਸ਼ਰੀਕੇਬਾਜ਼ੀ 'ਚੋਂ, ਉਨ੍ਹਾਂ ਨੂੰ ਇਸ ਦੇ ਫ਼ੌਰੀ ਮਨੋਰਥਾਂ ਦਾ ਵਿਰੋਧ ਕਰਨਾ ਪੈ ਰਿਹਾ ਸੀ। ਪਰ ਜਿਸ ਸਿਧਾਂਤਕ ਤਲ ਉੱਤੇ ਖੜ੍ਹ ਕੇ ਉਹ ਇੰਦਰਾ ਦਾ ਵਿਰੋਧ ਕਰ ਰਹੇ ਸਨ, ਉਹ ਏਨਾ ਢਾਲਵਾਂ ਸੀ ਕਿ ਉਨ੍ਹਾਂ ਲਈ ਇਸ ਉੱਤੇ ਗੱਡਵੇਂ ਪੈਰੀਂ ਖਲੋ ਸਕਣਾ ਬੇਹੱਦ ਮੁਸ਼ਕਲ ਹੋ ਰਿਹਾ ਸੀ।

ਭਾਰਤੀ ਜਨਤਾ ਪਾਰਟੀ ਨੂੰ ਛੱਡ ਕੇ ਦੇਸ਼ ਦੇ ਬਾਕੀ ਪ੍ਰਮੁੱਖ ਵਿਰੋਧੀ ਰਾਜਸੀ ਦਲਾਂ ਨੇ ਪੰਜਾਬ ਮਸਲੇ ਨੂੰ ਲੈ ਕੇ ਇੰਦਰਾ ਗਾਂਧੀ ਉੱਤੇ ਰਾਜਸੀ ਹੱਲਾ ਬੋਲਣ ਲਈ ਇਕ ਸਾਂਝੀ ਰਣਨੀਤੀ ਤਿਆਰ ਕੀਤੀ ਸੀ ਜਿਸ ਦੇ ਮੁੱਖ ਆਧਾਰ-ਬਿੰਦੂ ਇਹ ਸਨ ਕਿ (1) ਪੰਜਾਬ ਮਸਲਾ ਮੂਲ ਰੂਪ ਵਿਚ ਇਕ ਰਾਜਸੀ ਮਸਲਾ ਹੈ, ਪਰ (2) ਇੰਦਰਾ ਗਾਂਧੀ ਤੇ ਕਾਂਗਰਸ ਪਾਰਟੀ ਵੱਲੋਂ ਇਸ ਨੂੰ ਅਮਨ ਕਾਨੂੰਨ ਦਾ ਮਸਲਾ ਬਣਾ ਕੇ ਬੇਵਜ੍ਹਾ ਲਟਕਾਇਆ ਤੇ ਉਲਝਾਇਆ ਜਾ ਰਿਹਾ ਹੈ, ਜਿਸ ਦਾ ਮੰਤਵ ਦੇਸ਼ ਅੰਦਰ ਫ਼ਿਰਕੂ ਮਾਹੌਲ ਪੈਦਾ ਕਰ ਕੇ ਬਹੁਗਿਣਤੀ ਭਾਈਚਾਰੇ ਦੀਆਂ ਵੋਟਾਂ ਪੱਕੀਆਂ ਕਰਨਾ ਹੈ। ਵਿਰੋਧੀ ਦਲ ਇੰਦਰਾ ਗਾਂਧੀ ਤੇ ਕਾਂਗਰਸ ਪਾਰਟੀ ਨੂੰ, ਆਪਣੇ ਸੌੜੇ ਰਾਜਸੀ ਹਿਤਾਂ ਲਈ ਵਡੇਰੇ ਕੌਮੀ ਹਿਤਾਂ ਦਾ ਘਾਣ ਕਰਨ ਦੀ ਦੋਸ਼ੀ ਠਹਿਰਾ ਕੇ ਉਸ ਨੂੰ ਦੇਸ਼ ਦੀ ਜਨਤਾ 'ਚੋਂ ਅਲੱਗ-ਥਲੱਗ ਕਰ ਦੇਣ ਦੀ ਖ਼ੁਸ਼ਫ਼ਹਿਮੀ ਪਾਲ ਕੇ ਚੱਲ ਰਹੇ ਸਨ। ਭਾਰਤੀ ਜਨਤਾ ਪਾਰਟੀ ਇਕ ਸ਼ੁੱਧ ਹਿੰਦੂ ਜਥੇਬੰਦੀ ਹੋਣ ਕਰਕੇ ਹਿੰਦੂ ਵਰਗ ਦੀਆਂ ਦਿਲੀ ਭਾਵਨਾਵਾਂ ਬਾਰੇ ਵੱਧ ਜਾਣਕਾਰੀ ਰੱਖਦੀ ਸੀ। ਉਹ ਇਸ ਗੱਲ ਨੂੰ ਭਲੀਭਾਂਤ ਸਮਝ ਗਈ ਸੀ ਕਿ ਹਿੰਦੂ ਵਰਗ ਦੀ ਵੱਡੀ ਬਹੁਗਿਣਤੀ ਪੰਜਾਬ ਮਸਲੇ ਨੂੰ ਰਾਜਸੀ ਮਸਲਾ ਤਸਲੀਮ ਕਰਨ ਅਤੇ ਇਸ ਦਾ ਰਾਜਸੀ ਉਪਾਅ ਕਰਨ ਦੇ ਉੱਕਾ ਹੀ ਰੌਂਅ ਵਿਚ ਨਹੀਂ ਸੀ। ਇਸ ਕਰਕੇ ਉਸ ਨੇ ਇਸ ਵਿਰੋਧੀ ਗੱਠਜੋੜ ਵਿਚ ਸ਼ਾਮਿਲ ਹੋਣ ਤੋਂ ਦ੍ਰਿੜ ਇਨਕਾਰ ਕਰ ਦਿੱਤਾ ਸੀ। ਇੰਦਰਾ ਗਾਂਧੀ ਵੀ ਇਸ ਹਿੰਦੂ ਰੌਂਅ ਵਿਚ ਹੀ ਅਡੋਲ ਭਰੋਸਾ ਰੱਖ ਕੇ ਚੱਲ ਰਹੀ ਸੀ। ਮੀਡੀਆ ਇਸ ਰੌਂਅ ਦਾ ਭਰੋਸੇਯੋਗ ਸੂਚਕ ਸੀ, ਅਤੇ ਨਾਲ ਹੀ ਚਾਲਕ ਵੀ।

16 ਵਿਰੋਧੀ ਦਲਾਂ ਦੇ ਗੱਠਜੋੜ ਨੇ ਆਪਣੀ ਉਪਰੋਕਤ ਰਣਨੀਤੀ ਦੀ ਰੂਪ-ਰੇਖਾ ਘੜਨ ਅਤੇ ਇਸ ਨੂੰ ਅਮਲੀ ਰੂਪ ਦੇਣ ਲਈ ਉਪਰੋਥਲੀ ਤਿੰਨ ਬੈਠਕਾਂ (ਵਿਜੇਵਾੜਾ,

ਦਿੱਲੀ ਤੇ ਸ੍ਰੀਨਗਰ) ਕੀਤੀਆਂ ਅਤੇ ਪੰਜਾਬ ਮਸਲੇ ਦੇ ਰਾਜਸੀ ਹੱਲ ਲਈ ਠੋਸ ਸੁਝਾਅ ਦਿੰਦਿਆਂ ਹੋਇਆਂ ਕੇਂਦਰ ਸਰਕਾਰ ਅੱਗੇ ਅਕਾਲੀ ਦਲ ਦੀਆਂ ਕੁੱਝ ਕੁ ਮੰਗਾਂ ਨੂੰ ਅੰਸ਼ਕ ਰੂਪ ਵਿਚ ਪ੍ਰਵਾਨ ਕਰ ਲੈਣ ਦੀ ਪੋਲੀ ਜਿਹੀ ਤਜਵੀਜ਼ ਰੱਖੀ। ਇੰਦਰਾ ਗਾਂਧੀ ਨੇ ਵਿਰੋਧੀ ਧਿਰ ਦੀ ਇਸ ਰਾਜਸੀ ਚਾਲ ਨੂੰ ਨਕਾਰਾ ਕਰਨ ਲਈ ਅਜਿਹਾ 'ਬ੍ਰਹਮ ਅਸਤਰ' ਛੱਡਿਆ ਕਿ ਵਿਰੋਧੀ ਕੈਂਪ ਦਿਨਾਂ ਵਿਚ ਹੀ ਲੜਾਈ ਦੇ ਮੋਰਚੇ ਛੱਡ ਕੇ ਭੱਜ ਖਲੋਤਾ। ਇੰਦਰਾ ਗਾਂਧੀ ਨੇ, ਬੜੀ ਹੁਸ਼ਿਆਰੀ ਤੇ ਮੱਕਾਰੀ ਨਾਲ, ਅਕਾਲੀ ਦਲ ਦੀਆਂ ਠੋਸ ਮੰਗਾਂ ਜਾਂ ਮੁੱਦਿਆਂ ਬਾਰੇ ਗੱਲ ਕਰਨ ਦੀ ਥਾਵੇਂ ਇਸ ਦੇ ਬੁਨਿਆਦੀ ਸਿਧਾਂਤਕ ਪੈਂਤੜੇ ਉੱਤੇ ਚਾਂਦਮਾਰੀ ਕਰਨੀ ਸ਼ੁਰੂ ਕਰ ਦਿੱਤੀ। ਉਸ ਨੇ ਅਕਾਲੀ ਦਲ ਦੀਆਂ ਮੰਗਾਂ ਦੇ ਪਿੱਛੇ ਕੰਮ ਕਰਦੀ ਸੋਚ ਅਤੇ ਧਾਰਨਾ ਨੂੰ ਦੇਸ਼ ਦੀ ਏਕਤਾ ਤੇ ਅਖੰਡਤਾ ਲਈ 'ਖ਼ਤਰਨਾਕ' ਕਰਾਰ ਦਿੰਦਿਆਂ, ਨਾਲ ਹੀ, ਇਨ੍ਹਾਂ ਮੰਗਾਂ ਦੀ ਹਮਾਇਤ ਕਰਨ ਵਾਲੇ ਵਿਰੋਧੀ ਦਲਾਂ ਨੂੰ ਵੀ ਸਿੱਧੇ ਹਮਲੇ ਦੀ ਮਾਰ ਹੇਠ ਲੈ ਆਂਦਾ। ਵਿਰੋਧੀ ਦਲਾਂ ਦੀ 30 ਜੂਨ, 1983 ਨੂੰ ਨਵੀਂ ਦਿਲੀ ਵਿਖੇ ਹੋਈ ਦੂਜੀ ਬੈਠਕ ਦੇ ਥੋੜ੍ਹੇ ਹੀ ਦਿਨਾਂ ਬਾਅਦ ਕਾਂਗਰਸ ਨੇ ਇਨ੍ਹਾਂ 16 ਦਲਾਂ ਦੇ ਗੱਠਜੋੜ ਉੱਤੇ ਮੋੜਵਾਂ ਹੱਲਾ ਬੋਲਣ ਦੇ ਮੰਤਵ ਨਾਲ ਆਪਣੇ 16 ਪਾਰਲੀਮੈਂਟ ਮੈਂਬਰਾਂ ਦਾ ਇਕ ਉਚੇਚਾ ਗਰੁੱਪ ਕਾਇਮ ਕਰ ਦਿੱਤਾ।

ਕਾਂਗਰਸ ਪਾਰਟੀ ਤੇ ਇੰਦਰਾ ਗਾਂਧੀ ਦੀ ਰਾਜਨੀਤਕ ਅਦਾਕਾਰੀ ਦੇ ਗੂੜ੍ਹੇ ਭੇਤੀ ਇਕ ਪੱਤਰਕਾਰ ਨੇ ਇਸ ਕਾਰਵਾਈ ਦੇ ਪਿੱਛੇ ਕੰਮ ਕਰਦੀ ਸ਼ਾਤਰ ਸੋਚ ਤੇ ਰਣਨੀਤੀ ਦਾ ਪਾਜ ਉਘਾੜਦਿਆਂ ਹੋਇਆਂ ਹਿਕਾਰਤ ਨਾਲ ਇਸ ਨੂੰ 'ਆਹਲਾ ਦਰਜੇ ਦਾ ਖੇਲ੍ਹ' ਕਹਿ ਕੇ ਭੰਡਿਆ ਸੀ।[1] ਇਸ '16 ਦੇ ਗ੍ਰੋਹ' ਨੇ ਪ੍ਰੈਸ ਅੰਦਰ ਵਿਰੋਧੀ ਦਲਾਂ ਉੱਤੇ ਤਾਬੜਤੋੜ ਹਮਲਾ ਵਿੱਢ ਦਿੱਤਾ। ਇੰਦਰਾ ਗਾਂਧੀ ਵੱਲੋਂ ਅਕਾਲੀ ਦਲ ਦੀਆਂ ਕੁੱਝ ਕਬੂਲਣਯੋਗ ਮੰਗਾਂ ਪ੍ਰਤਿ ਟਰਕਾਊ ਰਵੱਈਆ ਧਾਰਨ ਕਰਨ ਦੇ ਦੋਸ਼ਾਂ ਦੇ ਜੁਆਬ ਵਿਚ '16 ਦੇ ਗ੍ਰੋਹ' ਨੇ ਵਿਰੋਧੀ ਦਲਾਂ ਉੱਤੇ, ਜੁਆਬੀ ਰੂਪ ਵਿਚ, ਪੰਜਾਬ ਮਸਲੇ ਦੇ 'ਹੱਲ ਦੇ ਰਾਹ ਵਿਚ ਅੜਿਕਾ ਬਣੇ ਹੋਏ ਅਸਲੀ ਮੁੱਦਿਆਂ' ਤੋਂ ਅੱਖਾਂ ਬੰਦ ਕਰ ਲੈਣ ਦੇ ਦੋਸ਼ਾਂ ਤੇ ਤੋਹਮਤਾਂ ਦੀ ਤੇਜ਼ ਬੁਛਾੜ ਕਰ ਦਿੱਤੀ।[2] ਇਸੇ ਦੌਰਾਨ ਹਰਿਆਣੇ ਅੰਦਰ ਕੁੱਝ ਥਾਵਾਂ (ਕਰਨਾਲ, ਪਾਣੀਪਤ ਤੇ ਜਗਾਧਰੀ ਆਦਿ) 'ਤੇ ਹਿੰਦੂ ਹੁਲੜਬਾਜ਼ਾਂ ਵੱਲੋਂ ਸਿੱਖ ਭਾਈਚਾਰੇ ਉੱਤੇ ਫ਼ਿਰਕੂ ਹਮਲੇ ਕਰਨ ਦੀਆਂ ਘਿਣਾਉਣੀਆਂ ਵਾਰਦਾਤਾਂ ਵਾਪਰ ਗਈਆਂ। ਭਾਵੇਂ ਕਿ ਇਨ੍ਹਾਂ ਵਾਰਦਾਤਾਂ ਦੇ ਪਿੱਛੇ ਹਰਿਆਣੇ ਦੇ ਤਤਕਾਲੀ ਮੁੱਖ ਮੰਤਰੀ ਚੌਧਰੀ ਭਜਨ ਲਾਲ ਦਾ ਹੱਥ ਹੋਣ ਬਾਰੇ ਰਤੀ ਵੀ ਕੋਈ ਸ਼ੱਕ ਨਹੀਂ ਸੀ ਪਰੰਤੂ ਕਾਂਗਰਸ ਪਾਰਟੀ ਨੇ ਨੰਗੇ ਝੂਠ ਤੇ ਬੇਈਮਾਨੀ ਦਾ ਆਸਰਾ ਲੈਂਦੇ ਹੋਏ, ਇਨ੍ਹਾਂ ਘਟਨਾਵਾਂ ਪਿੱਛੇ 'ਕੌਮ-ਵਿਰੋਧੀ ਤੇ ਵੱਖਵਾਦੀ' ਤਾਕਤਾਂ ਦਾ ਹੱਥ ਹੋਣ, ਵਿਰੋਧੀ ਦਲਾਂ ਦੀ ਇਨ੍ਹਾਂ 'ਵੱਖਵਾਦੀ ਤਾਕਤਾਂ' ਨਾਲ 'ਮਿਲੀਭੁਗਤ' ਹੋਣ, ਅਤੇ ਕੁੱਝ ਦੁਸ਼ਮਣ 'ਵਿਦੇਸ਼ੀ ਤਾਕਤਾਂ' ਵੱਲੋਂ ਇਨ੍ਹਾਂ ਨੂੰ 'ਨੰਗਾ ਥਾਪੜਾ' ਦਿੱਤੇ ਜਾਣ ਦੀ ਕਪਟ ਭਰੀ ਬੂ-ਦੁਹਾਈ ਦੇਣੀ ਸ਼ੁਰੂ ਕਰ ਦਿੱਤੀ। 'ਪ੍ਰਚੰਡ ਜੋਸ਼' ਵਿਚ ਆਇਆ '16 ਦਾ ਗ੍ਰੋਹ' ਤਾਂ ਅਕਾਲੀ ਆਗੂਆਂ ਤੇ ਡਾ. ਫ਼ਾਰੂਕ ਅਬਦੁੱਲਾ ਨੂੰ 'ਦੇਸ਼ ਧ੍ਰੋਹੀ' ਗਰਦਾਨਣ ਦੀ ਹੱਦ ਤਕ ਚਲਾ ਗਿਆ ਸੀ।[3] ਜ਼ਾਹਰਾ ਤੌਰ 'ਤੇ ਇੰਦਰਾ ਗਾਂਧੀ ਵਿਰੋਧੀ ਪਾਰਟੀਆਂ ਨੂੰ ਘੇਰ ਕੇ ਅਜਿਹੀ ਜਗ੍ਹਾ ਲਿਆ ਖੜ੍ਹਾ ਕਰਨਾ ਚਾਹੁੰਦੀ ਸੀ ਜਿਥੇ ਉਨ੍ਹਾਂ ਸਾਹਮਣੇ ਇੰਦਰਾ ਦੀ ਸੁਰ ਵਿਚ ਸੁਰ ਮਿਲਾਉਣ ਤੋਂ ਸਿਵਾ ਹੋਰ ਕੋਈ ਰਾਹ ਨਹੀਂ ਸੀ ਬਚਦਾ। ਠੋਸ ਮੰਗਾਂ ਤੋਂ ਹਟ ਕੇ ਇਨ੍ਹਾਂ ਦੇ ਪਿੱਛੇ ਕੰਮ ਕਰਦੀ ਸੋਚ ਉੱਤੇ

ਫ਼ੋਕਸ ਕਰਨ ਦਾ ਮੰਤਵ ਸਾਫ਼ ਸਪੱਸ਼ਟ ਸੀ। ਉਸ ਨੂੰ ਵਿਰੋਧੀ ਦਲਾਂ ਵੱਲੋਂ ਸਿੱਖ ਸੰਘਰਸ਼ ਪ੍ਰਤਿ ਅਪਣਾਏ ਰਵੱਈਏ ਅੰਦਰ ਮੌਜੂਦ ਵਿਰੋਧਾਭਾਸ ਦਾ, ਯਾਨੀ ਕਿ ਉਨ੍ਹਾਂ ਦੇ ਪੈਂਤੜੇ ਦੀ ਮੂਲ ਸਿਧਾਂਤਕ ਕਮਜ਼ੋਰੀ ਦਾ ਪੂਰਾ ਗਿਆਨ ਸੀ। ਉਸ ਨੂੰ ਪਤਾ ਸੀ, ਅਤੇ ਯਕੀਨ ਵੀ, ਕਿ ਅਕਾਲੀ ਦਲ ਦੀਆਂ ਟੁੱਟਵੀਆਂ 'ਕਹਿਰੀਆਂ ਮੰਗਾਂ ਦੀ ਹਮਾਇਤ ਕਰ ਰਹੇ ਵਿਰੋਧੀ ਦਲਾਂ ਨੂੰ ਜੇਕਰ ਇਨ੍ਹਾਂ ਮੰਗਾਂ ਦੇ ਤਰਕ (ਰੈਸ਼ਨੇਲ) ਦੇ ਸਨਮੁੱਖ ਲਿਆ ਖੜ੍ਹਾ ਕਰ ਦਿੱਤਾ ਜਾਵੇ ਤਾਂ ਉਨ੍ਹਾਂ ਨੂੰ ਸੌਖ ਨਾਲ ਹੀ ਨਿਹੱਥਿਆਂ ਕੀਤਾ ਜਾ ਸਕਦਾ ਸੀ। ਕਿਉਂਕਿ ਸੱਚ ਇਹ ਸੀ ਕਿ ਅਕਾਲੀ ਦਲ ਦੀਆਂ ਮੰਗਾਂ ਦਾ, ਕਿਸੇ ਨਾ ਕਿਸੇ ਸ਼ਕਲ ਵਿਚ, ਸਿੱਖ ਨੈਸ਼ਨਲਿਜ਼ਮ ਨਾਲ ਨਾਤਾ ਜੁੜਿਆ ਹੋਇਆ ਸੀ। ਇਹ ਗੱਲ ਬਿਲਕੁਲ ਅਲੱਗ ਹੈ ਕਿ ਅਕਾਲੀ ਆਗੂ ਇਸ ਬਾਰੇ ਕਿਸ ਕੁ ਹੱਦ ਤਕ ਸੁਚੇਤ ਅਥਵਾ ਸੁਹਿਰਦ ਸਨ। ਤਤਕਾਲੀ ਹਾਲਤਾਂ ਦੇ ਸੰਦਰਭ ਵਿਚ ਦੇਖਿਆਂ, ਇਨ੍ਹਾਂ ਮੰਗਾਂ ਦੀ ਪੂਰਤੀ ਨਾਲ ਸਿੱਖ ਨੈਸ਼ਨਲਿਜ਼ਮ ਨੂੰ, ਨਿਹਚੇ ਹੀ, ਤਕੜਾ ਬਲ ਤੇ ਹੁਲਾਰਾ ਮਿਲਣਾ ਸੀ। ਅਤੇ ਇਸ ਗੱਲ ਤੋਂ, ਇੰਦਰਾ ਗਾਂਧੀ ਤੋਂ ਲੈ ਕੇ ਹਰਕਿਸ਼ਨ ਸਿੰਘ ਸੁਰਜੀਤ ਤਕ, ਸਾਰੇ ਬਰਾਬਰ ਤ੍ਰਹਿੰਦੇ ਸਨ।

ਅਕਾਲੀ ਦਲ ਦੀਆਂ ਮੰਗਾਂ ਦਾ ਅੰਸ਼ਕ ਰੂਪ ਵਿਚ ਸਮਰਥਨ ਕਰਨ ਵਾਲੇ ਵਿਰੋਧੀ ਦਲਾਂ ਦੀ ਦਲੀਲ ਇਹ ਸੀ ਕਿ ਇਨ੍ਹਾਂ ਮੰਗਾਂ ਦੀ ਪੂਰਤੀ ਨਾਲ ਸਿੱਖ ਭਾਈਚਾਰੇ ਦਾ ਭਾਰਤੀ ਰਾਜ ਵਿਚ ਵਿਸ਼ਵਾਸ ਬਹਾਲ ਹੋਵੇਗਾ ਜਿਸ ਨਾਲ ਉਸ ਨੂੰ 'ਕੌਮੀ ਮੁੱਖ ਧਾਰਾ' ਵਿਚ ਜਜ਼ਬ ਕਰ ਲੈਣ ਦਾ ਅਮਲ ਵਧੇਰੇ ਰੈਲਾ ਹੋ ਜਾਵੇਗਾ, ਅਤੇ ਇਸ ਤਰ੍ਹਾਂ 'ਵੱਖਰੀ ਸਿੱਖ ਪਛਾਣ' ਦਾ ਜਜ਼ਬਾ ਆਪਣੇ ਆਪ ਹੀ ਕਮਜ਼ੋਰ ਪੈ ਜਾਵੇਗਾ। ਵਿਰੋਧੀ ਦਲ ਸਿੱਖ ਨੈਸ਼ਨਲਿਜ਼ਮ ਨੂੰ ਇਸ ਪਾਸਿਓਂ ਢਾਹ ਲਾਉਣ ਦੀ ਦਲੀਲ ਰੱਖਦੇ ਸਨ। ਭਾਵ ਇਹ ਕਿ ਜੋ ਮੰਤਵ ਇੰਦਰਾ ਗਾਂਧੀ ਬਹੁਗਿਣਤੀ ਵਾਲੀ ਹੈਂਕੜ ਨਾਲ ਜ਼ੋਰੋ-ਜਬਰੀ ਹਾਸਲ ਕਰਨਾ ਚਾਹੁੰਦੀ ਸੀ, ਵਿਰੋਧੀ ਦਲ ਉਸੇ ਮਨੋਰਥ ਨੂੰ 'ਜਮਹੂਰੀ' ਸਲੀਕੇ ਨਾਲ ਹਾਸਲ ਕਰਨ ਦੀ ਵਕਾਲਤ ਕਰਦੇ ਸਨ। ਪਰੰਤੂ ਮਸਲਿਆਂ ਨੂੰ ਜਮਹੂਰੀ ਸਲੀਕੇ ਨਾਲ ਹੱਲ ਕਰਨਾ ਭਾਰਤੀ ਰਾਜ ਦੀ ਫ਼ਿਤਰਤ ਨਾਲ ਮੇਲ ਨਹੀਂ ਖਾਂਦਾ। ਅਜਿਹੀ ਪਹੁੰਚ ਕਿਸੇ ਵਿਕਸਤ ਜਮਹੂਰੀ ਰਾਜ ਵਿਚ ਹੀ ਸੰਭਵ ਹੋ ਸਕਦੀ ਹੈ। ਦੂਜਾ, ਭਾਰਤ ਦੀਆਂ ਸਮਕਾਲੀ ਰਾਜਨੀਤਕ ਹਾਲਤਾਂ ਦੇ ਪ੍ਰਸੰਗ ਅੰਦਰ ਭਾਰਤੀ ਰਾਜ ਨੂੰ ਦਰਪੇਸ਼ ਸੰਕਟ ਨੂੰ ਹੱਲ ਕਰਨ ਦੀ ਜੋ ਨਿਖੇਧਵਾਚੀ ਦਿਸ਼ਾ ਤੈਅ ਹੋ ਚੁੱਕੀ ਸੀ, ਉਸ ਵਿੱਚੋਂ ਦੇਸ਼ ਦੇ ਬਹੁਗਿਣਤੀ ਭਾਈਚਾਰੇ ਦੇ ਮਨਾਂ ਅੰਦਰ ਘੱਟ-ਗਿਣਤੀ ਵਰਗਾਂ ਦੇ ਖ਼ਿਲਾਫ਼ ਨਫ਼ਰਤ ਤੇ ਦੁਸ਼ਮਣੀ ਦੀਆਂ ਭਾਵਨਾਵਾਂ ਉਤੇਜਿਤ ਕਰਨੀਆਂ ਜ਼ਰੂਰੀ ਹੋ ਗਈਆਂ ਸਨ। ਘਿਰਣਾ ਤੇ ਦੁਸ਼ਮਣੀ ਦੇ ਇਸ ਮਾਹੌਲ ਅੰਦਰ ਸਿੱਖ ਕੌਮ ਪ੍ਰਤਿ ਕਿਸੇ ਤਰ੍ਹਾਂ ਦੀ ਨਰਮਾਈ ਦਿਖਾਉਣ ਅਤੇ ਉਸ ਨੂੰ ਕੋਈ ਮਾਮੂਲੀ ਜਿਹੀ ਵੀ ਰਿਆਇਤ ਦਿੱਤੇ ਜਾਣ ਦੀ ਕੋਈ ਗੁੰਜਾਇਸ਼ ਨਹੀਂ ਸੀ ਰਹੀ। ਭਾਰਤ ਦੇ ਤਤਕਾਲੀ ਰੱਖਿਆ ਮੰਤਰੀ ਆਰ ਵੈਂਕਟਰਮਨ (ਬਾਅਦ ਵਿਚ ਜਿਸ ਨੂੰ ਇੰਦਰਾ ਗਾਂਧੀ ਨੇ ਰਾਸ਼ਟਰਪਤੀ ਦੇ ਅਹੁਦੇ ਨਾਲ ਨਿਵਾਜਿਆ ਸੀ) ਨੇ ਬਠਿੰਡਾ ਛਾਉਣੀ ਵਿਖੇ ਜਨਰਲ ਐੱਸ ਕੇ ਸਿਨਹਾ (ਜੋ ਉਸ ਵੇਲੇ ਭਾਰਤੀ ਥਲ ਸੈਨਾ ਦਾ ਲੈਫ਼ਟੀਨੈਂਟ ਜਨਰਲ ਸੀ) ਦੀ ਸਿੱਖਾਂ ਦੀਆਂ ਜਾਇਜ਼ ਮੰਗਾਂ ਮੰਨ ਲਏ ਜਾਣ ਦੀ ਤਜਵੀਜ਼ ਇਹ ਕਹਿ ਕੇ ਰੱਦ ਕਰ ਦਿੱਤੀ ਸੀ ਕਿ, 'ਅੱਜ ਉਨ੍ਹਾਂ ਨੂੰ ਇਕ ਇੰਚ ਦੇਵੋਗੇ, ਕੱਲ੍ਹ ਨੂੰ ਉਹ ਹੋਰ ਮੰਗ ਲੈਣਗੇ।'[4] ਇਸ ਤੋਂ ਸਾਫ਼ ਪਤਾ ਚੱਲ ਜਾਂਦਾ ਹੈ ਕਿ ਭਾਰਤੀ ਹਾਕਮ ਸਿੱਖਾਂ ਨੂੰ ਉਨ੍ਹਾਂ

ਦਾ ਬਣਦਾ ਹਿੱਸਾ ਤਾਂ ਕੀ, 'ਸੂਈ ਦੇ ਨੱਕੇ ਜਿੰਨੀ ਜਗ੍ਹਾ' ਵੀ ਛੱਡਣ ਲਈ ਰਾਜ਼ੀ ਨਹੀਂ ਸਨ। ਇਸ ਕਰਕੇ ਅਜਿਹੀ ਹਾਲਤ ਦੇ ਸਨਮੁੱਖ ਕੇਂਦਰ ਸਰਕਾਰ ਵੱਲੋਂ ਸਿੱਖਾਂ ਦੀਆਂ ਹੱਕੀ ਮੰਗਾਂ ਪ੍ਰਤਿ ਉਸਾਰੂ ਪਹੁੰਚ ਅਤੇ ਹਮਦਰਦੀ ਵਾਲਾ ਰਵੱਈਆ ਅਪਣਾਏ ਜਾਣ ਦੀ ਉਮੀਦ ਕਰਨੀ ਖ਼ਾਮ-ਖ਼ਿਆਲੀ ਤੋਂ ਸਿਵਾ ਹੋਰ ਕੁੱਝ ਨਹੀਂ ਸੀ। ਸੋ, ਜਦੋਂ ਇਹ ਗੱਲ ਕਹੀ ਜਾਂਦੀ ਹੈ ਕਿ ਸਿੱਖ ਸਮੱਸਿਆ ਦੇ ਰਾਜਸੀ ਹੱਲ ਵਿਚ ਇੰਦਰਾ ਦੀ ਕੋਈ ਰੁਚੀ ਨਹੀਂ ਸੀ ਤਾਂ ਇਸ ਨੂੰ ਨਿਰੋਲ ਨਿੱਜੀਗਤ ਅਰਥਾਂ ਵਿਚ ਨਹੀਂ ਲਿਆ ਜਾਣਾ ਚਾਹੀਦਾ। ਇੰਦਰਾ ਗਾਂਧੀ ਦਾ ਇਹ ਵਤੀਰਾ ਉਸ ਵਿਸ਼ੇਸ਼ ਮੌਕੇ 'ਤੇ ਇਕ ਤਾਂ ਭਾਰਤੀ ਰਾਜ ਦੀ ਬੁਨਿਆਦੀ ਮਾਰਗ-ਸੇਧ ਨਾਲ ਮੇਲ ਖਾਂਦਾ ਸੀ, ਅਤੇ ਦੂਜਾ, ਇਹ ਬਹੁਗਿਣਤੀ ਭਾਈਚਾਰੇ ਦੀਆਂ ਭਾਵਨਾਵਾਂ ਦੀ ਹਕੀਕੀ ਤਰਜਮਾਨੀ ਕਰਦਾ ਸੀ। ਉਸ ਵੇਲੇ ਇਸ ਨਾਲੋਂ ਵੱਖਰੀ ਕੋਈ ਹੋਰ ਪਹੁੰਚ ਅਪਣਾਉਣੀ ਇੰਦਰਾ ਗਾਂਧੀ ਲਈ ਰਾਜਸੀ ਤੌਰ 'ਤੇ ਘਾਟੇ ਵਾਲਾ ਸੌਦਾ ਸਾਬਤ ਹੋਣਾ ਸੀ। ਕੋਈ ਰਾਜਸੀ ਦਲ ਜਾਂ ਆਗੂ-ਵਿਸ਼ੇਸ਼, ਜੇ ਉਹ ਆਪਣੇ ਰਾਜਸੀ ਹਿਤਾਂ ਬਾਰੇ ਸੁਚੇਤ ਹੋਵੇ, ਘਾਟੇ ਵਾਲੀ ਰਾਜਨੀਤੀ ਦਾ ਰਾਹ ਅਖ਼ਤਿਆਰ ਨਹੀਂ ਕਰਦਾ। ਇਸ ਕਰਕੇ ਬਹੁਗਿਣਤੀ ਭਾਈਚਾਰੇ ਦੇ ਰੌਂਅ ਨੂੰ ਭਾਂਪਦਿਆਂ ਹੋਇਆਂ ਜਿਉਂ ਹੀ ਵਿਰੋਧੀ ਦਲਾਂ ਨੂੰ ਅਕਾਲੀ ਦਲ ਦੀਆਂ ਮੰਗਾਂ ਦਾ ਸਮਰਥਨ ਘਾਟੇ ਵਾਲਾ ਸੌਦਾ ਪ੍ਰਤੀਤ ਹੋਣ ਲੱਗਾ ਤਾਂ ਉਨ੍ਹਾਂ ਨੇ ਝਟਪਟ ਆਪਣਾ ਕਾਂਟਾ ਬਦਲ ਲਿਆ।

## ਵਿਰੋਧੀ ਦਲਾਂ ਦੀ ਉਲਟਬਾਜ਼ੀ

1983 ਦੀ ਵਰਖਾ ਰੁੱਤ ਦੇ ਅਖ਼ੀਰ ਤਕ ਵਿਰੋਧੀ ਦਲ ਆਪਣੀ ਪੁਰਾਣੀ ਸੇਧ ਉੱਤੇ ਚੱਲਦੇ ਰਹੇ। 7 ਅਕਤੂਬਰ ਨੂੰ ਸ੍ਰੀਨਗਰ ਵਿਖੇ ਆਪਣੀ ਤਿੰਨ-ਰੋਜ਼ਾ ਮੀਟਿੰਗ ਦੀ ਸਮਾਪਤੀ ਉੱਤੇ 16 ਵਿਰੋਧੀ ਦਲਾਂ ਦੇ ਗੱਠਜੋੜ ਨੇ ਕਾਂਗਰਸ ਪਾਰਟੀ ਉਪਰ ਕੌਮੀ ਹਿਤਾਂ ਨਾਲੋਂ ਆਪਣੇ ਸੌੜੇ ਪਾਰਟੀ ਹਿਤਾਂ ਨੂੰ ਮੂਹਰੇ ਰੱਖਣ ਦਾ ਦੋਸ਼ ਫਿਰ ਪੂਰੇ ਜ਼ੋਰ ਨਾਲ ਦੁਹਰਾਇਆ ਅਤੇ ਚਿਰਾਂ ਤੋਂ ਲਟਕਦੀ ਤੁਰੀ ਆ ਰਹੀ ਪੰਜਾਬ ਸਮੱਸਿਆ ਨੂੰ ਹੱਲ ਕਰਨ ਲਈ ਫ਼ੌਰੀ ਤੇ ਅਸਰਦਾਰ ਕਦਮ ਉਠਾਉਣ ਦੀ ਆਪਣੀ ਪੁਰਾਣੀ ਮੰਗ ਮੁੜ ਦੁਹਰਾਈ।[5] ਪਰੰਤੂ 6 ਅਕਤੂਬਰ ਨੂੰ ਕੁੱਝ ਅਣਪਛਾਤੇ ਵਿਅਕਤੀਆਂ ਵੱਲੋਂ ਢਿੱਲਵਾਂ ਦੇ ਨਜ਼ਦੀਕ ਇਕ ਬੱਸ ਵਿੱਚੋਂ 6 ਹਿੰਦੂ ਮੁਸਾਫ਼ਰਾਂ ਨੂੰ ਚੁਣ ਕੇ ਕਤਲ ਕਰ ਦੇਣ ਦੀ ਘਟਨਾ ਨੇ ਦੇਸ਼ ਅੰਦਰ ਅਜਿਹਾ ਸਿੱਖ ਵਿਰੋਧੀ ਮਾਹੌਲ ਤੇ ਰੌਂਅ ਪੈਦਾ ਕਰ ਦਿੱਤਾ ਕਿ ਵਿਰੋਧੀ ਦਲਾਂ ਨੂੰ ਆਪਣੇ ਪੈਰਾਂ ਹੇਠੋਂ ਤੇਜ਼ੀ ਨਾਲ ਜ਼ਮੀਨ ਖਿਸਕਦੀ ਪ੍ਰਤੀਤ ਹੋਣ ਲੱਗ ਪਈ। ਇਸ ਬਦਲੀ ਹੋਈ ਰਾਜਨੀਤਕ ਸਥਿਤੀ ਦਾ ਵਿਰੋਧੀ ਦਲਾਂ ਦੀ ਸੋਚ ਅਤੇ ਸੁਰ ਉੱਤੇ ਅਸਰ ਪ੍ਰਤੱਖ ਦਿਖਾਈ ਦੇਣ ਲੱਗਾ। ਜਿਹੜੀਆਂ ਪਾਰਟੀਆਂ ਅਜੇ ਕੱਲ੍ਹ ਤਕ ਕੇਂਦਰ ਸਰਕਾਰ ਕੋਲੋਂ ਪੰਜਾਬ ਸਮੱਸਿਆ ਦੇ ਰਾਜਸੀ ਹੱਲ ਲਈ ਫ਼ੌਰੀ ਅਸਰਦਾਰ ਰਾਜਨੀਤਕ ਕਦਮ ਉਠਾਉਣ ਦੀ ਮੰਗ ਕਰ ਰਹੀਆਂ ਸਨ, ਢਿੱਲਵਾਂ ਕਤਲ-ਕਾਂਡ ਦੇ ਝੱਟ ਬਾਅਦ ਉਨ੍ਹਾਂ ਨੇ ਕੇਂਦਰ ਸਰਕਾਰ ਵੱਲੋਂ ਹਟ ਕੇ ਅਕਾਲੀ ਆਗੂਆਂ ਨੂੰ ਪਹਿਲਾਂ ਰਾਜਸੀ 'ਮੱਤਾਂ' ਤੇ ਫਿਰ ਝਿੜਕਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਪਹਿਲਾਂ ਇਹ ਪਾਰਟੀਆਂ ਜਿਥੇ ਪੰਜਾਬ ਅੰਦਰ ਫ਼ਿਰਕੂ ਅਮਨ ਤੇ ਇਕਸੁਰਤਾ ਦੀ ਬਹਾਲੀ ਨੂੰ ਅਕਾਲੀ ਮੰਗਾਂ ਦੀ ਪੂਰਤੀ ਨਾਲ ਜੋੜ ਕੇ ਦੇਖਦੀਆਂ ਸਨ ਅਤੇ ਇਸ ਰੋਸ਼ਨੀ ਵਿਚ ਕੇਂਦਰ ਸਰਕਾਰ ਉੱਤੇ ਮੰਗਾਂ ਦੀ ਪੂਰਤੀ ਲਈ ਨਿਰੰਤਰ ਦਬਾਅ ਬਣਾਈ ਰੱਖਣ ਦੀ ਸੇਧ ਅਪਣਾ ਕੇ ਚੱਲ ਰਹੀਆਂ ਸਨ, ਉਥੇ ਢਿੱਲਵਾਂ ਕਾਂਡ ਤੋਂ ਬਾਅਦ

ਇਨ੍ਹਾਂ ਪਾਰਟੀਆਂ ਨੂੰ ਸੰਸਾਰ ਇੰਨਾ ਬਦਲਿਆ ਹੋਇਆ ਦਿਖਾਈ ਦੇਣ ਲੱਗ ਪਿਆ ਕਿ ਪੰਜਾਬ ਅੰਦਰ ਫ਼ਿਰਕੂ ਅਮਨ ਤੇ ਇਕਸੁਰਤਾ ਬਹਾਲ ਕਰਨ ਲਈ ਅਕਾਲੀ ਸੰਘਰਸ਼ ਦੀ ਬਲੀ ਦੇਣੀ ਉਨ੍ਹਾਂ ਨੂੰ ਅਤੀ ਜ਼ਰੂਰੀ ਜਾਪਣ ਲੱਗ ਪਈ ਸੀ। ਇਸ ਤਰ੍ਹਾਂ ਉਨ੍ਹਾਂ ਕੇਂਦਰ ਸਰਕਾਰ ਕੋਲੋਂ ਅਕਾਲੀ ਮੰਗਾਂ ਪ੍ਰਵਾਨ ਕਰ ਲੈਣ ਦੀ ਨਿਆਈਂ ਮੰਗ ਨੂੰ ਥਾਏਂ ਛੱਡ ਕੇ, ਅਕਾਲੀ ਦਲ ਕੋਲੋਂ ਆਪਣੇ ਹੱਕੀ ਸੰਘਰਸ਼ ਨੂੰ ਥਾਏਂ ਬੰਦ ਕਰ ਦੇਣ ਦੀ ਨਿਹੱਕੀ ਮੰਗ ਕਰਨੀ ਸ਼ੁਰੂ ਕਰ ਦਿੱਤੀ। ਅਕਾਲੀ ਲੀਡਰਸ਼ਿੱਪ ਨੂੰ ਵਿਰੋਧੀ ਦਲਾਂ ਦੀ ਇਸ ਮੰਗ ਅੰਦਰ ਹੱਕ ਦਲੀਲ ਵਾਲੀ ਕੋਈ ਗੱਲ ਨਜ਼ਰ ਨਾ ਆਈ ਅਤੇ ਉਨ੍ਹਾਂ ਵਿਰੋਧੀ ਦਲਾਂ ਨੂੰ ਆਪਣੇ ਦ੍ਰਿਸ਼ਟੀਕੋਣ ਤੋਂ ਜਾਣੂੰ ਕਰਾਉਣ ਲਈ ਫ਼ੌਰੀ ਇਕ ਹੋਰ ਮੀਟਿੰਗ ਬੁਲਾਏ ਜਾਣ ਦੀ ਲੋੜ ਮਹਿਸੂਸ ਕੀਤੀ। ਪਰੰਤੂ ਵਿਰੋਧੀ ਦਲਾਂ ਨੇ ਦੇਸ਼ ਅੰਦਰ ਬਣੇ ਹੋਏ ਸਿੱਖ ਵਿਰੋਧੀ ਰੌਅ ਨੂੰ ਦੇਖਦਿਆਂ ਅਕਾਲੀ ਆਗੂਆਂ ਦੀ ਇਸ ਇੱਛਾ ਉੱਤੇ ਫੁੱਲ ਚੜ੍ਹਾਉਣ ਦੀ ਕੋਈ ਲੋੜ ਨਾ ਸਮਝੀ।[6]

## ਖੱਬੇ ਪੱਖ ਦੀ ਉਲਟਬਾਜ਼ੀ ਦੀ ਵਿਆਕਰਣ

ਵਿਰੋਧੀ ਦਲਾਂ ਵਿੱਚੋਂ ਖੱਬੇ ਪੱਖੀ ਪਾਰਟੀਆਂ ਅਕਾਲੀ ਦਲ ਦੀਆਂ ਕੁੱਝ ਕੁ ਮੰਗਾਂ, ਜੋ ਉਨ੍ਹਾਂ ਦੇ ਦ੍ਰਿਸ਼ਟੀਕੋਣ ਤੋਂ ਪੂਰੀ ਤਰ੍ਹਾਂ 'ਸੈਕੂਲਰ' ਤੇ 'ਜਮਹੂਰੀ' ਕਹੀਆਂ ਜਾ ਸਕਦੀਆਂ ਸਨ, ਦੀ ਸਭ ਨਾਲੋਂ ਵੱਧ ਖੁੱਲ੍ਹ ਕੇ ਤੇ ਅਡੋਲਤਾ ਨਾਲ ਹਮਾਇਤ ਕਰਦੀਆਂ ਆ ਰਹੀਆਂ ਸਨ। ਭਾਰਤ ਅੰਦਰ ਸੱਤਾ ਦੇ ਕੇਂਦਰੀਕਰਨ ਦੇ ਰੁਝਾਣ ਨੂੰ ਨਿੰਦਣ ਤੇ ਇਸ ਦਾ ਜ਼ੋਰਦਾਰ ਰੂਪ ਵਿਚ ਵਿਰੋਧ ਕਰਨ ਵਾਲੀਆਂ ਰਾਜਸੀ ਧਿਰਾਂ ਵਿਚ ਕਮਿਊਨਿਸਟ ਪਾਰਟੀਆਂ ਸਭ ਤੋਂ ਮੋਹਰੀ ਸਨ। ਪਰੰਤੂ ਇੰਦਰਾ ਸਰਕਾਰ ਨੇ ਜਿਉਂ ਹੀ ਸਿੱਖ ਸੰਘਰਸ਼ ਨੂੰ 'ਕੌਮਾਂਤਰੀ ਸਾਜ਼ਿਸ਼' ਦਾ ਅੰਗ ਦਰਸਾਉਣ ਦੀ ਕਪਟ ਭਰੀ ਦਲੀਲ ਉੱਤੇ ਜ਼ੋਰ ਦੇਣਾ ਸ਼ੁਰੂ ਕਰ ਦਿੱਤਾ ਤਾਂ ਖੱਬੇ ਪੱਖੀ ਦਲਾਂ ਦਾ ਅਕਾਲੀ ਮੰਗਾਂ ਪ੍ਰਤਿ ਜਾਗਿਆ 'ਜਮਹੂਰੀ' ਅਤੇ 'ਸੈਕੂਲਰ' ਜੋਸ਼ ਇਕਦਮ ਠੰਢਾ ਪੈ ਤੁਰਿਆ। ਕਾਰਨ ਇਹ ਕਿ 'ਕੌਮਾਂਤਰੀ ਸਾਜ਼ਿਸ਼' ਦੀ ਇਹ ਘਾੜਤ ਸੋਵੀਅਤ ਯੂਨੀਅਨ ਦੀ ਵਿਦੇਸ਼ ਨੀਤੀ ਦਾ ਖੁੱਲ੍ਹ ਕੇ ਪੱਖ ਪੂਰਦੀ ਸੀ। ਅਤੇ ਖੱਬੇ ਪੱਖੀ ਤਾਕਤਾਂ ਲਈ, ਸੀ ਪੀ ਆਈ ਤੇ ਸੀ ਪੀ ਐੱਮ ਲਈ ਤਾਂ ਖ਼ਾਸ ਕਰਕੇ ਹੀ, ਸੋਵੀਅਤ ਯੂਨੀਅਨ ਦੀ ਵਿਦੇਸ਼ ਨੀਤੀ ਦੀ ਸੇਵਾ ਨਾਲੋਂ ਵਧ ਕੇ 'ਪੁੰਨ ਦਾ ਕੰਮ' ਹੋਰ ਕੋਈ ਨਹੀਂ ਸੀ ਹੋ ਸਕਦਾ! ਆਪਣੇ ਜਨਮ ਵੇਲੇ ਤੋਂ ਲੈ ਕੇ ਸੋਵੀਅਤ ਯੂਨੀਅਨ ਦੇ ਅਡੰਬਰ ਦਾ ਖ਼ਾਤਮਾ ਹੋ ਜਾਣ ਤਕ ਦਾ ਉਨ੍ਹਾਂ ਦਾ ਸਮੁੱਚਾ ਜੀਵਨ ਇਤਿਹਾਸ ਇਸ ਤੱਥ ਦੀ ਭਰਵੀਂ ਪੁਸ਼ਟੀ ਕਰਦਾ ਹੈ। ਇਸ ਸਾਰੇ ਅਰਸੇ ਦੌਰਾਨ ਕੋਈ ਇਕ ਵੀ ਅਜਿਹਾ ਮੌਕਾ ਨਹੀਂ ਆਇਆ ਜਦੋਂ ਇਨ੍ਹਾਂ ਪਾਰਟੀਆਂ ਨੇ ਆਪਣਾ ਕੋਈ ਨੀਤੀ ਪੈਂਤੜਾ ਤੈਅ ਕਰਨ ਲੱਗਿਆਂ ਸੋਵੀਅਤ ਯੂਨੀਅਨ ਦੀ ਵਿਦੇਸ਼ ਨੀਤੀ ਦੀਆਂ ਲੋੜਾਂ ਨੂੰ ਅੱਖੋਂ ਪਰੋਖੇ ਕੀਤਾ ਹੋਵੇ। ਆਪਣਾ ਇਹ 'ਕੌਮਾਂਤਰੀਵਾਦੀ ਧਰਮ' ਨਿਭਾਉਂਦਿਆਂ ਉਨ੍ਹਾਂ ਨੂੰ ਕਈ ਵਾਰ ਬਹੁਤ ਹੀ ਨਾਗਵਾਰ ਹਾਲਤਾਂ ਦਾ ਵੀ ਸਾਹਮਣਾ ਕਰਨਾ ਪਿਆ। ਉਨ੍ਹਾਂ ਨੂੰ 'ਕੌਮੀ ਗ਼ਦਾਰੀ' ਦੇ ਚੁੱਭਵੇਂ ਇਲਜ਼ਾਮ ਤਕ ਝੱਲਣੇ ਪਏ। ਪਰ ਉਨ੍ਹਾਂ ਆਪਣਾ 'ਸਿਦਕ' ਨਹੀਂ ਹਾਰਿਆ! ਸਿੱਖ ਸੰਘਰਸ਼ ਦੇ ਮਾਮਲੇ ਵਿਚ ਉਨ੍ਹਾਂ ਨੂੰ ਆਪਣੀ ਇਹ ਧਾਲਾ ਬਦਲੀ ਹੋਰ ਵੀ ਵੱਧ ਰਾਸ ਆਉਂਦੀ ਸੀ। ਇਸ ਨਾਲ ਉਨ੍ਹਾਂ ਦੇ 'ਇਕ ਪੰਥ ਨਾਲ ਦੋ ਕਾਜ' ਪੂਰੇ ਹੁੰਦੇ ਸਨ। ਉਹ ਇੱਕੋ ਮੌਕੇ ਆਪਣਾ 'ਕੌਮਾਂਤਰੀ ਸੇਵਾ ਧਰਮ' ਵੀ ਨਿਭਾਅ ਸਕਦੇ ਸਨ, ਅਤੇ ਦੇਸ਼ ਅੰਦਰ ਤਿੱਖੀ

ਫ਼ਿਰਕੂ ਪਾਲਾਬੰਦੀ ਦੇ ਸਨਮੁੱਖ ਆਪਣੇ ਜਨਤਕ ਆਧਾਰ ਨੂੰ ਖੋਰਾ ਲੱਗ ਜਾਣ ਦੇ ਸੰਸੇ ਤੋਂ ਵੀ ਸੁਰਖ਼ਰੂ ਹੋ ਸਕਦੇ ਸਨ।

ਉਸ ਵੇਲੇ ਵੀ ਜਦੋਂ ਖੱਬੇ ਪੱਖੀ ਧਿਰਾਂ ਸਿੱਖ ਸੰਘਰਸ਼ ਪ੍ਰਤਿ ਹਮਾਇਤ ਤੇ ਹਮਦਰਦੀ ਦਾ ਰੁਖ਼ ਅਪਣਾ ਕੇ ਚੱਲ ਰਹੀਆਂ ਸਨ, ਅਤੇ ਇਸ ਮਸਲੇ ਨੂੰ ਲੈ ਕੇ ਇੰਦਰਾ ਗਾਂਧੀ ਦੀ ਤਿੱਖੀ ਨੁਕਤਾਚੀਨੀ ਕਰ ਰਹੀਆਂ ਸਨ, ਉਨ੍ਹਾਂ ਦੀਆਂ ਸਫ਼ਾਂ ਦੇ ਅੰਦਰ ਇੰਦਰਾ ਗਾਂਧੀ ਪ੍ਰਤਿ, ਜਾਂ ਇਹ ਕਹਿ ਲਵੋ ਕਿ ਆਮ ਰੂਪ ਵਿਚ ਹਿੰਦੂ ਭਾਵਨਾਵਾਂ ਪ੍ਰਤਿ ਨਰਮਗੋਸ਼ਾ ਰੱਖਣ ਵਾਲੇ ਤੱਤਾਂ ਦੀ ਕਮੀ ਨਹੀਂ ਸੀ। ਇਹ ਗੱਲ ਪੱਕੀ ਤਰ੍ਹਾਂ ਸਾਬਤ ਹੋ ਚੁੱਕੀ ਹੈ ਕਿ ਜੂਨ 1983 ਵਿਚ ਸੀ ਪੀ ਆਈ ਦੇ ਇਕ ਸੀਨੀਅਰ ਆਗੂ ਯੋਗਿੰਦਰ ਸ਼ਰਮਾ ਨੇ ਆਪਣੀ ਮਾਸਕੋ ਫੇਰੀ ਮੌਕੇ ਸੋਵੀਅਤ ਯੂਨੀਅਨ ਦੇ ਤਤਕਾਲੀ ਰਾਸ਼ਟਰਪਤੀ ਯੂਰੀ ਆਂਦਰੋਪੋਵ ਨੂੰ ਇੰਦਰਾ ਗਾਂਧੀ ਦੀ ਤਰਫ਼ੋਂ ਇਕ ਖ਼ਾਸੋ-ਖ਼ਾਸ ਚਿੱਠੀ ਦਿੱਤੀ ਸੀ।[7] ਜਿਸ ਵਿਚ ਇੰਦਰਾ ਗਾਂਧੀ ਨੇ ਸੋਵੀਅਤ ਆਗੂਆਂ ਨੂੰ ਇਹ ਪੁਰਜ਼ੋਰ ਅਪੀਲ ਕੀਤੀ ਸੀ ਕਿ ਉਹ ਭਾਰਤ ਦੀਆਂ ਖੱਬੀਆਂ ਤਾਕਤਾਂ ਨੂੰ ਇਹ ਮੱਤ ਸੁਝਾਉਣ ਕਿ ਉਹ, ਉਸ (ਭਾਵ ਇੰਦਰਾ) ਦੇ ਵਿਰੋਧ ਦਾ ਪੈਂਤੜਾ ਛੱਡ ਕੇ 'ਸੱਜ ਪਿਛਾਖੜੀ ਤਾਕਤਾਂ' ਵਿਰੁੱਧ ਸੰਘਰਸ਼ ਵਿਚ ਉਸ ਦਾ ਸਾਥ ਦੇਣ ਦੀ ਸੇਧ ਅਪਣਾਉਣ। ਬੇਸ਼ੱਕ ਸੀ ਪੀ ਆਈ ਦੀ ਨੈਸ਼ਨਲ ਕੌਂਸਲ ਨੇ ਇਸ ਘਟਨਾ ਦੇ ਕੁੱਝ ਕੁ ਮਹੀਨਿਆਂ ਬਾਅਦ ਯੋਗਿੰਦਰ ਸ਼ਰਮਾ ਨੂੰ ਇੰਦਰਾ ਗਾਂਧੀ ਦੀ ਨੰਗੀ ਚਿੱਟੀ ਹਮਾਇਤ ਕਰਨ ਦੀ ਗੁਸਤਾਖ਼ੀ ਬਦਲੇ ਪਾਰਟੀ 'ਚੋਂ ਖ਼ਾਰਜ ਕਰ ਦੇਣ ਦਾ ਐਲਾਨ ਕਰ ਦਿੱਤਾ ਸੀ ਪਰੰਤੂ ਇੰਦਰਾ ਗਾਂਧੀ ਦੁਆਰਾ ਆਂਦਰੋਪੋਵ ਨੂੰ ਕੀਤੀ ਗਈ ਅਪੀਲ ਨੇ ਅੰਦਰੋ-ਅੰਦਰੀ ਆਪਣਾ ਅਸਰ ਦਿਖਾਉਣਾ ਸ਼ੁਰੂ ਕਰ ਦਿੱਤਾ ਸੀ। ਸੀ ਪੀ ਆਈ ਦੀ ਨੈਸ਼ਨਲ ਕੌਂਸਲ ਦੀ ਉਪਰੋਕਤ ਮੀਟਿੰਗ ਵਿਚ ਘੱਟੋ-ਘੱਟ ਪੰਜ ਮੈਂਬਰਾਂ ਨੇ ਯੋਗਿੰਦਰ ਸ਼ਰਮਾ ਦੇ ਵਿਚਾਰਾਂ ਦੀ ਖੁੱਲ੍ਹ ਕੇ ਪ੍ਰੋੜ੍ਹਤਾ ਕੀਤੀ ਸੀ। ਸੋ, ਭਾਵੇਂ ਜ਼ਾਹਰਾ ਰੂਪ ਵਿਚ ਸੀ ਪੀ ਆਈ ਤੇ ਸੀ ਪੀ ਐੱਮ ਪੰਜਾਬ ਮਸਲੇ ਦੇ ਸੰਦਰਭ ਵਿਚ ਇੰਦਰਾ ਗਾਂਧੀ ਵੱਲੋਂ ਅਪਣਾਈ ਪਹੁੰਚ ਦੀ ਲਗਾਤਾਰ ਪੜਚੋਲ ਕਰਦੀਆਂ ਰਹੀਆਂ, ਪਰੰਤੂ ਸੋਵੀਅਤ ਆਗੂਆਂ ਵੱਲੋਂ ਉਨ੍ਹਾਂ ਉੱਤੇ ਆਪਣੇ ਇਸ ਨੀਤੀ ਪੈਂਤੜੇ ਅੰਦਰ ਤਬਦੀਲੀ ਲਿਆਉਣ ਲਈ ਤਿੱਖਾ ਦਬਾਅ ਬਣਿਆ ਰਿਹਾ।

ਸੋਵੀਅਤ ਯੂਨੀਅਨ ਵੱਲੋਂ ਇੰਦਰਾ ਗਾਂਧੀ ਦਾ ਵਧ ਕੇ ਪੱਖ ਪੂਰਨਾ ਕੋਈ ਰਹੱਸਮਈ ਗੱਲ ਨਹੀਂ ਸੀ। ਉਸ ਵੇਲੇ ਸੰਸਾਰ ਦੀਆਂ ਦੋ ਮਹਾਂ ਸ਼ਕਤੀਆਂ ਵਿਚਕਾਰ ਚੱਲ ਰਹੇ ਸ਼ਰੀਕਾ-ਭੇੜ ਦੇ ਸੰਦਰਭ ਵਿਚ ਭਾਰਤ ਦੀ 'ਦੋਸਤੀ' ਸੋਵੀਅਤ ਯੂਨੀਅਨ ਲਈ ਭਾਰੀ ਯੁੱਧਨੀਤਕ ਅਹਿਮੀਅਤ ਰੱਖਦੀ ਸੀ। ਇਸ ਖ਼ਿੱਤੇ ਅੰਦਰ ਅਮਰੀਕਾ ਦੇ ਪ੍ਰਭਾਵ ਨੂੰ ਡੱਕਣ ਲਈ ਸੋਵੀਅਤ ਯੂਨੀਅਨ ਨੂੰ ਭਾਰਤ ਦੇ ਸਾਥ ਦੀ ਭਾਰੀ ਜ਼ਰੂਰਤ ਸੀ। 1955 ਵਿਚ 'ਬਾਂਡੁੰਗ' ਵਿਖੇ 'ਗੁੱਟ ਨਿਰਲੇਪ ਲਹਿਰ' (Non Aligned Movement) ਦੀ ਸਥਾਪਨਾ ਦੇ ਨਾਲ ਹੀ ਸੋਵੀਅਤ ਯੂਨੀਅਨ ਨੇ ਭਾਰਤ ਨਾਲ ਆਪਣੀ ਯੁੱਧਨੀਤਕ ਨੇੜਤਾ ਗੰਢਣ ਦਾ ਸਿਲਸਿਲਾ ਆਰੰਭ ਦਿੱਤਾ ਸੀ। ਉਸੇ ਸਾਲ ਜਵਾਹਰ ਲਾਲ ਨਹਿਰੂ ਵੱਲੋਂ ਰਾਜਸੀ ਧੂਮ ਧੜੱਕੇ ਨਾਲ ਸੋਵੀਅਤ ਯੂਨੀਅਨ ਦਾ ਦੌਰਾ ਕਰਨਾ ਅਤੇ ਛੇਤੀ ਹੀ ਬਾਅਦ ਸੋਵੀਅਤ ਯੂਨੀਅਨ ਦੇ ਤਤਕਾਲੀ ਪ੍ਰਧਾਨ ਮੰਤਰੀ ਨਿਕਿਤਾ ਖਰੋਸਚੇਵ ਵੱਲੋਂ ਭਾਰਤ ਸਰਕਾਰ ਦੀ ਨਿੱਘੀ ਮਹਿਮਾਨ-ਨਿਵਾਜ਼ੀ ਦਾ ਆਨੰਦ ਮਾਨਣਾ ਸੋਵੀਅਤ-ਭਾਰਤ ਮਿੱਤਰਤਾ ਦੀਆਂ ਗੰਢਾਂ ਮਜ਼ਬੂਤ ਕੀਤੇ ਜਾਣ ਦੀਆਂ ਗੂੜ੍ਹ ਨਿਸ਼ਾਨੀਆਂ ਸਨ। ਅਮਰੀਕਾ ਨੇ ਰੂਸ ਦੇ ਇਸ

ਵੱਧ ਰਹੇ ਪ੍ਰਭਾਵ ਨੂੰ ਡੱਕਣ ਲਈ ਇਸ ਖ਼ਿੱਤੇ ਅੰਦਰ ਪਾਕਿਸਤਾਨ ਨੂੰ ਆਪਣੀ ਫ਼ੌਜੀ ਚੌਂਕੀ ਵਜੋਂ ਸ਼ਿੰਗਾਰਨ ਦੀ ਯੁੱਧਨੀਤਕ ਦਿਸ਼ਾ ਅਪਣਾ ਲਈ ਸੀ। ਸਟਾਲਿਨ ਦੀ ਮੌਤ ਤੋਂ ਬਾਅਦ ਰੂਸ ਅਤੇ ਚੀਨ ਵਿਚਕਾਰ ਪੈਦਾ ਹੋਈ ਸਿਧਾਂਤਕ ਅਣਬਣ ਨੇ ਜਦ ਦੋ ਤਾਕਤਵਰ ਕਮਿਊਨਿਸਟ ਰਾਜਾਂ ਦਰਮਿਆਨ ਕੱਟੜ ਦੁਸ਼ਮਣੀ ਦਾ ਰੂਪ ਧਾਰਨ ਕਰ ਲਿਆ ਤਾਂ 'ਦੁਸ਼ਮਨ ਦਾ ਦੁਸ਼ਮਨ ਸਾਂਝਾ ਦੋਸਤ' ਦਾ ਫ਼ਾਰਮੂਲਾ ਸੋਵੀਅਤ-ਭਾਰਤ ਮਿੱਤਰਤਾ ਲਈ ਬੇਹੱਦ ਗੁਣਕਾਰੀ ਸਾਬਤ ਹੋਇਆ। ਜਿਸ ਅਨੁਪਾਤ ਵਿਚ ਸੋਵੀਅਤ-ਭਾਰਤ ਮਿੱਤਰਤਾ ਪੱਕੀ ਹੁੰਦੀ ਗਈ, ਅਮਰੀਕਾ ਤੇ ਚੀਨ ਵੱਲੋਂ ਪਾਕਿਸਤਾਨ ਨੂੰ ਸੈਨਿਕ ਪੱਖ ਤੋਂ ਮਜ਼ਬੂਤ ਕਰਨ ਦਾ ਅਮਲ ਉਸੇ ਅਨੁਪਾਤ ਵਿਚ ਅੱਗੇ ਵਧਦਾ ਗਿਆ। 1992 ਵਿਚ ਸੋਵੀਅਤ ਯੂਨੀਅਨ ਦੇ ਖਿੰਡ-ਪੁੰਡ ਜਾਣ ਤਕ ਇਹ ਤੱਥ ਇਸ ਖ਼ਿੱਤੇ ਅੰਦਰਲੇ ਰਾਜਸੀ ਘਟਨਾ-ਕ੍ਰਮ ਉੱਤੇ ਆਪਣਾ ਗੂੜ੍ਹਾ ਪਰਛਾਵਾਂ ਪਾਉਂਦਾ ਰਿਹਾ।

ਸੋਵੀਅਤ ਯੂਨੀਅਨ ਦੀ ਸ਼੍ਰੋਮਣੀ ਖ਼ੁਫ਼ੀਆ ਏਜੰਸੀ ਕੇ ਜੀ ਬੀ ਦੇ ਇਕ ਸਾਬਕਾ ਅਧਿਕਾਰੀ ਵੈਸਲੀ ਨਿਕਿਤਸ਼ ਮਿਤਰੋਖਿਨ, ਜੋ ਨੱਬੇਵਿਆਂ ਵਿਚ ਰੂਸ ਤੋਂ ਭੱਜ ਕੇ ਲੰਡਨ ਚਲਾ ਗਿਆ ਸੀ, ਵੱਲੋਂ ਨਸ਼ਰ ਕੀਤੇ ਗਏ ਦਸਤਾਵੇਜ਼ਾਂ ਨਾਲ ਇਹ ਗੱਲ ਜੱਗ ਜ਼ਾਹਰ ਹੋ ਗਈ ਹੈ ਕਿ ਅਮਰੀਕਾ ਦੀ ਖ਼ੁਫ਼ੀਆ ਏਜੰਸੀ ਸੀ ਆਈ ਏ ਦੀ ਤਰ੍ਹਾਂ ਹੀ ਕੇ ਜੀ ਬੀ ਵੱਲੋਂ ਵੀ ਸੋਵੀਅਤ ਯੂਨੀਅਨ ਦੇ ਯੁੱਧਨੀਤਕ ਹਿੱਤਾਂ ਦੀ ਪੂਰਤੀ ਲਈ ਭਾਰਤ ਅੰਦਰ ਵਿਆਪਕ ਪੈਮਾਨੇ 'ਤੇ ਦਖ਼ਲ-ਅੰਦਾਜ਼ੀ ਕੀਤੀ ਜਾਂਦੀ ਰਹੀ। ਕੇ ਜੀ ਬੀ ਵੱਲੋਂ ਭਾਰਤ ਅੰਦਰ ਅਮਰੀਕਾ ਤੇ ਪਾਕਿਸਤਾਨ ਦੇ ਖ਼ਿਲਾਫ਼ ਤੁਅੱਸਬੀ ਰੌਅ ਪੈਦਾ ਕਰਨ ਦੇ ਗਿਣੇ ਮਿੱਥੇ ਯਤਨ ਕੀਤੇ ਜਾਂਦੇ ਰਹੇ। ਇਸ ਮਨੋਰਥ ਦੀ ਪੂਰਤੀ ਲਈ ਸੀ ਆਈ ਏ ਅਤੇ ਆਈ ਐੱਸ ਆਈ ਦੀਆਂ ਭਾਰਤ ਅੰਦਰ ਸਰਗਰਮੀਆਂ ਬਾਰੇ ਨਾ ਸਿਰਫ਼ ਤੱਥਾਂ ਨੂੰ ਬੇਹੱਦ ਵਧਾਅ ਚੜ੍ਹਾਅ ਕੇ ਪੇਸ਼ ਕੀਤਾ ਜਾਂਦਾ ਰਿਹਾ, ਸਗੋਂ ਬਹੁਤੀ ਵਾਰੀ ਉੱਕਾ ਹੀ ਮਨਘੜਤ ਕਿੱਸੇ ਘੜ ਕੇ ਵਿਆਪਕ ਪੱਧਰ 'ਤੇ ਧੁਮਾਏ ਜਾਂਦੇ ਰਹੇ। ਇਸ ਮੰਤਵ ਲਈ ਮੀਡੀਏ ਦੇ ਕੁੱਝ ਖ਼ਾਸ ਵਰਗਾਂ ਨੂੰ ਖੁੱਲ੍ਹੇ ਹੱਥੀਂ ਪੈਸਾ ਵਰਤਾਇਆ ਗਿਆ। ਮਿਤਰੋਖਿਨ ਦੇ ਖਰੜਿਆਂ ਵਿੱਚੋਂ ਇਸ ਸੰਬੰਧੀ ਢੇਰ ਸਾਰੇ ਠੋਸ ਤੱਥ ਤੇ ਵੇਰਵੇ ਮਿਲਦੇ ਹਨ।[8] ਦੇਸ਼ ਅੰਦਰ 'ਵਿਦੇਸ਼ੀ ਤਾਕਤਾਂ ਦੀਆਂ ਸਾਜ਼ਿਸ਼ਾਂ' ਦਾ ਹਊਆ ਖੜ੍ਹਾ ਕਰਨ ਅਤੇ ਕਾਂਗਰਸ ਪਾਰਟੀ ਅੰਦਰ ਸੋਵੀਅਤ ਪੱਖੀ ਲਾਬੀ ਨੂੰ ਮਜ਼ਬੂਤ ਕਰਨ ਲਈ, ਵਿਚਾਰਧਾਰਾ ਨਾਲ ਭਰਿਸ਼ਟ ਕੀਤੇ ਜਾਂ ਵੱਢੀਆਂ ਦੇ ਕੇ ਖ਼ਰੀਦੇ ਪੱਤਰਕਾਰਾਂ/ਕਾਲਮਨਵੀਸਾਂ ਕੋਲੋਂ ਭਾਰੀ ਗਿਣਤੀ ਵਿਚ ਲੇਖ ਲਿਖਵਾ ਕੇ ਵੱਡੇ ਪੱਧਰ 'ਤੇ ਛਾਪੇ ਜਾਂਦੇ ਰਹੇ। ਕੇ ਜੀ ਬੀ ਦੀਆਂ ਉਕਤ ਫ਼ਾਈਲਾਂ ਮੁਤਾਬਿਕ ਭਾਰਤ ਅੰਦਰ ਇਕ ਸਬੂਤੀ ਖ਼ਬਰ ਏਜੰਸੀ ਸਮੇਤ ਘੱਟੋ-ਘੱਟ ਦਸ ਅਖ਼ਬਾਰ ਅਤੇ ਦਰਜਨਾਂ ਦੀ ਗਿਣਤੀ ਵਿਚ ਪੱਤਰਕਾਰ ਇਸ ਬਦਕਾਰ ਧੰਦੇ ਵਿਚ ਪੂਰੀ ਤਰ੍ਹਾਂ ਸ਼ਾਮਿਲ ਸਨ। ਰਵਾਇਤੀ ਕਮਿਊਨਿਸਟ ਪਾਰਟੀਆਂ ਤੇ ਉਨ੍ਹਾਂ ਨਾਲ ਜੁੜੀਆਂ ਹੋਰ ਅਨੇਕਾਂ ਸੰਸਥਾਵਾਂ ਦੁਆਰਾ ਦੇਸ਼ ਭਰ ਅੰਦਰ ਵਹਾਈ ਗਈ 'ਪ੍ਰਚਾਰ ਦੀ ਗੰਗਾ' ਇਸ ਤੋਂ ਵੱਖਰੀ ਹੈ।

ਕੇ ਜੀ ਬੀ ਵੱਲੋਂ ਰਚੀ ਗਈ ਇਸ ਲੀਲ੍ਹਾ ਦਾ ਅਸਰ ਇਹ ਹੋਇਆ ਕਿ ਖੱਬੀ-ਭਾਅ-ਮਾਰਦਾ ਬੰਬਈ ਤੋਂ ਛਪਣ ਵਾਲਾ ਇਕ ਸਪਤਾਹਕ ਪਰਚਾ *ਬਲਿਟਜ਼* ਪਹਿਲਾਂ ਜਿੰਨੀ ਤਿੱਖੀ ਸੁਰ ਵਿਚ ਇੰਦਰਾ ਦੀ ਬਦਖੋਈ ਕਰਦਾ ਸੀ, ਇਕ ਦਮ ਤਿੱਖਾ ਮੋੜਾ ਕੱਟਣ ਤੋਂ ਬਾਅਦ ਉਸ ਨੇ ਓਨੀ ਹੀ ਉੱਚੀ ਸੁਰ ਵਿਚ ਇੰਦਰਾ ਦਾ ਉਸਤਤ-ਗਾਣ ਕਰਨਾ ਸ਼ੁਰੂ ਕਰ ਦਿੱਤਾ ਸੀ। ਖੱਬੇ ਪੱਖੀ ਬੁੱਧੀਜੀਵੀਆਂ, ਕਾਰਕੁੰਨਾਂ ਅਤੇ ਪੱਤਰਕਾਰਾਂ/

ਕਾਲਮਨਵੀਸਾਂ ਨੇ ਕਥਿਤ ਵਿਦੇਸ਼ੀ ਤਾਕਤਾਂ ਵੱਲੋਂ ਭਾਰਤ ਅੰਦਰਲੀਆਂ 'ਪਿਛਾਖੜੀ ਤਾਕਤਾਂ' ਨਾਲ ਮਿਲ ਕੇ ਦੇਸ਼ ਅੰਦਰ 'ਵੱਡੀ ਉੱਥਲ-ਪੁੱਥਲ ਮਚਾਉਣ ਦੀਆਂ ਸਾਮਰਾਜੀ ਸਾਜ਼ਿਸ਼ਾਂ' ਬਾਰੇ ਰੌਲੇ ਦੀ ਸੁਰ ਹੋਰ ਉੱਚੀ ਚੁੱਕ ਦਿੱਤੀ ਸੀ। ਆਪਣਾ ਜਾਣਿਆ ਪਛਾਣਿਆ ਤਰੀਕਾਕਾਰ ਅਪਣਾਉਂਦਿਆਂ ਉਨ੍ਹਾਂ ਇਸ ਮਕਸਦ ਲਈ 'ਰਾਸ਼ਟਰੀ ਏਕਤਾ ਅੰਦੋਲਨ' ਨਾਂ ਦਾ ਇਕ ਨਵਾਂ ਫੱਫੇਕੁੱਟਣਾ ਪਲੇਟਫ਼ਾਰਮ ਸਿਰਜ ਕੇ ਦੇਸ਼ ਦੇ ਲੋਕਾਂ ਨੂੰ ਕਥਿਤ 'ਕੌਮਾਂਤਰੀ ਸਾਜ਼ਿਸ਼' ਦੇ ਖ਼ਤਰੇ ਤੋਂ ਜਾਗਰੂਕ ਕਰਨ ਤੇ ਇਸ ਵਿਰੁੱਧ ਵਿਆਪਕ ਜਨਤਕ ਰਾਇ ਉਭਾਰਨ ਦਾ 'ਦੇਸ਼-ਭਗਤ ਕਾਰਜ' ਪੂਰੀ ਤਨਦੇਹੀ ਨਾਲ ਨਿਭਾਉਣਾ ਆਰੰਭ ਕਰ ਦਿੱਤਾ ਸੀ। ਇਸ 'ਅੰਦੋਲਨ' ਦੀ ਸ਼ੁਰੂਆਤ ਪੰਜਾਬ ਤੋਂ ਕੀਤੀ ਗਈ। 'ਅੰਦੋਲਨ' ਦੀ ਪਲੇਠੀ ਕਾਨਫ਼ਰੰਸ 7 ਨਵੰਬਰ, 1983 ਨੂੰ ਪਟਿਆਲਾ ਵਿਖੇ ਪੂਰੀ ਧੂਮ ਧਾਮ ਨਾਲ ਹੋਈ ਜਿਸ ਨੂੰ 'ਅੰਦੋਲਨ' ਦੀ ਪ੍ਰਧਾਨ ਸ਼੍ਰੀਮਤੀ ਅਰੁਨਾ ਆਸਫ਼ ਅਲੀ ਅਤੇ ਕਾਂਗਰਸ ਦੀ ਪੰਜਾਬ ਇਕਾਈ ਦੇ ਪ੍ਰਧਾਨ ਰਘੁਨੰਦਨ ਲਾਲ ਭਾਟੀਆ ਨੇ ਇਕੱਠਿਆਂ ਸੰਬੋਧਨ ਕੀਤਾ। ਕਾਨਫ਼ਰੰਸ ਵਿਚ ਬੁਲਾਰਿਆਂ ਵੱਲੋਂ 'ਸਾਮਰਾਜੀ ਤਾਕਤਾਂ ਦੀਆਂ ਭਾਰਤ ਨੂੰ ਖੇਰੂੰ ਖੇਰੂੰ ਕਰਨ ਦੀਆਂ ਸਾਜ਼ਿਸ਼ਾਂ' ਦੇ ਮਨਘੜਤ ਕਿੱਸੇ ਸੁਣਾ ਕੇ ਲੋਕਾਂ ਨੂੰ ਇੰਦਰਾ ਗਾਂਧੀ ਦੀ ਡੱਟਵੀਂ ਹਮਾਇਤ ਕਰਨ ਲਈ ਪ੍ਰੇਰਿਆ ਗਿਆ।[9]

ਇੰਦਰਾ ਗਾਂਧੀ ਵੱਲੋਂ ਆਂਦਰੋਪੋਵ ਨੂੰ ਕੀਤੀ ਗਈ ਅਪੀਲ ਦਾ ਸਭ ਤੋਂ ਤਿੱਖਾ ਤੇ ਤੇਜ਼ ਅਸਰ ਸੀ ਪੀ ਆਈ ਉੱਤੇ ਹੋਇਆ। ਭਾਵੇਂ ਕਿ ਸੀ ਪੀ ਆਈ ਦੀ ਨੈਸ਼ਨਲ ਕੌਂਸਲ ਦੀ ਸਤੰਬਰ ਦੇ ਮਹੀਨੇ ਹੋਈ ਮੀਟਿੰਗ ਦੁਆਰਾ ਪਾਸ ਕੀਤੇ ਗਏ ਮਤੇ ਵਿਚ ਇੰਦਰਾ ਗਾਂਧੀ ਦੀ ਬਹੁਤ ਹੀ ਤਿੱਖੀ ਨੁਕਤਾਚੀਨੀ ਕੀਤੀ ਗਈ ਸੀ ਪਰ ਇਸ ਮਤੇ ਦੇ ਪ੍ਰਕਾਸ਼ਤ ਹੁੰਦਿਆਂ ਹੀ ਇਹ ਭੇਦ ਖੁਲ੍ਹੇ-ਆਮ ਪ੍ਰਗਟ ਕਰ ਦਿੱਤਾ ਸੀ ਕਿ ਸੋਵੀਅਤ ਯੂਨੀਅਨ ਵੱਲੋਂ ਸੀ ਪੀ ਆਈ ਉੱਤੇ ਇੰਦਰਾ ਗਾਂਧੀ ਪ੍ਰਤਿ ਹਾਂ-ਪੱਖੀ ਰਵੱਈਆ ਅਪਣਾਉਣ ਲਈ ਜ਼ੋਰਦਾਰ ਦਬਾਅ ਪਾਇਆ ਜਾ ਰਿਹਾ ਸੀ।[10] ਰੂਸੀ 'ਦੁੱਧ ਚੁੰਘਣੀ' ਉੱਤੇ ਪਲੀ ਪਾਰਟੀ ਇਸ ਦਬਾਅ ਮੂਹਰੇ ਭਲਾ ਕਿੰਨਾ ਕੁ ਚਿਰ ਅੜੀ ਰਹਿ ਸਕਦੀ ਸੀ! ਪਾਰਟੀ ਦੀ ਪੰਜਾਬ ਇਕਾਈ ਦੇ ਸਕੱਤਰ ਕਾਮਰੇਡ ਅਵਤਾਰ ਸਿੰਘ ਮਲਹੋਤਰਾ ਵੱਲੋਂ 6 ਦਸੰਬਰ ਨੂੰ ਚੰਡੀਗੜ੍ਹ ਵਿਖੇ ਸੂਬਾ ਕਾਰਜਕਾਰਨੀ ਦੀ ਮੀਟਿੰਗ ਤੋਂ ਬਾਅਦ ਜਾਰੀ ਕੀਤੇ ਗਏ ਪ੍ਰੈਸ ਬਿਆਨ ਨੇ ਪ੍ਰਤੱਖ ਸੰਕੇਤ ਦੇ ਦਿੱਤਾ ਸੀ ਕਿ ਸੀ ਪੀ ਆਈ ਦੇ ਆਗੂਆਂ ਨੇ ਆਪਣਾ ਸਤੰਬਰ ਵਾਲੇ ਮਤੇ ਦੇ ਰੂਪ ਵਿਚ 'ਥੁੱਕਿਆ ਹੋਇਆ ਚੱਟਣ' ਦਾ ਪੂਰਾ ਮਨ ਬਣਾ ਲਿਆ ਹੋਇਆ ਸੀ ਅਤੇ ਇਸ ਪਾਰਟੀ ਦੇ ਆਗੂਆਂ ਵੱਲੋਂ ਇੰਦਰਾ ਗਾਂਧੀ ਦੇ ਫ਼ਿਰਕੂ-ਫ਼ਾਸ਼ੀਵਾਦੀ ਪੈਂਤੜੇ ਦੇ ਨਿਰਲੱਜ ਢੰਡੋਰਚੀ ਹੋ ਨਿਬੜਨ ਦੀਆਂ ਮਸ਼ਕਾਂ ਲਗਭਗ ਮੁਕੰਮਲ ਹੋ ਚੁੱਕੀਆਂ ਸਨ। ਕਿਉਂਕਿ ਕਾਮਰੇਡ ਮਲਹੋਤਰਾ ਨੇ ਹੁਣ ਜਦ ਸਾਰੇ ਹਾਲਾਤ ਨੂੰ ਨਵੇਂ (ਰੂਸੀ) ਚਸ਼ਮਿਆਂ ਰਾਹੀਂ ਦੇਖਣਾ ਸ਼ੁਰੂ ਕਰ ਦਿੱਤਾ ਸੀ ਤਾਂ ਉਸ ਨੂੰ ਇੰਦਰਾ ਗਾਂਧੀ ਦੁਆਰਾ ਆਪਣੇ ਸੌੜੇ ਰਾਜਸੀ ਫ਼ਾਇਦਿਆਂ ਲਈ ਦੇਸ਼ ਅੰਦਰ ਲਾਈ ਜਾ ਰਹੀ ਫ਼ਿਰਕੂਪੁਣੇ ਦੀ ਅੱਗ ਦਿਖਾਈ ਦੇਣੋਂ ਹਟ ਗਈ ਸੀ, ਅਤੇ ਇਸ ਦੀ ਜਗ੍ਹਾ 'ਪਾਕਿਸਤਾਨ ਦੀ ਸੈਨਿਕ ਤਾਨਾਸ਼ਾਹੀ ਦੁਆਰਾ, ਅਮਰੀਕਾ ਦੀ ਸ਼ਹਿ 'ਤੇ, ਵੱਖਵਾਦੀ ਤਾਕਤਾਂ ਨੂੰ ਪੈਰਾਂ ਤੋਂ ਲੈ ਕੇ ਸਿਰ ਤਕ ਹਥਿਆਰਬੰਦ ਕਰਨ' ਅਤੇ ਇਸ 'ਨਾਜ਼ਕ ਸਰਹੱਦੀ ਸੂਬੇ ਅੰਦਰ ਬਦਅਮਨੀ ਫੈਲਾਉਣ' ਦੀਆਂ 'ਖ਼ਤਰਨਾਕ ਸਾਜ਼ਿਸ਼ਾਂ' ਦੀ ਡਰਾਉਣੀ ਤਸਵੀਰ ਨਜ਼ਰ ਆਉਣ ਲੱਗ ਪਈ ਸੀ।[11] ਅਵਤਾਰ ਸਿੰਘ ਮਲਹੋਤਰਾ ਵੱਲੋਂ ਸਿੱਖ ਸੰਘਰਸ਼ ਨੂੰ 'ਬਦਅਮਨੀ' ਦਾ ਕੁਨਾਂਅ ਦੇਣਾ

ਪੰਜਾਬ ਸਮੱਸਿਆ ਦੇ ਰਾਜਸੀ ਖ਼ਾਸੇ, ਜੋ ਕਿ ਉਸ ਦੀ ਪਾਰਟੀ ਦੀ ਪਹਿਲਾਂ ਵਾਲੀ ਸਮਝ ਸੀ, ਤੋਂ ਮੁਨਕਰ ਹੋਣਾ, ਅਤੇ ਇਸ ਤਰ੍ਹਾਂ, ਇਸ ਨੂੰ 'ਅਮਨ ਕਾਨੂੰਨ ਦਾ ਮਸਲਾ' ਕਰਾਰ ਦੇਣ ਵਾਲੇ ਸਰਕਾਰੀ ਦ੍ਰਿਸ਼ਟੀਕੋਣ ਦੀ ਪ੍ਰੋੜ੍ਹਤਾ ਕਰਨਾ ਸੀ। ਕਿਹਾ ਜਾਂਦਾ ਹੈ ਕਿ ਸੀ ਪੀ ਆਈ ਦੇ ਤਤਕਾਲੀ ਜਨਰਲ ਸਕੱਤਰ ਕਾਮਰੇਡ ਸੀ ਰਾਜੇਸ਼ਵਰ ਰਾਓ ਲਈ, ਪਹਿਲਾਂ ਪਹਿਲ, ਸੋਵੀਅਤ ਯੂਨੀਅਨ ਦੁਆਰਾ ਥੋਪੀ ਜਾ ਰਹੀ ਇਸ ਨੀਤੀ ਨੂੰ ਸੰਘੋਂ ਉਤਾਰਨ ਵਿਚ ਕਾਫ਼ੀ ਸਿਧਾਂਤਕ ਤੇ ਮਨੋਵਿਗਿਆਨਕ ਔਕੜਾਂ ਪੇਸ਼ ਆਈਆਂ ਸਨ। ਪਰੰਤੂ ਲਗਭਗ ਅੱਧੀ ਸਦੀ ਤੋਂ ਮਾਸਕੋ ਤੋਂ ਸਿੱਖਿਆ ਉਪਦੇਸ਼ ਲੈਣ ਦੇ ਆਦੀ ਹੋ ਚੁੱਕੇ ਭਾਰਤ ਦੇ ਕਮਿਊਨਿਸਟਾਂ ਦੀ ਆਮ ਕਰਕੇ ਹੀ, ਅਤੇ ਸੀ ਪੀ ਆਈ ਮਾਰਕਾ ਕਾਮਰੇਡਾਂ ਦੀ ਤਾਂ ਖ਼ਾਸ ਕਰਕੇ ਹੀ, ਆਜ਼ਾਦਾਨਾ ਤੌਰ 'ਤੇ ਸੋਚ ਸਕਣ ਅਤੇ ਕਿਸੇ ਵੀ ਮਸਲੇ ਬਾਰੇ ਸੋਵੀਅਤ ਆਗੂਆਂ ਦੀਆਂ ਸਿਧਾਂਤਕ ਪੁਜ਼ੀਸ਼ਨਾਂ ਨੂੰ ਚੁਣੌਤੀ ਦੇ ਸਕਣ ਦੀ ਸਮਰੱਥਾ ਨਕਾਰਾ ਹੋ ਕੇ ਰਹਿ ਗਈ ਹੋਈ ਹੈ। ਇਸ ਕਰਕੇ ਕਾਮਰੇਡ ਸੀ ਰਾਜੇਸ਼ਵਰ ਰਾਓ ਨੇ ਥੋੜ੍ਹੀ ਜਿਹੀ ਹਿਚਕਚਾਹਟ ਤੋਂ ਬਾਅਦ ਅਖ਼ੀਰ ਨੂੰ ਸੋਵੀਅਤ ਯੂਨੀਅਨ ਦੁਆਰਾ ਸੁਝਾਈ ਨੀਤੀ ਨੂੰ ਸੱਤਬਚਨ ਕਹਿ ਕੇ ਪ੍ਰਵਾਨ ਕਰ ਲਿਆ। 14 ਜਨਵਰੀ ਨੂੰ ਯੂ ਐੱਨ ਆਈ ਦੁਆਰਾ ਮਾਸਕੋ ਤੋਂ ਜਾਰੀ ਕੀਤੀ ਗਈ ਖ਼ਬਰ ਵਿਚ ਇਹ ਖ਼ੁਲਾਸਾ ਕੀਤਾ ਗਿਆ ਕਿ ਰਾਜੇਸ਼ਵਰ ਰਾਓ ਨੇ ਦਿੱਲੀ ਵਿਖੇ ਸੋਵੀਅਤ ਯੂਨੀਅਨ ਦੇ ਸਰਕਾਰੀ ਅਖ਼ਬਾਰ *ਪਰਾਵਦਾ* ਦੇ ਪੱਤਰਕਾਰ ਨਾਲ ਗੱਲਬਾਤ ਦੌਰਾਨ ਇਹ ਗੱਲ ਸਾਫ਼ ਸਾਫ਼ ਸ਼ਬਦਾਂ ਵਿਚ ਕਹਿ ਦਿੱਤੀ ਸੀ ਕਿ ਭਾਰਤ ਅੰਦਰ 'ਅਮਰੀਕਾ ਤੇ ਇਸ ਦੇ ਸਹਿਯੋਗੀਆਂ ਦੀਆਂ ਸਾਮਰਾਜੀ ਨੀਤੀਆਂ ਅਤੇ ਉਨ੍ਹਾਂ ਦੀਆਂ ਭਾਈਵਾਲ ਅੰਦਰੂਨੀ ਤਾਕਤਾਂ' ਹੱਥੋਂ ਦੇਸ਼ ਦੀ ਏਕਤਾ ਤੇ ਸੁਰੱਖਿਆ ਨੂੰ ਦਰਪੇਸ਼ ਗੰਭੀਰ ਚੁਣੌਤੀ ਦੇ ਸਨਮੁੱਖ 'ਕਾਂਗਰਸ ਪਾਰਟੀ ਸਮੇਤ ਭਾਰਤ ਦੀਆਂ ਸਭਨਾਂ ਦੇਸ਼-ਭਗਤ ਤਾਕਤਾਂ ਦੇ ਇਕਜੁੱਟ ਹੋ ਜਾਣ ਦੀ ਭਾਰੀ ਲੋੜ ਪੈਦਾ ਹੋ ਗਈ ਹੈ।'[12] ਮਾਰਚ ਦੇ ਆਰੰਭ ਵਿਚ ਸੋਵੀਅਤ ਯੂਨੀਅਨ ਦੇ ਰੱਖਿਆ ਮੰਤਰੀ ਮਾਰਸ਼ਲ ਉਤਸੀਨੋਵ ਨੇ ਦਿੱਲੀ ਵਿਖੇ ਸ਼੍ਰੀਮਤੀ ਇੰਦਰਾ ਗਾਂਧੀ ਨਾਲ, ਸਾਰੇ ਸਹਾਇਕਾਂ ਨੂੰ ਬਾਹਰ ਰੱਖ ਕੇ, ਬਿਲਕੁਲ ਇਕੱਲਿਆਂ ਗੱਲਬਾਤ ਕੀਤੀ ਸੀ। ਭਾਵੇਂ ਕਿ ਇਸ ਮੀਟਿੰਗ ਦਾ ਸਮਾਂ ਚਾਲੀ ਮਿੰਟ ਮਿਥਿਆ ਗਿਆ ਸੀ ਪਰ ਇਹ ਮੀਟਿੰਗ ਪੌਣੇ ਦੋ ਘੰਟੇ ਚੱਲੀ।[13] ਏਨਾ ਲੰਮਾ ਚਿਰ ਚੱਲੀ 'ਬੰਦ ਕਮਰਾ ਗੱਲਬਾਤ' ਦੇ ਵਿਸ਼ਾ-ਵਸਤੂ ਤੇ ਨਤੀਜਿਆਂ ਬਾਰੇ ਅਨੁਮਾਨ ਲਾਉਣਾ ਔਖਾ ਨਹੀਂ। ਬਿਨਾਂ ਸ਼ੱਕ, ਇਸ ਗੱਲਬਾਤ ਅੰਦਰ ਸਿੱਖ ਸੰਘਰਸ਼ ਦੇ ਮੁੱਦੇ 'ਤੇ ਦੋਵਾਂ ਆਗੂਆਂ ਵਿਚਕਾਰ ਅਹਿਮ ਵਿਚਾਰ-ਵਟਾਂਦਰਾ ਹੋਇਆ। ਇਸ ਦੀ ਪੁਸ਼ਟੀ ਬਾਅਦ ਵਿਚ ਵਫ਼ਦ ਦੇ ਸੂਤਰਾਂ ਦੇ ਹਵਾਲੇ ਨਾਲ ਜਾਰੀ ਹੋਈ ਇਕ ਰਿਪੋਰਟ ਤੋਂ ਹੁੰਦੀ ਹੈ।[14] ਸੋਵੀਅਤ ਵਫ਼ਦ ਦੇ ਦੌਰੇ ਦੀ ਸਮਾਪਤੀ 'ਤੇ ਦੋਨਾਂ ਧਿਰਾਂ ਵੱਲੋਂ ਜਾਰੀ ਕੀਤੇ ਗਏ ਸਾਂਝੇ ਐਲਾਨ ਵਿਚ ਗੱਲਬਾਤ ਦੌਰਾਨ 'ਵਿਸ਼ਵ ਅਤੇ ਖੇਤਰੀ ਸੁਰੱਖਿਆ' ਦੇ ਮਾਹੌਲ ਬਾਰੇ ਦੋਨਾਂ ਧਿਰਾਂ ਵਿਚਕਾਰ ਹਾਸਲ ਹੋਈ 'ਸਾਂਝੀ ਸਮਝ ਅਤੇ ਪਹੁੰਚ' ਦਾ ਉਚੇਚਾ ਜ਼ਿਕਰ ਕੀਤਾ ਗਿਆ ਸੀ।[15] ਸਾਂਝੇ ਐਲਾਨ ਦੀ ਇਸ ਸ਼ਬਦਾਵਲੀ ਦੇ ਅਰਥ ਸਮਝਣੇ ਔਖੇ ਨਹੀਂ। ਰੂਸੀ ਵਫ਼ਦ ਦੁਆਰਾ 'ਭਾਰਤੀ ਸੁਰੱਖਿਆ ਬਲਾਂ ਲਈ ਅਤੀ ਨਵੀਨ ਸਾਜ਼ੋ-ਸਾਮਾਨ ਮੁਹੱਈਆ ਕਰਨ' ਸੰਬੰਧੀ ਦਿੱਤੀ ਗਈ ਯਕੀਨਦਹਾਨੀ ਸਪੱਸ਼ਟ ਕਰਦੀ ਸੀ ਕਿ ਸੋਵੀਅਤ ਯੂਨੀਅਨ ਪੰਜਾਬ ਅੰਦਰ ਸਿੱਖ ਸੰਘਰਸ਼ ਨੂੰ ਕੁਚਲਣ ਲਈ ਭਾਰਤ ਸਰਕਾਰ ਦੁਆਰਾ ਸੋਚੇ ਜਾ ਰਹੇ ਕਿਸੇ ਵੀ 'ਐਕਸ਼ਨ' ਦੀ ਹਰ ਪੱਖ ਤੋਂ, ਰਾਜਨੀਤਕ ਤੇ ਸੈਨਿਕ, ਮੱਦਦ ਕਰਨ ਲਈ ਨਾ ਸਿਰਫ਼ ਵਚਨਬੱਧ ਸੀ, ਸਗੋਂ ਬੇਹੱਦ ਤਹੂ ਵੀ ਸੀ।

ਇਸ ਤਰ੍ਹਾਂ, ਇਕ ਤਾਂ ਦੇਸ਼ ਅੰਦਰ ਸਭਨਾਂ ਰਾਜਸੀ ਦਲਾਂ ਤੇ ਧਿਰਾਂ ਨੂੰ ਆਪਣੇ ਫ਼ਿਰਕੂ-ਫ਼ਾਸ਼ੀਵਾਦੀ ਪੈਂਤੜੇ ਦੇ ਪੱਖ ਵਿਚ ਲਾਮਬੰਦ ਕਰ ਲੈਣ, ਅਤੇ ਦੂਜਾ ਕੌਮਾਂਤਰੀ ਪੱਧਰ 'ਤੇ ਸੋਵੀਅਤ ਯੂਨੀਅਨ ਵੱਲੋਂ ਦ੍ਰਿੜ੍ਹ ਹਮਾਇਤ ਦਾ ਪੱਕਾ ਭਰੋਸਾ ਮਿਲ ਜਾਣ ਨਾਲ ਇੰਦਰਾ ਗਾਂਧੀ ਲਈ ਆਪਣੇ ਨਾਪਾਕ ਇਰਾਦਿਆਂ ਨੂੰ ਅਮਲ ਵਿਚ ਸਾਕਾਰ ਕਰਨ ਦਾ ਕਾਰਜ ਸਹਿਲ ਹੋ ਗਿਆ ਸੀ। ਇਸ ਨਾਲ ਉਸ ਅੰਦਰ ਵਧੇਰੇ ਆਤਮ-ਵਿਸ਼ਵਾਸ ਪੈਦਾ ਹੋ ਗਿਆ ਸੀ। ਹੁਣ ਉਸ ਨੂੰ ਸਿੱਖ ਕੌਮ ਅੰਦਰ ਪੈਦਾ ਹੋਣ ਵਾਲੇ ਕਿਸੇ ਰੋਸ ਜਾਂ ਪ੍ਰਤਿਕਰਮ ਦੀ ਪ੍ਰਵਾਹ ਨਹੀਂ ਸੀ ਰਹੀ। ਸੋਵੀਅਤ ਵਫ਼ਦ ਦੇ ਦਿੱਲੀ ਤੋਂ ਮਾਸਕੋ ਲਈ ਰਵਾਨਾ ਹੁੰਦਿਆਂ ਹੀ ਉਸ ਨੇ ਕਸ਼ਮੀਰ ਦੇ ਮੁਸਲਮਾਨਾਂ ਤੇ ਪੰਜਾਬ ਦੇ ਸਿੱਖਾਂ ਨੂੰ ਇਕ ਤਰ੍ਹਾਂ ਦੀ ਚਿਤਾਵਨੀ ਦੇ ਦਿੱਤੀ ਸੀ ਕਿ 'ਸਰਹੱਦੀ ਰਾਜ ਹੋਣ ਦੇ ਨਾਤੇ ਇਨ੍ਹਾਂ ਰਾਜਾਂ ਅੰਦਰਲੀ ਕੋਈ ਵੀ ਗੜਬੜ ਦੇਸ਼ ਲਈ ਵੱਡੇ ਖ਼ਤਰੇ ਖੜ੍ਹੇ ਕਰ ਸਕਦੀ ਹੈ।'[16] ਬਰਤਾਨਵੀ ਬਸਤੀਵਾਦੀ ਹਾਕਮਾਂ ਨੇ 1849 ਵਿਚ ਪੰਜਾਬ ਉੱਤੇ ਕਬਜ਼ਾ ਜਮਾਉਣ ਵੇਲੇ ਠੀਕ ਇਸੇ ਦਲੀਲ ਦੀ ਓਟ ਲਈ ਸੀ। ਡਾ. ਫ਼ੌਜਾ ਸਿੰਘ ਨੇ ਆਪਣੇ ਇਕ ਅਹਿਮ ਲੇਖ ਵਿਚ ਬਰਤਾਨਵੀ ਹਕੂਮਤ ਦੀਆਂ ਪੰਜਾਬ ਉੱਤੇ ਹਮਲਾ ਕਰ ਕੇ ਇਸ ਨੂੰ ਆਪਣੇ ਕਬਜ਼ੇ ਹੇਠ ਲੈ ਲੈਣ ਦੀਆਂ ਬਹੁਤ ਪਹਿਲਾਂ ਤੋਂ ਸ਼ੁਰੂ ਕਰ ਦਿੱਤੀਆਂ ਗਈਆਂ ਤਿਆਰੀਆਂ ਬਾਰੇ ਅਤੇ ਇਨ੍ਹਾਂ ਤਿਆਰੀਆਂ ਉੱਤੇ ਪਰਦਾਪੋਸ਼ੀ ਕਰਨ ਦੇ ਕਪਟ ਭਰੇ ਯਤਨਾਂ ਬਾਰੇ ਭਰਪੂਰ ਰੋਸ਼ਨੀ ਪਾਈ ਹੈ।[17] ਉਸ ਵੇਲੇ ਬਰਤਾਨਵੀ ਹਾਕਮਾਂ ਨੇ ਅਫ਼ਗਾਨਿਸਤਾਨ ਵੱਲੋਂ ਖ਼ਤਰੇ ਦਾ ਹਊਆ ਖੜ੍ਹਾ ਕਰ ਕੇ ਪੰਜਾਬ ਉੱਤੇ ਹਮਲਾ ਕਰਨ ਦੀ ਆਪਣੀ ਪੂਰਵ ਉਲੀਕੀ ਯੋਜਨਾ ਨੂੰ ਅਮਲ ਦਾ ਜਾਮਾ ਪਹਿਨਾਉਣ ਦੀ ਕਪਟ ਭਰੀ ਚਾਲ ਚੱਲੀ ਸੀ। ਇੰਦਰਾ ਗਾਂਧੀ ਵਾਂਗ ਹੀ ਭਾਰਤ ਦੇ ਤਤਕਾਲੀ ਗਵਰਨਰ-ਜਨਰਲ ਹੈਨਰੀ ਹਾਰਡਿੰਗ ਦਾ ਵੀ ਇਹੀ ਕਹਿਣਾ ਸੀ ਕਿ ਪੰਜਾਬ ਵਰਗੇ ਨਾਜ਼ਕ ਸਰਹੱਦੀ ਸੂਬੇ ਅੰਦਰ ਕੋਈ ਵੀ ਅਜਿਹੀ ਹਕੂਮਤ, ਜੋ ਬਰਤਾਨਵੀ ਸਾਮਰਾਜ ਦੇ ਹਿਤਾਂ ਦੀ ਪ੍ਰਭਾਵਸ਼ਾਲੀ ਢੰਗ ਨਾਲ ਰੱਖਿਆ ਨਹੀਂ ਸੀ ਕਰ ਸਕਦੀ, ਬਰਤਾਨਵੀ ਹਿਤਾਂ ਲਈ ਪੁੱਜ ਕੇ ਨੁਕਸਾਨਦੇਹ ਸੀ, ਅਤੇ ਇਸ 'ਖ਼ਤਰਨਾਕ' ਸਥਿਤੀ ਨੂੰ ਬਦਲਣ ਲਈ ਪੰਜਾਬ ਨੂੰ ਬਰਤਾਨਵੀ ਰਾਜ ਦਾ ਅੰਗ ਬਣਾਇਆ ਜਾਣਾ ਅਤੀ ਜ਼ਰੂਰੀ ਹੋ ਗਿਆ ਸੀ। ਡਾ. ਫ਼ੌਜਾ ਸਿੰਘ ਦਾ ਕਹਿਣਾ ਹੈ ਕਿ ਅਫ਼ਗਾਨਿਸਤਾਨ ਵੱਲੋਂ ਖ਼ਤਰੇ ਦੀ ਗੱਲ ਤਾਂ ਮਹਿਜ਼ ਇਕ ਬਹਾਨਾ ਹੀ ਸੀ (ਕਿਉਂਕਿ ਹਕੀਕਤ ਵਿਚ ਅਜਿਹਾ ਕੋਈ ਖ਼ਤਰਾ ਹੈ ਨਹੀਂ ਸੀ)। ਸੱਚਾਈ ਇਹ ਸੀ ਕਿ ਬਰਤਾਨਵੀ ਹਾਕਮਾਂ ਲਈ ਸਿੱਖ ਕੌਮ ਦੀ ਆਜ਼ਾਦੀ ਸਹਿਣ ਕਰਨੀ ਮੁਸ਼ਕਲ ਹੋ ਗਈ ਸੀ। ਉਸ ਦੇ ਸਾਮਰਾਜੀ ਹਿਤ ਇਸ ਆਜ਼ਾਦੀ ਨੂੰ ਕੁਚਲਣ ਦੀ ਮੰਗ ਕਰਦੇ ਸਨ। ਸਰਹੱਦੋਂ ਪਾਰ ਖ਼ਤਰੇ ਨੂੰ ਵਧਾਅ ਚੜ੍ਹਾਅ ਕੇ ਪੇਸ਼ ਕਰਨਾ ਅਤੇ ਸਿੱਖਾਂ ਦੀ ਅਫ਼ਗਾਨੀਆਂ ਨਾਲ ਵੱਧ ਰਹੀ ਨੇੜਤਾ ਬਾਰੇ ਉੱਕਾ ਹੀ ਝੂਠੀਆਂ ਤੇ ਮਨਘੜਤ ਕਹਾਣੀਆਂ ਘੜਨੀਆਂ ਉਨ੍ਹਾਂ ਦੀ ਯੁੱਧਨੀਤਕ ਚਾਲ ਦਾ ਹਿੱਸਾ ਸਨ। ਇਤਫ਼ਾਕ ਨਾਲ, ਡਾ. ਫ਼ੌਜਾ ਸਿੰਘ ਨੇ ਸਿੱਖ ਕੌਮ ਦੀ ਉਸ ਵੇਲੇ ਦੀ ਅੰਦਰੂਨੀ ਦਸ਼ਾ ਦਾ ਜੋ ਚਿਤਰ ਪੇਸ਼ ਕੀਤਾ ਹੈ, ਉਹ 1984 ਦੀ ਹਾਲਤ ਨੂੰ ਸਮਝਣ ਵਿਚ ਬੇਹੱਦ ਸਹਾਈ ਹੁੰਦਾ ਹੈ। ਡਾ. ਫ਼ੌਜਾ ਸਿੰਘ ਮੁਤਾਬਿਕ ਉਸ ਵੇਲੇ ਸਿੱਖਾਂ ਦੇ ਸਾਰੇ ਵਰਗ ਦੁਸ਼ਮਣ ਦੇ ਇਰਾਦਿਆਂ ਬਾਰੇ ਚੇਤੰਨ ਤੇ ਜਾਗਰੂਕ ਨਹੀਂ ਸਨ। ਸਿੱਖ ਨੈਸ਼ਨਲਿਜ਼ਮ ਦਾ ਜਜ਼ਬਾ ਸਾਰੇ ਵਰਗਾਂ ਅੰਦਰ ਇਕ-ਸਮਾਨ ਨਹੀਂ ਸੀ। ਦੁਸ਼ਮਣ ਨੇ ਸਿੱਖ ਕੌਮ ਅੰਦਰ ਚੋਖਾ ਸੰਨ੍ਹ ਲਾ ਰੱਖਿਆ ਹੋਇਆ ਸੀ। ਸੱਚੇ ਪੰਥਕ, ਜੁਝਾਰੂ ਅਤੇ ਗ਼ੈਰਤਮੰਦ ਵਰਗਾਂ ਅੰਦਰ ਦੁਸ਼ਮਣ

ਦੇ ਖ਼ਿਲਾਫ਼ ਲੜਨ ਦਾ ਪੂਰਾ ਇਰਾਦਾ ਤੇ ਸਪਿਰਿਟ ਸੀ ਪਰੰਤੂ ਸਿੱਖ ਕੌਮ ਅੰਦਰ ਇੱਟ ਚੁੱਕਿਆਂ ਗ਼ਦਾਰ ਤੇ ਗ਼ੈਰਤਹੀਣ ਲੋਕ ਮਿਲ ਜਾਂਦੇ ਸਨ।[18]

ਸਾਮਰਾਜੀ ਰਾਜ ਪ੍ਰਬੰਧਾਂ (Imperial regimes) ਦੀਆਂ ਬੁਨਿਆਦੀ ਲੋੜਾਂ, ਹਿਤ ਤੇ ਤੌਰ-ਤਰੀਕੇ ਇੱਕੋ ਜਿਹੇ ਹੀ ਹੋਇਆ ਕਰਦੇ ਹਨ। ਹਾਲਤਾਂ ਦੇ ਪ੍ਰਸੰਗ ਦਾ ਹੀ ਫ਼ਰਕ ਹੁੰਦਾ ਹੈ। ਬਰਤਾਨਵੀ ਸਾਮਰਾਜੀ ਰਾਜਕੀ ਢਾਂਚੇ ਦੀ ਤਰ੍ਹਾਂ ਹੀ ਭਾਰਤ ਦੇ ਹਿੰਦੂ ਸਾਮਰਾਜੀ ਰਾਜ ਪ੍ਰਬੰਧ ਦੇ ਹਿਤ ਵੀ ਪੰਜਾਬ ਉੱਤੇ ਪੂਰਾ ਕਸਵਾਂ ਗ਼ਲਬਾ ਸਥਾਪਤ ਕਰਨ ਦੀ ਮੰਗ ਕਰਦੇ ਸਨ। ਅੰਗਰੇਜ਼ਾਂ ਵਾਂਗ ਹੀ ਉਹ ਵੀ ਪੰਜਾਬ ਵਰਗੇ ਨਾਜ਼ਕ ਸਰਹੱਦੀ ਸੂਬੇ ਅੰਦਰ ਸਿੱਖਾਂ ਵਰਗੀ ਆਜ਼ਾਦੀ ਪਸੰਦ ਕੌਮ ਅੰਦਰ ਆਜ਼ਾਦੀ ਦਾ ਵਿਚਾਰ ਤੇ ਜਜ਼ਬਾ ਪ੍ਰਫੁੱਲਤ ਹੁੰਦਾ ਦੇਖ ਜਰ ਨਹੀਂ ਸਨ ਸਕਦੇ। 1973 ਵਿਚ ਸ਼੍ਰੋਮਣੀ ਅਕਾਲੀ ਦਲ ਵੱਲੋਂ ਅਨੰਦਪੁਰ ਸਾਹਿਬ ਦੇ ਮਤੇ ਉੱਤੇ ਪ੍ਰਵਾਨਗੀ ਦੀ ਮੋਹਰ ਲਾਏ ਜਾਣ ਦੇ ਵੇਲੇ ਤੋਂ ਹੀ ਹਿੰਦੂ ਹਾਕਮਾਂ ਨੇ ਕੰਨ ਖੜ੍ਹੇ ਕਰ ਲਏ ਹੋਏ ਸਨ। ਉਦੋਂ ਤੋਂ ਹੀ ਉਨ੍ਹਾਂ ਇਸ 'ਖ਼ਤਰਨਾਕ ਰੁਝਾਣ' ਨੂੰ ਪੂਰੀ ਗੰਭੀਰਤਾ ਨਾਲ ਲੈਣਾ ਅਤੇ ਇਸ ਨੂੰ ਕਾਬੂ ਵਿਚ ਕਰਨ ਲਈ ਲੋੜੀਂਦੇ ਉਪਾਵਾਂ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ ਹੋਇਆ ਸੀ। ਸਿੱਖ ਰਾਜਨੀਤੀ ਉੱਤੇ ਨਿਰੰਤਰ ਕਰੜੀ ਨਿਗ੍ਹਾ ਰੱਖਣੀ, ਸਿੱਖ ਕੌਮ ਅੰਦਰ ਆਪਣਾ ਵਫ਼ਾਦਾਰ ਵਰਗ ਪੈਦਾ ਕਰਨਾ, ਇਸ ਦਾ ਉਚੇਚਾ ਪਾਲਣ ਪੋਸਣ ਕਰਨਾ, ਸਿੱਖਾਂ ਦੀ ਤਾਕਤ ਨੂੰ ਕਮਜ਼ੋਰ ਕਰਨ ਦੇ ਇਰਾਦੇ ਨਾਲ ਪੰਥ ਅੰਦਰਲੇ ਵਖਰੇਵਿਆਂ ਤੇ ਵਿਰੋਧਾਂ ਨੂੰ ਹਵਾ ਦੇਣੀ, ਪਾਕਿਸਤਾਨ ਦੇ ਖ਼ਿਲਾਫ਼ ਲਗਾਤਾਰ ਨਫ਼ਰਤ ਤੇ ਦੁਸ਼ਮਣੀ ਦੀਆਂ ਭਾਵਨਾਵਾਂ ਬਣਾਈ ਰੱਖਣੀਆਂ, ਸਿੱਖ ਕੌਮ ਅੰਦਰ ਖਰੀ ਪੰਥਕ ਚੇਤਨਾ ਦੇ ਵਿਕਾਸ ਨੂੰ ਚਾਰੇ ਪਾਸਿਓਂ ਬੰਨ੍ਹ ਮਾਰਨ ਦੇ ਯਤਨ ਕਰਨੇ ਅਤੇ ਇਸ ਉੱਤੇ ਭਾਰਤੀ ਰਾਸ਼ਟਰਵਾਦ ਦੀ ਅਮਰ ਵੇਲ ਦਾ ਸਾਹ-ਸੂਤਵਾਂ ਜਾਲ ਕੱਸ ਕੇ ਰੱਖਣਾ ...ਆਦਿ ਸਭ ਉਪਾਅ ਇਸੇ ਮੰਤਵ ਵੱਲ ਸੇਧਤ ਸਨ। ਅੱਸੀਵਿਆਂ 'ਚ ਜਾ ਕੇ ਜਦ ਭਾਰਤੀ ਰਾਜ ਦੀਆਂ ਵਜੂਦ-ਸਮੋਈਆਂ ਕਮਜ਼ੋਰੀਆਂ ਤੇ ਵਿਰੋਧਤਾਈਆਂ ਵੱਧ ਉੱਘੜ ਕੇ ਪ੍ਰਗਟ ਹੋਣ ਲੱਗੀਆਂ, ਅਤੇ ਪੰਜਾਬ ਤੇ ਕਸ਼ਮੀਰ ਅੰਦਰ ਆਜ਼ਾਦੀ ਦੀਆਂ ਭਾਵਨਾਵਾਂ ਜ਼ੋਰ ਫੜਦੀਆਂ ਪ੍ਰਤੀਤ ਹੋਣ ਲੱਗੀਆਂ ਤਾਂ ਭਾਰਤੀ ਹਾਕਮ ਵਰਗਾਂ ਅੰਦਰ ਭਾਰਤੀ ਰਾਜ ਦੀ ਸੁਰੱਖਿਆ ਤੇ ਮਜ਼ਬੂਤੀ ਲਈ ਵਧੇਰੇ ਕਾਰਗਰ ਤੇ ਸਖ਼ਤ ਕਦਮ ਉਠਾਉਣ ਦੀ ਲੋੜ ਦਾ ਤਿੱਖਾ ਅਹਿਸਾਸ ਪੈਦਾ ਹੋਇਆ। ਸੋ, ਜਿਵੇਂ ਕਿ ਜ਼ਿਕਰ ਹੋ ਚੁੱਕਾ ਹੈ, 1980 ਤੋਂ ਹੀ ਇੰਦਰਾ ਗਾਂਧੀ ਦੀ ਅਗਵਾਈ ਹੇਠ ਭਾਰਤੀ ਰਾਜ ਦਾ ਨਵਾਂ ਏਜੰਡਾ ਤੈਅ ਹੋ ਚੁੱਕਾ ਸੀ। ਚਾਰ ਸਾਲਾਂ ਤੋਂ ਇਸੇ ਦਿਸ਼ਾ ਵਿਚ ਜ਼ਾਹਰਾ ਤੇ ਲੁਕਵੀਆਂ ਤਿਆਰੀਆਂ ਹੁੰਦੀਆ ਆ ਰਹੀਆਂ ਸਨ। ਇਸ ਮਸਲੇ 'ਤੇ ਦੇਸ਼ ਅੰਦਰ ਆਮ ਸਹਿਮਤੀ ਹਾਸਲ ਕਰਨੀ ਇਸ ਏਜੰਡੇ ਦਾ ਕੇਂਦਰੀ ਅੰਸ਼ ਸੀ। ਸੋ, ਖੱਬੇ ਪੱਖੀ ਤਾਕਤਾਂ ਦੀ ਉਲਟਬਾਜ਼ੀ ਨਾਲ ਜਿਉਂ ਹੀ ਏਜੰਡੇ ਦਾ ਇਹ ਕੇਂਦਰੀ ਕਾਰਜ ਪੂਰਾ ਹੋ ਗਿਆ ਤਾਂ ਇਸ ਦੇ ਅੰਤਿਮ ਭਾਗ ਨੂੰ ਲਾਗੂ ਕਰਨ ਵੱਲ ਤੇਜ਼ੀ ਨਾਲ ਅੱਗੇ ਵਧਿਆ ਗਿਆ।

## 'ਆਮ ਸਹਿਮਤੀ' ਰੰਗ ਲਿਆਈ !

ਖੱਬੇ ਪੱਖੀ ਤਾਕਤਾਂ ਹੀ ਸਨ ਜੋ ਸਿੱਖ ਸੰਘਰਸ਼ ਦੇ ਮਾਮਲੇ ਵਿਚ ਇੰਦਰਾ ਗਾਂਧੀ ਦੀਆਂ ਨੀਤੀਆਂ ਦੀ ਸਭ ਨਾਲੋਂ ਉੱਚੀ ਸੁਰ ਵਿਚ ਆਲੋਚਨਾ ਕਰਦੀਆਂ ਆ ਰਹੀਆਂ ਸਨ। ਇਨ੍ਹਾਂ ਪਾਰਟੀਆਂ ਵੱਲੋਂ ਆਪਣੀ ਆਲੋਚਨਾ ਦਾ ਰੁਖ਼ ਸਿੱਖ ਸੰਘਰਸ਼ ਵੱਲ ਕਰ ਲੈਣ

ਨਾਲ ਇੰਦਰਾ ਨੂੰ ਤਕੜੀ ਰਾਹਤ ਮਹਿਸੂਸ ਹੋਈ ਅਤੇ ਇਨ੍ਹਾਂ ਤਾਕਤਾਂ ਦੇ ਇਸ ਵੱਡਮੁੱਲੇ ਸਹਿਯੋਗ ਨਾਲ ਉਸ ਦੇ ਹੌਸਲੇ ਦੂਣੇ ਬੁਲੰਦ ਹੋ ਗਏ। ਵਿਰੋਧੀ ਦਲਾਂ ਦੇ ਵਿਰੋਧ ਤੇ ਨੁਕਤਾਚੀਨੀ ਤੋਂ ਸੁਰਖ਼ਰੂ ਹੋ ਜਾਣ ਉਪਰੰਤ ਉਸ ਨੇ ਸਿੱਖ ਸੰਘਰਸ਼ ਉੱਤੇ ਜਬਰ ਦੀ ਮੁਹਿੰਮ ਹੋਰ ਤੇਜ਼ ਕਰ ਦਿੱਤੀ। ਹੁਣ ਉਸ ਨੂੰ ਦੇਸ਼ ਦੇ 'ਮੁੱਠੀ ਭਰ' ਬੁੱਧੀਜੀਵੀਆਂ ਦੁਆਰਾ ਉਸ ਵਿਰੁੱਧ ਕੀਤੀ ਜਾ ਰਹੀ ਹਾਲ ਪਾਹਰਿਆ ਦੀ ਉੱਕਾ ਹੀ ਕੋਈ ਪ੍ਰਵਾਹ ਨਹੀਂ ਸੀ ਰਹੀ। ਦਿੱਲੀ ਦੀਆਂ ਡੇਢ ਸੌ ਦੇ ਕਰੀਬ ਨਾਮਵਰ ਹਸਤੀਆਂ ਵੱਲੋਂ ਉਸ ਨੂੰ ਵਿਵੇਕ ਤੋਂ ਕੰਮ ਲੈਣ ਦੀ ਕੀਤੀ ਗਈ ਜਨਤਕ ਅਪੀਲ[19] ਉਸ ਨੂੰ ਬੁੱਧੀਜੀਵੀ ਲਾਣੇ ਦੀ 'ਵਾਧੂ ਦੀ ਭਰੜ-ਭੌਂਕ' ਜਾਪਣ ਲੱਗ ਪਈ ਸੀ। ਅਜਿਹੀ ਹਾਲਤ ਵਿਚ ਸਿੱਖ ਸੰਘਰਸ਼ ਨੂੰ ਕੁਚਲਣ ਲਈ ਹੋਰ ਨਵੇਂ ਜਾਬਰ ਕਾਨੂੰਨ ਘੜਨ ਅਤੇ ਪੁਲੀਸ ਦੇ ਵਹਿਸ਼ੀ ਜ਼ੁਲਮਾਂ ਅੰਦਰ ਹੋਰ ਤੇਜ਼ੀ ਤੇ ਅਸ਼ਲੀਲਤਾ ਲਿਆਉਣ ਦਾ ਸਿਲਸਿਲਾ ਨਿਰਵਿਰੋਧ ਅੱਗੇ ਵਧਦਾ ਗਿਆ। ਪੰਜਾਬ ਅੰਦਰ ਕੇਂਦਰੀ ਸੁਰੱਖਿਆ ਬਲਾਂ ਦੀ ਨਾ ਸਿਰਫ਼ ਨਫ਼ਰੀ ਵਿਚ ਲਗਾਤਾਰ ਵਾਧਾ ਹੁੰਦਾ ਰਿਹਾ, ਸਗੋਂ ਇਨ੍ਹਾਂ 'ਸੁਰੱਖਿਆ ਬਲਾਂ' ਨੇ ਸਿੱਖ ਜਨਤਾ ਨਾਲ 'ਕਾਬਜ਼ ਫ਼ੌਜਾਂ' ਵਾਂਗ ਵਰਤਾਉ ਕਰਨਾ ਸ਼ੁਰੂ ਕਰ ਦਿੱਤਾ। ਇਸ ਨਾਲ ਦੇਸ਼ ਦੇ, ਖ਼ਾਸ ਕਰਕੇ ਉੱਤਰੀ ਭਾਰਤ ਦੇ ਹਿੰਦੂ ਵਰਗ ਅੰਦਰ ਇੰਦਰਾ ਗਾਂਧੀ ਪ੍ਰਤਿ ਪ੍ਰਸ਼ੰਸਾ ਦੇ ਭਾਵ ਪੈਦਾ ਹੋਣੇ ਸੁਭਾਵਿਕ ਸਨ। ਅਤੇ ਇਸ ਨਾਲ ਇੰਦਰਾ ਦੀਆਂ ਵਿਰੋਧੀ ਹਿੰਦੂ ਕੱਟੜਪੰਥੀ ਰਾਜਸੀ ਤਾਕਤਾਂ ਦੇ ਮਨਾਂ ਅੰਦਰ ਸਾੜੇ ਤੇ ਸ਼ਰੀਕੇ ਦੀ ਅੱਗ ਬਲਣੀ ਵੀ ਓਨੀ ਹੀ ਸੁਭਾਵਿਕ ਸੀ। ਇਸ ਕਰਕੇ ਉਨ੍ਹਾਂ ਨੇ ਮੁਕਾਬਲੇਬਾਜ਼ੀ ਦੀ ਭਾਵਨਾ ਨਾਲ ਆਪਣੇ ਆਪ ਨੂੰ ਹਿੰਦੂ ਹਿਤਾਂ ਦੇ ਇੰਦਰਾ ਗਾਂਧੀ ਨਾਲੋਂ ਵੀ ਵੱਡੇ ਪਹਿਰੇਦਾਰ ਸਾਬਤ ਕਰਨ ਲਈ ਭਾਰਤ ਸਰਕਾਰ ਉੱਤੇ ਫ਼ਿਰਕੂ ਦਿਸ਼ਾ ਵਿਚ ਦੋ ਕਦਮ ਹੋਰ ਅੱਗੇ ਵਧਣ ਅਤੇ ਸ੍ਰੀ ਦਰਬਾਰ ਸਾਹਿਬ ਅੰਦਰ ਤੁਰੰਤ ਸੁਰੱਖਿਆ ਬਲ ਭੇਜਣ ਦੀ ਮੰਗ ਕਰਨੀ ਸ਼ੁਰੂ ਕਰ ਦਿੱਤੀ। ਭਾਵੇਂ ਕਿ 'ਸੰਤ ਨਿਰੰਕਾਰੀ ਮੰਡਲ' ਵਰਗੀਆਂ ਸਿੱਖ ਦੋਖੀ ਸੰਸਥਾਵਾਂ ਨੇ ਇਹ ਮੰਗ ਪਹਿਲਾਂ ਹੀ ਉਭਾਰਨੀ ਸ਼ੁਰੂ ਕਰ ਦਿੱਤੀ ਹੋਈ ਸੀ।[20] 1984 ਦਾ ਸਾਲ ਚੜ੍ਹਦਿਆਂ ਹੀ ਹਿੰਦੂ ਕੱਟੜਵਾਦੀ ਤਾਕਤਾਂ ਨੇ ਇਸ ਬਾਰੇ ਉੱਚੀ ਰਲਵਾਂ ਸ਼ੋਰ ਪਾਉਣਾ ਸ਼ੁਰੂ ਕਰ ਦਿੱਤਾ ਸੀ। ਰਾਸ਼ਟਰੀ ਸੁਵੈਮ ਸੇਵਕ ਸੰਘ (RSS), ਹਿੰਦੂ ਮਹਾਂ ਸਭਾ, ਪੰਜਾਬ ਸ਼ਿਵ ਸੈਨਾ, ਆਰੀਆ ਸਮਾਜ, ਆਲ ਇੰਡੀਆ ਜਨਸੰਘ, ਭਾਰਤੀ ਜਨਤਾ ਪਾਰਟੀ, ਆਦਿ ਸਭਨਾਂ ਹਿੰਦੂਤਵੀ ਜਥੇਬੰਦੀਆਂ ਨੇ ਇਸ ਦਿਸ਼ਾ ਵਿਚ ਇਕ ਦੂਜੇ ਨਾਲੋਂ ਉੱਚੇ ਹੋਕਰੇ ਮਾਰਨੇ ਸ਼ੁਰੂ ਕਰ ਦਿੱਤੇ ਸਨ।[21] 23 ਅਪਰੈਲ ਨੂੰ ਭਾਰਤੀ ਜਨਤਾ ਪਾਰਟੀ ਦੇ ਤਤਕਾਲੀ ਜਨਰਲ ਸਕੱਤਰ ਲਾਲ ਕ੍ਰਿਸ਼ਨ ਅਡਵਾਨੀ ਨੇ ਪੰਜਾਬ ਅੰਦਰ ਨੀਮ ਫ਼ੌਜੀ ਦਲਾਂ ਦੀ ਕਾਰਵਾਈ ਉੱਤੇ ਨਾ ਤਸੱਲੀ ਪ੍ਰਗਟ ਕਰਦੇ ਹੋਏ ਸਿੱਧੇ ਰੂਪ ਵਿਚ ਫ਼ੌਜ ਤਾਇਨਾਤ ਕੀਤੇ ਜਾਣ ਦੀ ਮੰਗ ਕੀਤੀ।[22] 3 ਮਈ ਨੂੰ ਭਾਰਤੀ ਜਨਤਾ ਪਾਰਟੀ ਤੇ ਲੋਕ ਦਲ ਵੱਲੋਂ ਭਾਰਤ ਸਰਕਾਰ ਉੱਤੇ ਦਰਬਾਰ ਸਾਹਿਬ ਅੰਦਰ ਸੁਰੱਖਿਆ ਦਲ ਭੇਜਣ ਲਈ ਦਬਾਅ ਪਾਉਣ ਵਾਸਤੇ ਦਿੱਲੀ ਦੇ ਬੋਟ ਕਲੱਬ ਵਿਖੇ ਇਕ ਸਾਂਝੀ ਵਿਸ਼ਾਲ ਰੈਲੀ ਕੀਤੀ ਗਈ ਜਿਸ ਵਿਚ ਦੋਨਾਂ ਪਾਰਟੀਆਂ ਦੇ ਮੁਖੀਆਂ ਅਟੱਲ ਬਿਹਾਰੀ ਵਾਜਪਾਈ ਤੇ ਚੌਧਰੀ ਚਰਨ ਸਿੰਘ ਨੇ ਜ਼ੋਰ ਦੇ ਕੇ ਕਿਹਾ ਕਿ ਸਰਕਾਰ ਨੂੰ ਪੰਜਾਬ ਵਿਚ ਗੁਰਦੁਆਰਿਆਂ ਅੰਦਰ ਪੁਲੀਸ ਭੇਜਣ ਤੋਂ ਝਿਜਕਣਾ ਨਹੀਂ ਚਾਹੀਦਾ।[23]

ਬੇਸ਼ੱਕ ਇੰਦਰਾ ਗਾਂਧੀ ਨੇ ਸ੍ਰੀ ਦਰਬਾਰ ਸਾਹਿਬ (ਅੰਮ੍ਰਿਤਸਰ) ਸਮੇਤ ਪੰਜਾਬ ਦੇ ਹੋਰਨਾਂ ਗੁਰਦੁਆਰਿਆਂ ਅੰਦਰ ਫ਼ੌਜ ਭੇਜਣ ਦਾ ਮਨ ਕਾਫ਼ੀ ਚਿਰ ਪਹਿਲਾਂ ਤੋਂ ਹੀ ਬਣਾ

ਲਿਆ ਹੋਇਆ ਸੀ ਪਰੰਤੂ ਸਿੱਖ ਕੌਮ ਉੱਤੇ ਇਸ ਫ਼ਿਰਕੂ-ਫ਼ਾਸ਼ੀਵਾਦੀ ਹਮਲੇ ਲਈ ਉਹ ਵੱਧ ਤੋਂ ਵੱਧ ਸਾਜ਼ਗਾਰ ਹਾਲਤਾਂ ਪੈਦਾ ਕਰਨ ਦੀ ਰਣਨੀਤੀ ਉੱਤੇ ਚੱਲ ਰਹੀ ਸੀ। ਇਸ ਰਣਨੀਤੀ ਦੇ ਮੁੱਖ ਅੰਸ਼ ਇਹ ਸਨ। ਨੰਬਰ ਇਕ, ਉਹ ਹਮਲਾ ਕਰਨ ਤੋਂ ਪਹਿਲਾਂ ਅਕਾਲੀ ਆਗੂਆਂ ਨੂੰ ਪੂਰੀ ਤਰ੍ਹਾਂ ਅਲੱਗ-ਥਲੱਗ ਕਰ ਦੇਣਾ ਅਤੇ ਦੇਸ਼ ਦੀਆਂ ਸਭਨਾਂ ਮੁੱਖ ਰਾਜਸੀ ਧਿਰਾਂ ਦੀ ਮੁਕੰਮਲ ਤੇ ਅਡੋਲ ਹਮਾਇਤ ਬਾਰੇ ਪੂਰੇ ਭਰੋਸੇ ਵਿਚ ਹੋ ਜਾਣਾ ਚਾਹੁੰਦੀ ਸੀ। ਅਕਾਲੀ ਆਗੂਆਂ ਨਾਲ ਆਖ਼ਰੀ ਪਲਾਂ ਤਕ ਗੱਲਬਾਤ ਚਲਾਈ ਰੱਖਣ ਦਾ ਨਾਟਕ ਉਸ ਦੀ ਇਸ ਰਣਨੀਤੀ ਦਾ ਹੀ ਇਕ ਅੰਗ ਸੀ। ਨੰਬਰ ਦੋ, ਉਹ ਹਮਲਾ ਕਰਨ ਤੋਂ ਪਹਿਲਾਂ ਦੇਸ਼ ਦੀ ਹਿੰਦੂ ਜਨਤਾ ਦੀਆਂ ਫ਼ਿਰਕੂ ਭਾਵਨਾਵਾਂ ਨੂੰ ਪੂਰੀ ਸਿਖਰ 'ਤੇ ਲੈ ਜਾਣਾ, ਭਾਵ ਇਨ੍ਹਾਂ ਅੰਦਰ ਪੂਰਾ ਉਬਾਲ ਲੈ ਆਉਣਾ ਚਾਹੁੰਦੀ ਸੀ। ਉਹ ਹਮਲਾ ਕਰਨ ਤੋਂ ਉਦੋਂ ਤਕ 'ਝਿਜਕ' ਦਿਖਾਉਂਦੀ ਰਹੀ ਜਦੋਂ ਤਕ ਦੇਸ਼ ਭਰ ਦੀ ਹਿੰਦੂ ਜਨਤਾ ਇਸ ਗੱਲ ਦੀ ਪੂਰੀ ਸ਼ਿੱਦਤ ਨਾਲ ਲੋੜ ਮਹਿਸੂਸ ਨਹੀਂ ਸੀ ਕਰਨ ਲੱਗ ਪਈ ਅਤੇ ਉਸ ਦੇ ਫ਼ਿਰਕੂ-ਫ਼ਾਸ਼ੀਵਾਦੀ ਮਨੋਰਥਾਂ ਦੀ ਇਕ-ਆਵਾਜ਼ ਤੇ ਇਕ-ਮਨ ਹੋ ਕੇ ਪ੍ਰੋੜ੍ਹਤਾ ਤੇ ਹਮਾਇਤ ਨਹੀਂ ਸੀ ਕਰਨ ਲੱਗੀ। ਇਸ ਕਾਰਜ ਵਿਚ ਦੇਸ਼ ਦੇ 'ਕੌਮੀ' ਕਹੇ ਜਾਂਦੇ ਮੀਡੀਏ ਨੇ ਉਸ ਦਾ ਪੂਰੇ ਜੀਅ ਜਾਨ ਤੇ ਜੋਸ਼ੋ-ਖ਼ਰੋਸ਼ ਨਾਲ ਸਾਥ ਦਿੱਤਾ। ਖ਼ਾਸ ਤੌਰ 'ਤੇ *ਟਾਈਮਜ਼ ਆਫ਼ ਇੰਡੀਆ*, *ਹਿੰਦੁਸਤਾਨ ਟਾਈਮਜ਼* ਅਤੇ *ਪੈਟਰੀਅਟ* ਨੇ ਦੇਸ਼ ਅੰਦਰ ਸਿੱਖ ਭਾਈਚਾਰੇ ਦੇ ਵਿਰੁੱਧ ਜ਼ਹਿਰੀਲਾ ਵਾਤਾਵਰਨ ਸਿਰਜਣ ਵਿਚ ਮੋਹਰੀ ਭੂਮਿਕਾ ਨਿਭਾਈ। ਦੇਸ਼ ਭਰ ਦੇ ਨਾਮਵਰ (ਹਿੰਦੂ) ਸੰਪਾਦਕਾਂ, ਕਾਲਮਨਵੀਸਾਂ ਤੇ ਪੱਤਰਕਾਰਾਂ ਜਿਵੇਂ ਕਿ ਗਿਰੀ ਲਾਲ ਜੈਨ, ਐੱਨ ਸੀ ਮੈਨਨ, ਅਰੁਣ ਸ਼ੋਰੀ, ਆਰ ਕੇ ਮਿਸ਼ਰਾ, ਕੇਵਲ ਵਰਮਾ...ਆਦਿ ਸਾਰਿਆਂ ਨੇ ਪੂਰੇ ਫ਼ਿਰਕੂ ਜਲਾਲ ਵਿਚ ਆ ਕੇ ਸਿੱਖ ਵਿਰੋਧੀ ਪ੍ਰਚਾਰ ਮੁਹਿੰਮ ਦੀ ਕਮਾਨ ਸੰਭਾਲੀ। ਗਿਰੀ ਲਾਲ ਜੈਨ ਨੇ 27 ਮਾਰਚ 1984 ਨੂੰ ਆਪਣੀ ਇਕ ਸੰਪਾਦਕੀ ਵਿਚ ਆਪਣੇ ਸਿੱਖ ਵਿਰੋਧੀ ਤੁਅੱਸਬਾਂ ਦਾ ਪ੍ਰਗਟਾਵਾ ਇੰਜ ਕੀਤਾ :

> ਸੱਚੀ ਗੱਲ ਇਹ ਹੈ ਕਿ ਮੈਨੂੰ ਅਕਾਲੀ ਐਜੀਟੇਸ਼ਨ ਨਾਲ ਕੋਈ ਹਮਦਰਦੀ ਨਹੀਂ ਹੈ। ਮੇਰਾ ਈਮਾਨਦਾਰੀ ਨਾਲ ਸੋਚਣਾ ਇਹ ਹੈ ਕਿ ਇਹ ਲਹਿਰ ਬੇਮਤਲਬ ਹੈ ਕਿਉਂਕਿ ਮੇਰੇ ਵਿਚਾਰ ਵਿਚ ਸਿੱਖਾਂ ਦੇ ਕੋਈ ਹੱਕੀ ਸ਼ਿਕਵੇ ਹੋ ਹੀ ਨਹੀਂ ਸਕਦੇ।

ਇਸ ਦੇ ਕੁੱਝ ਹੀ ਦਿਨਾਂ ਬਾਅਦ *ਹਿੰਦੁਸਤਾਨ ਟਾਈਮਜ਼* ਦੇ ਐੱਨ ਸੀ ਮੈਨਨ ਨੇ ਸਿੱਖਾਂ ਦੇ ਸੰਘਰਸ਼ ਨੂੰ 'ਬੋਗਸ' ਕਹਿ ਕੇ ਭੰਡਿਆ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ 1947 ਤੋਂ ਪਹਿਲਾਂ ਵਾਲੀ ਮੁਸਲਿਮ ਲੀਗ ਨਾਲ ਮੇਲਦੇ ਹੋਏ ਭਾਰਤ ਸਰਕਾਰ ਨੂੰ ਇਸ 'ਵੱਖਵਾਦੀ ਰੁਝਾਣ' ਖ਼ਿਲਾਫ਼ ਸਖ਼ਤ ਕਾਰਵਾਈ ਕਰਨ ਲਈ ਹੱਲਾਸ਼ੇਰੀ ਦਿੱਤੀ।[24]

ਇਸ ਦੇ ਅਗਲੇ ਹੀ ਦਿਨ *ਪੈਟਰੀਅਟ* ਨੇ ਅੱਗ ਚੱਬਦਾ ਸੰਪਾਦਕੀ ਲਿਖਿਆ ਜਿਸ ਵਿਚ ਸਿੱਖ ਸੰਘਰਸ਼ ਦੇ ਰਾਜਸੀ ਤੱਤ ਨੂੰ ਮੁੱਢੋਂ ਹੀ ਰੱਦ ਕਰਦੇ ਹੋਏ ਦੇਸ਼ ਦੀ ਸਰਕਾਰ ਅਤੇ ਜਨਤਾ ਨੂੰ ਇਸ ਵਿਰੁੱਧ ਖੁੱਲ੍ਹਮ-ਖੁੱਲ੍ਹੀ 'ਜੰਗ ਛੇੜ ਦੇਣ' ਲਈ ਉਕਸਾਇਆ ਗਿਆ। ਅਖੇ :

> ਪੰਜਾਬ ਵਿਚ ਜੋ ਕੁੱਝ ਵਾਪਰ ਰਿਹਾ ਹੈ, ਉਸ ਵਿਚ ਇਲਾਕਿਆਂ ਜਾਂ ਦਰਿਆਈ ਪਾਣੀਆਂ ਬਾਰੇ ਝਗੜੇ ਵਾਲੀ ਕੋਈ ਵੀ ਗੱਲ ਨਹੀਂ ਹੈ। ਇਹ ਹਿੰਦੂ-ਸਿੱਖ ਝਗੜਾ ਵੀ ਨਹੀਂ ਹੈ। ਇਹ ਭਾਰਤ ਨੂੰ ਖੇਰੂੰ ਖੇਰੂੰ ਕਰਨ ਦੀ ਯੋਜਨਾ ਹੈ ਜਿਸ ਨੂੰ ਪੂਰੇ ਨਿਰਦਈਪੁਣੇ ਨਾਲ ਲਾਗੂ ਕੀਤਾ ਜਾ ਰਿਹਾ ਹੈ ਅਤੇ ਹੁਣ ਤਾਂ ਇਸ ਦੇ ਅਸਰ ਪ੍ਰਤੱਖ ਦਿਖਣ ਲੱਗ ਪਏ ਹਨ...ਭਾਰਤ ਦੇ ਦੁਸ਼ਮਣਾਂ ਨੇ ਅਮਲੀ ਰੂਪ ਵਿਚ ਕੌਮ ਦੀ ਏਕਤਾ ਦੇ ਖ਼ਿਲਾਫ਼

ਜੰਗ ਵਿੱਢ ਦਿੱਤੀ ਹੈ...ਅਤੇ ਇਸ ਖ਼ਤਰੇ ਨਾਲ ਸਿਰਫ਼ ਜੰਗੀ ਪੱਧਰ 'ਤੇ ਹੀ ਨਜਿੱਠਿਆ ਜਾ ਸਕਦਾ ਹੈ।[25]

15 ਮਈ, 1984 ਦੇ *ਇੰਡੀਆ ਟੂਡੇ* ਵਿਚ ਸ਼ੇਖ਼ਰ ਗੁਪਤਾ, ਪ੍ਰਭੂ ਚਾਵਲਾ ਤੇ ਗੋਬਿੰਦ ਠੁਕਰਾਲ ਦੀ ਇਕ ਸਾਂਝੀ 'ਸਟੋਰੀ' ਛਾਪੀ ਗਈ ਜਿਸ ਵਿਚ ਦਰਬਾਰ ਸਾਹਿਬ ਅੰਦਰ ਫ਼ੌਜ ਭੇਜਣ ਦੀ ਮੰਗ ਕਰ ਰਹੇ ਵਰਗਾਂ ਤੇ ਵਿਅਕਤੀਆਂ ਦੇ ਪੱਖ ਨੂੰ ਉਭਾਰ ਕੇ ਪੇਸ਼ ਕੀਤਾ ਗਿਆ। ਇਸ ਵਿਚ ਚੌਧਰੀ ਚਰਨ ਸਿੰਘ ਦਾ ਇਹ ਹਵਾਲਾ ਦਿੱਤਾ ਗਿਆ ਕਿ 'ਜੇਕਰ ਮੈਂ ਦੇਸ਼ ਦਾ ਪ੍ਰਧਾਨ ਮੰਤਰੀ ਜਾਂ ਗ੍ਰਹਿ ਮੰਤਰੀ ਹੁੰਦਾ ਤਾਂ ਮੈਂ ਦਰਬਾਰ ਸਾਹਿਬ ਵਿਚ ਪੁਲੀਸ ਭੇਜਣ ਵਿਚ ਇਕ ਪਲ ਵੀ ਨਹੀਂ ਸੀ ਲਾਉਣਾ। ਸਰਕਾਰ ਨੂੰ ਐਵੇਂ ਖ਼ਾਹਮਖ਼ਾਹ ਦੇ ਖ਼ਿਆਲੀ ਡਰ ਮਾਰੀ ਜਾ ਰਹੇ ਹਨ...ਹਰ ਮਸਲੇ ਦਾ ਉਪਾਅ ਹੈ, ਬੱਸ ਦਿਲ ਗੁਰਦਾ ਚਾਹੀਦੈ।' ਇਕ ਹਿਸਾਬ ਨਾਲ ਇਹ ਸਟੋਰੀ ਹਮਲੇ ਦੀ ਵਜ਼ਾਹਤ ਕਰਨ ਲਈ ਹੀ ਸੀ।

ਇਹ ਤਾਂ ਉਸ 'ਜ਼ਹਿਰ' ਦੇ, ਜੋ 'ਕੌਮੀ' ਮੀਡੀਏ ਵੱਲੋਂ ਦੇਸ਼ ਦੇ ਲੋਕਾਂ ਨੂੰ ਖੁੱਲ੍ਹੇ ਗੱਫ਼ਿਆਂ ਦੇ ਰੂਪ ਵਿਚ ਵਰਤਾਈ ਗਈ, ਕੁੱਝ ਕੁ ਨਮੂਨੇ ਹੀ ਹਨ। ਦੁਸ਼ਟ ਮੰਤਵ ਨਾਲ ਲਿਖੀਆਂ ਤੇ ਛਾਪੀਆਂ ਗਈਆਂ ਉਪਰੋਕਤ ਸੰਪਾਦਕੀਆਂ/ਰਿਪੋਰਟਾਂ ਵਿਚ ਵਿਵੇਕ ਤੇ ਚਿੰਤਨ ਦਾ ਉੱਕਾ ਹੀ ਕੋਈ ਅੰਸ਼ ਨਹੀਂ ਸੀ। ਇਹ ਫ਼ਿਰਕੂ ਤੁਅੱਸਬ ਦੇ ਡੰਗੇ ਹੋਏ ਬਿਮਾਰ ਦਿਮਾਗ਼ਾਂ 'ਚੋਂ ਨਿਕਲੀ ਘਾਤਕ ਕਿਸਮ ਦੀ ਫ਼ਿਰਕੂ-ਫ਼ਾਸ਼ੀਵਾਦੀ ਸੋਚਣੀ ਸੀ* ਜੋ ਉਸ ਮੌਕੇ ਹਿੰਦੂ ਬਹੁਗਿਣਤੀ ਦੇ ਮਨੋ-ਭਾਵਾਂ ਤੇ ਜਜ਼ਬਿਆਂ ਨੂੰ ਰੂਪਮਾਨ ਵੀ ਕਰਦੀ ਸੀ ਅਤੇ ਨਾਲੋ-ਨਾਲ ਇਨ੍ਹਾਂ ਨੂੰ ਹੋਰ ਵੱਧ ਫ਼ਿਰਕੂ ਪਾਣ ਚਾੜ੍ਹਨ ਵਿਚ ਮੱਦਦਗਾਰ ਵੀ ਹੋ ਰਹੀ ਸੀ।

ਇਸ ਤਰ੍ਹਾਂ ਸਥਿਤੀ ਨੂੰ ਪੂਰੀ ਤਰ੍ਹਾਂ ਆਪਣੇ ਰੁਖ਼ ਵਿਚ ਕਰ ਲੈਣ ਤੋਂ ਬਾਅਦ ਹੀ ਇੰਦਰਾ ਗਾਂਧੀ ਨੇ ਅਖ਼ੀਰ ਨੂੰ ਉਹ ਕਹਿਰ ਗੁਜ਼ਾਰਨ ਦਾ ਫ਼ੈਸਲਾ ਕਰ ਲਿਆ ਜਿਸ ਦਾ ਵਿਚਾਰ ਉਸ ਦੇ ਮਨ ਵਿਚ ਬਹੁਤ ਪਹਿਲਾਂ ਤੋਂ ਪੈਦਾ ਹੋ ਚੁੱਕਾ ਸੀ ਅਤੇ ਜਿਸ ਦੇ ਲਈ ਉਹ ਲੰਮੇ ਚਿਰਾਂ ਤੋਂ ਬਹੁ-ਪੱਖੀ ਤਿਆਰੀਆਂ ਕਰਦੀ ਆ ਰਹੀ ਸੀ।

5 ਤੇ 6 ਜੂਨ 1984 ਦੀ ਵਿਚਕਾਰਲੀ ਰਾਤ ਨੂੰ ਭਾਰਤੀ ਫ਼ੌਜਾਂ ਨੇ ਸ੍ਰੀ ਦਰਬਾਰ ਸਾਹਿਬ ਉੱਤੇ ਟੈਂਕਾਂ ਤੇ ਤੋਪਾਂ ਨਾਲ ਭਿਆਨਕ ਹੱਲਾ ਬੋਲ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਸਮੇਤ ਸ੍ਰੀ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਉੜੀ ਦੇ ਦੱਖਣੀ ਹਿੱਸੇ ਨੂੰ ਤੋਪਾਂ ਦੇ ਗੋਲਿਆਂ ਨਾਲ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ ਅਤੇ ਦਰਬਾਰ ਸਾਹਿਬ ਦੀ ਅਜ਼ਮਤ ਦੀ ਰੱਖਿਆ ਕਰ ਰਹੇ ਗਿਣਤੀ ਦੇ ਜੁਝਾਰੂ ਸਿੰਘਾਂ ਵੱਲੋਂ ਦਿੱਤੀ ਗਈ ਕਰਾਰੀ ਟੱਕਰ ਤੋਂ ਬੁਖਲਾਹਟ ਵਿਚ ਆਏ ਭਾਰਤੀ ਫ਼ੌਜੀਆਂ ਨੇ, ਦਰਬਾਰ ਸਾਹਿਬ ਸਮੂਹ ਅੰਦਰ ਮੌਜੂਦ ਨਿਹੱਥੇ ਸਿੰਘਾਂ, ਸਿੰਘਣੀਆਂ ਅਤੇ ਭੁਜੰਗੀਆਂ ਨੂੰ, ਜਿਨ੍ਹਾਂ 'ਚੋਂ ਵੱਡੀ ਗਿਣਤੀ ਉਨ੍ਹਾਂ ਸ਼ਰਧਾਲੂਆਂ ਦੀ ਸੀ ਜੋ ਪੰਜਵੇਂ ਪਾਤਸ਼ਾਹ ਦੇ ਪਾਵਨ ਸ਼ਹੀਦੀ ਦਿਹਾੜੇ ਉੱਤੇ ਉਚੇਚੇ ਤੌਰ 'ਤੇ ਦਰਸ਼ਨ ਇਸ਼ਨਾਨ ਕਰਨ ਲਈ ਦਰਬਾਰ ਸਾਹਿਬ ਪਹੁੰਚੇ ਹੋਏ ਸਨ, ਹਜ਼ਾਰਾਂ ਦੀ ਸੰਖਿਆ ਵਿਚ ਬੇਰਹਿਮੀ ਨਾਲ ਕਤਲ ਕਰ ਸੁੱਟਿਆ। ਭਾਰਤੀ ਫ਼ੌਜ ਨੇ ਦਰਬਾਰ ਸਾਹਿਬ ਕੰਪਲੈਕਸ

---

* *ਹਿੰਦੁਸਤਾਨ ਟਾਈਮਜ਼* ਦੇ ਸੰਪਾਦਕੀ ਦਾ ਅਨੁਵਾਨ ਸੀ 'Get the Killers' ! ਅਰਥਾਤ "ਕਾਤਲ ਬਚ ਕੇ ਨਾ ਜਾਣ" ! *ਪੈਟਰੀਅਟ* ਨੇ ਆਪਣੀ ਸੰਪਾਦਕੀ ਨੂੰ ਸਿਰਲੇਖ ਦਿੱਤਾ ਸੀ 'Murderers are at large' !, ਭਾਵ "ਕਾਤਲ ਦਨਦਨਾਉਂਦੇ ਫਿਰਦੇ ਹਨ" !

ਦੇ ਅੰਦਰ ਜੋ ਤਾਂਡਵ ਨਾਚ ਨੱਚਿਆ, ਉਸ ਦਾ ਵਰਣਨ ਇਸ ਪੁਸਤਕ ਲੜੀ ਦੇ ਪਹਿਲੇ ਭਾਗ ਵਿਚ ਵਿਸਥਾਰ ਵਿਚ ਦਿੱਤਾ ਜਾ ਚੁੱਕਾ ਹੈ। ਇਸ ਕਰਕੇ ਇਥੇ ਉਸ ਖ਼ੂਨੀ ਸਾਕੇ ਦੇ ਵਿਸਥਾਰ ਵਿਚ ਨਾ ਜਾਂਦੇ ਹੋਏ, ਚੱਲਦੇ ਪ੍ਰਸੰਗ ਦੀ ਰੋਸ਼ਨੀ ਵਿਚ, ਇਸ ਖ਼ੂਨੀ ਕਾਂਡ ਨੂੰ ਅੰਜਾਮ ਦੇਣ ਵਾਲੀ ਸੋਚ ਅਤੇ ਮਨੋ-ਬਿਰਤੀ ਦੀਆਂ ਹੀ ਕੁੱਝ ਹੋਰ ਮਨਹੂਸ ਪਰਤਾਂ ਨੂੰ ਫਰੋਲਣ ਤੇ ਉਘਾੜਨ ਦਾ ਸਿਲਸਿਲਾ ਅੱਗੇ ਤੋਰਦੇ ਹਾਂ।

ਦਰਬਾਰ ਸਾਹਿਬ ਕੰਪਲੈਕਸ ਉੱਤੇ ਧਾੜਵੀਆਂ ਵਾਂਗ ਫ਼ੌਜੀ ਹਮਲਾ ਕਰ ਕੇ ਇਸ ਅੰਦਰ ਮੌਜੂਦ ਪਾਵਨ ਇਮਾਰਤਾਂ ਦਾ ਭਾਰੀ ਨੁਕਸਾਨ ਕਰ ਦੇਣ ਅਤੇ ਹਜ਼ਾਰਾਂ ਹੀ ਨਿਹੱਥੇ ਤੇ ਬੇਦੋਸ਼ੇ ਸਿੱਖ ਸ਼ਰਧਾਲੂਆਂ ਨੂੰ ਸੱਤ ਬਿਗਾਨਿਆਂ ਵਾਂਗ ਗੋਲੀਆਂ ਨਾਲ ਭੁੰਨ ਦੇਣ ਦੀ ਵਹਿਸ਼ੀਆਨਾ ਕਾਰਵਾਈ ਨੇ ਸਿੱਖ ਜਗਤ ਨੂੰ, ਯਕੀਨਨ ਹੀ, ਗਹਿਰੇ ਸਦਮੇ ਵਿਚ ਡੋਬ ਦਿੱਤਾ ਸੀ। ਜੇਕਰ ਇਹ ਸਿਲਸਿਲਾ ਇਥੇ ਤਕ ਹੀ ਸੀਮਤ ਰਿਹਾ ਹੁੰਦਾ ਤਾਂ ਵੀ ਸ਼ਾਇਦ ਸਿੱਖ ਕੌਮ ਅੰਦਰਲੇ ਕੁੱਝ ਵਰਗਾਂ ਨੇ ਇਸ ਨੂੰ 'ਮਾੜਾ ਸੁਫ਼ਨਾ' ਸਮਝ ਕੇ ਹੌਲੀ ਹੌਲੀ ਚੇਤੇ 'ਚੋਂ ਵਿਸਾਰ ਦੇਣਾ ਸੀ ਅਤੇ ਭਾਰਤੀ ਰਾਜ ਵਿਚ ਉਨ੍ਹਾਂ ਦੇ ਵਿਸ਼ਵਾਸ ਤੇ ਸ਼ਰਧਾ ਨੂੰ ਕੋਈ ਵੱਡੀ ਆਂਚ ਨਹੀਂ ਸੀ ਆਉਣੀ। ਪਰੰਤੂ ਹਮਲੇ ਤੋਂ ਬਾਅਦ ਮੀਡੀਏ ਵੱਲੋਂ ਦੇਸ਼ ਦੇ ਲੋਕਾਂ ਸਾਹਮਣੇ ਇਸ ਨੂੰ ਜਿਵੇਂ ਇਕ ਵੱਡੀ 'ਜਿੱਤ' ਦੇ ਰੂਪ ਵਿਚ ਪੇਸ਼ ਕੀਤਾ ਗਿਆ[26], ਅਤੇ ਦੇਸ਼ ਦੇ ਬਹੁਗਿਣਤੀ ਭਾਈਚਾਰੇ ਤੇ ਰਾਜਸੀ ਦਲਾਂ ਨੇ ਇਸ ਦਾ ਜਿਸ ਗਰਮਜੋਸ਼ੀ ਨਾਲ ਸੁਆਗਤ ਕੀਤਾ, ਉਸ ਨਾਲ ਸਿੱਖਾਂ ਦੇ ਮਨਾਂ ਵਿਚ ਭਾਰਤ ਅੰਦਰ ਆਪਣੇ ਭਵਿੱਖ ਨੂੰ ਲੈ ਕੇ ਵੱਡੇ ਸੁਆਲ ਤੇ ਸੰਸੇ ਉਭਰ ਆਏ।

ਭਾਰਤ ਦੇ ਲਗਭਗ ਹਰ ਮੁੱਖ ਅਖ਼ਬਾਰ ਤੇ ਰਸਾਲੇ ਨੇ ਇਸ ਫ਼ੌਜੀ ਕਾਰਵਾਈ ਦੀ ਜੈ-ਜੈਕਾਰ ਕੀਤੀ। ਬਹੁਤ ਸਾਰੇ ਅਖ਼ਬਾਰਾਂ ਨੇ ਮੂਹਰਲੇ ਸਫ਼ੇ 'ਤੇ ਸੰਪਾਦਕੀਆਂ ਛਾਪੀਆਂ ਜਿੰਨ੍ਹਾਂ ਵਿਚ ਇਸ ਕਾਰਵਾਈ ਦੀ 'ਸਫਲਤਾ' ਲਈ ਪ੍ਰਧਾਨ ਮੰਤਰੀ ਨੂੰ ਮੁਬਾਰਕਾਂ ਦਿੱਤੀਆਂ ਗਈਆਂ ਅਤੇ ਭਾਰਤੀ ਫ਼ੌਜ ਨੂੰ ਲੱਖ ਲੱਖ ਪਰਣਾਮ ਕੀਤਾ ਗਿਆ। 'ਆਲ ਇੰਡੀਆ ਨਿਊਜ਼ ਪੇਪਰ ਐਡੀਟਰ'ਜ਼ ਕਾਨਫ਼ਰੰਸ' ਅਤੇ 'ਪ੍ਰੈਸ ਕਲੱਬ ਆਫ਼ ਇੰਡੀਆ' ਵਰਗੇ ਅਖ਼ਬਾਰੀ ਸੰਗਠਨਾਂ ਤੇ ਅਦਾਰਿਆਂ, ਜੋ ਆਮ ਕਰਕੇ ਪ੍ਰੈਸ ਨਾਲ ਸੰਬੰਧਿਤ ਮੁੱਦਿਆਂ ਬਾਰੇ ਆਪਣਾ ਸਰੋਕਾਰ ਪ੍ਰਗਟਾਉਣ ਤਕ ਹੀ ਸੀਮਤ ਰਹਿੰਦੇ ਹਨ, ਨੇ ਇਸ ਸਰਕਾਰੀ ਕਾਰਵਾਈ ਦੇ ਹੱਕ ਵਿਚ ਬਿਆਨ ਜਾਰੀ ਕੀਤੇ। ਇਨ੍ਹਾਂ ਵਿੱਚੋਂ ਕਿਸੇ ਨੇ ਵੀ ਇਸ ਫ਼ੌਜੀ ਕਾਰਵਾਈ ਦੀ ਲੋੜ ਅਤੇ ਸਿਆਣਪ ਬਾਰੇ ਸੁਆਲ ਕਰਨ ਦੀ ਜ਼ਰੂਰਤ ਨਹੀਂ ਸਮਝੀ।[27]

ਅਨੰਦ ਸਵਰੂਪ ਵਰਮਾ ਨੇ ਬਾਅਦ ਵਿਚ ਹਿੰਦੀ ਅਖ਼ਬਾਰਾਂ ਦੇ ਰੋਲ ਦਾ ਪੜਚੋਲਵਾਂ ਮੁਲਾਂਕਣ ਕਰਦੇ ਹੋਏ ਹਿੰਦੀ ਦੇ ਇਕ ਰਸਾਲੇ (*ਸੰਚੇਤਨਾ*) ਵਿਚ ਲਿਖਿਆ ਕਿ "ਇਹ ਸ਼ਾਇਦ ਪਹਿਲਾ ਮੌਕਾ ਸੀ ਜਦੋਂ ਕਿਸੇ ਰਾਸ਼ਟਰੀ ਸਮੱਸਿਆ ਉੱਤੇ ਹਿੰਦੀ ਅਖ਼ਬਾਰਾਂ ਨੇ ਏਨੇ ਜੋਸ਼ ਨਾਲ ਸੰਪਾਦਕੀ ਲਿਖੇ...ਦਿੱਲੀ ਤੋਂ *ਨਵਭਾਰਤ ਟਾਈਮਜ਼* ਦੇ ਸੰਪਾਦਕ ਰਾਜੇਂਦਰ ਮਾਥੁਰ ਨੇ ਲਿਖਿਆ, 'ਕਾਤਲਾਂ, ਸਿਰਫਿਰਿਆਂ ਤੇ ਬੈਂਕ ਡਕੈਤੀਆਂ ਕਰਨ ਵਾਲਿਆਂ ਤੋਂ ਬਿਨਾਂ ਦੇਸ਼ ਵਿਚ ਸ਼ਾਇਦ ਹੀ ਕੋਈ ਵਰਗ ਹੋਵੇਗਾ ਜੋ ਇਸ ਫ਼ੌਜੀ ਕਾਰਵਾਈ ਦਾ ਵਿਰੋਧ ਕਰੇਗਾ।' 6 ਜੂਨ ਨੂੰ ਮਾਥੁਰ ਨੇ 'ਅਸਮਾਨ ਉੱਤੇ ਬਿਜਲੀ ਦੇ ਅੱਖਰਾਂ ਨਾਲ ਲਿਖੇ ਸੰਦੇਸ਼ ਪੜ੍ਹੇ' ਅਤੇ ਪਰਭਾਸ਼ ਜੋਸ਼ੀ (ਜਨਸਤਾ) ਨੇ ਭਾਰਤੀ ਫ਼ੌਜ ਵੱਲੋਂ 'ਇਸਪਾਤ ਦੇ ਅੱਖਰਾਂ ਨਾਲ ਭਾਰਤ ਦੀ ਧਰਤੀ ਉੱਤੇ' ਲਿਖੇ ਸ਼ਬਦ ਪੜ੍ਹੇ ਅਤੇ ਮਹਿਸੂਸ ਕੀਤਾ ਕਿ 'ਫੋੜੇ ਨੂੰ ਚੀਰਾ ਦੇ ਕੇ ਅਤਿਵਾਦ ਦੀ ਪੀਕ ਕੱਢਣੀ ਜ਼ਰੂਰੀ ਹੋ ਗਈ ਸੀ।'"[28]

ਚੰਦਰ ਸ਼ੇਖਰ, ਐੱਨ ਟੀ ਰਾਮਾਰਾਓ, ਜਾਰਜ ਫ਼ਰਨਾਂਡੇਜ਼ ਅਤੇ ਸੁਬਰਾਮਨੀਅਮ ਸਵਾਮੀ ਵਰਗੇ ਇੱਕਾ ਦੁੱਕਾ ਆਗੂਆਂ ਨੂੰ ਛੱਡ ਕੇ ਬਾਕੀ ਸਭਨਾਂ ਵਿਰੋਧੀ ਆਗੂਆਂ ਨੇ, ਇਕ ਵਾਢਿਓਂ, ਭਾਰਤੀ ਫ਼ੌਜ ਦੇ ਰੋਲ ਨੂੰ ਪੁੱਜ ਕੇ ਸਲਾਹਿਆ।[29] ਭਾਰਤੀ ਜਨਤਾ ਪਾਰਟੀ ਦੇ ਤਤਕਾਲੀ ਜਨਰਲ ਸਕੱਤਰ ਲਾਲ ਕ੍ਰਿਸ਼ਨ ਅਡਵਾਨੀ ਨੇ 15 ਜੂਨ ਨੂੰ ਇਕ ਪ੍ਰੈਸ ਬਿਆਨ ਜਾਰੀ ਕਰਦੇ ਹੋਏ ਕਿਹਾ ਕਿ ਦਰਬਾਰ ਸਾਹਿਬ ਅੰਦਰ ਫ਼ੌਜ ਭੇਜਣ ਦੀ ਕਾਰਵਾਈ 'ਅਟੱਲ ਤੇ ਜ਼ਰੂਰੀ' ਹੋ ਗਈ ਸੀ। ਇਹ ਗੱਲ ਭਾਂਪਦਿਆਂ ਹੋਇਆਂ ਕਿ ਸਿੱਖ ਭਾਈਚਾਰੇ ਅੰਦਰ ਇਸ ਕਾਰਵਾਈ ਦੇ ਖ਼ਿਲਾਫ਼ ਰੋਸ ਤੇ ਬੇਗਾਨਗੀ ਦਾ ਅਹਿਸਾਸ ਜ਼ੋਰ ਫੜ ਰਿਹਾ ਸੀ, ਲਾਲ ਕ੍ਰਿਸ਼ਨ ਅਡਵਾਨੀ ਨੇ ਇਕ ਹਿੰਦੂ ਮਹਾਂਰਥੀ ਦੇ ਤੌਰ 'ਤੇ ਭਾਰਤੀ ਰਾਜ ਦੇ ਹਿਤਾਂ ਨਾਲ ਗਹਿਰਾ ਸਰੋਕਾਰ ਪ੍ਰਗਟਾਉਂਦੇ ਹੋਏ ਇਸ ਤੋਂ ਅਗਲੇ ਕਾਰਜ ਦੀ ਵੀ ਨਿਸ਼ਾਨਦੇਹੀ ਕਰ ਦਿੱਤੀ ਸੀ। ਭਾਰਤੀ ਰਾਜ ਵਿਚ ਸਿੱਖਾਂ ਦੇ ਵਿਸ਼ਵਾਸ ਵਿਚ ਪਈ ਤ੍ਰੇੜ ਨੂੰ ਭਰਨ ਲਈ ਉਸ ਨੇ ਉਨ੍ਹਾਂ ਗ਼ੈਰ-ਸਿਆਸੀ, ਯਾਨੀ ਕਿ ਗ਼ੈਰ-ਅਕਾਲੀ ਸਿੱਖਾਂ, ਜੋ ਕਿ ਸਰਕਾਰ ਦੀ ਇਸ ਕਾਰਵਾਈ ਦੀ ਹਮਾਇਤ ਕਰ ਰਹੇ ਸਨ, ਨੂੰ ਇਹ ਨਸੀਹਤ ਦਿੱਤੀ ਕਿ ਉਨ੍ਹਾਂ ਨੂੰ ਦੇਸ਼ ਦੇ ਸਿੱਖਾਂ ਸਾਹਮਣੇ ਇਸ ਫ਼ੌਜੀ ਕਾਰਵਾਈ ਨੂੰ ਸਹੀ ਸੰਦਰਭ ਵਿਚ ਪੇਸ਼ ਕਰਨ ਲਈ ਸਾਰੇ ਮੁਲਕ ਦੇ ਦੌਰੇ 'ਤੇ ਨਿਕਲ ਪੈਣਾ ਚਾਹੀਦਾ ਹੈ ਅਤੇ ਸਿੱਖਾਂ ਨੂੰ ਇਹ ਗੱਲ ਜਚਾਉਣੀ ਚਾਹੀਦੀ ਹੈ ਕਿ ਇਹ ਹਮਲਾ ਸਿੱਖ ਭਾਈਚਾਰੇ ਦੇ ਖ਼ਿਲਾਫ਼ ਨਹੀਂ ਸੀ ਸਗੋਂ ਸਿਰਫ਼ ਉਨ੍ਹਾਂ ਲੋਕਾਂ ਦੇ ਖ਼ਿਲਾਫ਼ ਸੀ ਜੋ 'ਹਿੰਸਾ ਦੇ ਪੁਜਾਰੀ ਸਨ ਅਤੇ ਜਿਨ੍ਹਾਂ ਨੇ ਗੁਰਦੁਆਰਿਆਂ ਦੀ ਬੇਅਦਬੀ ਕਰ ਰੱਖੀ ਹੋਈ ਸੀ।'[30]

ਪੰਜ ਖੱਬੇ ਪੱਖੀ ਪਾਰਟੀਆਂ (ਸੀ ਪੀ ਆਈ, ਸੀ ਪੀ ਐੱਮ, ਫ਼ਾਰਵਰਡ ਬਲਾਕ, ਆਰ ਐੱਸ ਪੀ, ਆਦਿ) ਦੇ ਚੋਟੀ ਦੇ ਆਗੂਆਂ ਨੇ ਇਕ ਸਾਂਝਾ ਬਿਆਨ ਜਾਰੀ ਕੀਤਾ ਜਿਸ ਵਿਚ ਜਾਬਰ ਧਿਰ (ਭਾਰਤ ਸਰਕਾਰ) ਨੂੰ ਫਿਟ ਲਾਹਨਤ ਪਾਉਣ ਦੀ ਥਾਵੇਂ ਉਲਟਾ ਮਜ਼ਲੂਮ ਧਿਰ (ਸਿੱਖ ਕੌਮ) ਨੂੰ ਆਪਣਾ 'ਗੁਨਾਹ' ਪਛਾਨਣ ਅਤੇ ਇਸ ਦੇ ਬਦਲੇ ਵਿਚ ਮਿਲੀ ਸਜ਼ਾ ਨੂੰ ਚੁੱਪ-ਚਾਪ ਬਰਦਾਸ਼ਤ ਕਰ ਲੈਣ ਦੀ ਨਸੀਹਤ ਦੇਣੀ ਜ਼ਰੂਰੀ ਸਮਝੀ ਗਈ। ਇਨ੍ਹਾਂ ਆਗੂਆਂ ਨੇ ਭਾਰਤੀ ਰਾਜ ਨੂੰ ਦਰਪੇਸ਼ ਸੰਕਟ ਦੇ ਸੰਦਰਭ ਵਿਚ ਆਪਣੇ ਮੈਂਬਰਾਂ ਨੂੰ ਇਹ 'ਇਨਕਲਾਬੀ' ਕਾਰਜ ਸੌਂਪਿਆ ਕਿ ਉਹ 'ਪੰਜਾਬ ਦੇ ਲੋਕਾਂ ਨੂੰ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਅਗਵਾਈ ਹੇਠਲੇ ਅੱਤਵਾਦੀਆਂ ਦੀਆਂ ਕਾਰਵਾਈਆਂ ਦੁਆਰਾ ਦੇਸ਼ ਦੀ ਆਜ਼ਾਦੀ ਤੇ ਅਖੰਡਤਾ ਨੂੰ ਖੜ੍ਹੇ ਹੋਏ ਖ਼ਤਰੇ ਤੋਂ ਜਾਣੂੰ ਕਰਾਉਣ।' ਖੱਬੇ ਪੱਖੀ ਆਗੂਆਂ ਨੂੰ ਸ੍ਰੀ ਦਰਬਾਰ ਸਾਹਿਬ ਉੱਤੇ ਹੋਏ ਹਮਲੇ ਦਾ ਕੋਈ ਅਫ਼ਸੋਸ ਜਾਂ ਗ਼ਮ ਨਹੀਂ ਸੀ। ਉਨ੍ਹਾਂ ਨੂੰ ਇਸ ਹਮਲੇ ਸਦਕਾ ਸਿੱਖ ਭਾਈਚਾਰੇ ਅੰਦਰ ਪੈਦਾ ਹੋਏ ਰੋਹ ਨੂੰ ਦਬਾਉਣ ਤੇ ਠੰਢਾ ਕਰਨ ਦੀ ਵੱਧ ਚਿੰਤਾ ਸੀ। ਉਨ੍ਹਾਂ ਨੇ ਲਾਲ ਕ੍ਰਿਸ਼ਨ ਅਡਵਾਨੀ ਦੀ ਪੈੜ ਵਿਚ ਪੈੜ ਰੱਖਦਿਆਂ ਹੋਇਆਂ ਆਪਣੇ ਮੈਂਬਰਾਂ ਨੂੰ ਸਿੱਖ ਜਨਤਾ ਅੰਦਰ ਇਹ ਗੱਲ ਪ੍ਰਚਾਰਨ ਲਈ ਪ੍ਰੇਰਿਆ ਕਿ ਦਰਬਾਰ ਸਾਹਿਬ ਦੀ ਬੇਅਦਬੀ ਦੀ ਦੋਸ਼ੀ ਭਾਰਤ ਸਰਕਾਰ ਜਾਂ ਫ਼ੌਜ ਨਹੀਂ ਸਗੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਅਗਵਾਈ ਹੇਠਲੇ 'ਅੱਤਵਾਦੀ ਅਨਸਰ' ਸਨ ਜਿਨ੍ਹਾਂ ਨੇ 'ਦਰਬਾਰ ਸਾਹਿਬ ਦੀ ਪਵਿੱਤਰਤਾ ਭੰਗ ਕਰ ਰੱਖੀ ਹੋਈ ਸੀ।' ਖੱਬੇ ਪੱਖੀ ਆਗੂਆਂ ਨੂੰ ਇਹ ਗੱਲ ਬੇਹੱਦ ਪ੍ਰੇਸ਼ਾਨ ਕਰ ਰਹੀ ਸੀ ਕਿ ਸਿੱਖ ਜਨਤਾ ਦਾ ਧਿਆਨ 'ਅੱਤਵਾਦੀਆਂ ਵਿਰੁੱਧ ਲੜਾਈ ਤੋਂ ਹਟ ਕੇ ਦਰਬਾਰ ਸਾਹਿਬ ਦੀ ਬੇਅਦਬੀ ਵਿਰੁੱਧ ਸੰਘਰਸ਼ ਕਰਨ ਵੱਲ ਉਲਰਦਾ ਜਾ ਰਿਹਾ ਸੀ।'[31]

ਚੌਧਰੀ ਚਰਨ ਸਿੰਘ ਦੀ ਅਗਵਾਈ ਹੇਠਲੇ ਲੋਕ ਦਲ ਨੇ ਇਕ ਮਤਾ ਪਾਸ ਕਰ ਕੇ ਭਾਰਤ ਸਰਕਾਰ ਨੂੰ ਕਿਹਾ ਕਿ ਪੰਜਾਬ ਵਿੱਚੋਂ ਉਦੋਂ ਤਕ ਫ਼ੌਜ ਬਾਹਰ ਨਾ ਕੱਢੀ ਜਾਵੇ ਜਦੋਂ ਤਕ ਉਥੇ ਹਾਲਾਤ ਮੁਕੰਮਲ ਤੌਰ 'ਤੇ ਆਮ ਵਰਗੇ ਨਹੀਂ ਹੋ ਜਾਂਦੇ।[32] ਬਿਹਾਰ ਤੇ ਯੂ ਪੀ ਅੰਦਰ ਕਾਂਗਰਸੀ ਮੁੱਖ ਮੰਤਰੀਆਂ ਦੀ ਪਹਿਲ ਕਦਮੀ 'ਤੇ ਸਰਬ ਪਾਰਟੀ ਮੀਟਿੰਗਾਂ ਬੁਲਾ ਕੇ ਫ਼ੌਜੀ ਕਾਰਵਾਈ ਦਾ ਪੁਰਜੋਸ਼ ਸੁਆਗਤ ਕੀਤਾ ਗਿਆ।[33] ਦੇਸ਼ ਅੰਦਰ ਫ਼ੌਜੀ ਕਾਰਵਾਈ ਦੇ ਪੱਖ ਵਿਚ ਲਹਿਰ ਪੈਦਾ ਕਰਨ ਦੇ ਮੰਤਵ ਨਾਲ ਹਰ ਐਰੀ ਗ਼ੈਰੀ ਸੰਸਥਾ, ਜਿਨ੍ਹਾਂ ਦਾ ਕਿਸੇ ਨੇ ਪਹਿਲਾਂ ਨਾਂ ਤਕ ਨਹੀਂ ਸੀ ਸੁਣਿਆ, ਵੱਲੋਂ ਪ੍ਰੈਸ ਨੂੰ ਬਿਆਨ ਜਾਰੀ ਕਰਾਉਣ ਦੀ ਵਿਉਂਤਬੱਧ ਮੁਹਿੰਮ ਚਲਾਈ ਗਈ। ਦਿੱਲੀ ਤੋਂ 'ਆਲ ਇੰਡੀਆ ਫ਼ਰੀਡਮ ਫ਼ਾਈਟਰਜ਼ ਐਸੋਸੀਏਸ਼ਨ', 'ਦਿੱਲੀ ਹਾਊਸਵਾਈਵਜ਼ ਐਸੋਸੀਏਸ਼ਨ', 'ਡੈਮੋਕਰੇਟਿਕ ਯੂਥ ਫ਼ੈਡਰੇਸ਼ਨ ਆਫ਼ ਇੰਡੀਆ' ਵਰਗੀਆਂ ਨਾਮ ਨਿਹਾਦ ਤੇ ਫ਼ਰਜ਼ੀ ਜਥੇਬੰਦੀਆਂ ਦੇ ਫ਼ੌਜੀ ਕਾਰਵਾਈ ਦੀ ਹਮਾਇਤ ਕਰਦੇ ਬਿਆਨਾਂ ਨੂੰ ਮੀਡੀਏ ਅੰਦਰ ਲਿਸ਼ਕਾ ਕੇ ਪੇਸ਼ ਕੀਤਾ ਗਿਆ।[34] ਫ਼ੌਜੀ ਕਾਰਵਾਈ ਤੋਂ ਬਾਅਦ ਵੀ ਪੰਜਾਬ ਅੰਦਰ ਫ਼ੌਜ ਨੂੰ ਲਗਾਤਾਰ ਤੈਨਾਤ ਕਰੀ ਰੱਖਣ ਲਈ ਮੀਡੀਏ ਅੰਦਰ ਪੰਜਾਬੀ ਹਿੰਦੂ ਵਰਗ ਦੀਆਂ ਫ਼ਿਰਕੂ ਰਾਵਾਂ ਤੇ ਭਾਵਨਾਵਾਂ ਨੂੰ ਉਚੇਚੀ ਅਹਿਮੀਅਤ ਦਿੱਤੀ ਜਾਣ ਲੱਗੀ। ਸਰਕਾਰੀ ਕੰਟਰੋਲ ਹੇਠਲੀ ਇਕ ਨਿਊਜ਼ ਏਜੰਸੀ ਪੀ ਟੀ ਆਈ, ਜੋ 'ਨਿਊਜ਼ ਏਜੰਸੀ' ਘੱਟ ਅਤੇ ਸਰਕਾਰੀ 'ਵਿਊਜ਼ ਏਜੰਸੀ' ਵੱਧ ਸੀ, ਵੱਲੋਂ ਗਿਣੇ-ਮਿੱਥੇ ਮੰਤਵ ਨਾਲ ਜਾਰੀ ਕੀਤੀ ਗਈ ਇਕ ਰਿਪੋਰਟ 'ਚੋਂ ਮੀਡੀਏ ਦੀ ਸਿੱਖ ਵਿਰੋਧੀ ਭੂਮਿਕਾ ਦੀ ਤਸਵੀਰ ਮੁਕੰਮਲ ਪ੍ਰਗਟ ਹੋ ਜਾਂਦੀ ਹੈ। ਜ਼ਰਾ ਪੜ੍ਹੋ : 'ਪੀ ਟੀ ਆਈ ਦੇ ਰਿਪੋਰਟਰਾਂ ਦੀ ਇਕ ਟੀਮ ਨੇ ਅੰਮ੍ਰਿਤਸਰ ਸ਼ਹਿਰ ਅੰਦਰ ਗੇੜਾ ਕੱਢਿਆ ਅਤੇ ਦੇਖਿਆ ਕਿ (ਫ਼ੌਜੀ ਕਾਰਵਾਈ ਨਾਲ) ਲੋਕ ਰਾਹਤ ਮਹਿਸੂਸ ਕਰ ਰਹੇ ਹਨ...ਦੁੱਖ ਤਾਂ ਦਿਸਦੈ ਪਰ ਗ਼ੁੱਸਾ ਕਿਤੇ ਨਜ਼ਰ ਨਹੀਂ ਆਉਂਦਾ...ਰਿਪੋਰਟਰਾਂ ਦੀ ਟੀਮ ਨੇ ਦੱਸਿਆ ਕਿ ਸ਼ਹਿਰ ਦੇ ਪ੍ਰਮੁੱਖ ਸਨਅਤਕਾਰ ਤੇ ਧਾਰਮਿਕ ਜਥੇਬੰਦੀਆਂ ਦੇ ਮੁਖੀ ਫ਼ੌਜ ਵਾਪਸ ਬੁਲਾਏ ਜਾਣ ਦੇ ਸਖ਼ਤ ਖ਼ਿਲਾਫ਼ ਹਨ।' ਇਹ 'ਪ੍ਰਮੁੱਖ ਸਨਅਤਕਾਰ' ਅਤੇ 'ਧਾਰਮਿਕ ਜਥੇਬੰਦੀਆਂ ਦੇ ਮੁਖੀ' ਭਲਾ ਕੌਣ ਸਨ ? ਇਕ 'ਚਮਨ ਲਾਲ ਸੇਠ' ਜਿਹੜਾ 'ਰਾਸ਼ਟਰੀ ਸੁਰੱਖਸ਼ਾ ਸੰਮਤੀ' ਨਾਂ ਦੀ ਕੱਟੜ ਹਿੰਦੂ ਫ਼ਿਰਕੂ ਜਥੇਬੰਦੀ ਦਾ ਪ੍ਰਧਾਨ ਸੀ; ਦੂਜਾ 'ਕਿਸ਼ਨ ਚੰਦ ਮਹਿਰਾ' ਜੋ 'ਸਮਾਲ ਸਕੇਲ ਵੂਲਨ ਐਸੋਸੀਏਸ਼ਨ' ਦਾ ਪ੍ਰਧਾਨ ਕਹਾਉਂਦਾ ਸੀ; ਤੀਜਾ 'ਰਾਮ ਲੁਭਾਇਆ ਕਪੂਰ' ਜੋ 'ਅੰਮ੍ਰਿਤਸਰ ਵਪਾਰ ਮੰਡਲ' ਦਾ ਸਕੱਤਰ ਸੀ; ਅਤੇ ਚੌਥਾ 'ਸੇਠ ਬਨਵਾਰੀ ਲਾਲ' ਜੋ ਕਿਸੇ ਵਪਾਰ ਸੰਸਥਾ ਦਾ ਪ੍ਰਧਾਨ ਹੋਣ ਦਾ ਦਾਅਵਾ ਕਰਦਾ ਸੀ ਅਤੇ ਜਿਸ ਨੇ ਦਰਬਾਰ ਸਾਹਿਬ ਅੰਦਰ ਫ਼ੌਜ ਭੇਜੇ ਜਾਣ ਦੀ ਖ਼ੁਸ਼ੀ ਵਿਚ 'ਸੈਨਿਕ ਭਲਾਈ ਫ਼ੰਡ' ਲਈ ਇਕ ਲੱਖ ਰੁਪਿਆ 'ਦਾਨ' ਕਰ ਦਿੱਤਾ ਸੀ। ਸੋ, ਇਹ ਲੋਕ ਸਨ ਜੋ ਭਾਰਤੀ ਫ਼ੌਜ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਤੋਪਾਂ ਨਾਲ ਢਹਿ ਢੇਰੀ ਕਰ ਦੇਣ ਅਤੇ ਹਜ਼ਾਰਾਂ ਸਿੱਖਾਂ ਨੂੰ ਬੇਦਰਦੀ ਨਾਲ ਕਤਲ ਕਰ ਦਿੱਤੇ ਜਾਣ ਉੱਤੇ ਭਾਰੀ 'ਰਾਹਤ ਮਹਿਸੂਸ ਕਰ ਰਹੇ ਸਨ।' ਭਾਰਤੀ ਫ਼ੌਜ ਦੁਆਰਾ ਵਰਤਾਏ ਇਸ ਕਹਿਰ ਨਾਲ ਜਿਨ੍ਹਾਂ ਲੋਕਾਂ ਦੇ ਹਿਰਦਿਆਂ ਵਿਚ ਰੋਹ ਦੇ ਭਾਂਬੜ ਬਲ ਰਹੇ ਸਨ, ਪੀ ਟੀ ਆਈ ਦੀ ਟੀਮ ਲਈ ਉਹ ਲੋਕ ਕੋਈ 'ਹੋਂਦ' ਅਤੇ ਅਹਿਮੀਅਤ ਨਹੀਂ ਸੀ ਰੱਖਦੇ। ਕਿਉਂਕਿ ਉਨ੍ਹਾਂ ਦੇ ਨਾਵਾਂ ਦੇ ਪਿੱਛੇ 'ਸਿੰਘ' ਜਾਂ 'ਕੌਰ' ਦਾ 'ਘਿਰਣਾਯੋਗ' ਪਿਛੇਤਰ ਲੱਗਾ ਹੋਇਆ ਸੀ! ਪੀ ਟੀ ਆਈ ਦੀ ਇਸ ਅੱਤ ਦਰਜੇ ਦੀ ਫ਼ਿਰਕੂ ਅਤੇ ਪੱਖ ਪਾਤੀ ਰਿਪੋਰਟ ਨੂੰ ਦੇਸ਼ ਦੇ ਸਾਰੇ ਅਖ਼ਬਾਰਾਂ ਨੇ ਪੂਰਾ ਉਭਾਰ ਕੇ ਛਾਪਿਆ।[35]

ਹੋਰ ਤਾਂ ਹੋਰ, ਭਾਰਤੀ ਘੱਟ-ਗਿਣਤੀ ਕਮਿਸ਼ਨ ਦੇ ਚੇਅਰਮੈਨ ਜਸਟਿਸ ਐੱਚ ਐੱਮ ਬੇਗ ਨੇ ਵੀ ਸਿੱਖਾਂ ਨਾਲ 'ਜਸਟਿਸ' ਕਰਨ ਦੀ ਬਜਾਇ ਸਰਕਾਰੀ ਪੱਖ ਦੀ ਵਕਾਲਤ ਕਰਦੇ ਹੋਏ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਖੁੱਲ੍ਹ ਕੇ ਹਮਾਇਤ ਕੀਤੀ। ਇਕ ਪ੍ਰੈਸ ਬਿਆਨ ਅੰਦਰ ਉਸ ਨੇ ਕਿਹਾ ਕਿ ਇਸ ਫ਼ੌਜੀ ਕਾਰਵਾਈ ਨੇ ਦੇਸ਼ ਨੂੰ 'ਅਰਾਜਕਤਾ, ਬਦਅਮਨੀ ਤੇ ਕੌਮਾਂਤਰੀ ਤਾਕਤਾਂ ਦੀਆਂ ਦੇਸ਼ ਅੰਦਰ ਫ਼ਿਰਕੂ ਤਣਾਅ ਪੈਦਾ ਕਰਨ ਦੀਆਂ ਸਾਜ਼ਿਸ਼ਾਂ ਤੋਂ ਵੇਲੇ ਸਿਰ ਬਚਾ ਲਿਆ' ਸੀ।[36] ਸ੍ਰੀ ਇੰਦਰ ਕੁਮਾਰ ਗੁਜਰਾਲ, ਜਿਸ ਨੇ ਸਿੱਖ ਹਿਤੈਸ਼ੀ ਹੋਣ ਦਾ ਪ੍ਰਭਾਵ ਦਿੰਦਿਆਂ ਸਿੱਖ ਸੰਘਰਸ਼ ਨੂੰ 'ਫ਼ਿਰਕੂਪੁਣੇ' ਤੋਂ ਮੁਕਤ ਕਰਨ ਦੇ ਐਲਾਨੇ ਹੋਏ ਮੰਤਵ ਨਾਲ ਆਪਣੇ ਕੁੱਝ ਹੋਰਨਾਂ ਹਮਖ਼ਿਆਲਾਂ ਨਾਲ ਰਲ ਕੇ 'ਪੰਜਾਬੀ ਗਰੁੱਪ' ਨਾਂ ਦਾ ਇਕ ਨੀਮ-ਰਾਜਸੀ ਮੰਚ ਬਣਾ ਰੱਖਿਆ ਹੋਇਆ ਸੀ, ਨੇ ਵੀ ਅਕਾਲੀ ਆਗੂਆਂ ਨੂੰ ਇਹੋ ਮੱਤ ਸੁਝਾਈ ਕਿ ਪੰਜਾਬ ਅੰਦਰ ਸ਼ਾਂਤੀ ਬਹਾਲ ਕਰਨ ਦੇ ਵਡੇਰੇ ਹਿਤਾਂ ਨੂੰ ਸਾਹਮਣੇ ਰੱਖਦਿਆਂ ਹੋਇਆਂ ਉਨ੍ਹਾਂ ਨੂੰ ਆਪਣਾ ਸੰਘਰਸ਼ ਫ਼ੌਰੀ ਤੇ ਬਿਨਾਂ ਸ਼ਰਤ ਵਾਪਸ ਲੈ ਲੈਣਾ ਚਾਹੀਦਾ ਹੈ।[37] ਇੰਦਰਾ ਗਾਂਧੀ ਨੇ ਲੋਕ ਸਭਾ ਵਿਚ ਬੋਲਦਿਆਂ ਹੋਇਆਂ 'ਸਭਨਾਂ ਰਾਜਸੀ ਪਾਰਟੀਆਂ ਵੱਲੋਂ ਫ਼ੌਜ ਦੇ ਰੋਲ ਦੀ ਕੀਤੀ ਗਈ ਭਰਪੂਰ ਸ਼ਲਾਘਾ' ਉੱਤੇ ਉਚੇਚੀ ਖ਼ੁਸ਼ੀ ਤੇ ਤਸੱਲੀ ਦਾ ਇਜ਼ਹਾਰ ਕੀਤਾ।[38] ਕੇਂਦਰੀ ਸੂਚਨਾ ਤੇ ਪ੍ਰਸਾਰ ਮਹਿਕਮੇ ਦੇ ਰਾਜ ਮੰਤਰੀ ਐੱਚ ਕੇ ਐੱਲ ਭਗਤ ਨੇ ਸਾਰੇ ਵਰਤਾਰੇ ਅੰਦਰ ਪ੍ਰੈਸ ਦੁਆਰਾ ਨਿਭਾਈ ਗਈ ਭੂਮਿਕਾ ਦੀ ਪੁਰਜ਼ੋਰ ਸਰਾਹਨਾ ਕੀਤੀ।[39]

## ਭਾਰਤੀ ਰਾਸ਼ਟਰਵਾਦ ਤੇ ਹਿੰਦੂ ਹੰਕਾਰ : ਜੌੜੇ ਭਰਾ

ਇਸ ਸਮੁੱਚੇ ਪ੍ਰਤਿਕਰਮ 'ਚੋਂ ਇਹ ਗੱਲ ਸਾਫ਼ ਪ੍ਰਗਟ ਹੁੰਦੀ ਹੈ ਕਿ ਸ੍ਰੀ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਕਾਰਵਾਈ ਨਾਲ ਦੇਸ਼ ਅੰਦਰ ਭਾਰਤੀ ਰਾਸ਼ਟਰਵਾਦ ਨੂੰ ਤਕੜਾ ਹੁਲਾਰਾ ਮਿਲਿਆ। ਜੇਕਰ ਇਹ ਗੱਲ ਨਾ ਹੁੰਦੀ ਤਾਂ ਰਾਜਸੀ ਵਿਚਾਰਧਾਰਾ ਦੇ ਲਿਹਾਜ਼ ਨਾਲ ਇਕ ਦੂਜੇ ਤੋਂ ਬਹੁਤ ਜ਼ਿਆਦਾ ਵੱਖਰੀਆਂ ਅਤੇ ਇਕ ਦੂਜੇ ਨਾਲ ਟਕਰਾਵੇਂ ਮੱਤ ਰੱਖਣ ਵਾਲੀਆਂ ਤਾਕਤਾਂ ਦੇ ਪ੍ਰਤਿਕਰਮ ਦਾ ਮੁਹਾਂਦਰਾ ਆਪਸ ਵਿਚ ਇਸ ਕਦਰ ਮਿਲਦਾ-ਜੁਲਦਾ ਨਹੀਂ ਸੀ ਹੋ ਸਕਦਾ। ਲਾਲ ਕ੍ਰਿਸ਼ਨ ਅਡਵਾਨੀ ਤੇ ਹਰਕਿਸ਼ਨ ਸਿੰਘ ਸੁਰਜੀਤ ਦੇ ਭਾਵਾਂ ਵਿਚ ਏਨੀ ਸਾਂਝ ਨਹੀਂ ਸੀ ਹੋ ਸਕਦੀ। ਇਸ ਸੰਦਰਭ ਵਿਚ ਭਾਰਤ ਦੇ ਚੋਟੀ ਦੇ ਸਨਅਤਕਾਰ ਰਾਮ ਨਾਥ ਗੋਇੰਕਾ, ਜਿਸ ਨੂੰ ਇੰਦਰਾ ਗਾਂਧੀ ਦਾ ਕੱਟੜ ਨਿੰਦਕ ਗਿਣਿਆ ਜਾਂਦਾ ਸੀ, ਵੱਲੋਂ ਪ੍ਰਗਟਾਇਆ ਪ੍ਰਤਿਕਰਮ ਖ਼ਾਸ ਅਹਿਮੀਅਤ ਰੱਖਦਾ ਹੈ। ਪ੍ਰਸਿੱਧ ਪੱਤਰਕਾਰ ਵੀਰ ਸੰਘਵੀ ਨੇ ਹਮਲੇ ਦੇ ਤੁਰੰਤ ਬਾਅਦ ਗੋਇੰਕਾ ਨਾਲ ਹੋਈ ਆਪਣੀ ਮੁਲਾਕਾਤ ਦਾ ਵਰਣਨ ਇਸ ਤਰ੍ਹਾਂ ਕੀਤਾ ਹੈ :

> ਜੂਨ 1984 ਵਿਚ ਜਦੋਂ ਭਾਰਤੀ ਫ਼ੌਜ ਨੇ ਸ੍ਰੀ ਦਰਬਾਰ ਸਾਹਿਬ ਉੱਤੇ ਹਮਲਾ ਕੀਤਾ ਤਾਂ ਮੈਨੂੰ ਯਾਦ ਹੈ ਕਿ ਹਿੰਦੂਆਂ ਨੇ ਘਟੀਆ ਤਰੀਕੇ ਨਾਲ ਖ਼ੁਸ਼ੀ ਮਨਾਈ ਸੀ। ਉਸ ਰਾਤ ਮੈਂ ਰਾਮ ਨਾਥ ਗੋਇੰਕਾ ਨਾਲ ਖਾਣਾ ਖਾ ਰਿਹਾ ਸੀ। ਜਦੋਂ ਮੈਂ ਉਸ ਦੀ ਬਹੁ-ਮੰਜ਼ਲੀ ਅਟਾਰੀ ਵਿਚ ਪੁੱਜਾ ਤਾਂ ਉਹ ਬਹੁਤ ਜ਼ਿਆਦਾ ਉਤਸ਼ਾਹ ਵਿਚ ਸੀ। ਉਸ ਨੇ ਕਿਹਾ 'ਇਹ ਬੰਗਲਾ ਦੇਸ਼ ਵਾਲੀ ਜਿੱਤ ਤੋਂ ਵੀ ਵੱਡੀ ਗੱਲ ਹੋਈ ਹੈ। ਇਹ ਸ਼੍ਰੀਮਤੀ ਗਾਂਧੀ ਦੀ ਸਭ ਤੋਂ ਵੱਡੀ ਪ੍ਰਾਪਤੀ ਹੈ।' ਗੋਇੰਕਾ ਦੀ ਸ਼੍ਰੀਮਤੀ ਇੰਦਰਾ ਗਾਂਧੀ ਨਾਲ ਬਹੁਤੀ ਨਹੀਂ ਸੀ ਬਣਦੀ, ਇਸ ਲਈ ਮੈਂ ਉਸ ਦੇ ਉਤਸ਼ਾਹ ਤੋਂ ਹੈਰਾਨ ਸਾਂ। ਜਦੋਂ ਮੈਂ ਉਸ ਦੀ ਗੱਲ ਨਾਲ ਆਪਣਾ ਵਿਰੋਧ ਜਤਲਾਇਆ ਅਤੇ ਇਹ ਕਹਿਣ ਦਾ ਯਤਨ

ਕੀਤਾ ਕਿ ਅਕਾਲ ਤਖ਼ਤ ਦੇ ਢੱਠ ਜਾਣ ਸਦਕਾ ਹਾਲਾਤ ਵਿਗੜ ਜਾਣਗੇ ਤਾਂ ਗੋਇੰਕਾ ਨੇ ਕਿਹਾ ਕਿ ਤੂੰ ਤਾਂ ਬੁੱਧੂ ਹੈਂ, ਤੈਨੂੰ ਇਕ ਮਹਾਨ ਰਾਸ਼ਟਰੀ ਜਿੱਤ ਉੱਤੇ ਖ਼ੁਸ਼ ਹੋਣਾ ਚਾਹੀਦਾ ਹੈ...ਪਰ ਇਕੱਲੇ ਰਾਮਨਾਥ ਜੀ ਹੁਰਾਂ ਦਾ ਹੀ ਕਿਉਂ ਜ਼ਿਕਰ ਕਰੀਏ ? ਇਹ ਵਿਚਾਰ ਕਈ ਲੋਕਾਂ ਨੇ ਪ੍ਰਗਟਾਏ ਸਨ ਅਤੇ ਦੂਰਦਰਸ਼ਨ ਹਰ ਰੋਜ਼ ਇਸ ਮਹਾਨ ਜਿੱਤ ਦੇ ਵੇਰਵੇ ਦਿੰਦਾ ਰਿਹਾ... ।[40]

ਦੇਸ਼ ਭਰ ਅੰਦਰ ਪ੍ਰਗਟ ਹੋਏ ਇਸ ਪ੍ਰਤਿਕਰਮ ਦੀ ਨੋਟ ਕਰਨ ਵਾਲੀ ਅਹਿਮ ਗੱਲ ਇਹ ਹੈ ਕਿ ਇਸ ਦਾ ਭਾਰੂ ਤੱਤ ਹਿੰਦੂ ਸੀ। ਹਿੰਦੂ ਵਰਗ ਨੂੰ ਛੱਡ ਕੇ ਭਾਰਤ ਦੇ ਹੋਰ ਕਿਸੇ ਧਾਰਮਿਕ ਭਾਈਚਾਰੇ ਨੇ ਇਸ ਕਾਰਵਾਈ ਦੀ ਸਮੂਹਿਕ ਰੂਪ ਵਿਚ ਹਮਾਇਤ ਨਹੀਂ ਸੀ ਕੀਤੀ (ਜੈ-ਜੈਕਾਰ ਤਾਂ ਉੱਕਾ ਹੀ ਨਹੀਂ!)। ਸਿੱਖਾਂ, ਮੁਸਲਮਾਨਾਂ ਤੇ ਈਸਾਈਆਂ 'ਚੋਂ ਸਿਰਫ਼ ਗਿਣਤੀ ਦੇ ਲੋਕਾਂ ਨੇ ਹੀ ਹਕੂਮਤੀ ਪੱਖ ਦੀ ਹਮਾਇਤ ਕੀਤੀ ਸੀ, ਅਤੇ ਉਹ ਵੀ ਦਿਲ ਦੀਆਂ ਗਹਿਰਾਈਆਂ 'ਚੋਂ ਨਹੀਂ, ਬਲਕਿ ਨਿੱਜੀ ਮੁਫ਼ਾਦਾਂ 'ਚੋਂ ਅਤੇ ਜਾਂ ਫਿਰ ਕਿਸੇ ਰਾਜਸੀ ਮਜਬੂਰੀ ਤਹਿਤ। ਹਿੰਦੂ ਵਰਗ ਦੇ ਮਾਮਲੇ ਵਿਚ ਇਹ ਕੁਦਰਤੀ ਜਜ਼ਬਿਆਂ ਦਾ ਪ੍ਰਗਟਾਉ ਸੀ। ਇਹੀ ਵਜ੍ਹਾ ਸੀ ਕਿ, ਬਕੌਲ ਏਅਰ ਚੀਫ਼ ਮਾਰਸ਼ਲ ਅਰਜਨ ਸਿੰਘ, ਦੇਸ਼ ਅੰਦਰ 'ਕਿਸੇ ਇਕ ਵੀ ਹਿੰਦੂ ਨੇ ਇਸ ਕਾਰਵਾਈ ਉੱਤੇ ਅਫ਼ਸੋਸ ਪ੍ਰਗਟ ਨਹੀਂ ਕੀਤਾ',[41] ਪਾਰਲੀਮੈਂਟ ਅੰਦਰ ਦੇਸ਼ ਦੇ ਕਿਸੇ ਇਕ ਵੀ ਰਾਜਸੀ ਦਲ ਜਾਂ ਵਿਅਕਤੀ ਦੇ ਮੂੰਹੋਂ ਸਿੱਖ ਕੌਮ ਨਾਲ ਦਿਲੀ ਹਮਦਰਦੀ ਦਾ ਇਕ ਵੀ ਸ਼ਬਦ ਨਹੀਂ ਸੀ ਫੁੱਟਿਆ! ਇਸ ਘਟਨਾ ਨੇ ਇਹ ਗੱਲ ਚਿੱਟੇ ਦਿਨ ਵਾਂਗ ਸਾਫ਼ ਕਰ ਦਿਖਾਈ ਕਿ 'ਭਾਰਤ ਅੰਦਰ ਪ੍ਰੈਸ ਨਾਲ ਜੁੜੇ ਲੋਕਾਂ ਦੀ ਧਰਮ-ਨਿਰਪੱਖਤਾ ਮੁਲੰਮੇ ਤੋਂ ਵੱਧ ਹੋਰ ਕੱਖ ਨਹੀਂ। ਭਾਰਤੀ ਮੀਡੀਏ ਦੇ ਗੁਰੂ ਘੰਟਾਲਾਂ ਦੁਆਰਾ ਧਰਮ-ਨਿਰਪੱਖਤਾ ਦੀ ਜੋ ਭਕਾਈ ਮਾਰੀ ਜਾਂਦੀ ਸੀ, ਉਹ ਸ਼ੁੱਧ ਨੰਗੀ ਹਿੰਦੂ ਫ਼ਿਰਕਾਪ੍ਰਸਤ ਦ੍ਰਿਸ਼ਟੀ ਹੀ ਸੀ ਜਿਸ ਨੂੰ ਹਰ ਸਿੱਖ 'ਚੋਂ ਖ਼ਾਲਿਸਤਾਨੀ ਅਤੇ ਹਰ ਮੁਸਲਮਾਨ 'ਚੋਂ ਪਾਕਿਸਤਾਨੀ ਨਜ਼ਰ ਆਉਂਦਾ ਸੀ। ਇਸ ਦ੍ਰਿਸ਼ਟੀ ਤੋਂ ਚਿਤਰੇ ਗਏ ਭਾਰਤ ਅੰਦਰ ਹਿੰਦੂ ਹੀ ਸਨ ਜੋ ਰਾਸ਼ਟਰਵਾਦ ਦੇ ਰਖਵਾਲੇ ਸਨ, ਬਾਕੀ ਸਭ ਲੋਕ ਜਾਂ ਤਾਂ ਸ਼ੱਕ ਦੇ ਦਾਇਰੇ ਵਿਚ ਆਉਂਦੇ ਸਨ ਅਤੇ ਜਾਂ ਫਿਰ ਸੁਧਾ ਗ਼ਦਾਰ ਸਨ।'[42] ਇਸ ਹਿੰਦੂ ਫ਼ਿਰਕਾਪ੍ਰਸਤ ਦ੍ਰਿਸ਼ਟੀ ਦੀ ਬਦੌਲਤ ਹੀ ਭਾਰਤੀ ਮੀਡੀਏ ਨੇ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਕਾਰਵਾਈ ਵਿਰੁੱਧ ਰੋਸ ਪ੍ਰਗਟ ਕਰਨ ਵਾਲੇ ਸਿੱਖਾਂ ਦੇ ਖ਼ਿਲਾਫ਼ ਇਕ ਵਿਆਪਕ ਜ਼ਹਿਰੀਲੀ ਮੁਹਿੰਮ ਵਿੱਢ ਦਿੱਤੀ ਸੀ। ਉਨ੍ਹਾਂ ਨੂੰ ਗਾਲ੍ਹਾਂ ਕੱਢੀਆਂ ਗਈਆਂ, ਉਨ੍ਹਾਂ ਦੇ ਮਜ਼ਾਕ ਉਡਾਏ ਗਏ ਅਤੇ ਉਨ੍ਹਾਂ ਨੂੰ 'ਗ਼ਦਾਰਾਂ' ਦੀ ਸੰਗਿਆ ਦਿੱਤੀ ਗਈ। ਇਕ ਵਾਰ ਤਾਂ ਇਉਂ ਜਾਪਣ ਲੱਗ ਪਿਆ ਸੀ ਕਿ ਸਾਡੀ 'ਕੌਮੀ' ਕਹੀ ਜਾਂਦੀ ਪ੍ਰੈਸ ਅੰਦਰ ਵਿਰੋਧ ਪ੍ਰਗਟਾਵੇ ਲਈ ਕੋਈ ਜਗ੍ਹਾ ਨਹੀਂ ਰਹੀ ਅਤੇ ਸਾਰੇ ਦੇ ਸਾਰੇ ਅਖ਼ਬਾਰ ਕਾਂਗਰਸ ਦੇ ਧੂਤੇ ਬਣ ਗਏ ਹਨ।'[43]

ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਨਾਲ ਹਿੰਦੂ ਫ਼ਿਰਕੂਪੁਣੇ ਦੀਆਂ ਭਾਵਨਾਵਾਂ ਅੰਦਰ ਏਨਾ ਉਛਾਲ ਆ ਗਿਆ ਸੀ ਕਿ ਭਾਰਤੀ ਜਨਤਾ ਪਾਰਟੀ ਅਕਾਲੀ ਦਲ ਨਾਲ ਆਪਣੇ ਦੋਸਤਾਨਾ ਸੰਬੰਧਾਂ ਨੂੰ ਲੈ ਕੇ ਭਾਰੀ ਦਬਾਉ ਹੇਠ ਆ ਗਈ ਸੀ ਅਤੇ ਇਸ ਦੇ ਚੋਟੀ ਦੇ ਆਗੂਆਂ ਅਟੱਲ ਬਿਹਾਰੀ ਵਾਜਪਾਈ ਤੇ ਲਾਲ ਕ੍ਰਿਸ਼ਨ ਅਡਵਾਨੀ ਨੂੰ ਦੇਸ਼ ਦੇ ਹਿੰਦੂ ਵਰਗ ਸਾਹਮਣੇ ਇਕ ਤਰ੍ਹਾਂ ਨਾਲ ਇਹ 'ਸਹੁੰ ਖਾਣੀ' ਪੈ ਗਈ ਸੀ ਕਿ ਅਤੀਤ ਵਿਚ ਜੋ ਹੋ ਗਿਆ ਸੋ ਹੋ ਗਿਆ, ਅਗਾਮੀ ਚੋਣਾਂ ਵਿਚ ਉਨ੍ਹਾਂ ਦੀ ਪਾਰਟੀ ਅਕਾਲੀ ਦਲ ਨਾਲ ਕਿਸੇ ਵੀ ਕਿਸਮ ਦੀ ਕੋਈ ਸਾਂਝ ਨਹੀਂ ਰੱਖੇਗੀ।[44] ਸੁਪਰੀਮ ਕੋਰਟ ਦੇ ਪ੍ਰਸਿੱਧ

ਵਕੀਲ ਰਾਮ ਜੇਠਮਲਾਨੀ ਵੱਲੋਂ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਰਿਹਾਈ ਲਈ ਕੀਤੀ ਗਈ ਪਟੀਸ਼ਨ ਨਾਲ ਉਸ ਦੀ ਪਾਰਟੀ (ਬੀ ਜੇ ਪੀ) ਅੰਦਰ ਉਸ ਦੇ ਵਿਰੁੱਧ ਏਡਾ ਤੂਫ਼ਾਨ ਉੱਠ ਖੜ੍ਹਾ ਹੋਇਆ ਸੀ ਕਿ ਉਸ ਨੂੰ ਦਬਾਅ ਹੇਠ ਆ ਕੇ ਪਾਰਟੀ ਤੋਂ ਅਸਤੀਫ਼ਾ ਦੇਣ ਲਈ ਮਜਬੂਰ ਹੋਣਾ ਪੈ ਗਿਆ ਸੀ।[45] ਇੰਦਰਾ ਸਰਕਾਰ ਦੇ ਇਕ ਕੇਂਦਰੀ ਮੰਤਰੀ (ਪਰਨਾਬ ਮੁਖਰਜੀ) ਨੇ ਕਲਕੱਤਾ ਵਿਖੇ ਪੱਤਰਕਾਰਾਂ ਸਾਹਮਣੇ ਇਹ ਤੱਥ ਨਿਝੱਕ ਕਬੂਲ ਕੀਤਾ ਸੀ ਕਿ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਕਾਰਵਾਈ ਨਾਲ ਦੇਸ਼ ਅੰਦਰ ਹਿੰਦੂ ਹੰਕਾਰ (ਸ਼ਾਵਨਿਜ਼ਮ) ਨੂੰ ਤਕੜਾ ਬਲ ਮਿਲਿਆ ਸੀ।[46] ਸੋ, ਜੇਕਰ ਕਿਸੇ ਕਾਰਵਾਈ ਨਾਲ ਇੱਕੋ ਮੌਕੇ ਭਾਰਤੀ ਰਾਸ਼ਟਰਵਾਦ ਨੂੰ ਵੀ ਹੁਲਾਰਾ ਮਿਲਦਾ ਹੈ ਅਤੇ ਨਾਲ ਹੀ ਹਿੰਦੂ ਸ਼ਾਵਨਵਾਦ ਨੂੰ ਵੀ ਤਕੜਾਈ ਮਿਲਦੀ ਹੈ ਤਾਂ ਭਾਰਤੀ ਰਾਸ਼ਟਰਵਾਦ ਤੇ ਹਿੰਦੂ ਸ਼ਾਵਨਵਾਦ ਦੀ ਅੰਤਰੀਵ ਗੂੜ੍ਹੀ ਸਾਂਝ ਨੂੰ ਸਮਝਣਾ ਔਖਾ ਨਹੀਂ ਰਹਿ ਜਾਂਦਾ। ਇਸ ਤੋਂ ਇਸ ਤੱਥ ਦੀ ਪੁਸ਼ਟੀ ਹੋ ਜਾਂਦੀ ਹੈ ਕਿ ਇਹ ਦੋਨੋਂ ਵਰਤਾਰੇ ਬਹੁਤੇ ਅਲੱਗ ਅਲੱਗ ਨਹੀਂ ਹਨ, ਸਗੋਂ ਇਕ ਦੂਜੇ ਦੇ ਪੂਰਕ ਹਨ।

## 'ਵਿਦੇਸ਼ੀ ਖ਼ਤਰੇ' ਦੀ ਦੁਹਾਈ : ਕਿੰਨੀ ਸੱਚੀ, ਕਿੰਨੀ ਝੂਠੀ ?

ਸ੍ਰੀ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਨੂੰ ਜ਼ਰੂਰੀ ਤੇ ਉਚਿਤ ਠਹਿਰਾਉਣ ਲਈ ਭਾਰਤ ਸਰਕਾਰ ਨੇ ਜਿਸ ਦਲੀਲ ਦੀ ਸਭ ਤੋਂ ਵੱਧ ਓਟ ਲਈ ਸੀ, ਉਹ ਸੀ ਵਿਦੇਸ਼ੀ ਤਾਕਤਾਂ ਦੁਆਰਾ ਭਾਰਤ ਨੂੰ ਟੁਕੜੇ ਟੁਕੜੇ ਕਰਨ ਦੀ ਰਚੀ ਦੱਸੀ ਗਈ 'ਸਾਜ਼ਿਸ਼।' ਭਾਰਤੀ ਲੋਕਾਂ ਨੂੰ ਇਹ ਗੱਲ ਜਚਾਉਣ ਦੀ ਬੇਥਾਹ ਕੋਸ਼ਿਸ਼ ਕੀਤੀ ਗਈ ਕਿ ਪੰਜਾਬ ਅੰਦਰ ਜੋ ਖਾੜਕੂ ਕਾਰਵਾਈਆਂ ਹੋ ਰਹੀਆਂ ਸਨ ਉਹ ਸਭ ਪਾਕਿਸਤਾਨੀ ਖ਼ੁਫ਼ੀਆ ਏਜੰਸੀ (ਆਈ ਐੱਸ ਆਈ) ਦੇ ਇਸ਼ਾਰਿਆਂ 'ਤੇ ਹੋ ਰਹੀਆਂ ਸਨ, ਜਿਨ੍ਹਾਂ ਦਾ ਮਕਸਦ ਭਾਰਤ ਅੰਦਰ ਵੱਡੀ ਗੜਬੜ ਪੈਦਾ ਕਰ ਕੇ ਇਸ ਦੀ ਇਲਾਕਾਈ ਅਖੰਡਤਾ ਨੂੰ ਭੰਗ ਕਰਨਾ, ਅਰਥਾਤ ਇਸ ਨੂੰ ਖੇਰੂੰ ਖੇਰੂੰ ਕਰਨਾ ਸੀ। ਭਾਰਤ ਸਰਕਾਰ ਵੱਲੋਂ ਵਿਆਪਕ ਪੱਧਰ 'ਤੇ ਧੁਮਾਈ ਗਈ ਇਸ ਧਾਰਨਾ ਅੰਦਰ ਸੱਚਾਈ ਦਾ ਕਿੰਨਾ ਕੁ ਅੰਸ਼ ਸੀ, ਇਹ ਜਾਨਣ ਲਈ ਇਸ ਨੂੰ ਦਲੀਲ ਤੇ ਤੱਥਾਂ ਦੀ ਕਸਵੱਟੀ ਉੱਤੇ ਪਰਖਣਾ ਜ਼ਰੂਰੀ ਹੈ।

ਸਭ ਤੋਂ ਪਹਿਲਾਂ ਇਸ ਮਸਲੇ ਨੂੰ ਨਿਰੋਲ ਦਲੀਲ ਦੀ ਪੱਧਰ 'ਤੇ ਵਿਚਾਰਦੇ ਹਾਂ।

ਇਹ ਸੱਚ ਕਿਸੇ ਕੋਲੋਂ ਵੀ ਛੁਪਿਆ ਹੋਇਆ ਨਹੀਂ ਕਿ 1947 ਵਿਚ ਪਾਕਿਸਤਾਨ ਦੀ ਸਥਾਪਨਾ ਹੋ ਜਾਣ ਦੇ ਨਾਲ ਹੀ ਭਾਰਤ ਅਤੇ ਪਾਕਿਸਤਾਨ ਵਿਚਕਾਰ ਸਿਰ-ਵੱਢਵੇਂ ਵੈਰ ਦਾ ਸਿਲਸਿਲਾ ਆਰੰਭ ਹੋ ਗਿਆ ਸੀ। ਪਾਕਿਸਤਾਨ ਦੀ ਸਥਾਪਨਾ 'ਦੋ ਕੌਮਾਂ' ਦੇ ਉਸ ਸਿਧਾਂਤ ਵਿੱਚੋਂ ਹੋਈ ਸੀ ਜਿਸ ਨੂੰ ਭਾਰਤ ਦੇ ਹਿੰਦੂ ਆਗੂਆਂ ਨੇ ਕਦੇ ਵੀ ਮਨੋਂ ਪਸੰਦ ਤੇ ਕਬੂਲ ਨਹੀਂ (ਸੀ) ਕੀਤਾ। ਕਿਉਂਕਿ ਇਹ ਸਿਧਾਂਤ ਇੱਕੋ-ਸਾਂਝੀ ਭਾਰਤੀ ਕੌਮ ਦੀ ਹਿੰਦੂਵਾਦੀ ਧਾਰਨਾ ਦਾ ਨਿਖੇਧ ਕਰਦਾ ਸੀ, ਇਸ ਕਰਕੇ ਹਿੰਦੂ ਆਗੂਆਂ ਨੇ 'ਦੋ ਕੌਮਾਂ ਦੇ ਸਿਧਾਂਤ' ਅਤੇ ਇਸ ਵਿੱਚੋਂ ਜਨਮੇ ਰਾਜ (ਪਾਕਿਸਤਾਨ) ਦੇ ਵਜੂਦ (entity) ਨੂੰ ਹਮੇਸ਼ਾ ਹੀ ਸ਼ਰੀਕੇ ਤੇ ਨਫ਼ਰਤ ਦੀ ਦ੍ਰਿਸ਼ਟੀ ਨਾਲ ਦੇਖਿਆ ਹੈ।

ਦੂਜੇ ਪਾਸੇ, ਪਾਕਿਸਤਾਨ ਦੇ ਹਾਕਮ ਵੀ ਆਪਣੇ ਮਨਾਂ ਅੰਦਰ ਮੁੱਢ ਤੋਂ ਹੀ ਭਾਰਤ ਪ੍ਰਤਿ ਬਰਾਬਰ ਸ਼ਰੀਕੇ ਤੇ ਵੈਰ ਦੀ ਭਾਵਨਾ ਪਾਲ ਕੇ ਚੱਲਦੇ ਆ ਰਹੇ ਹਨ। ਸੰਖਿਆ

ਤੇ ਆਕਾਰ ਦੇ ਲਿਹਾਜ਼ ਨਾਲ ਭਾਰਤ ਪਾਕਿਸਤਾਨ ਨਾਲੋਂ 'ਵੱਡੀ ਤਾਕਤ' ਹੋਣ ਕਰਕੇ, ਅਤੇ ਦੋਵਾਂ ਵਿਚਕਾਰ ਜੱਦੀ ਦੁਸ਼ਮਣੀ ਵਾਲਾ ਰਿਸ਼ਤਾ ਹੋਣ ਕਰਕੇ, ਪਾਕਿਸਤਾਨ ਦੇ ਹਾਕਮਾਂ (ਤੇ ਲੋਕਾਂ ਨੂੰ ਵੀ) ਭਾਰਤ ਕੋਲੋਂ ਹਮੇਸ਼ਾ ਖ਼ਤਰਾ ਮਹਿਸੂਸ ਹੁੰਦਾ ਆਇਆ ਹੈ। ਡਰ ਅਤੇ ਅਸੁਰੱਖਿਆ ਦੇ ਇਸ ਭਾਵ 'ਚੋਂ ਪਾਕਿਸਤਾਨ ਦੇ ਹਾਕਮਾਂ ਨੇ ਮੁੱਢ ਤੋਂ ਹੀ ਆਪਣੀ ਸੈਨਿਕ ਸ਼ਕਤੀ ਨੂੰ ਵਧਾਉਣ ਉੱਤੇ ਬੇਮੇਚਾ ਜ਼ੋਰ ਦਿੱਤਾ ਹੈ। ਇਸ ਤਰ੍ਹਾਂ ਦੀ ਜੱਦੀ ਦੁਸ਼ਮਣੀ ਵਿਚ ਉਲਝੇ ਇਹ ਦੋਨੋਂ ਗੁਆਂਢੀ ਮੁਲਕ, ਕੌਮਾਂਤਰੀ ਪਿੜ ਅੰਦਰ ਆਪੋ-ਆਪਣੀ ਸਰਦਾਰੀ ਸਥਾਪਤ ਕਰਨ ਲਈ ਭਿੜ ਰਹੀਆਂ ਦੋ ਮਹਾਂ-ਸ਼ਕਤੀਆਂ—ਅਮਰੀਕਾ ਤੇ ਸੋਵੀਅਤ ਯੂਨੀਅਨ—ਦੇ ਆਸਾਨੀ ਨਾਲ ਹੀ ਸ਼ਿਕਾਰ ਬਣ ਗਏ। ਦੋਵਾਂ ਨੇ ਆਪੋ-ਆਪਣੇ ਕੌਮੀ-ਰਾਜਸੀ ਹਿਤਾਂ ਨੂੰ ਸੂਤ ਬਹਿੰਦੀਆਂ ਕੌਮਾਂਤਰੀ ਧਿਰਾਂ ਨਾਲ ਰਾਜਸੀ ਤੇ ਸੈਨਿਕ ਯਰਾਨੇ ਗੰਢ ਲਏ, ਜਿਸ ਨਾਲ ਦੋਵਾਂ ਦੀ ਦੁਸ਼ਮਣੀ ਹੋਰ ਗੰਭੀਰ ਅਕਾਰ-ਪਸਾਰ (dimension) ਅਖ਼ਤਿਆਰ ਕਰ ਗਈ। ਦੋਵਾਂ ਵਿਚਕਾਰ ਇਕ ਦੂਜੇ ਨੂੰ ਰਾਜਸੀ ਤੌਰ 'ਤੇ ਢਾਹ ਲਾਉਣ ਤੇ ਸੈਨਿਕ ਤੌਰ 'ਤੇ ਪਛਾੜ ਦੇਣ ਦੀ ਮੁਕਾਬਲਾ-ਦੌੜ ਸ਼ੁਰੂ ਹੋ ਗਈ। 1947 ਤੋਂ ਬਾਅਦ ਪਹਿਲੇ 25 ਸਾਲਾਂ ਦੇ ਅੰਦਰ ਹੀ ਦੋਨੋਂ ਦੇਸ਼ ਆਪਸ ਵਿਚ ਤਿੰਨ ਵੱਡੀਆਂ ਸਰਹੱਦੀ ਜੰਗਾਂ ਲੜ ਚੁੱਕੇ ਹਨ। ਇਨ੍ਹਾਂ ਖੁਲ੍ਹਮ-ਖੁੱਲ੍ਹੀਆਂ ਸੈਨਿਕ ਜੰਗਾਂ ਤੋਂ ਇਲਾਵਾ ਵੀ ਦੋਵਾਂ ਦੇਸ਼ਾਂ ਵੱਲੋਂ ਇਕ ਦੂਜੇ ਵਿਰੁੱਧ ਨਿਰੰਤਰ ਕੂਟਨੀਤਕ ਜੰਗ ਲੜੀ ਜਾਂਦੀ ਰਹੀ ਹੈ। ਦੋਵਾਂ ਹੀ ਦੇਸ਼ਾਂ ਦੀਆਂ ਖ਼ੁਫ਼ੀਆ ਏਜੰਸੀਆਂ ਨੇ ਇਕ ਦੂਜੇ ਦੇ ਖੇਤਰਾਂ ਅੰਦਰ ਲਗਾਤਾਰ ਆਪਣੀਆਂ ਲੁਕਵੀਆਂ ਸਰਗਰਮੀਆਂ ਜਾਰੀ ਰੱਖੀਆਂ ਹਨ ਅਤੇ ਇਕ ਦੂਜੇ ਲਈ ਅੰਦਰੂਨੀ ਮੁਸ਼ਕਲਾਂ ਪੈਦਾ ਕਰਨ ਜਾਂ ਵਧਾਉਣ ਵਿਚ ਹਮੇਸ਼ਾ ਹੀ ਵੱਡੀ ਰੁਚੀ ਤੇ ਉਤਸ਼ਾਹ ਦਿਖਾਇਆ ਹੈ। ਇਹ ਬੁਨਿਆਦੀ ਸੱਚ ਦੋਵਾਂ ਹੀ ਦੇਸ਼ਾਂ ਦੇ ਹਾਕਮਾਂ ਉੱਤੇ ਬਰਾਬਰ ਲਾਗੂ ਹੁੰਦਾ ਹੈ।

ਪਰੰਤੂ ਮਨੁੱਖੀ ਫ਼ਿਤਰਤ ਵਿਚ ਇਹ ਦੋਸ਼ ਬਹੁਤ ਹੀ ਆਮ ਪਾਇਆ ਜਾਂਦਾ ਹੈ ਕਿ ਬੰਦਾ ਜਿਹੜੀਆਂ ਗੱਲਾਂ ਕਰਕੇ ਆਪਣੇ ਦੁਸ਼ਮਣ ਨੂੰ ਬੇਹੱਦ ਬੁਰਾ ਸਮਝਦਾ ਤੇ ਨਫ਼ਰਤ ਕਰਦਾ ਹੈ, ਉਨ੍ਹਾਂ ਹੀ ਗੱਲਾਂ ਦਾ ਖ਼ੁਦ ਬਰਾਬਰ ਸ਼ਿਕਾਰ ਹੁੰਦਾ ਹੋਇਆ ਵੀ ਉਹ ਆਪਣੇ ਆਪ ਨੂੰ 'ਸੱਚਾ' ਤੇ 'ਦੁੱਧ ਧੋਤਾ' ਸਮਝਣ ਦਾ ਭਰਮ ਪਾਲ ਕੇ ਚੱਲਦਾ ਹੈ। ਰਾਜਾਂ ਉੱਤੇ ਇਹ ਗੱਲ ਹੋਰ ਵੀ ਵੱਧ ਲਾਗੂ ਹੁੰਦੀ ਹੈ। ਜਦੋਂ ਦੋ ਰਾਜ ਇਕ ਦੂਜੇ ਨਾਲ ਦੁਸ਼ਮਣੀ ਦਾ ਖੇਲ੍ਹ ਖੇਡ ਰਹੇ ਹੁੰਦੇ ਹਨ ਤਾਂ ਉਹ ਇਕ ਦੂਜੇ ਦਾ ਪੁੱਜ ਕੇ ਬੁਰਾ ਚਿਤਵ ਰਹੇ ਅਤੇ ਇਕ ਦੂਜੇ ਨੂੰ ਨੀਵਾਂ ਦਿਖਾਉਣ ਦੇ ਨਿਰੰਤਰ ਯਤਨਾਂ ਵਿਚ ਰੁੱਝੇ ਰਹਿੰਦੇ ਹਨ। ਦੋਨੋਂ ਇਕ ਦੂਜੇ ਦੇ ਖ਼ਿਲਾਫ਼ ਲਗਾਤਾਰ ਭੈੜੀਆਂ ਸਾਜ਼ਿਸ਼ਾਂ ਰਚਦੇ ਤੇ ਇਨ੍ਹਾਂ ਨੂੰ ਅੰਜਾਮ ਦੇਣ ਦੇ ਪੁਰਜ਼ੋਰ ਯਤਨ ਕਰਦੇ ਹਨ। ਪਰੰਤੂ ਹਰ ਰਾਜ ਦਾ ਜ਼ੋਰ ਆਪਣੇ ਵਿਰੋਧੀ ਨੂੰ 'ਦੋਸ਼ੀ' ਅਤੇ ਆਪਣੇ ਆਪ ਨੂੰ 'ਨਿਰਦੋਸ਼' ਸਾਬਤ ਕਰਨ 'ਤੇ ਲੱਗਾ ਰਹਿੰਦਾ ਹੈ। ਦੋਵਾਂ ਵਿਚਕਾਰ ਇਸ ਕਿਸਮ ਦੀ ਝੂਠ-ਤੇ-ਨਫ਼ਰਤ-ਗੁੰਨ੍ਹੀ ਪ੍ਰਚਾਰ ਜੰਗ ਦਾ ਅਮੁੱਕ ਸਿਲਸਿਲਾ ਚੱਲਦਾ ਰਹਿੰਦਾ ਹੈ। ਆਮ ਲੋਕ ਕਿਉਂਕਿ ਵਿਚਾਰਧਾਰਕ ਤੇ ਜਜ਼ਬਾਤੀ ਤੌਰ 'ਤੇ ਆਪੋ-ਆਪਣੇ ਰਾਜ ਨਾਲ ਜੁੜੇ ਹੁੰਦੇ ਹਨ, ਇਸ ਕਰਕੇ ਉਹ ਇਸ ਮਨੋਵਿਗਿਆਨਕ ਯੁੱਧ ਦਾ ਆਸਾਨੀ ਨਾਲ ਬੁਰਾ ਅਸਰ ਕਬੂਲ ਕਰ ਲੈਂਦੇ ਹਨ। ਇਸ ਤਰੀਕੇ ਨਾਲ ਹਰ ਰਾਜ ਆਮ ਜਨਤਾ ਨੂੰ ਆਪਣੇ ਵਿਰੋਧੀ ਰਾਜ ਦੇ ਖ਼ਿਲਾਫ਼ ਸੁਖਾਲਿਆਂ ਹੀ ਲਾਮਬੰਦ ਕਰ ਲੈਂਦਾ ਹੈ। ਹਰ ਰਾਜ ਕੋਲ ਇਸ ਤਰ੍ਹਾਂ ਦਾ ਭਰਪੂਰ ਤਜਰਬਾ ਹੁੰਦਾ ਹੈ ਅਤੇ ਇਸ ਤਜਰਬੇ ਦੀ ਵਰਤੋਂ

ਕਰਨ ਵਿਚ ਉਹ ਕਦੇ ਨਹੀਂ ਖੁੰਝਦਾ। ਭਾਰਤ ਦੇ ਹਿੰਦੂ ਹੁਕਮਰਾਨ ਵਰਗ ਨੇ ਆਪਣੇ ਇਤਿਹਾਸ ਤੇ ਮਿਥਿਹਾਸ ਦਾ ਭਾਰੀ ਲਾਭ ਉਠਾਉਂਦੇ ਹੋਏ ਇਸ ਮਾਮਲੇ ਵਿਚ ਤਕੜੀ ਮੁਹਾਰਤ ਹਾਸਲ ਕਰ ਲਈ ਹੋਈ ਹੈ। ਇਸ ਦਾ ਪ੍ਰਮਾਣ ਭਾਰਤ ਦੀ ਸ਼੍ਰੋਮਣੀ ਖ਼ੁਫ਼ੀਆ ਏਜੰਸੀ 'ਰਾਅ' (RAW) ਦੇ ਇਕ ਸਾਬਕਾ ਅਧਿਕਾਰੀ ਵਿਕਰਮ ਸੂਦ ਵੱਲੋਂ ਲਿਖੇ ਉਸ ਲੇਖ ਤੋਂ ਮਿਲਦਾ ਹੈ ਜਿਹੜਾ ਕਿ ਉਸ ਨੇ ਅਮਰੀਕੀ ਰਾਸ਼ਟਰਪਤੀ ਜਾਰਜ ਡਬਲਯੂ ਬੁਸ਼ ਵੱਲੋਂ ਇਰਾਕ ਉੱਤੇ ਹਮਲਾ ਕਰਨ ਲਈ ਘੜੀ ਗਈ ਦਲੀਲ ਦੀ ਬੁਨਿਆਦੀ ਕਮਜ਼ੋਰੀ ਨੂੰ ਉਘਾੜਨ ਲਈ ਲਿਖਿਆ ਸੀ। ਉਸ ਨੇ ਅਮਰੀਕੀ ਪ੍ਰਸ਼ਾਸਨ ਨੂੰ ਇਹ ਮੱਤ ਸੁਝਾਈ ਸੀ ਕਿ "ਕਿਸੇ ਸਫਲ ਮਨੋਵਿਗਿਆਨਕ ਜੰਗ ਦੀ ਅੰਤਿਮ ਪਰਖ ਇਹ ਹੁੰਦੀ ਹੈ ਕਿ ਇਹ ਲੜੀ ਜਾਂਦੀ ਪ੍ਰਤੀਤ ਨਾ ਹੋਵੇ। ਇਸ ਦੇ ਲਈ ਮਨਭਾਉਂਦਾ ਦਾਅ-ਪੇਚ ਇਹ ਹੋ ਸਕਦਾ ਹੈ ਕਿ 'ਲੋੜੀਂਦੇ ਝੂਠ' ਨੂੰ ਕਿਸੇ ਮੂਲ-ਭੂਤ ਸੱਚ ਦੀ ਬੁਨਿਆਦ ਮੁਹੱਈਆ ਕਰ ਦਿੱਤੀ ਜਾਵੇ, ਤਾਂ ਜੋ ਇਹ ਮੰਨਣਯੋਗ ਲੱਗਣ ਲੱਗ ਜਾਵੇ।"[47] ਭਾਰਤੀ ਹਾਕਮਾਂ ਨੇ ਦੁਸ਼ਮਣ ਧਿਰ ਦੇ ਖ਼ਿਲਾਫ਼ ਆਪਣੀ ਇਸ ਮਨੋਵਿਗਿਆਨਕ ਯੁੱਧ-ਕਲਾ ਦਾ ਸਿੱਖ ਸੰਘਰਸ਼ ਵਿਰੁੱਧ ਬੇਹੱਦ ਸਫਲ ਉਪਯੋਗ ਕੀਤਾ।

ਬੁਨਿਆਦੀ ਸੱਚ ਇਹ ਹੈ ਕਿ ਭਾਰਤ ਅਤੇ ਪਾਕਿਸਤਾਨ, ਦੋਨਾਂ ਨੂੰ ਜਦ ਵੀ ਮੌਕਾ ਮਿਲਿਆ ਤਾਂ ਉਨ੍ਹਾਂ ਨੇ ਇਕ ਦੂਜੇ ਦੀਆਂ ਅੰਦਰੂਨੀ ਮੁਸ਼ਕਲਾਂ ਦਾ ਲਾਹਾ ਲੈਣ ਤੋਂ ਉੱਕਾਈ ਨਹੀਂ ਕੀਤੀ। ਇਸ ਹਮਾਮ 'ਚ ਦੋਨੋਂ ਬਰਾਬਰ ਨੰਗੇ ਹਨ। ਪਾਕਿਸਤਾਨ ਨੇ 1948 ਵਿਚ ਜੋ 'ਭਾਜੀ' ਕਸ਼ਮੀਰ ਅੰਦਰ ਭੇਜੀ ਸੀ, ਭਾਰਤ ਨੇ 1971 ਵਿਚ ਬੰਗਲਾਦੇਸ਼ ਦੀ ਸਥਾਪਨਾ ਕਰ ਕੇ ਉਹ ਦੂਣੀ ਮਾਤਰਾ ਵਿਚ ਮੋੜ ਦਿੱਤੀ ਸੀ। ਸੋ, ਦੋਵਾਂ ਰਾਜਾਂ ਵਿਚਕਾਰ ਇਸ ਦਸਤੂਰ ਦੇ ਚੱਲਦਿਆਂ ਹੋਇਆਂ ਪਾਕਿਸਤਾਨ ਦੁਆਰਾ ਪੰਜਾਬ ਅਤੇ ਕਸ਼ਮੀਰ ਅੰਦਰ ਭਾਰਤ ਸਰਕਾਰ ਦੇ ਖ਼ਿਲਾਫ਼ ਚੱਲ ਰਹੇ ਅੰਦੋਲਨਾਂ ਵਿਚ ਡੂੰਘੀ ਦਿਲਚਸਪੀ ਪ੍ਰਗਟਾਉਣੀ ਅਤੇ ਇਨ੍ਹਾਂ ਅੰਦੋਲਨਾਂ ਸਦਕਾ ਭਾਰਤ ਦੇ ਕਮਜ਼ੋਰ ਹੋ ਜਾਣ ਜਾਂ ਖੇਰੂੰ ਖੇਰੂੰ ਹੋ ਜਾਣ ਦੀ ਮਨੋਕਾਮਨਾ ਕਰਨੀ ਗ਼ੈਰ-ਸੁਭਾਵਿਕ ਨਹੀਂ ਕਹੀ ਜਾ ਸਕਦੀ। ਦੁਸ਼ਮਣ ਦਾ ਘਰ ਉਜੜਦਾ ਦੇਖ ਕੇ ਕੌਣ ਖ਼ੁਸ਼ ਨਹੀਂ ਹੁੰਦਾ ? ਪਰੰਤੂ ਦੁਸ਼ਮਣ ਦਾ ਘਰ ਉਜੜਦਾ ਦੇਖ ਕੇ ਖ਼ੁਸ਼ ਹੋਣਾ ਇਕ ਗੱਲ ਹੈ, ਅਤੇ ਘਰ ਨੂੰ ਉਜਾੜਨ ਦੇ ਅਮਲ ਵਿਚ ਸਰਗਰਮ ਭੂਮਿਕਾ ਨਿਭਾਉਣੀ ਅਲੱਗ ਗੱਲ ਹੈ। ਇਸ ਗੱਲ ਬਾਰੇ ਕੋਈ ਦੋ ਰਾਵਾਂ ਨਹੀਂ ਹਨ ਕਿ ਪੰਜਾਬ ਅੰਦਰ ਪੈਦਾ ਹੋਈ ਸਥਿਤੀ ਪਾਕਿਸਤਾਨ ਲਈ ਬੇਹੱਦ ਖ਼ੁਸ਼ੀ ਵਾਲੀ ਗੱਲ ਸੀ। ਪਰ ਇਸ ਤੋਂ ਸਵੈ-ਸਿੱਧ ਹੀ ਇਹ ਨਿਰਣਾ ਨਹੀਂ ਨਿਕਲਦਾ ਕਿ ਇਹ ਸਥਿਤੀ ਪੈਦਾ ਹੀ ਪਾਕਿਸਤਾਨ ਨੇ ਕੀਤੀ ਸੀ। ਕਸ਼ਮੀਰ (1948) ਤੇ ਪੂਰਬੀ ਪਾਕਿਸਤਾਨ (1971) ਦੇ ਮਾਮਲਿਆਂ ਵਾਂਗ ਹੀ, ਪੰਜਾਬ ਅੰਦਰ ਜੋ ਹਾਲਾਤ ਪੈਦਾ ਹੋਏ ਸਨ, ਉਨ੍ਹਾਂ ਨੂੰ ਜਨਮ ਦੇਣ ਵਾਲੇ ਬੁਨਿਆਦੀ ਕਾਰਨ ਅੰਦਰੂਨੀ ਸਨ, ਨਾ ਕਿ ਬਹਿਰੂਨੀ। ਇਸ ਸਚਾਈ ਤੋਂ ਕੋਈ ਸਿਰੇ ਦਾ ਤੁਅੱਸਬੀ ਹੀ ਮੁਨਕਰ ਹੋ ਸਕੇਗਾ ਕਿ ਸਿੱਖ ਕੌਮ ਅੰਦਰ ਪੈਦਾ ਹੋਈ ਰੋਸ ਤੇ ਵਿਰੋਧ ਦੀ ਲਹਿਰ ਭਾਰਤੀ ਹਾਕਮਾਂ ਦੀਆਂ ਗ਼ਲਤ ਨੀਤੀਆਂ ਦਾ ਫਲ ਸੀ, ਨਾ ਕਿ ਪਾਕਿਸਤਾਨੀ ਹਾਕਮਾਂ ਦੀਆਂ ਬਦਨੀਤਾਂ ਦਾ। ਪਾਕਿਸਤਾਨੀ ਹਾਕਮਾਂ ਉੱਤੇ ਜੇ ਕੋਈ ਦੋਸ਼ ਲੱਗ ਸਕਦਾ ਹੈ ਤਾਂ ਉਹ ਇਹ ਕਿ ਉਨ੍ਹਾਂ ਨੇ ਪੰਜਾਬ ਅੰਦਰ ਪੈਦਾ ਹੋਈ ਸਥਿਤੀ ਦਾ ਉਸੇ ਤਰ੍ਹਾਂ ਲਾਹਾ ਲੈਣ ਦੀ ਕੋਸ਼ਿਸ਼ ਕੀਤੀ, ਜਿਸ ਤਰ੍ਹਾਂ ਕਿ 1971 ਵਿਚ ਭਾਰਤੀ ਹਾਕਮਾਂ ਨੇ ਪੂਰਬੀ ਪਾਕਿਸਤਾਨ ਅੰਦਰ ਕੀਤਾ ਸੀ। ਪਰੰਤੂ ਇਹ ਦੋਸ਼ ਸਾਬਤ ਕਰਨ ਲਈ ਠੋਸ ਸਬੂਤ ਦੇਣੇ ਜ਼ਰੂਰੀ ਹਨ।

ਕਿਉਂਕਿ ਮਨ ਦੇ ਵਿਚ ਕਿਸੇ ਨੂੰ ਕਤਲ ਕਰਨ ਦੀ ਤਮੰਨਾ ਰੱਖਣ ਨਾਲ ਹੀ 'ਇਰਾਦਾ ਕਤਲ' ਦਾ ਮੁਕੱਦਮਾ ਦਾਇਰ ਨਹੀਂ ਹੋ ਜਾਂਦਾ। ਜਦੋਂ ਤਕ ਇਸ ਇਰਾਦੇ ਨੂੰ ਅਮਲੀ ਰੂਪ ਦੇਣ ਦੀ ਕੋਈ ਠੋਸ ਕਾਰਵਾਈ ਸਾਹਮਣੇ ਨਹੀਂ ਆਉਂਦੀ ਓਨਾ ਚਿਰ ਕਿਸੇ ਦੇ ਖ਼ਿਲਾਫ਼ 'ਧਾਰਾ 307' ਨਹੀਂ ਲੱਗ ਸਕਦੀ।

ਇਸ ਦ੍ਰਿਸ਼ਟੀ ਤੋਂ ਦੇਖਿਆਂ, ਜਿਥੇ ਇਸ ਗੱਲ ਵਿਚ ਰਤੀ ਭਰ ਵੀ ਸ਼ੱਕ ਨਹੀਂ ਕਿ ਭਾਰਤ ਅੰਦਰ ਸਿੱਖ ਭਾਈਚਾਰੇ ਅੰਦਰ ਪੈਦਾ ਹੋਈ ਬੇਚੈਨੀ ਪਾਕਿਸਤਾਨੀ ਹਾਕਮਾਂ ਨੂੰ ਅਤਿਅੰਤ ਖ਼ੁਸ਼ੀ ਦੇ ਰਹੀ ਸੀ ਅਤੇ ਉਹ ਇਸ ਬੇਚੈਨੀ ਦੇ ਹੋਰ ਵੱਧ ਪ੍ਰਚੰਡ ਰੂਪ ਧਾਰਨ ਕਰ ਜਾਣ ਦੀਆਂ ਦੁਆਵਾਂ ਕਰ ਰਹੇ ਸਨ, ਉਥੇ ਇਹ ਗੱਲ ਬੇਹੱਦ ਸ਼ੱਕੀ ਹੈ ਕਿ ਉਹ ਇਸ ਬੇਚੈਨੀ ਨੂੰ ਵਧਾਉਣ, ਅਤੇ ਇਸ ਤਰ੍ਹਾਂ, ਪੰਜਾਬ ਅੰਦਰ 'ਖ਼ਾਲਿਸਤਾਨ' ਦੇ ਰੂਪ ਵਿਚ ਸਿੱਖਾਂ ਦਾ ਆਜ਼ਾਦ ਰਾਜ ਕਾਇਮ ਕਰਨ ਦੀ ਕਿਸੇ ਸੰਜੀਦਾ ਵਿਉਂਤ ਜਾਂ 'ਸਾਜ਼ਿਸ਼' ਉੱਤੇ ਅਮਲ ਕਰ ਰਹੇ ਸਨ। ਕਿਉਂਕਿ ਅਜਿਹੀ 'ਸਾਜ਼ਿਸ਼' ਦਾ ਠੋਸ ਅਰਥ ਇਹ ਬਣਦਾ ਸੀ ਕਿ ਉਹ (i) ਸਿੱਖ ਜੁਝਾਰੂਆਂ ਨੂੰ ਵਿਆਪਕ ਪੈਮਾਨੇ 'ਤੇ ਹਥਿਆਰ ਮੁਹੱਈਆ ਕਰਦੇ; (ii) ਉਨ੍ਹਾਂ ਨੂੰ ਛਾਪਾਮਾਰ ਯੁੱਧ ਦੀ ਸਿਖਲਾਈ ਦਿੰਦੇ; (iii) ਪੈਸੇ ਤੇ ਹੋਰਨਾਂ ਢੰਗਾਂ ਨਾਲ ਉਨ੍ਹਾਂ ਨੂੰ ਯੋਗ ਮਾਲੀ ਇਮਦਾਦ ਮੁਹੱਈਆ ਕਰਦੇ; (iv) ਪ੍ਰਚਾਰ ਪਸਾਰ ਦੇ ਜ਼ਰੀਏ ਉਨ੍ਹਾਂ ਦੀ ਹੌਸਲਾ-ਅਫ਼ਜ਼ਾਈ ਕਰਦੇ; ਅਤੇ (v) ਲੋੜ ਅਨੁਸਾਰ ਉਨ੍ਹਾਂ ਨੂੰ ਮਨੁੱਖੀ ਇਮਦਾਦ ਵੀ ਮੁਹੱਈਆ ਕਰਦੇ। ਜੇਕਰ ਪਾਕਿਸਤਾਨ ਦੇ ਹਾਕਮ ਸੱਚਮੁੱਚ ਹੀ 'ਭਾਰਤ ਨੂੰ ਟੁਕੜੇ ਟੁਕੜੇ ਕਰਨ ਦੀ ਸਾਜ਼ਿਸ਼' 'ਤੇ ਅਮਲ ਕਰ ਰਹੇ ਹੁੰਦੇ ਤਾਂ ਉਨ੍ਹਾਂ ਨੂੰ ਇਹ ਸਭ ਕੁੱਝ ਕਰਨਾ ਚਾਹੀਦਾ ਸੀ। ਜਿਵੇਂ ਕਿ 1971 ਵਿਚ ਭਾਰਤ ਨੇ ਪਾਕਿਸਤਾਨ ਦੇ ਖ਼ਿਲਾਫ਼ ਕੀਤਾ ਸੀ; ਅਤੇ ਜਾਂ ਜਿਸ ਤਰ੍ਹਾਂ ਪਾਕਿਸਤਾਨ ਅਫ਼ਗਾਨਿਸਤਾਨ ਦੇ ਮਾਮਲੇ 'ਚ ਕਰ ਰਿਹਾ ਸੀ, ਜਿਥੇ ਉਸ ਵੱਲੋਂ ਰੂਸੀ ਕਬਜ਼ੇ ਖ਼ਿਲਾਫ਼ ਲੜਾਈ ਲੜ ਰਹੇ ਅਫ਼ਗਾਨੀ ਮੁਜਾਹਦੀਨਾਂ ਦੀ ਹਿੱਕ ਠੋਕਵੀਂ ਮੱਦਦ ਕੀਤੀ ਜਾ ਰਹੀ ਸੀ। ਪਾਕਿਸਤਾਨ ਅੰਦਰ ਲੱਖਾਂ ਦੀ ਗਿਣਤੀ ਵਿਚ ਅਫ਼ਗਾਨੀ ਸ਼ਰਨਾਰਥੀਆਂ ਦੀ ਸੇਵਾ-ਸੰਭਾਲ ਤੋਂ ਲੈ ਕੇ, ਪਾਕਿਸਤਾਨ ਦੇ ਫ਼ੌਜੀ ਹਾਕਮਾਂ ਵੱਲੋਂ ਹਜ਼ਾਰਾਂ ਦੀ ਸੰਖਿਆ ਵਿਚ ਅਫ਼ਗਾਨੀ ਮੁਜਾਹਦੀਨਾਂ ਨੂੰ ਜੰਗੀ ਸਿਖਲਾਈ ਦੇਣ ਅਤੇ ਉਨ੍ਹਾਂ ਨੂੰ ਵਿਆਪਕ ਪੈਮਾਨੇ 'ਤੇ ਹਥਿਆਰ ਤੇ ਹੋਰ ਜੰਗੀ ਸਾਜ਼ੋ-ਸਾਮਾਨ ਮੁਹੱਈਆ ਕਰਨ ਵਿਚ ਰਤੀ ਝਿਜਕ ਨਹੀਂ ਸੀ ਦਿਖਾਈ ਜਾ ਰਹੀ। ਇਸ ਬਾਰੇ ਕੋਈ ਓਹਲਾ ਵੀ ਨਹੀਂ ਸੀ ਰੱਖਿਆ ਜਾ ਰਿਹਾ। ਪਰੰਤੂ ਸਿੱਖ ਸੰਘਰਸ਼ ਦੇ ਮਾਮਲੇ ਵਿਚ ਇਹ ਗੱਲ ਪੂਰੇ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਜੂਨ 1984 ਤਕ ਪਾਕਿਸਤਾਨ ਦੇ ਹਾਕਮਾਂ ਵੱਲੋਂ ਅਜਿਹਾ ਕੁੱਝ ਵੀ ਨਹੀਂ ਸੀ ਕੀਤਾ ਗਿਆ। ਭਾਰਤ ਸਰਕਾਰ ਅਜੇ ਤਕ ਅਜਿਹਾ ਇਕ ਵੀ ਠੋਸ ਸਬੂਤ ਮੁਹੱਈਆ ਨਹੀਂ ਕਰ ਸਕੀ ਜਿਸ ਤੋਂ ਇਹ ਸਿੱਧ ਹੁੰਦਾ ਹੋਵੇ ਕਿ ਪਾਕਿਸਤਾਨੀ ਹਾਕਮਾਂ ਨੇ ਜੂਨ 1984 ਤਕ ਸਿੱਖ ਜੁਝਾਰੂਆਂ ਨੂੰ ਕੋਈ ਇਕ ਵੀ ਹਥਿਆਰ ਮੁਹੱਈਆ ਕੀਤਾ ਹੋਵੇ;* ਕਿਸੇ ਇਕ ਵੀ ਸਿੱਖ ਨੌਜਵਾਨ ਨੂੰ ਹਥਿਆਰਾਂ ਦੀ ਸਿਖਲਾਈ ਦਿੱਤੀ ਹੋਵੇ; ਅਤੇ ਸਿੱਖ ਸੰਘਰਸ਼ ਨੂੰ ਪ੍ਰਚੰਡ ਕਰਨ ਲਈ ਦੁਆਨੀ ਤਕ ਦੀ ਵੀ ਮੱਦਦ ਕੀਤੀ ਹੋਵੇ।

ਜੂਨ 1984 ਤਕ ਭਾਰਤੀ ਸੁਰੱਖਿਆ ਬਲਾਂ ਨੇ ਗ੍ਰਿਫ਼ਤਾਰ ਕੀਤੇ ਗਏ ਸਿੱਖ

---

* ਪੰਜਾਬ ਵਿਚ ਸਿੱਖ ਜੁਝਾਰੂਆਂ ਕੋਲ ਪਾਕਿਸਤਾਨ ਤੋਂ ਹਥਿਆਰ ਕਦੋਂ ਤੇ ਕਿਵੇਂ ਆਉਣੇ ਸ਼ੁਰੂ ਹੋਏ, ਇਸ ਦਾ ਵਰਣਨ ਇਸ ਪੁਸਤਕ ਲੜੀ ਦੀ ਅਗਲੀ ਜਿਲਦ ਵਿਚ ਕੀਤਾ ਜਾਵੇਗਾ।

ਜੁਝਾਰੂਆਂ ਨੂੰ ਤਸੀਹੇ ਦੇਣ ਵਿਚ ਕੋਈ ਵੀ ਕਸਰ ਨਹੀਂ ਸੀ ਛੱਡੀ। ਪਰੰਤੂ ਉਹ ਸਿੱਖ ਖਾੜਕੂ ਸਰਗਰਮੀਆਂ ਦੇ ਪਿੱਛੇ ਪਾਕਿਸਤਾਨੀ ਖ਼ੁਫ਼ੀਆ ਏਜੰਸੀਆਂ ਦਾ ਹੱਥ ਹੋਣ ਬਾਰੇ ਕੋਈ ਇਕ ਵੀ ਸਬੂਤ ਨਹੀਂ ਸਨ ਜੁਟਾ ਸਕੇ। ਕਾਰਨ ਇਹ ਨਹੀਂ ਕਿ ਸਿੱਖ ਜੁਝਾਰੂਆਂ ਨੇ ਅਜਿਹਾ ਭੇਦ ਪ੍ਰਗਟ ਕਰਨ ਤੋਂ ਚੀੜ੍ਹਾ ਇਨਕਾਰ ਕਰੀ ਰੱਖਿਆ ਸੀ। ਸਗੋਂ ਸੱਚ ਇਹ ਸੀ ਕਿ ਸਿੱਖ ਸੰਘਰਸ਼ ਪਿੱਛੇ ਪਾਕਿਸਤਾਨ ਦਾ ਹੱਥ ਹੋਣ ਦੀ ਧਾਰਨਾ ਭਾਰਤੀ ਹਾਕਮਾਂ ਦੀ ਕੋਰੀ ਕਲਪਨਾ ਤੇ ਨੰਗੇ ਝੂਠ ਤੋਂ ਸਿਵਾ ਹੋਰ ਕੁੱਝ ਨਹੀਂ ਸੀ। ਆਪਣੀ ਇਸ ਕਮਜ਼ੋਰੀ ਤੋਂ ਭਾਰਤੀ ਹਾਕਮ ਪੂਰੀ ਤਰ੍ਹਾਂ ਜਾਣੂੰ ਸਨ। ਇਸ ਕਰਕੇ ਉਹ ਵਿਦੇਸ਼ੀ ਖ਼ਤਰੇ ਦਾ ਖ਼ਾਲੀ ਢੋਲ ਜ਼ਰੂਰ ਕੁੱਟਦੇ ਰਹੇ, ਪਰੰਤੂ ਇਸ ਸੰਬੰਧੀ ਕੋਈ ਠੋਸ ਤੱਥ ਤੇ ਵੇਰਵੇ ਦੇਣ ਤੋਂ ਲਗਾਤਾਰ ਟਾਲਾ ਵਟਦੇ ਰਹੇ। ਉਨ੍ਹਾਂ ਦੇ ਬਿਆਨਾਂ ’ਚੋਂ ਖਿੜਕਣ ਤੇ ਥੋਥ ਸਾਫ਼ ਜ਼ਾਹਰ ਹੁੰਦੀ ਰਹੀ। ਮਿਸਾਲ ਵਜੋਂ, *ਟਾਈਮਜ਼ ਆਫ਼ ਇੰਡੀਆ* ਵਿਚ ਛਪੀ ਇਕ ਰਿਪੋਰਟ ਦੇ ਮੁਤਾਬਿਕ 18 ਜੂਨ, 1983 ਨੂੰ ਇੰਦਰਾ ਗਾਂਧੀ ਨੇ ਭਾਰਤ ਤੋਂ ਬਾਹਰ ਵਿਆਨਾ (ਆਸਟਰੀਆ) ਵਿਖੇ ਇਕ ਪੱਤਰਕਾਰ ਨਾਲ ਗੱਲਬਾਤ ਕਰਦੇ ਹੋਏ ਪੂਰੇ ਸਪੱਸ਼ਟ ਲਹਿਜੇ ਵਿਚ ਕਿਹਾ ਸੀ ਕਿ ਭਾਰਤ ਅੰਦਰ ਕੋਈ ਵੱਖਵਾਦੀ ਲਹਿਰ ਨਹੀਂ ਚੱਲ ਰਹੀ, ਜਦ ਕਿ ਇਸ ਤੋਂ ਕੋਈ ਵੀਹ ਕੁ ਦਿਨ ਪਹਿਲਾਂ ਹੀ ਉਸ ਨੇ ਗੁਰਦਾਸਪੁਰ ਵਿਖੇ ‘ਭਾਰਤ ਨੂੰ ਟੁਕੜੇ ਟੁਕੜੇ ਕਰਨ ਦੀ ਵਿਦੇਸ਼ੀ ਸਾਜ਼ਿਸ਼’ ਦੀ ਧਾਰਨਾ ਦਾ ਰਾਗ ਪੂਰੇ ਜ਼ੋਰ ਨਾਲ ਅਲਾਪਿਆ ਸੀ। ਜੇਕਰ ‘ਵਿਦੇਸ਼ੀ ਖ਼ਤਰੇ’ ਦੀ ਕਹਾਣੀ ਅੰਦਰ ਭੋਰਾ ਜਿੰਨਾ ਵੀ ਸੱਚ ਹੁੰਦਾ ਤਾਂ ਭਾਰਤੀ ਹਾਕਮਾਂ ਨੂੰ ਇਸ ਤਰ੍ਹਾਂ ਦੋ ਬੋਲੀਆਂ ਬੋਲਣ ਦੀ ਜ਼ਰੂਰਤ ਨਹੀਂ ਸੀ ਪੈਣੀ। ਰਾਜੀਵ ਗਾਂਧੀ ਨੇ ਮਾਸਕੋ ਤੋਂ ਵਾਪਸ ਆ ਕੇ 23 ਜੁਲਾਈ, 1983 ਨੂੰ ਭੁਪਾਲ ਵਿਖੇ ਪ੍ਰੈਸ ਨਾਲ ਗੱਲਬਾਤ ਕਰਦਿਆਂ, ਆਪਣੀ ਮਾਂ ਦੀ ਤਿੰਨ ਹਫ਼ਤੇ ਪਹਿਲਾਂ ਕਹੀ ਹੋਈ ਗੱਲ ਨੂੰ ਕੱਟ ਕੇ, ਪੂਰੀ ਉੱਚੀ ਸੁਰ ਵਿਚ ਕਿਹਾ ਸੀ ਕਿ ‘ਖ਼ਾਲਿਸਤਾਨ ਦੀ ਵੱਖਵਾਦੀ ਲਹਿਰ ਦੇ ਪਿੱਛੇ ਅਮਰੀਕਾ ਤੇ ਪਾਕਿਸਤਾਨ, ਦੋਵਾਂ ਦਾ ਹੱਥ ਹੈ।’ ਸਾਫ਼ ਜ਼ਾਹਰ ਹੁੰਦਾ ਹੈ ਕਿ ਰਾਜੀਵ ਗਾਂਧੀ ਵੱਲੋਂ ਇਹ ਝੂਠ ਦੇਸ਼ ਦੇ ਅੰਦਰ ਰਾਸ਼ਟਰੀ ਭਾਵਨਾਵਾਂ ਭੜਕਾਉਣ ਦੇ ਮੰਤਵ ਨਾਲ ਬੋਲਿਆ ਗਿਆ ਸੀ। ਪਰੰਤੂ ਉਸ ਦੇ ਇਸ ਝੂਠ ਦੀ ਫੂਕ ਪੰਜਾਬ ਦੇ ਗਵਰਨਰ ਬੀ ਡੀ ਪਾਂਡੇ ਨੇ ਉਦੋਂ ਕੱਢ ਦਿੱਤੀ, ਜਦੋਂ ਉਸ ਨੇ ਇਹ ਗੱਲ ਪ੍ਰੈਸ ਦੇ ਸਾਹਮਣੇ ਖੁੱਲ੍ਹੇ ਰੂਪ ਵਿਚ ਕਹਿ ਦਿੱਤੀ ਸੀ ਕਿ ਉਸ ਨੂੰ ਪੰਜਾਬ ਅੰਦਰਲੀ ਗੜਬੜ ਪਿੱਛੇ ਵਿਦੇਸ਼ੀ ਹੱਥ ਬਾਰੇ ਕੋਈ ਨਿੱਗਰ ਸਬੂਤ ਨਜ਼ਰ ਨਹੀਂ ਆਉਂਦਾ। ਗਵਰਨਰ ਦੇ ਇਸ ਪਾਜ-ਉਘਾੜਵੇਂ ਬਿਆਨ ਦੇ ਅਗਲੇ ਹੀ ਦਿਨ ਇੰਦਰਾ ਗਾਂਧੀ ਨੇ ਲੋਕ ਸਭਾ ਅੰਦਰ ਇਸ ’ਤੇ ਆਪਣਾ ਤਿੱਖਾ ਗ਼ੁੱਸਾ ਪ੍ਰਗਟਾਉਂਦਿਆਂ ਕਿਹਾ ਸੀ ਕਿ ‘ਜੇਕਰ ਉਸ ਕੋਲ ਕੋਈ ਇਸ ਤਰ੍ਹਾਂ ਦੀ ਜਾਣਕਾਰੀ ਹੈ ਤਾਂ ਇਹ ਗੱਲ ਉਹੀ ਜਾਣੇ।’ ਇੰਦਰਾ ਗਾਂਧੀ ਨੇ ਦਰਬਾਰ ਸਾਹਿਬ ਉੱਤੇ ਹਮਲੇ ਤੋਂ ਛੇਤੀ ਬਾਅਦ 13 ਜੂਨ, 1984 ਨੂੰ ਵਿਰੋਧੀ ਪਾਰਟੀਆਂ ਨੂੰ ਇਹ ਭਰੋਸਾ ਦੁਆਇਆ ਸੀ ਕਿ ਸਰਕਾਰ ਪੰਜਾਬ ਐਜੀਟੇਸ਼ਨ ਬਾਰੇ ਛੇਤੀ ਹੀ ‘ਵਾਈਟ ਪੇਪਰ’ ਜਾਰੀ ਕਰੇਗੀ ਜਿਸ ਵਿਚ ‘ਵਿਦੇਸ਼ੀ ਹੱਥ’ ਬਾਰੇ ਸਾਰੇ ਤੱਥ ਸਾਹਮਣੇ ਲਿਆਂਦੇ ਜਾਣਗੇ। ਉਸੇ ਹੀ ਦਿਨ ਕੇਂਦਰੀ ਹੋਮ ਸੈਕਟਰੀ ਸ਼੍ਰੀ ਐੱਮ ਐੱਮ ਕੇ ਵਲੀ ਨੇ ਪ੍ਰਸਤਾਵਤ ‘ਵਾਈਟ ਪੇਪਰ’ ਦੀ ਰੂਪ-ਰੇਖਾ ਬਿਆਨ ਕਰਦੀ ਇਕ ਸੰਖੇਪ ਰਿਪੋਰਟ ਜਾਰੀ ਕੀਤੀ ਸੀ ਜਿਸ ਵਿਚ ਇਹ ਗੱਲ ਸਾਫ਼ ਸ਼ਬਦਾਂ ਵਿਚ ਅੰਕਤ ਕੀਤੀ ਗਈ ਸੀ ਕਿ ‘ਪੰਜਾਬ ਅੰਦਰ ਚੱਲ ਰਹੀ ਜੱਦੋਜਹਿਦ ਦੀ ਸੇਧ ਅਤੇ ਧੁੱਸ ਸਾਫ਼ ਤੌਰ ’ਤੇ ਸੁਤੰਤਰ ਖ਼ਾਲਿਸਤਾਨ ਦੀ ਸਥਾਪਨਾ ਵੱਲ ਸੀ, ਜਿਸ ਨੂੰ ਗੁਆਂਢੀ ਅਤੇ

ਵਿਦੇਸ਼ੀ ਤਾਕਤਾਂ ਦੀ ਪੂਰੀ ਹਮਾਇਤ ਹਾਸਲ ਸੀ। ਭਿੰਡਰਾਂਵਾਲੇ ਦੀ ਅਗਵਾਈ ਹੇਠਲੇ ਦਹਿਸ਼ਤਗਰਦ ਤਾਂ ਸਿਰਫ਼ ਮਸ਼ੀਨ ਦੇ ਪੁਰਜ਼ੇ ਹੀ ਸਨ। ਜੇਕਰ ਫ਼ੌਜੀ ਕਾਰਵਾਈ ਏਨੇ ਜ਼ੋਰ ਤੇ ਦ੍ਰਿੜ੍ਹਤਾ ਨਾਲ ਨਾ ਕੀਤੀ ਗਈ ਹੁੰਦੀ ਤਾਂ ਐਜੀਟੇਸ਼ਨ ਪੂਰੀ ਤਰ੍ਹਾਂ ਬਗ਼ਾਵਤ ਵਿਚ ਤਬਦੀਲ ਹੋ ਗਈ ਹੁੰਦੀ ਜਿਸ ਨੇ ਭਵਿੱਖ ਅੰਦਰ ਸਰਹੱਦੋਂ ਪਾਰ ਦੀ ਲੜਾਈ ਵਿਚ ਸਾਡੀਆਂ ਹਥਿਆਰਬੰਦ ਫ਼ੌਜਾਂ ਨੂੰ ਨਕਾਰਾ ਕਰ ਕੇ ਰੱਖ ਦੇਣਾ ਸੀ।'[48]

ਵਿਰੋਧੀ ਪਾਰਟੀਆਂ ਨਾਲ ਆਪਣੀ ਉਪਰੋਕਤ ਮੀਟਿੰਗ ਦੇ ਛੇ ਦਿਨਾਂ ਬਾਅਦ ਹੀ ਇੰਦਰਾ ਗਾਂਧੀ ਨੇ ਬੀ ਬੀ ਸੀ ਦੇ ਨੁਮਾਇੰਦੇ ਨਾਲ ਗੱਲਬਾਤ ਕਰਨ ਮੌਕੇ ਇਸ ਮਸਲੇ ਬਾਰੇ ਇਕ ਵਾਰ ਫਿਰ ਕਾਂਟਾ ਬਦਲ ਲਿਆ। ਬੀ ਬੀ ਸੀ ਦੇ ਨੁਮਾਇੰਦੇ ਨੇ ਜਦ ਇੰਦਰਾ ਗਾਂਧੀ ਕੋਲੋਂ ਪਾਕਿਸਤਾਨ ਦੁਆਰਾ ਭਿੰਡਰਾਂਵਾਲੇ ਦੀ ਮੱਦਦ ਕੀਤੇ ਜਾਣ ਦੇ ਦੋਸ਼ਾਂ ਦੀ ਪੁਸ਼ਟੀ ਲਈ ਠੋਸ ਸਬੂਤਾਂ ਦੀ ਮੰਗ ਕੀਤੀ ਤਾਂ ਇੰਦਰਾ ਨੇ ਇਹ ਕਹਿੰਦਿਆਂ ਹੋਇਆਂ, ਕਿ ਅਜਿਹੇ ਮਾਮਲਿਆਂ ਦੇ ਕਦੇ ਵੀ ਸਬੂਤ ਨਹੀਂ ਮਿਲਿਆ ਕਰਦੇ, ਠੋਸ ਤੱਥ ਨਾ ਹੋਣ ਦਾ ਸੱਚ ਪ੍ਰਵਾਨ ਕਰ ਲਿਆ ਸੀ। ਇਸ ਦੇ ਨਾਲ ਹੀ ਉਸ ਨੇ ਜਿਹੜੀ ਗੱਲ ਹੋਰ ਆਖੀ, ਉਹ ਬਹੁਤ ਹੀ ਅਹਿਮ ਅਰਥ ਰੱਖਦੀ ਸੀ। ਉਸ ਦਾ ਕਹਿਣਾ ਸੀ ਕਿ ਅਜਿਹੇ ਸਬੂਤ ਦਰਬਾਰ ਸਾਹਿਬ ਅੰਦਰੋਂ ਗ੍ਰਿਫ਼ਤਾਰ ਕੀਤੇ ਗਏ 'ਦਹਿਸ਼ਤਗਰਦਾਂ' ਦੀ ਪੁੱਛ ਪੜਤਾਲ 'ਚੋਂ ਹੀ ਮਿਲ ਸਕਦੇ ਹਨ, ਜੋ ਕਿ ਅਜੇ ਹੋਣੀ ਬਾਕੀ ਹੈ। ਮਤਲਬ ਸਾਫ਼ ਕਿ ਦੋਸ਼ ਪਹਿਲਾਂ, ਸਬੂਤ ਬਾਅਦ ਵਿਚ! ਪਰੰਤੂ ਬੀ ਬੀ ਸੀ ਦੇ ਨੁਮਾਇੰਦੇ ਨੇ ਇਸ ਗੱਲ 'ਤੇ ਇੰਦਰਾ ਗਾਂਧੀ ਨੂੰ ਅਜਿਹਾ ਘੇਰਿਆ ਕਿ ਉਹ ਬੇਹੱਦ ਹੋਛੇ ਤੇ ਹਾਸੋ-ਹੀਣੇ ਜੁਆਬਾਂ 'ਤੇ ਉੱਤਰ ਆਈ ਸੀ। ਬੀ ਬੀ ਸੀ ਦੇ ਰਿਪੋਰਟਰ ਨੇ ਜਦੋਂ ਇਹ ਕਿਹਾ ਕਿ ਤੁਹਾਡੀਆਂ ਫ਼ੌਜਾਂ ਦੇ ਜਰਨੈਲਾਂ ਨੇ ਤਾਂ ਪਾਕਿਸਤਾਨ ਨੂੰ ਪਹਿਲਾਂ ਹੀ ਦੋਸ਼ੀ ਨਾਮਜ਼ਦ ਕਰ ਦਿੱਤਾ ਹੈ, ਜਦ ਕਿ ਤੁਸੀਂ ਇਹ ਕਹਿ ਰਹੇ ਹੋ ਕਿ ਇਹ ਗੱਲ 'ਦਹਿਸ਼ਤਗਰਦਾਂ' ਦੀ ਪੁੱਛ ਪੜਤਾਲ ਤੋਂ ਹੀ ਸਾਬਤ ਹੋ ਸਕੇਗੀ, ਤਾਂ ਇੰਦਰਾ ਗਾਂਧੀ ਦਾ ਜੁਆਬ ਸੀ ਕਿ ਫ਼ੌਜੀ ਕਾਰਵਾਈ ਤੋਂ ਬਾਅਦ ਜਿਹੜੇ ਸਿੱਖ ਨੌਜਵਾਨਾਂ ਨੇ ਸਰਹੱਦ ਪਾਰ ਕਰਨ ਦੀ ਕੋਸ਼ਿਸ਼ ਕੀਤੀ, ਉਨ੍ਹਾਂ ਸਾਫ਼ ਮੰਨਿਆ ਹੈ ਕਿ ਉਹ ਪਾਕਿਸਤਾਨ ਟੀ ਵੀ ਦੇਖ ਕੇ ਹੀ ਸਰਹੱਦ ਪਾਰ ਕਰਨ ਲਈ ਉਤੇਜਿਤ ਹੋਏ ਸਨ। ਇਸ ਉੱਤੇ ਰਿਪੋਰਟਰ ਨੇ ਇੰਦਰਾ ਗਾਂਧੀ ਨੂੰ ਥਾਏਂ ਵਲ ਲਿਆ ਅਤੇ ਕਿਹਾ ਕਿ ਨਿਰੀ ਏਨੀ ਗੱਲ ਤੋਂ ਸਰਕਾਰੀ ਸਾਜ਼ਿਸ਼ ਸਾਬਤ ਨਹੀਂ ਹੋ ਜਾਂਦੀ। ਇਸ ਉੱਤੇ ਇੰਦਰਾ ਗਾਂਧੀ ਨੂੰ ਸਾਫ਼ ਤੌਰ 'ਤੇ ਪਿੱਛੇ ਹਟਣਾ ਪੈ ਗਿਆ ਅਤੇ ਇਹ ਕਹਿ ਕੇ ਆਪਣਾ ਪੱਲਾ ਛੁਡਾਇਆ ਕਿ "ਅਸੀਂ ਇਹ ਨਹੀਂ ਕਹਿੰਦੇ ਕਿ ਇਹ ਸਰਕਾਰੀ ਸਾਜ਼ਿਸ਼ ਹੈ। ਅਸੀਂ ਤਾਂ ਇਹ ਕਹਿੰਦੇ ਹਾਂ ਕਿ ਕੁੱਝ ਵਿਦੇਸ਼ੀ ਤਾਕਤਾਂ ਹਨ। ਮੇਰਾ ਨਹੀਂ ਖ਼ਿਆਲ ਕਿ ਕਿਸੇ ਨੇ 'ਸਰਕਾਰ' ਸ਼ਬਦ ਵਰਤਿਆ ਹੋਵੇ।"[49]

ਰਾਜੀਵ ਗਾਂਧੀ ਨੇ ਭੋਪਾਲ ਵਿਖੇ 'ਵਿਦੇਸ਼ੀ ਤਾਕਤਾਂ' ਦੀ ਗੱਲ ਕਰਦਿਆਂ ਹੋਇਆਂ ਅਮਰੀਕਾ ਤੇ ਪਾਕਿਸਤਾਨ, ਦੋਵਾਂ ਮੁਲਕਾਂ ਦਾ ਬਾਕਾਇਦਾ ਨਾਂ ਲਿਆ ਸੀ। ਖ਼ੁਦ ਇੰਦਰਾ ਗਾਂਧੀ ਨੇ ਵੀ ਇਕ ਵਿਦੇਸ਼ੀ ਵਫ਼ਦ ਕੋਲ ਇਹ ਖ਼ਦਸ਼ਾ ਜ਼ਾਹਰ ਕੀਤਾ ਸੀ ਕਿ ਪੰਜਾਬ ਅੰਦਰਲੀ ਗੜਬੜ ਦੇ ਪਿੱਛੇ ਸੀ ਆਈ ਏ ਦਾ ਵੀ ਹੱਥ ਹੋ ਸਕਦਾ ਹੈ। ਜਦ ਬੀ ਬੀ ਸੀ ਦੇ ਰਿਪੋਰਟਰ ਨੇ ਇੰਦਰਾ ਗਾਂਧੀ ਨੂੰ ਵਿਦੇਸ਼ੀ ਵਫ਼ਦ ਨੂੰ ਦਿੱਤੇ ਆਪਣੇ ਉਪਰੋਕਤ ਪ੍ਰਭਾਵ ਬਾਰੇ ਠੋਸ ਵੇਰਵੇ ਦੇਣ ਲਈ ਕਿਹਾ ਤਾਂ ਇੰਦਰਾ ਗਾਂਧੀ ਨੇ ਏਡੇ ਅਹਿਮ ਮਸਲੇ 'ਤੇ ਆਪਣਾ ਜੋ ਜੁਆਬ ਦਿੱਤਾ, ਉਹ ਬੇਹੱਦ ਬਚਗਾਨਾ ਸੀ। ਪਹਿਲਾਂ ਤਾਂ ਉਹ ਸਾਫ਼

ਹੀ ਮੁੱਕਰ ਗਈ ਕਿ ਉਸ ਨੇ ਕਿਸੇ ਕੋਲ ਕੋਈ ਅਜਿਹੀ ਗੱਲ ਕਹੀ ਹੈ। ਫਿਰ ਕਹਿਣ ਲੱਗੀ ਕਿ 'ਮੈਂ ਜੋ ਕਿਹਾ ਸੀ ਉਹ ਇਹ ਸੀ ਕਿ ਸੀ ਆਈ ਏ ਕਈਆਂ ਦੇਸ਼ਾਂ ਅੰਦਰ ਸਰਗਰਮ ਹੈ ਅਤੇ ਇਹ ਸੋਚਣ ਦਾ ਕੋਈ ਕਾਰਨ ਨਜ਼ਰ ਨਹੀਂ ਆਉਂਦਾ ਕਿ ਉਹ ਭਾਰਤ ਅੰਦਰ ਸਰਗਰਮ ਨਹੀਂ ਹੋਵੇਗੀ। ਪਰੰਤੂ ਇਹ ਮੈਨੂੰ ਪੂਰਾ ਨਹੀਂ ਪਤਾ ਕਿ ਉਹ ਪੰਜਾਬ ਅੰਦਰਲੀ ਗੜਬੜ ਵਿਚ ਭਾਗੀਦਾਰ ਹੈ ਜਾਂ ਨਹੀਂ ਹੈ। ਮੈਨੂੰ ਨਾ ਕਿਸੇ ਨੇ ਇਸ ਬਾਰੇ ਪੁੱਛਿਆ ਹੈ ਤੇ ਨਾ ਮੈਂ ਇਸ ਬਾਰੇ ਕੁੱਝ ਕਿਹਾ ਹੀ ਹੈ।'[50] ਕਿਸੇ 'ਲੋੜੀਂਦੇ ਝੂਠ' ਨੂੰ ਲੋਕਾਂ ਦੇ ਸੰਘਾਂ ਹੇਠੋਂ ਲੰਘਾਉਣ ਲਈ ਉਸ ਨੂੰ ਕਿਸੇ 'ਬੁਨਿਆਦੀ ਸੱਚ' ਦੀ ਬੁਨਿਆਦ ਮੁਹੱਈਆ ਕੀਤੇ ਜਾਣ ਦੇ ਜਿਸ 'ਹਿੰਦੂ-ਮਾਰਕਾ ਗੁਰ' ਦਾ ਵਿਕਰਮ ਸੂਦ ਨੇ ਹੁੱਬ ਕੇ ਜ਼ਿਕਰ ਕੀਤਾ ਹੈ, ਇੰਦਰਾ ਗਾਂਧੀ ਦੀ ਉਪਰੋਕਤ ਗੱਲਬਾਤ ਉਸ ਦੀ ਟਕਸਾਲੀ ਮਿਸਾਲ ਮੁਹੱਈਆ ਕਰਦੀ ਹੈ। ਪਾਕਿਸਤਾਨ ਦੀ ਭਾਰਤ ਨਾਲ ਦੁਸ਼ਮਣੀ ਇਕ ਬੁਨਿਆਦੀ ਸੱਚ ਹੈ। ਦੋਵਾਂ ਹੀ ਦੇਸ਼ਾਂ ਦੀਆਂ ਖ਼ੁਫ਼ੀਆ ਏਜੰਸੀਆਂ ਵੱਲੋਂ 'ਦੁਸ਼ਮਣ' ਦਾ ਨੁਕਸਾਨ ਕਰਨ ਲਈ ਉਸ ਦੇ ਖੇਤਰ ਅੰਦਰ ਘੁਸਪੈਠ ਕਰ ਕੇ ਲੁਕਵੇਂ ਰੂਪਾਂ ਵਿਚ ਤੋੜ ਫੋੜ ਦੀਆਂ ਕਾਰਵਾਈਆਂ ਕਰਨੀਆਂ ਇਕ ਬੁਨਿਆਦੀ ਸੱਚ ਹੈ। ਸੀ ਆਈ ਏ 'ਕਈਆਂ ਦੇਸ਼ਾਂ ਅੰਦਰ ਸਰਗਰਮ ਹੈ', ਇਹ ਇਕ ਬੁਨਿਆਦੀ ਸੱਚ ਹੈ। ਭਾਰਤ ਸਰਕਾਰ ਜੋ ਕਰ ਰਹੀ ਸੀ ਉਹ ਇਹ ਸੀ ਕਿ ਭਾਰਤ ਵਿਰੁੱਧ 'ਵਿਦੇਸ਼ੀ ਤਾਕਤਾਂ' ਵੱਲੋਂ ਰਚੀ ਦੱਸੀ ਜਾਂਦੀ 'ਸਾਜ਼ਿਸ਼' ਦੀ ਝੂਠੀ ਮੂਠੀ ਕਹਾਣੀ ਨੂੰ ਇਨ੍ਹਾਂ ਬੁਨਿਆਦੀ ਸਚਾਈਆਂ ਦੇ ਆਟੇ ਵਿਚ ਗੁੰਨ੍ਹ ਕੇ 'ਆਪਣੇ' ਲੋਕਾਂ ਅੱਗੇ ਪਰੋਸ ਰਹੀ ਸੀ। ਭਾਰਤੀ ਮੀਡੀਆ ਇਸ 'ਪ੍ਰੀਤੀ ਭੋਜ' ਵਿਚ ਹੁਨਰੀ 'ਵਰਤਾਵਿਆਂ' ਦੀ ਭੂਮਿਕਾ ਪੂਰੀ 'ਸ਼ਰਧਾ' ਤੇ 'ਵਫ਼ਾਦਾਰੀ' ਨਾਲ ਨਿਭਾ ਰਿਹਾ ਸੀ।

ਭਾਰਤ ਸਰਕਾਰ ਨੇ ਵਿਰੋਧੀ ਪਾਰਟੀਆਂ ਤੇ ਦੇਸ਼ ਦੇ ਲੋਕਾਂ ਨਾਲ ਇਹ ਵਾਅਦਾ ਕੀਤਾ ਸੀ ਕਿ ਉਹ ਵਾਈਟ ਪੇਪਰ ਵਿਚ ਇਸ ਮਸਲੇ ਬਾਰੇ ਠੋਸ ਤੱਥ ਤੇ ਸਬੂਤ ਮੁਹੱਈਆ ਕਰੇਗੀ। ਪਰੰਤੂ ਜਦੋਂ ਵਾਈਟ ਪੇਪਰ ਜਾਰੀ ਕੀਤਾ ਗਿਆ ਤਾਂ ਵਿਰੋਧੀ ਪਾਰਟੀਆਂ ਨੂੰ ਬਹੁਤ ਹੀ ਨਮੋਸ਼ੀ ਵਾਲੀ ਹਾਲਤ ਦਾ ਸਾਹਮਣਾ ਕਰਨਾ ਪਿਆ। ਕਿਉਂਕਿ ਸਿਵਾਏ ਉਹੀ ਆਮ ਕਿਸਮ ਦੀ ਬਿਆਨਬਾਜ਼ੀ ਦੇ ਵਾਈਟ ਪੇਪਰ ਵਿਚ 'ਵਿਦੇਸ਼ੀ ਹੱਥ' ਬਾਰੇ ਇਕ ਵੀ ਠੋਸ ਤੱਥ ਜਾਂ ਸਬੂਤ ਪੇਸ਼ ਨਹੀਂ ਸੀ ਕੀਤਾ ਗਿਆ। ਸਗੋਂ ਉਲਟਾ ਵਾਈਟ ਪੇਪਰ ਦੇ ਛਪਣ ਨਾਲ ਸਰਕਾਰ ਦੁਆਰਾ ਫ਼ੌਜੀ ਕਾਰਵਾਈ ਨੂੰ ਵਾਜਬ ਠਹਿਰਾਉਣ ਲਈ ਬੋਲੇ ਗਏ ਝੂਠਾਂ ਦਾ ਥੋਥ ਖੁੱਲ੍ਹ ਕੇ ਸਾਹਮਣੇ ਆ ਗਿਆ ਸੀ। ਫ਼ੌਜੀ ਕਾਰਵਾਈ ਦੇ ਤੁਰੰਤ ਪਿੱਛੋਂ ਭਾਰਤ ਸਰਕਾਰ ਵੱਲੋਂ ਇਹ ਸ਼ੋਰੀਲਾ ਪ੍ਰਚਾਰ ਕੀਤਾ ਗਿਆ ਸੀ ਕਿ ਦਰਬਾਰ ਸਾਹਿਬ ਸਮੂਹ ਅੰਦਰੋਂ ਵੱਡੀ ਗਿਣਤੀ ਵਿਚ ਬਰਾਮਦ ਹੋਏ 'ਅਤੀ ਨਵੀਨ' ਹਥਿਆਰਾਂ, ਨਕਾਬਾਂ, ਨਕਲੀ ਦਾਹੜੀਆਂ, ਪਾਕਿਸਤਾਨੀ ਪਾਸਪੋਰਟਾਂ ਤੇ ਕਰੰਸੀ ਤੋਂ ਇਹ ਸਾਬਤ ਹੁੰਦਾ ਹੈ ਕਿ ਦਰਬਾਰ ਸਾਹਿਬ 'ਵਿਦੇਸ਼ੀ ਸਾਜ਼ਿਸ਼ ਦਾ ਅੱਡਾ' ਬਣਿਆ ਹੋਇਆ ਸੀ। ਇਹ ਗੱਲਾਂ ਇਕ ਵਾਰ ਨਹੀਂ, ਰੇਡੀਓ ਤੇ ਦੂਰਦਰਸ਼ਨ ਤੋਂ ਸੈਂਕੜੇ ਵਾਰੀ ਦੁਹਰਾਈਆਂ ਗਈਆਂ ਸਨ ਅਤੇ ਲਗਭਗ ਸਭਨਾਂ ਪ੍ਰਮੁੱਖ ਅਖ਼ਬਾਰਾਂ ਨੇ ਇਸ ਸਰਕਾਰੀ ਪੱਖ ਨੂੰ ਸੁਰਖ਼ੀਆਂ ਲਾ ਕੇ ਛਾਪਿਆ ਸੀ। ਪਰੰਤੂ ਬਾਅਦ ਵਿਚ ਜੋ ਸਚਾਈ ਸਾਹਮਣੇ ਆਈ ਉਸ ਤੋਂ ਜ਼ਾਹਰ ਹੋਇਆ ਕਿ ਇਨ੍ਹਾਂ ਵਿੱਚੋਂ ਇਕ ਵੀ ਗੱਲ ਸਹੀ ਨਹੀਂ ਸੀ। ਹਥਿਆਰਾਂ ਵਾਲੀ ਗੱਲ ਬੇਹੱਦ ਵਧਾਅ ਚੜ੍ਹਾਅ ਕੇ ਤੇ ਵਿਗਾੜ ਕੇ ਪੇਸ਼ ਕੀਤੀ ਗਈ ਸੀ ਅਤੇ ਬਾਕੀ ਸਾਰੀਆਂ ਗੱਲਾਂ ਪੂਰੀ ਤਰ੍ਹਾਂ ਮਨੋ ਘੜੀਆਂ ਗਈਆਂ ਸਨ। ਜਨਰਲ ਜਗਜੀਤ ਸਿੰਘ ਅਰੋੜਾ ਨੇ ਵਾਈਟ ਪੇਪਰ

ਉੱਤੇ ਆਪਣਾ ਗ਼ੁੱਸੇ ਭਰਿਆ ਪ੍ਰਤਿਕਰਮ ਜ਼ਾਹਰ ਕਰਦੇ ਹੋਏ ਇਸ ਵਿਚ ਹਥਿਆਰਾਂ ਦੀ ਬਾਬਤ ਕੀਤੇ ਗਏ ਦਾਅਵੇ ਦੀ ਸਾਰੀ ਫੂਕ ਕੱਢ ਕੇ ਰੱਖ ਦਿੱਤੀ ਸੀ। ਜਨਰਲ ਅਰੋੜਾ ਮੁਤਾਬਿਕ ਦਰਬਾਰ ਸਾਹਿਬ ਦੇ ਅੰਦਰੋਂ ਫੜੇ ਗਏ ਹਥਿਆਰਾਂ ਵਿੱਚੋਂ ਸਿਰਫ਼ 60 ਸੈਲਫ ਲੋਡਿੰਗ ਰਾਈਫ਼ਲਾਂ ਉੱਤੇ ਵਿਦੇਸ਼ੀ ਮਾਰਕਾ ਸੀ। ਬਾਕੀ ਸਾਰੇ ਹੀ ਹਥਿਆਰ, ਸਮੇਤ ਹਲਕੀਆਂ ਮਸ਼ੀਨ ਗੰਨਾਂ ਦੇ, ਦੇਸੀ ਮਾਰਕੇ ਦੇ ਸਨ। ਸਿਰਫ਼ ਦੋ ਹੀ ਰਾਕਟ ਲਾਂਚਰ ਫੜੇ ਗਏ ਸਨ ਅਤੇ ਉਨ੍ਹਾਂ 'ਚੋਂ ਵੀ ਸਿਰਫ਼ ਇਕ ਦੀ ਵਰਤੋਂ ਕੀਤੀ ਗਈ ਸੀ। ਇਸ ਕਰਕੇ 'ਨਵੀਨ ਹਥਿਆਰਾਂ ਦਾ ਜ਼ਖ਼ੀਰਾ' ਫੜੇ ਜਾਣ ਵਾਲੀ ਉੱਕਾ ਹੀ ਕੋਈ ਗੱਲ ਨਹੀਂ ਸੀ। ਸਿੱਖ ਜੁਝਾਰੂਆਂ ਨੂੰ ਵਿਦੇਸ਼ੀ ਮਾਰਕੇ ਦੀਆਂ ਸੈਲਫ ਲੋਡਿੰਗ ਰਾਈਫ਼ਲਾਂ ਕਿਥੋਂ ਮਿਲੀਆਂ ਸਨ ? ਇਸ ਬਾਰੇ ਜਨਰਲ ਅਰੋੜਾ ਦਾ ਕਹਿਣਾ ਸੀ ਕਿ 1965 ਤੇ 1971 ਦੀ ਭਾਰਤ-ਪਾਕਿ ਜੰਗ ਦੌਰਾਨ ਅਜਿਹੀਆਂ ਰਾਈਫ਼ਲਾਂ ਭਾਰੀ ਗਿਣਤੀ ਵਿਚ ਲੋਕਾਂ ਦੇ ਹੱਥਾਂ ਵਿਚ ਚਲੀਆਂ ਗਈਆਂ ਸਨ ਜੋ ਕਦੇ ਵੀ ਵਾਪਸ ਨਹੀਂ ਹੋਈਆਂ। ਭਾਵੇਂ ਜਨਰਲ ਅਰੋੜਾ, ਜ਼ਾਹਰਾ ਕਾਰਨਾਂ ਕਰਕੇ, ਇਹ ਗੱਲ ਖੁਲ੍ਹ ਕੇ ਨਹੀਂ ਸੀ ਕਹਿ ਸਕੇ ਪਰ ਇਸ ਮਾਮਲੇ ਵਿਚ ਫ਼ੌਜੀ ਅਫ਼ਸਰਾਂ ਤੇ ਸਮਗਲਰਾਂ ਦੀ ਮਿਲੀਭੁਗਤ ਦਾ 'ਰਹੱਸ' ਕਿਸੇ ਤੋਂ ਵੀ ਭੁੱਲਿਆ ਹੋਇਆ ਨਹੀਂ। ਦੱਖਣੀ ਭਾਰਤ ਤੋਂ ਛਪਦੇ ਇਕ ਹਫ਼ਤਾਵਾਰੀ ਰਸਾਲੇ ਦੀ ਰਿਪੋਰਟ ਵਿਚ ਇਹ ਸ਼ੱਕ ਪ੍ਰਗਟ ਕੀਤਾ ਗਿਆ ਸੀ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਕੋਲ ਇਹ ਰਾਈਫ਼ਲਾਂ ਸਿੱਧੀਆਂ ਉਨ੍ਹਾਂ ਦੇ ਭਾਰਤੀ ਫ਼ੌਜ ਅੰਦਰਲੇ ਸੂਤਰਾਂ ਨੇ ਪਹੁੰਚਾਈਆਂ ਹੋ ਸਕਦੀਆਂ ਹਨ[51] ਜਾਂ ਇਸ ਵਿਚ ਸਮੱਗਲਰਾਂ ਦੀ ਭੂਮਿਕਾ ਵੀ ਹੋ ਸਕਦੀ ਹੈ। ਕੁਝ ਵੀ ਹੋਵੇ, ਇਸ ਵਿਚ ਕਿਸੇ 'ਵਿਦੇਸ਼ੀ ਤਾਕਤ' ਦਾ ਕੋਈ ਹੱਥ ਨਹੀਂ ਸੀ। ਜਨਰਲ ਅਰੋੜਾ ਦਾ ਇਹ ਸਾਫ਼ ਕਹਿਣਾ ਸੀ ਕਿ ਦਰਬਾਰ ਸਾਹਿਬ ਅੰਦਰੋਂ ਹਥਿਆਰਾਂ ਦੀ ਬਰਾਮਦੀ ਨੂੰ ਲੈ ਕੇ ਲੋਕਾਂ ਦੇ ਮਨਾਂ ਉੱਤੇ ਜੋ ਇਹ ਪ੍ਰਭਾਵ ਜਮਾਇਆ ਗਿਆ ਸੀ ਕਿ 'ਵਿਦੇਸ਼ੀ ਸਰਕਾਰਾਂ ਭਾਰਤ ਸਰਕਾਰ ਦਾ ਤਖ਼ਤਾ ਉਲਟਾਉਣ ਲਈ ਦਹਿਸ਼ਤਗਰਦਾਂ ਨੂੰ ਹਥਿਆਰ ਮੁਹੱਈਆ ਕਰ ਰਹੀਆ ਸਨ', ਉਹ ਸਰਾਸਰ ਝੂਠਾ ਸੀ।[52]

ਜਦ ਲੋਕ ਸਭਾ ਅੰਦਰ 'ਵਾਈਟ ਪੇਪਰ' 'ਤੇ ਬਹਿਸ ਹੋਈ ਤਾਂ ਸਰਕਾਰੀ ਪੱਖ ਦੀ ਹਾਲਤ ਪੂਰੀ ਤਰ੍ਹਾਂ ਹਾਸੋਹੀਣੀ ਬਣ ਗਈ। ਇੰਦਰਾ ਗਾਂਧੀ ਨੇ 'ਵਿਦੇਸ਼ੀ ਤਾਕਤਾਂ' ਦੇ ਹੱਥ ਬਾਰੇ ਠੋਸ ਰੂਪ ਵਿਚ ਗੱਲ ਕਰਨ ਦੀ ਥਾਵੇਂ ਉਰਲੀਆਂ ਪਰਲੀਆਂ ਮਾਰ ਕੇ ਬੁੱਤਾ ਸਾਰਨ ਦੇ ਯਤਨ ਕੀਤੇ। ਅਖੇ : 'ਅਸੀਂ ਸਾਰੇ ਜਾਣਦੇ ਹਾਂ ਕਿ ਦੂਸਰੇ ਦੇਸ਼ਾਂ ਵਿਚ ਕੀ ਕੁੱਝ ਹੋਈ ਜਾ ਰਿਹਾ ਹੈ। ਇਸ ਮੌਕੇ ਅਸੀਂ ਸਿਰਫ਼ ਲੱਖਣ ਹੀ ਲਾ ਸਕਦੇ ਹਾਂ, ਸਿਰਫ਼ ਅਨੁਮਾਨ ਹੀ ਲਾ ਸਕਦੇ ਹਾਂ। ਕੋਈ ਕੀ ਕਰ ਰਿਹਾ ਹੈ, ਇਸ ਬਾਰੇ ਇਸ ਮੌਕੇ ਅਸੀਂ ਕੋਈ ਸਬੂਤ ਪੇਸ਼ ਨਹੀਂ ਕਰ ਸਕਦੇ। ਜੋ ਹੋਰਨਾਂ ਮੁਲਕਾਂ ਅੰਦਰ ਹੋ ਰਿਹਾ ਹੈ, ਜੋ ਹੋਰਨਾਂ ਮੁਲਕਾਂ ਵਿਚ ਹੋ ਚੁੱਕਾ ਹੈ, ਅਸੀਂ ਸਿਰਫ਼ ਉਸ ਤੋਂ ਹੀ ਅੰਦਾਜ਼ਾ ਲਾ ਸਕਦੇ ਹਾਂ।'[53] ਪਹਿਲਾਂ ਇੰਦਰਾ ਗਾਂਧੀ 'ਵਿਦੇਸ਼ੀ ਸਰਕਾਰਾਂ' ਦੀ ਗੱਲ ਛੱਡ ਕੇ 'ਵਿਦੇਸ਼ੀ ਤਾਕਤਾਂ' ਦੀ ਗੱਲ ਕਰਨ ਲੱਗ ਪਈ ਸੀ, ਅਤੇ ਉਪਰੋਕਤ ਬਹਿਸ ਅੰਦਰ ਉਹ 'ਵਿਦੇਸ਼ੀ ਤਾਕਤਾਂ' ਤੋਂ 'ਵਿਦੇਸ਼ੀ ਸੋਮਿਆਂ' 'ਤੇ ਆ ਗਈ! ਕਹਿੰਦੀ 'ਦੇਸ਼ ਤੋਂ ਬਾਹਰ ਕੁੱਝ ਗਰੁੱਪ' ਹਨ ਜੋ ਪੰਜਾਬ ਅੰਦਰ ਸੰਘਰਸ਼ ਦੀ ਮੱਦਦ ਕਰ ਰਹੇ ਹਨ! ਸੀ ਪੀ ਆਈ ਦੇ ਇੰਦਰਜੀਤ ਗੁਪਤਾ ਨੇ ਜਦ ਇੰਦਰਾ ਗਾਂਧੀ ਕੋਲੋਂ ਇਹ ਮੰਗ ਕੀਤੀ ਕਿ ਉਹ ਭਾਰਤ ਨੂੰ ਟੁਕੜੇ ਟੁਕੜੇ ਕਰਨ ਦੇ ਇਰਾਦੇ ਪਾਲ ਰਹੀਆਂ ਤਾਕਤਾਂ ਦਾ ਸਿੱਧਾ ਨਾਂ ਲੈ ਕੇ ਗੱਲ ਕਰੇ ਤਾਂ ਇਸ ਦੇ ਜੁਆਬ ਵਿਚ

ਇੰਦਰਾ ਨੇ ਜੋ 'ਠੋਸ ਤੱਥ' ਪੇਸ਼ ਕੀਤੇ, ਉਹ ਵੀ ਸੁਣ ਲਵੋ : ਕਿ ਦਰਬਾਰ ਸਾਹਿਬ ਉੱਤੇ ਹਮਲੇ ਦੇ ਵਿਰੋਧ ਵਿਚ ਜਿਨ੍ਹਾਂ ਸਿੱਖ ਨੌਜਵਾਨਾਂ ਨੇ ਇੰਡੀਅਨ ਏਅਰਲਾਈਨਜ਼ ਦਾ ਜਹਾਜ਼ ਅਗ਼ਵਾ ਕੀਤਾ ਸੀ, ਉਨ੍ਹਾਂ ਨੇ 'ਮੁਸਾਫ਼ਰਾਂ ਕੋਲੋਂ ਪੱਛਮੀ ਜਰਮਨੀ ਜ਼ਿੰਦਾਬਾਦ ਦੇ ਨਾਹਰੇ ਲੁਆਏ ਸਨ', ਕਿ 'ਬੱਬਰ ਖ਼ਾਲਸਾ' ਦੇ 'ਤਲਵਿੰਦਰ ਸਿੰਘ ਨੇ ਪੱਛਮੀ ਜਰਮਨੀ ਅੰਦਰ ਸ਼ਰਨ ਲੈ ਰੱਖੀ ਹੋਈ ਸੀ', ਕਿ 'ਦਹਿਸ਼ਤਗਰਦਾਂ' ਕੋਲੋਂ ਫੜੇ ਗਏ ਹਥਿਆਰਾਂ ਉੱਤੇ 'ਪਾਕਿਸਤਾਨੀ ਮਾਰਕਾ' ਸੀ, ਕਿ 'ਅਮਰੀਕਾ ਪਾਕਿਸਤਾਨ ਨੂੰ ਹਥਿਆਰਬੰਦ ਕਰ ਰਿਹਾ ਸੀ', ਵਗ਼ੈਰਾ ਵਗ਼ੈਰਾ।[54]

ਇਸ ਬਹਿਸ 'ਚੋਂ ਇੰਦਰਾ ਗਾਂਧੀ ਦੀ ਮਾਨਸਿਕਤਾ ਤੇ ਉਸ ਦੇ ਸੋਚਣ ਦੇ ਢੰਗ-ਤਰੀਕੇ ਦੀ ਸਪੱਸ਼ਟ ਤਸਵੀਰ ਉੱਘੜ ਆਉਂਦੀ ਹੈ। ਉਹ ਪਹਿਲਾਂ ਆਪਣੇ ਵਿਰੋਧੀ 'ਚੋਂ ਆਪਣਾ 'ਦੁਸ਼ਮਣ' ਦੇਖਣਾ ਸ਼ੁਰੂ ਕਰ ਦਿੰਦੀ ਹੈ ਅਤੇ ਫਿਰ ਨਿਰੋਲ ਕਲਪਨਾ ਤੇ ਘਾੜਤ ਦੇ ਆਸਰੇ ਉਸ ਨੂੰ ਲੋਕਾਂ ਸਾਹਮਣੇ 'ਰਾਖ਼ਸ਼' ਬਣਾ ਕੇ ਪੇਸ਼ ਕਰਦੀ ਹੈ, ਅਤੇ ਇਸ ਤਰ੍ਹਾਂ, ਲੋੜੀਂਦੇ ਆਧਾਰ 'ਤੇ ਬਹਾਨੇ ਦਾ ਜੁਗਾੜ ਖੜ੍ਹਾ ਕਰ ਲੈਣ ਤੋਂ ਬਾਅਦ ਉਹ ਉਸ ਉੱਤੇ ਵਹਿਸ਼ੀ ਝਪਟ ਮਾਰਦੀ ਹੈ। ਅਜੋਕੇ ਇਤਿਹਾਸ ਅੰਦਰ ਦੁਨੀਆਂ ਦੇ ਹਰ ਜ਼ਾਲਮ ਹਾਕਮ ਨੇ ਇਹੀ ਦਸਤੂਰ ਅਪਣਾਇਆ ਹੈ।*

ਗੱਲ ਸਿਰਫ਼ ਏਨੀ ਨਹੀਂ ਕਿ ਪਾਕਿਸਤਾਨ ਦੁਆਰਾ ਸਿੱਖ ਸੰਘਰਸ਼ ਨੂੰ ਦਿੱਤੀ ਜਾ ਰਹੀ ਮੱਦਦ ਬਾਰੇ ਭਾਰਤ ਸਰਕਾਰ ਕੋਲ ਕੋਈ ਵੀ ਠੋਸ ਸਬੂਤ ਨਹੀਂ ਸੀ। ਏਨੀ ਹੀ ਅਹਿਮ ਗੱਲ ਇਹ ਵੀ ਹੈ ਕਿ ਅਜਿਹੇ ਕਿੰਨੇ ਹੀ ਠੋਸ ਤੱਥ ਭੁਗਤਾਏ ਜਾ ਸਕਦੇ ਹਨ, ਜੋ ਇਹ

---

* ਅਮਰੀਕਾ ਦੀਆਂ ਦੋ ਮੁਨਾਫ਼ਾ-ਰਹਿਤ ਪੱਤਰਕਾਰੀ ਸੰਸਥਾਵਾਂ ਵੱਲੋਂ ਕੀਤੇ ਗਏ ਇਕ ਖੋਜ ਅਧਿਅਨ ਮੁਤਾਬਿਕ ਮਾਰਚ 2003 ਵਿਚ ਇਰਾਕ ਉੱਤੇ ਅਮਰੀਕਾ ਵੱਲੋਂ ਕੀਤੇ ਗਏ ਫ਼ੌਜੀ ਹਮਲੇ ਤੋਂ ਪਹਿਲਾਂ ਅਮਰੀਕੀ ਰਾਸ਼ਟਰਪਤੀ ਜਾਰਜ ਡਬਲਯੂ ਬੁਸ਼ ਤੇ ਉਸ ਦੇ ਉੱਚ ਅਧਿਕਾਰੀਆਂ ਨੇ ਇਰਾਕ ਦੇ ਤਤਕਾਲੀ ਰਾਸ਼ਟਰਪਤੀ ਸੱਦਾਮ ਹੁਸੈਨ ਕੋਲ ਪ੍ਰਮਾਣੂੰ ਹਥਿਆਰਾਂ ਦੇ ਹੋਣ ਅਤੇ ਉਸ ਦੇ ਅਲ ਕਾਇਦਾ ਨਾਲ ਨੇੜਲੇ ਸੰਬੰਧ ਹੋਣ ਬਾਰੇ ਦੋ ਸਾਲਾਂ ਦੇ ਅਰਸੇ ਦੌਰਾਨ ਘੱਟੋ-ਘੱਟ 935 ਵਾਰ ਝੂਠ ਬਿਆਨੀਆਂ ਕੀਤੀਆਂ ਸਨ। ਰਾਸ਼ਟਰਪਤੀ ਬੁਸ਼ ਨੇ ਇਰਾਕ ਉੱਤੇ ਹਮਲੇ ਨੂੰ ਵਾਜਬ ਠਹਿਰਾਉਣ ਲਈ ਇਹ ਝੂਠ ਖ਼ੁਦ ਘੱਟੋ-ਘੱਟ 260 ਵਾਰੀ ਦੁਹਰਾਇਆ ਸੀ, ਜਦ ਕਿ ਉਸ ਦੇ ਡੀਫ਼ੈਂਸ ਸੈਕਟਰੀ ਪੋਵਲ ਨੇ ਸੰਯੁਕਤ ਰਾਸ਼ਟਰ ਸੰਘ ਤੋਂ ਲੈ ਕੇ ਦੁਨੀਆਂ ਦੇ ਕਿੰਨੇ ਹੀ ਦੇਸ਼ਾਂ ਦੀਆਂ ਪਾਰਲੀਮੈਂਟਾਂ ਅੰਦਰ ਅਤੇ ਹੋਰਨਾਂ ਕੌਮਾਂਤਰੀ ਮੰਚਾਂ ਉੱਤੇ 254 ਵਾਰੀ ਝੂਠ ਦੇ ਗੋਲੇ ਦਾਗ਼ੇ ਸਨ। ਅਧਿਅਨ ਰਿਪੋਰਟ ਵਿਚ ਇਹ ਤੱਤ ਕੱਢਿਆ ਗਿਆ ਹੈ ਕਿ ਇਹ ਸਾਰੀ ਝੂਠ-ਗੁੰਨ੍ਹੀ ਬਿਆਨਬਾਜ਼ੀ 'ਉਸ ਸ਼ੋਰੀਲੀ ਪ੍ਰਚਾਰ ਮੁਹਿੰਮ ਦਾ ਹਿੱਸਾ ਸੀ ਜਿਸ ਨੇ ਝੂਠੇ ਪੱਜ ਜੰਗ ਲੜਨ ਲਈ ਜਨਤਕ ਰਾਇ ਨੂੰ ਅਸਰਦਾਰ ਢੰਗ ਨਾਲ ਉਤੇਜਿਤ ਕਰ ਦਿੱਤਾ, ਅਤੇ ਇਸ ਤਰ੍ਹਾਂ ਕੌਮ ਨੂੰ ਜੰਗ ਦੇ ਰਾਹ ਵੱਲ ਤੋਰ ਦਿੱਤਾ ਸੀ...ਇਸ ਝੂਠ-ਲਿਬੜੀ ਬਿਆਨਬਾਜ਼ੀ, ਜਿਸ ਨੂੰ ਹਜ਼ਾਰਾਂ ਹੀ ਖ਼ਬਰਾਂ ਤੇ ਪ੍ਰਸਾਰਣਾਂ ਨੇ ਹੋਰ 'ਚਾਰ ਚੰਨ ਲਾ ਦਿੱਤੇ' ਸਨ, ਦਾ ਅਸਰ ਬਹੁਤ ਹੀ ਵਿਆਪਕ ਸਾਬਤ ਹੋਇਆ। ਜੰਗ ਸ਼ੁਰੂ ਹੋਣ ਤੋਂ ਪਹਿਲੇ ਕੁੱਝ ਨਾਜ਼ਕ ਮਹੀਨਿਆਂ ਦੇ ਦੌਰਾਨ ਮੀਡੀਏ ਨੇ ਅਜਿਹਾ ਗਰਦੋ-ਗੁਬਾਰ ਪੈਦਾ ਕਰ ਦਿੱਤਾ ਸੀ ਕਿ ਸੱਚ ਤੇ ਝੂਠ ਦੀ ਪਛਾਣ ਕਰਨੀ ਲਗਭਗ ਅਸੰਭਵ ਹੋ ਗਈ ਸੀ।' (publicintegrity.org, the official Web site of the Centre for Public Integrity; also Yahoo Mail News and other major news agencies, Jan.22, 2008) ਜੇਕਰ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਤੋਂ ਪਹਿਲੇ ਦੋ-ਸਾਲਾਂ ਦੇ ਦੌਰਾਨ ਇੰਦਰਾ ਗਾਂਧੀ ਤੇ ਉਸ ਦੇ ਮੰਤਰੀਆਂ/ਅਧਿਕਾਰੀਆਂ, ਅਤੇ ਨਾਲ ਹੀ ਸੱਜੇ/ਖੱਬੇ ਵਿਰੋਧੀ ਦਲਾਂ ਦੇ ਆਗੂਆਂ ਵੱਲੋਂ ਸਿੱਖ ਸੰਘਰਸ਼ ਦੇ ਪਿੱਛੇ 'ਵਿਦੇਸ਼ੀ ਹੱਥ' ਹੋਣ ਅਤੇ 'ਭਾਰਤ ਨੂੰ ਟੁਕੜੇ ਟੁਕੜੇ ਕਰਨ ਦੀ ਸਾਮਰਾਜੀ ਸਾਜ਼ਿਸ਼' ਬਾਰੇ ਬੋਲੇ ਗਏ ਝੂਠਾਂ ਦਾ ਅਜਿਹਾ ਚਿੱਠਾ ਤਿਆਰ ਕੀਤਾ ਜਾਵੇ ਤਾਂ ਬੁਸ਼ ਦੇ ਝੂਠ 'ਠਿਗਣੇ' ਜਿਹੇ ਜਾਪਣ ਲੱਗ ਪੈਣਗੇ! ਅਤੇ ਇਸ ਝੂਠ ਨੂੰ ਚਹੁੰ ਕੂੰਟਾਂ ਤਕ ਫੈਲਾਉਣ ਵਿਚ ਭਾਰਤੀ ਮੀਡੀਏ ਵੱਲੋਂ ਨਿਭਾਈ ਗਈ ਬਦਕਾਰ ਭੂਮਿਕਾ ਦੀ ਤੁਲਨਾ ਵਿਚ ਅਮਰੀਕੀ ਮੀਡੀਆ 'ਸੱਚ ਦਾ ਪਹਿਰੇਦਾਰ' ਦਿਖਣ ਲੱਗ ਪਵੇਗਾ!!

ਗੱਲ ਸਾਬਤ ਕਰਦੇ ਹਨ ਕਿ ਜੂਨ 1984 ਤਕ ਪਾਕਿਸਤਾਨੀ ਹਾਕਮ ਸਿੱਖ ਸੰਘਰਸ਼ ਦੀ ਕਿਸੇ ਵੀ ਰੂਪ ਵਿਚ ਮੱਦਦ ਕਰਨ ਤੋਂ ਲਗਾਤਾਰ ਝਿਜਕ ਦਿਖਾਉਂਦੇ ਰਹੇ ਸਨ। ਉਦਾਹਰਣ ਵਜੋਂ ਜਦ ਵੀ ਸਿੱਖ ਜੁਝਾਰੂਆਂ ਨੇ ਕਿਸੇ ਭਾਰਤੀ ਜਹਾਜ਼ ਨੂੰ ਅਗ਼ਵਾ ਕਰ ਕੇ ਸੁਰੱਖਿਅਤ ਪਨਾਹ ਹਾਸਲ ਕਰਨ ਦੀ ਉਮੀਦ ਨਾਲ ਪਾਕਿਸਤਾਨ ਲਿਜਾਣ ਦੀ ਕੋਸ਼ਿਸ਼ ਕੀਤੀ ਤਾਂ ਪਾਕਿਸਤਾਨੀ ਹਾਕਮਾਂ ਨੇ ਇਸ ਪ੍ਰਤਿ ਜੋ ਰਵੱਈਆ ਪ੍ਰਗਟਾਇਆ ਉਹ ਕਿਸੇ ਵੀ ਦ੍ਰਿਸ਼ਟੀ ਤੋਂ ਸਹਿਯੋਗ ਤੇ ਹੱਲਾਸ਼ੇਰੀ ਵਾਲਾ ਨਹੀਂ ਸੀ। ਜਹਾਜ਼ ਅਗ਼ਵਾ ਦੀਆਂ ਕੁੱਲ ਤਿੰਨ ਘਟਨਾਵਾਂ ਹੋਈਆਂ, ਤਿੰਨੋ ਵਾਰੀ ਪਾਕਿਸਤਾਨੀ ਹਾਕਮਾਂ ਨੇ ਅਗ਼ਵਾਕਾਰਾਂ ਦੀ ਮੱਦਦ ਕਰਨ ਤੋਂ ਪ੍ਰਗਟ ਰੂਪ ਵਿਚ ਰੁੱਖਾ ਇਨਕਾਰ ਕੀਤਾ। ਦੋ ਮੌਕਿਆਂ 'ਤੇ ਉਨ੍ਹਾਂ ਭਾਰੀ ਟਾਲ ਮਟੋਲ ਕਰਨ ਤੋਂ ਬਾਅਦ ਅਖ਼ੀਰ ਵਿਚ ਅਣਸਰਦੇ ਨੂੰ ਜਹਾਜ਼ਾਂ ਨੂੰ ਲਾਹੌਰ ਦੇ ਹਵਾਈ ਅੱਡੇ 'ਤੇ ਉਤਰਨ ਦੀ ਇਜਾਜ਼ਤ ਜ਼ਰੂਰ ਦੇ ਦਿੱਤੀ ਪਰੰਤੂ ਦੋਨੋਂ ਹੀ ਮੌਕਿਆਂ 'ਤੇ ਉਨ੍ਹਾਂ ਨਾ ਸਿਰਫ਼ ਅਗ਼ਵਾਕਾਰਾਂ ਨੂੰ ਸਹਿਯੋਗ ਦੇਣ ਤੋਂ ਨਾਂਹ ਕਰ ਦਿੱਤੀ ਸੀ, ਸਗੋਂ ਦੋਨੋਂ ਹੀ ਵਾਰੀ ਅਗ਼ਵਾਕਾਰਾਂ ਨੂੰ ਚਕਮਾ ਦੇ ਕੇ ਗ੍ਰਿਫ਼ਤਾਰ ਕੀਤਾ ਗਿਆ ਅਤੇ ਫ਼ੌਰੀ ਜੇਲ੍ਹਾਂ ਅੰਦਰ ਤਾੜ ਦਿੱਤਾ ਗਿਆ। ਕਈ ਸਾਲ ਬਿਨਾਂ ਮੁਕੱਦਮੇ ਚਲਾਏ ਜੇਲ੍ਹਾਂ ਵਿਚ ਰੱਖਣ ਤੋਂ ਬਾਅਦ ਉਨ੍ਹਾਂ ਉੱਤੇ ਸਪੈਸ਼ਲ ਅਦਾਲਤਾਂ ਵਿਚ ਮੁਕੱਦਮੇ ਚਲਾਏ ਗਏ ਅਤੇ ਸਜ਼ਾਵਾਂ ਦੇ ਕੇ ਲੰਮਾ ਚਿਰ ਜੇਲ੍ਹਾਂ ਦੇ ਵਿਚ ਰੱਖਿਆ ਗਿਆ। ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਵੀ, ਜੁਲਾਈ 1984 ਵਿਚ, ਜਦ ਸਿੱਖ ਜੁਝਾਰੂ ਇਕ ਭਾਰਤੀ ਜਹਾਜ਼ ਅਗ਼ਵਾ ਕਰਕੇ ਲਾਹੌਰ ਅੱਪੜੇ ਤਾਂ ਪਾਕਿਸਤਾਨੀ ਅਧਿਕਾਰੀ ਉਨ੍ਹਾਂ ਨਾਲ ਬੇਰੁਖ਼ੀ ਨਾਲ ਪੇਸ਼ ਆਏ ਸਨ, ਜਦੋਂ ਕਿ ਭਾਰਤੀ ਮੁਸਾਫ਼ਰਾਂ ਦੀ ਉਨ੍ਹਾਂ ਨੇ ਪੂਰੀ ਖ਼ਾਤਰਦਾਰੀ ਕੀਤੀ ਸੀ। ਇਥੋਂ ਤਕ ਕਿ ਉਨ੍ਹਾਂ ਨੂੰ ਲਾਹੌਰ ਦੀ ਸੈਰ ਵੀ ਕਰਵਾਈ ਸੀ।[55]

ਪਾਕਿਸਤਾਨੀ ਹਾਕਮ ਜੇਕਰ ਸਿੱਖ ਸੰਘਰਸ਼ ਦੀ ਸੱਚਮੁੱਚ ਹੀ ਮੱਦਦ ਕਰ ਰਹੇ ਹੁੰਦੇ, ਜਾਂ ਮੱਦਦ ਕਰਨ ਦੀ ਤਮੰਨਾ ਰੱਖਦੇ ਹੁੰਦੇ ਤਾਂ ਉਨ੍ਹਾਂ ਨੇ ਅਗ਼ਵਾਕਾਰਾਂ ਦੀ ਉਸੇ ਤਰ੍ਹਾਂ ਗਰਮਜੋਸ਼ੀ ਨਾਲ ਮੱਦਦ ਕੀਤੀ ਹੁੰਦੀ ਜਿਸ ਤਰ੍ਹਾਂ ਕਿ ਦਸੰਬਰ 1999 ਵਿਚ ਅਫ਼ਗਾਨਿਸਤਾਨ ਦੇ ਅਧਿਕਾਰੀਆਂ ਨੇ ਕਸ਼ਮੀਰੀ ਅਗ਼ਵਾਕਾਰਾਂ ਦੀ ਕੀਤੀ ਸੀ ਜਦ ਉਹ ਭਾਰਤੀ ਜਹਾਜ਼ ਨੂੰ ਅਗ਼ਵਾ ਕਰ ਕੇ ਕੰਧਾਰ ਦੇ ਹਵਾਈ ਅੱਡੇ 'ਤੇ ਜਾ ਉੱਤਰੇ ਸਨ ਅਤੇ ਭਾਰਤ ਅੰਦਰ ਬੰਦੀ ਬਣਾਏ ਆਪਣੇ ਇਕ ਅਹਿਮ ਆਗੂ ਨੂੰ ਪੂਰੀ ਸ਼ਾਨ ਨਾਲ ਰਿਹਾ ਕਰਵਾਉਣ ਵਿਚ ਸਫਲ ਹੋ ਨਿਬੜੇ ਸਨ। ਦੂਜਾ, ਇਸ ਨਾਲੋਂ ਵੀ ਅਹਿਮ ਤੱਥ ਇਹ ਹੈ ਕਿ ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਜਦ ਸਰਹੱਦੀ ਖੇਤਰ ਦੇ ਸਿੱਖ ਨੌਜਵਾਨ ਇਸ ਉਮੀਦ ਨਾਲ ਸਰਹੱਦ ਪਾਰ ਕਰ ਗਏ ਸਨ ਕਿ ਪਾਕਿਸਤਾਨੀ ਹਾਕਮ ਉਨ੍ਹਾਂ ਦੀ ਉਸੇ ਤਰ੍ਹਾਂ ਹੀ ਨਿੱਘੀ ਆਉ-ਭਗਤ ਕਰਨਗੇ ਜਿਸ ਤਰ੍ਹਾਂ 1971 ਵਿਚ ਭਾਰਤੀ ਹਾਕਮਾਂ ਨੇ ਬੰਗਲਾਦੇਸ਼ੀਆਂ ਦੀ ਕੀਤੀ ਸੀ, ਜਾਂ ਜਿਵੇਂ ਪਾਕਿਸਤਾਨੀ ਹਾਕਮ ਉਨ੍ਹਾਂ ਦਿਨਾਂ ਵਿਚ ਅਫ਼ਗਾਨੀਆਂ ਦੀ ਕਰ ਰਹੇ ਸਨ। ਪਰੰਤੂ ਪਾਕਿਸਤਾਨੀ ਅਧਿਕਾਰੀਆਂ ਦਾ ਸਰਹੱਦ ਪਾਰ ਕਰਨ ਵਾਲੇ ਆਮ ਸਿੱਖ ਨੌਜਵਾਨਾਂ ਪ੍ਰਤਿ ਰਵੱਈਆ ਨਾ ਓਨਾ ਨਿੱਘਾ ਸਾਬਤ ਹੋਇਆ, ਅਤੇ ਨਾ ਮਿਲਾਪੜਾ। ਉਨ੍ਹਾਂ ਨੇ, ਗਿਣਤੀ ਦੇ ਆਗੂਆਂ ਨੂੰ ਛੱਡ ਕੇ, ਬਾਕੀ ਦੇ ਆਮ ਸਿੱਖ ਨੌਜਵਾਨਾਂ ਨੂੰ ਜਿਵੇਂ ਸਜ਼ਾਯਾਫ਼ਤਾ ਕੈਦੀਆਂ ਵਾਂਗੂੰ ਜੇਲ੍ਹਾਂ ਵਿਚ ਡੱਕ ਦਿੱਤਾ ਸੀ ਅਤੇ ਫਿਰ ਜੇਲ੍ਹਾਂ ਵਿਚ ਅਧਿਕਾਰੀਆਂ ਵੱਲੋਂ ਉਨ੍ਹਾਂ ਨਾਲ ਜੋ ਸਖ਼ਤੀਆਂ ਤੇ ਵਧੀਕੀਆਂ ਕੀਤੀਆਂ ਗਈਆਂ, ਉਸ ਦਾ ਸ਼ਿਕਾਰ ਹੋਏ ਇਕ ਸਿੱਖ ਨੌਜਵਾਨ ਨੇ ਆਪਣੀ

ਹੱਡਬੀਤੀ ਬਿਆਨ ਕਰਦੀ ਇਕ ਲਿਖਤ ਵਿਚ ਇਨ੍ਹਾਂ ਸਾਰੀਆਂ ਗੱਲਾਂ ਦਾ ਬਹੁਤ ਹੀ ਪ੍ਰਭਾਵਸ਼ਾਲੀ ਵਰਣਨ ਕੀਤਾ ਹੈ।*

ਪਾਕਿਸਤਾਨੀ ਹਾਕਮਾਂ ਦੇ ਸਮੁੱਚੇ ਵਤੀਰੇ ਤੋਂ ਇਹ ਗੱਲ ਸਾਫ਼ ਨਿਖਰ ਕੇ ਸਾਹਮਣੇ ਆਉਂਦੀ ਹੈ ਕਿ ਉਹ ਪੰਜਾਬ ਅੰਦਰ ਵਾਪਰੇ ਘਟਨਾ-ਕ੍ਰਮ 'ਤੇ ਚਿੱਤੋਂ ਖ਼ੁਸ਼ ਜ਼ਰੂਰ ਹੋਏ ਸਨ। ਉਹ ਖ਼ਾਲਿਸਤਾਨ ਬਣਨ ਦੀ ਮਨ ਵਿਚ ਤਮੰਨਾ ਤੇ ਕਾਮਨਾ ਵੀ ਰੱਖਦੇ ਸਨ। ਪਰੰਤੂ ਕੋਈ 'ਗੱਲ' ਸੀ ਜੋ ਉਨ੍ਹਾਂ ਨੂੰ ਸਿੱਖ ਸੰਘਰਸ਼ ਦੀ ਨਿੱਤਰ ਕੇ ਮੱਦਦ ਕਰਨ ਤੋਂ ਹਟਕ ਰਹੀ ਸੀ। ਉਹ 'ਗੱਲ' ਕੀ ਸੀ ? ਇਸ ਸੁਆਲ ਨੂੰ ਬੁੱਝਣਾ ਭਾਰੀ ਅਹਿਮੀਅਤ ਰੱਖਦਾ ਹੈ।

ਸਭ ਨਾਲੋਂ ਪਹਿਲੀ ਤੇ ਅਹਿਮ ਗੱਲ ਤਾਂ ਇਹ ਹੈ ਕਿ ਪਾਕਿਸਤਾਨ ਦੇ ਹਾਕਮਾਂ ਨੂੰ ਸਿੱਖ ਕੌਮ ਦੀ ਆਜ਼ਾਦੀ ਨਾਲ ਕੋਈ ਦਿਲੀ ਮੁਹੱਬਤ ਨਹੀਂ ਸੀ। ਸਿੱਖ ਕੌਮ ਦੇ ਆਜ਼ਾਦੀ ਦੇ ਸੰਘਰਸ਼ ਪ੍ਰਤਿ ਉਨ੍ਹਾਂ ਦੇ ਮਨਾਂ ਅੰਦਰ ਜੇਕਰ ਹਮਦਰਦੀ ਦਾ ਕੋਈ ਜਜ਼ਬਾ ਹੈ ਵੀ ਸੀ ਤਾਂ ਉਸ ਦਾ ਆਧਾਰ ਸਕਾਰਾਤਮਿਕ (ਸਿੱਖਾਂ ਨਾਲ ਪਿਆਰ) ਨਹੀਂ, ਨਕਾਰਾਤਮਿਕ (ਭਾਰਤ ਨਾਲ ਦੁਸ਼ਮਣੀ) ਸੀ। ਉਨ੍ਹਾਂ ਦਾ ਮੁੱਖ ਸਰੋਕਾਰ ਆਪਣੇ ਦੁਸ਼ਮਣ ਨੂੰ ਸੱਟ ਮਾਰਨਾ ਸੀ। ਪਰੰਤੂ ਇਹ ਮਾਮਲਾ ਏਨਾ ਸੌਖਾ ਤੇ ਸਿੱਧਾ ਨਹੀਂ ਸੀ। ਪਾਕਿਸਤਾਨੀ ਹਾਕਮਾਂ ਕੋਲੋਂ ਇਹ ਗੱਲ ਭੁੱਲੀ ਹੋਈ ਨਹੀਂ ਸੀ ਕਿ ਭਾਰਤੀ ਰਾਜ ਵਿਰੁੱਧ ਸਿੱਖ ਕੌਮ ਦੀ ਹਥਿਆਰਬੰਦ ਬਗ਼ਾਵਤ ਦੀ ਹਮਾਇਤ ਕਰਨ ਦਾ ਮਤਲਬ ਵੱਡੇ ਖ਼ਤਰਿਆਂ ਤੇ ਮੁਸੀਬਤਾਂ ਨੂੰ ਸੱਦਾ ਦੇਣਾ ਸੀ। ਨੰਬਰ ਇਕ, ਇਸ ਗੱਲ ਵਿਚ ਭੋਰਾ ਵੀ ਸੰਦੇਹ ਨਹੀਂ ਕਿ ਪਾਕਿਸਤਾਨ ਦੀ ਅਜਿਹੀ ਕਿਸੇ ਵੀ ਹਰਕਤ ਨੂੰ ਭਾਰਤ ਸਰਕਾਰ ਨੇ ਪੂਰੀ ਗੰਭੀਰਤਾ ਨਾਲ ਲੈਣਾ ਸੀ। ਕੋਈ ਵੀ ਰਾਜ ਹੋਵੇ, ਉਹ ਆਪਣੀ ਇਲਾਕਾਈ ਅਖੰਡਤਾ (territorial integrity) ਦਾ 'ਸਤ ਭੰਗ' ਹੁੰਦਾ ਦੇਖ ਜਰ ਨਹੀਂ ਸਕਦਾ। ਉਹ ਆਪਣੀ ਪੂਰੀ ਤਾਕਤ ਤੇ ਸਮਰੱਥਾ ਨਾਲ ਜੁਆਬੀ ਕਾਰਵਾਈ ਕਰਦਾ ਹੈ। ਪਾਕਿਸਤਾਨੀ ਹਾਕਮਾਂ ਨੇ ਭਾਰਤ ਨਾਲ ਲੜੀਆਂ ਗਈਆਂ ਤਿੰਨ ਜੰਗਾਂ 'ਚੋਂ ਆਪਣੇ ਦੁਸ਼ਮਣ ਦੀ ਫ਼ੌਜੀ ਤਾਕਤ ਦਾ ਪੂਰਾ ਅਨੁਮਾਨ ਲਾ ਲਿਆ ਹੋਇਆ ਸੀ। ਨਾਲੇ ਅਜੋਕੇ ਸੰਸਾਰ ਅੰਦਰ, ਜਿਥੇ ਰਾਜਾਂ ਦੇ ਅੰਤਰ-ਸੰਬੰਧਾਂ ਦੀਆਂ ਤਣੀਆਂ ਦੂਰ ਤਕ ਵਿਛੀਆਂ ਹੁੰਦੀਆਂ ਹਨ, ਅਜਿਹਾ ਮਾਮਲਾ ਸਿਰਫ਼ ਦੋ ਰਾਜਾਂ ਤਕ ਸੀਮਤ ਨਹੀਂ ਰਹਿੰਦਾ। ਇਹ ਅਟੱਲ ਰੂਪ ਵਿਚ ਕੌਮਾਂਤਰੀ ਅਕਾਰ-ਪਾਸਾਰ ਅਖ਼ਤਿਆਰ ਕਰ ਜਾਂਦਾ ਹੈ। ਇਸ ਕਰਕੇ, ਪਾਕਿਸਤਾਨੀ ਹਾਕਮਾਂ ਨੇ ਅਜਿਹਾ ਕੋਈ ਵੀ 'ਪੰਗਾ' ਲੈਣ ਤੋਂ ਪਹਿਲਾਂ, ਸੁਭਾਵਿਕ ਹੀ, ਲਾਜ਼ਮੀ ਸੌ ਵਾਰ ਸੋਚਣਾ ਸੀ। ਉਹ ਆਪਣੇ ਕੌਮਾਂਤਰੀ ਸੰਗੀਆਂ ਵੱਲੋਂ, ਖ਼ਾਸ ਤੌਰ 'ਤੇ ਅਮਰੀਕਾ ਵੱਲੋਂ ਅਡੋਲ ਹਮਾਇਤ ਦਾ ਭਰੋਸਾ ਮਿਲਣ 'ਤੇ ਹੀ ਅਜਿਹੀ ਮਾਅਰਕੇਬਾਜ਼ੀ ਲਈ ਤਿਆਰ ਹੋ ਸਕਦੇ ਸਨ।† ਪਰੰਤੂ ਉਸ ਵਿਸ਼ੇਸ਼

---

* ਜਸਵੰਤ ਸਿੰਘ ਆਜ਼ਾਦ ਦੇ ਲਿਖਣ ਮੁਤਾਬਿਕ ਜੇਲ੍ਹ ਅਧਿਕਾਰੀਆਂ ਦੇ ਭੈੜੇ ਵਤੀਰੇ ਤੋਂ ਨੱਕੋ-ਨੱਕ ਹੋਏ ਸਿੱਖ ਨੌਜਵਾਨਾਂ ਨੇ ਫ਼ੈਸਲਾਬਾਦ ਦੀ ਜੇਲ੍ਹ ਵਿੱਚੋਂ ਭੱਜ ਜਾਣ ਦੀ ਇਕ ਅਸਫਲ ਕੋਸ਼ਿਸ਼ ਕੀਤੀ ਸੀ, ਜਿਸ ਬਦਲੇ ਉਨ੍ਹਾਂ 'ਤੇ ਬੇਤਹਾਸ਼ਾ ਤਸ਼ੱਦਦ ਕੀਤਾ ਗਿਆ। ਕਈਆਂ ਦੀਆਂ ਤਾਂ ਹੱਡੀਆਂ ਪੱਸਲੀਆਂ ਤੋੜ ਦਿੱਤੀਆਂ ਗਈਆਂ ਸਨ। ਜੇਲ੍ਹ ਅਧਿਕਾਰੀਆਂ ਦੀਆਂ ਵਧੀਕੀਆਂ ਵਿਰੁੱਧ ਰੋਸ ਪ੍ਰਗਟ ਕਰਨ ਲਈ ਸਿੱਖ ਨੌਜਵਾਨਾਂ ਨੂੰ ਲੰਮੀਆਂ ਭੁੱਖ ਹੜਤਾਲਾਂ ਕਰਨੀਆਂ ਪੈ ਗਈਆਂ ਸਨ।

† 1971 ਵਿਚ ਭਾਰਤ ਸਰਕਾਰ ਨੂੰ ਜੇਕਰ ਸੋਵੀਅਤ ਯੂਨੀਅਨ ਵੱਲੋਂ ਡਟਵੀਂ ਹਮਾਇਤ ਦਾ ਇੱਟ ਵਰਗਾ ਪੱਕਾ ਭਰੋਸਾ ਨਾ ਮਿਲਿਆ ਹੁੰਦਾ ਤਾਂ ਉਸ ਵੱਲੋਂ ਪਾਕਿਸਤਾਨ ਦੇ ਦੋ ਟੋਟੇ ਕਰਨ ਵਰਗੀ ਫ਼ੌਜੀ-ਰਾਜਸੀ ਮਾਅਰਕੇਬਾਜ਼ੀ ਕਰ ਦਿਖਾਉਣੀ ਸ਼ਾਇਦ ਏਨੀ ਸੌਖੀ ਨਹੀਂ ਸੀ ਹੋਣੀ।

ਮੌਕੇ ਭਾਰਤ ਵਿਰੁੱਧ ਅਜਿਹਾ ਜੰਗੀ ਮੋਰਚਾ ਖੋਲ੍ਹਣਾ ਅਮਰੀਕਾ ਦੀ ਕਿਸੇ ਵੀ ਰਾਜਸੀ-ਸੈਨਿਕ ਰਣਨੀਤੀ ਦੇ ਮੇਚ ਨਹੀਂ ਸੀ ਬੈਠਦਾ। ਇਕ ਤਾਂ ਸਿੱਖਾਂ ਵਰਗੇ ਗਿਣਤੀ ਪੱਖੋਂ ਛੋਟੇ ਜਿਹੇ ਅਤੇ ਰਾਜਸੀ ਅਹਿਮੀਅਤ ਪੱਖੋਂ ਨਿਗੂਣੇ ਭਾਈਚਾਰੇ ਲਈ ਭਾਰਤ ਵਰਗੇ ਵਿਸ਼ਾਲ ਦੇਸ਼ ਨਾਲ ਰਿਸ਼ਤਿਆਂ ਅੰਦਰ ਏਸ ਹੱਦ ਤਕ ਵਿਗਾੜ ਪੈਦਾ ਕਰ ਲੈਣਾ ਅਮਰੀਕਾ ਦੀ ਕੋਈ ਵੀ ਰਾਜਸੀ ਲੋੜ ਜਾਂ ਮਜਬੂਰੀ ਨਹੀਂ ਸੀ ਬਣੀ ਹੋਈ। ਕਿਉਂਕਿ ਬਾਵਜੂਦ ਇਸ ਤੱਥ ਦੇ ਕਿ ਕੌਮਾਂਤਰੀ ਰਾਜਨੀਤੀ ਤੇ ਰਿਸ਼ਤਿਆਂ ਦੇ ਮਾਮਲੇ ਵਿਚ ਇੰਦਰਾ ਗਾਂਧੀ ਸੋਵੀਅਤ ਯੂਨੀਅਨ ਵੱਲ ਵਧੇਰੇ ਝੁਕਾਅ ਰੱਖਦੀ ਸੀ, ਭਾਰਤ ਅੰਦਰ ਅਮਰੀਕਾ ਦੇ ਆਰਥਿਕ ਹਿਤਾਂ ਉੱਤੇ ਕੋਈ ਵੱਡੀ ਆਂਚ ਨਹੀਂ ਸੀ ਆ ਰਹੀ; ਅਤੇ ਕੌਮਾਂਤਰੀ ਖੇਤਰ ਵਿਚ ਵੀ ਭਾਰਤ ਸਰਕਾਰ ਅਮਰੀਕਾ ਦੇ ਖ਼ਿਲਾਫ਼ ਕੋਈ ਖੁਲ੍ਹਮ-ਖੁੱਲ੍ਹਾ ਤੇ ਵੱਧ ਚੱਕਵਾਂ ਪੈਂਤੜਾ ਲੈਣ ਤੋਂ ਸੁਚੇਤ ਰੂਪ ਵਿਚ ਸੰਕੋਚ ਵਰਤ ਰਹੀ ਸੀ। ਇਸ ਕਰਕੇ ਅਮਰੀਕਾ ਦੇ ਸਾਹਮਣੇ ਆਪਣੇ ਹਿਤਾਂ ਦੀ ਰੱਖਿਆ ਕਰਨ ਲਈ ਭਾਰਤ ਵਿਰੁੱਧ ਏਨਾ ਭੜਕਾਹਟ ਭਰਿਆ ਕਦਮ ਉਠਾਉਣ ਦੀ ਨੌਬਤ ਪੈਦਾ ਨਹੀਂ ਸੀ ਹੋਈ। ਦੂਜਾ, ਉਸ ਮੌਕੇ ਅਮਰੀਕਾ ਦੇ, ਤੇ ਨਾਲ ਹੀ ਪਾਕਿਸਤਾਨ ਦੇ ਵੀ, ਧਿਆਨ ਦਾ ਕੇਂਦਰ-ਬਿੰਦੂ ਅਫ਼ਗ਼ਾਨਿਸਤਾਨ ਬਣਿਆ ਹੋਇਆ ਸੀ ਜਿਥੇ ਉਨ੍ਹਾਂ ਨੇ ਸੋਵੀਅਤ ਯੂਨੀਅਨ ਨੂੰ ਖਦੇੜ ਕੇ ਬਾਹਰ ਸੁੱਟ ਦੇਣ ਲਈ ਆਪਣਾ ਸਭ ਕੁੱਝ ਦਾਅ 'ਤੇ ਲਾ ਦਿੱਤਾ ਹੋਇਆ ਸੀ। ਅਜਿਹੇ ਮੌਕੇ ਭਾਰਤ ਵਿਰੁੱਧ ਨਵਾਂ ਮੋਰਚਾ ਖੋਲ੍ਹਣਾ ਸੈਨਿਕ ਦ੍ਰਿਸ਼ਟੀ ਤੋਂ ਵੀ ਮੁਨਾਸਿਬ ਨਹੀਂ ਸੀ। ਤੀਜੀ ਗੱਲ, ਜੂਨ 1984 ਤਕ ਪਾਕਿਸਤਾਨੀ ਹਾਕਮਾਂ ਨੂੰ ਸਿੱਖ ਸੰਘਰਸ਼ ਵਿਚ ਏਡੀ ਜਾਨ ਦਿਖਾਈ ਨਹੀਂ ਸੀ ਦਿੰਦੀ ਜਿਸ ਵਿੱਚੋਂ ਖ਼ਾਲਿਸਤਾਨ ਦੀ ਸਥਾਪਨਾ ਦੀ ਕੋਈ ਅਮਲੀ ਸੰਭਾਵਨਾ ਨਜ਼ਰ ਪੈ ਸਕਦੀ। ਸਿੱਖ ਭਾਈਚਾਰਾ ਭਾਰਤ ਨਾਲ ਏਨੀ ਗੂੜ੍ਹੀ ਤਰ੍ਹਾਂ ਇਕ-ਮਿਕ ਹੋ ਚੁੱਕਾ ਸੀ ਕਿ ਭਾਰਤੀ ਰਾਜ ਵਿਰੁੱਧ ਵੱਡੇ ਰੋਸਾਂ ਤੇ ਸ਼ਿਕਵਿਆਂ ਦੇ ਬਾਵਜੂਦ, ਇਸ ਨਾਲੋਂ ਪੂਰੀ ਤਰ੍ਹਾਂ ਨਾਲ ਅਲੱਗ ਹੋ ਜਾਣ ਦੇ ਵਿਚਾਰ ਤੇ ਭਾਵਨਾਵਾਂ ਨੂੰ ਸਿੱਖ ਕੌਮ ਅੰਦਰੋਂ ਕੋਈ ਬਹੁਤ ਵੱਡਾ ਤੇ ਉਤਸ਼ਾਹ ਭਰਿਆ ਹੁੰਗਾਰਾ ਨਹੀਂ ਸੀ ਮਿਲ ਰਿਹਾ। ਭਾਰਤ ਨਾਲੋਂ ਵੱਖਰੇ ਹੋਣ ਦਾ ਵਿਚਾਰ ਸਿੱਖ ਪੰਥ ਅੰਦਰਲੇ ਇਕ ਛੋਟੇ ਜਿਹੇ ਵਰਗ ਨੂੰ ਹੀ ਟੁੰਬ ਰਿਹਾ ਸੀ। ਸ੍ਰੀ ਦਰਬਾਰ ਸਾਹਿਬ ਉੱਤੇ ਹਮਲੇ ਦੀ ਕਾਰਵਾਈ ਤੋਂ ਬਾਅਦ ਜ਼ਰੂਰ ਸਥਿਤੀ ਅੰਦਰ ਇਸ ਪੱਖ ਤੋਂ ਭਾਰੀ ਬਦਲਾਉ ਆ ਗਿਆ ਸੀ, ਪਰੰਤੂ ਹਮਲੇ ਤੋਂ ਪਹਿਲਾਂ ਜਦ ਖ਼ਾਲਿਸਤਾਨ ਦੀ ਖੁੱਲ੍ਹੀ ਵਕਾਲਤ ਕਰਨ ਵਾਲੇ ਸਿੱਖ ਹਲਕਿਆਂ ਦੀ ਪੰਥ ਅੰਦਰ ਵੀ ਬਹੁਤੀ ਪੁੱਛ ਪ੍ਰਤੀਤ ਨਹੀਂ ਸੀ ਹੋ ਰਹੀ, ਪਾਕਿਸਤਾਨ ਦੁਆਰਾ ਏਨੀ ਕਮਜ਼ੋਰ ਧਿਰ ਦੀ ਨੰਗੀ ਹਮਾਇਤ ਵਿਚ ਨਿੱਤਰ ਆਉਣ ਦੀ ਕੋਈ ਵੀ ਵਜ੍ਹਾ ਨਹੀਂ ਸੀ ਬਣਦੀ। ਅਖ਼ੀਰ ਵਿਚ, ਇਕ ਗੱਲ ਇਹ ਵੀ ਹੈ ਕਿ ਸਿੱਖਾਂ ਤੇ ਮੁਸਲਮਾਨਾਂ ਵਿਚਕਾਰ ਇਤਿਹਾਸਕ ਦੁਸ਼ਮਣੀ ਨੂੰ ਮੱਦੇ ਨਜ਼ਰ ਰੱਖਦੇ ਹੋਏ ਪਾਕਿਸਤਾਨ ਦੁਆਰਾ ਸਿੱਖ ਸੰਘਰਸ਼ ਦੀ ਹਮਾਇਤ ਕਰਨਾ ਉਸ ਕਦਰ ਸੁਭਾਵਿਕ ਨਹੀਂ ਸੀ ਬਣਦਾ, ਜਿੰਨਾ ਆਪਣੇ ਕਿਸੇ ਹਮ-ਮਜ਼੍ਹਬ ਵਰਗ, ਜਿਵੇਂ ਕਿ ਅਫ਼ਗ਼ਾਨੀਆਂ ਤੇ ਕਸ਼ਮੀਰੀਆਂ ਦੀ ਹਮਾਇਤ ਕਰਨਾ ਬਣਦਾ ਸੀ। ਸਿੱਖ ਸੰਘਰਸ਼ ਦੀ ਹਮਾਇਤ ਦਾ ਆਧਾਰ ਨਿਰੋਲ ਰਾਜਸੀ ਹੋ ਸਕਦਾ ਸੀ, ਅਤੇ ਜਿਵੇਂ ਕਿ ਉਪਰ ਦਰਸਾਇਆ ਗਿਆ ਹੈ, ਉਸ ਮੌਕੇ ਦੀਆਂ ਰਾਜਸੀ ਹਾਲਤਾਂ ਪਾਕਿਸਤਾਨੀ ਹਾਕਮਾਂ ਨੂੰ ਸਿੱਖ ਸੰਘਰਸ਼ ਦੀ ਗਰਮਜੋਸ਼ੀ ਨਾਲ ਹਮਾਇਤ ਕਰਨ ਲਈ ਉਤਸ਼ਾਹਤ ਨਹੀਂ ਸੀ ਕਰਦੀਆਂ। ਭਾਰਤ ਸਰਕਾਰ ਦੇ ਨੀਤੀ ਘਾੜਿਆਂ ਨੂੰ ਇਨ੍ਹਾਂ ਗੱਲਾਂ ਦੀ ਪੂਰੀ ਸੋਝੀ ਸੀ। ਇਸ ਦੇ ਬਾਵਜੂਦ

ਫਿਰ ਵੀ ਜੇਕਰ ਭਾਰਤੀ ਹਾਕਮ ਸਿੱਖ ਸੰਘਰਸ਼ ਪਿੱਛੇ ਪਾਕਿਸਤਾਨ ਦਾ ਹੱਥ ਹੋਣ ਦੀ ਪਖੰਡੀ ਦੁਹਾਈ ਦਿੰਦੇ ਰਹੇ ਤਾਂ ਇਸ ਦੇ ਕਾਰਨ ਨਿਰੋਲ ਰਾਜਨੀਤਕ ਸਨ। ਇਹ ਸਭ ਚਾਣਕੀਆ ਕੂਟਨੀਤੀ ਦਾ ਜਲਵਾ ਸੀ। ਆਮ ਪ੍ਰਭਾਵ ਦੇ ਉਲਟ ਸੱਚਾਈ ਇਹ ਹੈ ਕਿ ਦਰਬਾਰ ਸਹਿਬ ਉੱਤੇ ਹਮਲੇ ਤੋਂ ਬਾਅਦ ਵੀ, ਲਗਭਗ ਦੋ ਸਾਲਾਂ ਤੀਕ ਪਾਕਿਸਤਾਨੀ ਹਾਕਮ ਹਰ ਕਦਮ ਬਹੁਤ ਹੀ ਫੂਕ ਫੂਕ ਕੇ ਪੁੱਟਦੇ ਰਹੇ ਸਨ। 1986 ਤਕ ਪਾਕਿਸਤਾਨ ਸਰਕਾਰ ਦੁਆਰਾ ਸਿੱਖ ਜੁਝਾਰੂਆਂ ਨੂੰ ਆਪਣੀ ਤਰਫ਼ੋਂ ਇਕ ਵੀ ਹਥਿਆਰ ਮੁਹੱਈਆ ਨਹੀਂ ਸੀ ਕੀਤਾ ਗਿਆ। ਉਦੋਂ ਤਕ ਸਿੱਖ ਜੁਝਾਰੂਆਂ ਨੇ ਵੱਧ ਆਪਣੀ ਹੀ ਹਿੰਮਤ ਤੇ ਪੈਸਿਆਂ ਦੇ ਜ਼ਰੀਏ ਸਮੱਗਲਰਾਂ ਦੇ ਸੋਮਿਆਂ ਰਾਹੀਂ ਹਥਿਆਰ ਖ਼ਰੀਦੇ ਤੇ ਪੰਜਾਬ ਅੰਦਰ ਪਹੁੰਚਦੇ ਕੀਤੇ। ਜੇਕਰ ਪਾਕਿਸਤਾਨ ਜਾਂ ਕੋਈ ਪੱਛਮੀ ਮੁਲਕ ਭਾਰਤ ਦੇ ਟੁਕੜੇ ਟੁਕੜੇ ਕਰਨ ਦੀ ਕਿਸੇ ਸਾਜ਼ਿਸ਼ ਉੱਤੇ ਸੱਚਮੁੱਚ ਵਿਚ ਹੀ ਅਮਲ ਕਰ ਰਿਹਾ ਹੁੰਦਾ ਤਾਂ ਉਨ੍ਹਾਂ ਸਿੱਖਾਂ ਦੇ ਸੰਘਰਸ਼ ਦੀ ਹਮਾਇਤ ਵੀ ਉਸੇ ਤਰ੍ਹਾਂ ਨਾਲ ਕੀਤੀ ਹੁੰਦੀ ਜਿਸ ਤਰ੍ਹਾਂ ਨਾਲ ਉਹ ਉਸ ਵੇਲੇ ਅਫ਼ਗਾਨੀਆਂ ਦੇ ਸੰਘਰਸ਼ ਦੀ ਕਰ ਰਹੇ ਸਨ। ਜਾਂ ਜਿਸ ਤਰ੍ਹਾਂ ਭਾਰਤੀ ਹਾਕਮਾਂ ਨੇ 1971 ਵਿਚ ਬੰਗਲਾਦੇਸ਼ ਦੇ ਲੋਕਾਂ ਦੀ ਕੀਤੀ ਸੀ। ਜੇਕਰ ਅਜਿਹਾ ਹੋਇਆ ਹੁੰਦਾ ਤਾਂ ਇਹ ਗੱਲ ਪੂਰੇ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਭਾਰਤੀ ਉਪ-ਮਹਾਂਦੀਪ ਦਾ ਰਾਜਸੀ ਨਕਸ਼ਾ ਹੁਣ ਨਾਲੋਂ ਬਹੁਤ ਹੀ ਵੱਖਰਾ ਹੋਣਾ ਸੀ।

## ਸਾਰ

ਅੱਸੀਵਿਆਂ ਵਿਚ ਭਾਰਤ ਅੰਦਰ ਅਲੱਗ ਅਲੱਗ ਰੂਪਾਂ ਵਿਚ ਪ੍ਰਗਟ ਹੋਏ 'ਖੇਤਰੀ ਉਭਾਰਾਂ' ਨੇ ਭਾਰਤੀ ਹੁਕਮਰਾਨ ਵਰਗਾਂ ਸਾਹਮਣੇ ਇਕ ਗੰਭੀਰ ਤੇ ਸਾਂਝੀ ਚਿੰਤਾ ਖੜ੍ਹੀ ਕਰ ਦਿੱਤੀ ਸੀ। ਇਹ ਉਭਾਰ 'ਇੱਕੋ-ਸਾਂਝੀ ਭਾਰਤੀ ਕੌਮ' ਦੀ ਹਿੰਦੂਵਾਦੀ ਧਾਰਨਾ ਨੂੰ ਚੁਣੌਤੀ ਦਿੰਦੇ ਸਨ। ਇਨ੍ਹਾਂ 'ਚੋਂ ਭਾਰਤ ਦੇ ਇਕ ਬਹੁ-ਕੌਮੀ, ਬਹੁ-ਧਰਮੀ ਅਥਵਾ ਬਹੁ-ਸਭਿਆਚਾਰੀ ਦੇਸ਼ ਹੋਣ ਦੇ ਸੱਚ ਦੀ ਗੂੰਜ ਪੈਂਦੀ ਸੀ। ਭਾਰਤ ਦਾ ਹਿੰਦੂ ਹੁਕਮਰਾਨ ਕੋੜਮਾ ਇਹ ਗੱਲ ਕਦਾਚਿਤ ਸਹਿਣ ਨਹੀਂ ਸੀ ਕਰ ਸਕਦਾ। ਕਿਉਂਕਿ 1947 ਵਿਚ ਉਨ੍ਹਾਂ ਠੀਕ ਇਸੇ ਗੱਲ ਉੱਤੇ ਹੀ, ਮੁਸਲਿਮ ਲੀਗ ਨਾਲ ਕੋਈ ਵੀ ਸਮਝੌਤਾ ਨਾ ਕਰਨ ਦੀ ਜ਼ਿਦ ਅਪਣਾ ਕੇ, ਦੇਸ਼ ਨੂੰ ਬਟਵਾਰੇ ਦੀ ਦਰਦਨਾਕ ਸਥਿਤੀ ਵੱਲ ਧੱਕ ਦਿੱਤਾ ਸੀ। 1947 ਵਿਚ ਭਾਰਤੀ ਰਾਜ ਦਾ ਅੰਗ ਬਣਨ ਨੂੰ ਤਰਜੀਹ ਦੇਣ ਵਾਲੇ ਧਾਰਮਿਕ ਅਤੇ ਸਭਿਆਚਾਰਕ ਵਰਗਾਂ ਉੱਤੇ ਭਾਰਤੀ ਰਾਜ ਨੇ ਇਹ ਅਣ-ਐਲਾਨੀ ਸ਼ਰਤ ਮੜ੍ਹ ਦਿੱਤੀ ਸੀ ਕਿ ਭਾਰਤ ਅੰਦਰ ਰਹਿਣ ਲਈ ਉਨ੍ਹਾਂ ਨੂੰ 'ਇੱਕੋ-ਸਾਂਝੀ ਭਾਰਤੀ ਕੌਮ' ਦੀ ਧਾਰਨਾ ਨੂੰ ਸਿਧਾਂਤ ਤੇ ਅਮਲ ਦੀ ਪੱਧਰ 'ਤੇ ਪੂਰੀ ਸ਼ਰਧਾ ਤੇ ਅਧੀਨਗੀ ਨਾਲ ਪ੍ਰਵਾਨ ਕਰਕੇ ਚੱਲਣਾ ਪੈਣਾ ਹੈ। ਇਸ ਬਾਰੇ ਕਿਸੇ ਵੀ ਕਿਸਮ ਦੇ ਕਿੰਤੂ-ਪਰੰਤੂ ਦੀ ਇਜਾਜ਼ਤ ਨਹੀਂ ਦਿੱਤੀ ਜਾਵੇਗੀ।

ਸੋ, ਅੱਸੀਵਿਆਂ ਵਿਚ ਜਦ ਇਸ ਧਾਰਨਾ ਪ੍ਰਤਿ ਕੁੱਝ ਵਰਗਾਂ ਵੱਲੋਂ ਸ਼ੰਕੇ ਤੇ ਸੁਆਲ ਪ੍ਰਗਟਾਏ ਜਾਣ ਲੱਗੇ ਤਾਂ ਭਾਰਤ ਦੇ ਹਿੰਦੂ ਹੁਕਮਰਾਨ ਵਰਗਾਂ ਨੇ ਆਪਣੀ ਰਾਜ ਸ਼ਕਤੀ ਦੀ ਮੱਦਦ ਨਾਲ ਇਨ੍ਹਾਂ ਨੂੰ ਬੇਕਿਰਕੀ ਨਾਲ ਕੁਚਲ ਦੇਣ ਦਾ ਤਹੱਈਆ ਕਰ ਲਿਆ ਸੀ। ਉਨ੍ਹਾਂ ਨੇ ਭਾਰਤ ਅੰਦਰ ਕੌਮੀਅਤਾਂ ਦੇ ਸੁਆਲ ਦਾ ਪੱਕਾ ਤੇ ਅੰਤਿਮ ਨਿਬੇੜਾ ਕਰ ਦੇਣ ਦਾ ਮਨ ਬਣਾ ਲਿਆ ਸੀ, ਜਿਸ ਨੂੰ ਇੰਦਰਾ ਗਾਂਧੀ ਨੇ ਫ਼ੌਲਾਦੀ ਦ੍ਰਿੜ੍ਹਤਾ ਨਾਲ ਲਾਗੂ ਕਰਨ ਦਾ ਜ਼ਿੰਮਾ ਓਟ ਲਿਆ ਸੀ। ਜੁਲਾਈ 1984 ਵਿਚ ਲੋਕ ਸਭਾ ਅੰਦਰ

ਕੌਮੀਅਤਾਂ ਦੇ ਮਸਲੇ 'ਤੇ ਹੋਈ ਬਹਿਸ ਦੌਰਾਨ ਇੰਦਰਾ ਗਾਂਧੀ ਵੱਲੋਂ ਪੂਰੇ ਧੜੱਲੇ ਨਾਲ ਲਈਆਂ ਗਈਆਂ ਦੋ ਟੂਕ ਪੁਜ਼ੀਸ਼ਨਾਂ ਹਿੰਦੂ ਹੁਕਮਰਾਨ ਵਰਗਾਂ ਦੀ ਇਰਾਦਾ-ਸ਼ਕਤੀ ਤੇ ਉਨ੍ਹਾਂ ਦੇ ਆਸ਼ਿਆਂ ਦੀ ਸੱਚੀ ਪੇਸ਼ਕਾਰੀ ਕਰਦੀਆਂ ਸਨ।

ਭਾਵੇਂ ਕਿ ਭਾਰੂ ਹਿੰਦੂ ਵਸੋਂ ਵਾਲੇ ਕੁੱਝ ਖੇਤਰਾਂ ਅੰਦਰ ਵੀ ਆਪਣੀ ਵੱਖਰੀ ਸਭਿਆਚਾਰਕ ਪਛਾਣ ਦਾ ਜਜ਼ਬਾ ਪ੍ਰਗਟ ਹੋ ਰਿਹਾ ਸੀ ਪਰੰਤੂ ਖੇਤਰੀ ਭਾਵਨਾਵਾਂ ਦਾ ਇਹ ਰੂਪ ਭਾਰਤੀ ਹੁਕਮਰਾਨ ਵਰਗਾਂ ਤੇ ਦੇਸ਼ ਦੀ ਆਮ ਹਿੰਦੂ ਜਨਤਾ ਦੇ ਮਨਾਂ ਅੰਦਰ ਵੱਡੇ ਤੌਖਲੇ ਤੇ ਡਰ ਪੈਦਾ ਨਹੀਂ ਸੀ ਕਰ ਰਿਹਾ। ਕਿਉਂਕਿ ਇਹ 'ਸਰਵ-ਸਾਂਝੀ ਭਾਰਤੀ ਕੌਮ' ਦੇ ਸੰਕਲਪ ਨੂੰ ਸਿੱਧੇ ਰੂਪ ਵਿਚ ਚੁਣੌਤੀ ਨਹੀਂ ਸੀ ਦਿੰਦਾ। ਇਸੇ ਤਰ੍ਹਾਂ, ਭਾਰਤ ਦੇ ਉੱਤਰ-ਪੂਰਬੀ ਰਾਜਾਂ ਅੰਦਰ 1947 ਦੇ ਵੇਲੇ ਤੋਂ ਹੀ 'ਵੱਖਵਾਦੀ' ਭਾਵਨਾਵਾਂ ਦਾ ਜ਼ੋਰਦਾਰ ਪ੍ਰਗਟਾਵਾ ਹੁੰਦਾ ਆ ਰਿਹਾ ਹੈ ਪਰੰਤੂ ਕਿਉਂਕਿ ਇਹ ਖੇਤਰ ਇਤਿਹਾਸ ਅੰਦਰ ਕਿਸੇ ਮੌਕੇ ਵੀ ਭਾਰਤ ਦੀ 'ਮੁੱਖ ਭੂਮੀ' (main land) ਦਾ ਅੰਗ ਨਹੀਂ ਰਿਹਾ ਅਤੇ ਜਿਸ ਕਰਕੇ ਇਥੋਂ ਦੇ ਲੋਕਾਂ ਦੀ ਭਾਰਤ ਨਾਲ ਬਹੁਤੀ ਗੂੜ੍ਹੀ ਸਮਾਜਿਕ, ਸਭਿਆਚਾਰਕ ਤੇ ਭਾਵਨਾਤਮਿਕ ਸਾਂਝ ਪ੍ਰਫੁੱਲਤ ਨਹੀਂ ਹੋਈ, ਇਸ ਕਰਕੇ ਇਸ ਖੇਤਰ ਵਿਚ ਚੱਲ ਰਹੀਆਂ 'ਵੱਖਵਾਦੀ ਲਹਿਰਾਂ' ਵਿਰੁੱਧ ਦੇਸ਼ ਦੇ ਹਿੰਦੂ ਵਰਗ ਅੰਦਰ ਰਾਸ਼ਟਰਵਾਦ ਦਾ ਫ਼ਤੂਰ ਪੈਦਾ ਨਹੀਂ ਹੁੰਦਾ। ਭਾਰਤੀ ਰਾਜ ਤੇ ਦੇਸ਼ ਦੀ ਹਿੰਦੂ ਜਨਤਾ ਨੇ ਇਸ ਨੂੰ ਇਕ 'ਸਹਿਣਯੋਗ ਬੁਰਾਈ' ਵਜੋਂ ਪ੍ਰਵਾਨ ਕਰ ਲਿਆ ਹੋਇਆ ਹੈ। ਪਰ ਪੰਜਾਬ ਤੇ ਕਸ਼ਮੀਰ ਦਾ ਮਾਮਲਾ ਬਹੁਤ ਹੀ ਅਲੱਗ ਹੈ। ਇਕ ਤਾਂ ਹਿੰਦੂ ਵਰਗ ਦੀ ਸੂਝ-ਦ੍ਰਿਸ਼ਟੀ (perception) ਵਿਚ ਇਹ ਰਾਜ ਭਾਰਤ ਦੀ 'ਮੁੱਖ ਭੂਮੀ' (ਭਾਰਤ ਮਾਤਾ) ਦੇ ਅਟੁੱਟ ਅੰਗ ਹਨ। ਦੂਜਾ, ਇਹ ਭਾਰਤ ਦੇ 'ਪਹਿਲੇ ਦਰਜੇ ਦੇ ਦੁਸ਼ਮਣ' ਮੁਲਕ ਦੀਆਂ ਸਰਹੱਦਾਂ ਨੂੰ ਛੂੰਹਦੇ ਹਨ। ਇਸ ਕਰਕੇ ਇਨ੍ਹਾਂ ਰਾਜਾਂ ਅੰਦਰ 'ਵੱਖਵਾਦੀ' ਵਿਚਾਰਾਂ ਤੇ ਜਜ਼ਬਿਆਂ ਨੂੰ ਭਾਰਤੀ ਰਾਜ ਤੇ ਹਿੰਦੂ ਵਰਗ ਵੱਲੋਂ, ਕਿਸੇ ਵੀ ਸੂਰਤ ਤੇ ਕਿਸੇ ਵੀ ਸ਼ਕਲ ਵਿਚ, ਸਹਿਣ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਰਾਜਾਂ ਅੰਦਰ 'ਵੱਖਰੀ ਪਛਾਣ' ਦੇ ਜਜ਼ਬੇ ਨੂੰ 'ਦੇਸ਼ ਨਾਲ ਧ੍ਰੋਹ' ਤੋਂ ਘੱਟ ਨਹੀਂ ਸਮਝਿਆ ਜਾਂਦਾ। ਇਸ ਕਰਕੇ ਅੱਸੀਵਿਆਂ ਵਿਚ ਜਦ ਪੰਜਾਬ ਅੰਦਰ ਸਿੱਖਾਂ ਤੇ ਕਸ਼ਮੀਰ ਅੰਦਰ ਮੁਸਲਮਾਨਾਂ ਨੇ ਆਪੋ-ਆਪਣੀ ਵੱਖਰੀ ਧਾਰਮਿਕ-ਸਭਿਆਚਾਰਕ ਪਛਾਣ ਤੇ ਹਸਤੀ ਦਾ ਦਾਅਵਾ ਜਤਾਉਣਾ ਸ਼ੁਰੂ ਕਰ ਦਿੱਤਾ ਤਾਂ ਭਾਰਤੀ ਰਾਜ ਤੇ ਦੇਸ਼ ਦੀ ਹਿੰਦੂ ਜਨਤਾ ਨੂੰ ਇਸ ਵਿੱਚੋਂ 'ਦੇਸ਼ ਲਈ ਗੰਭੀਰ ਖ਼ਤਰੇ' ਦੇ ਝਉਲੇ ਪੈਣੇ ਸੁਭਾਵਿਕ ਸਨ। ਇਸ ਨਾਲ ਦੇਸ਼ ਅੰਦਰ ਭਾਰਤੀ (ਉਰਫ਼ ਹਿੰਦੂ) ਰਾਸ਼ਟਰਵਾਦ ਦਾ ਫ਼ਤੂਰ ਪੈਦਾ ਕਰਨਾ ਭਾਰਤੀ ਹਾਕਮਾਂ ਲਈ ਬੇਹੱਦ ਆਸਾਨ ਹੋ ਗਿਆ ਸੀ। ਇਸ ਮੰਤਵ ਵਾਸਤੇ 'ਬਾਤਾਂ ਦੇ ਬਤੰਗੜ' ਬਣਾਉਣ ਤੋਂ ਲੈ ਕੇ ਹਰ ਅਨੈਤਿਕ ਹਰਬਾ ਵਰਤਿਆ ਗਿਆ। 'ਵਿਦੇਸ਼ੀ ਖ਼ਤਰੇ' ਦੀ ਪਖੰਡੀ ਬੂ-ਦੁਹਾਈ ਦਿੱਤੀ ਗਈ, ਸਿੱਖ ਸੰਘਰਸ਼ ਪਿੱਛੇ 'ਪਾਕਿਸਤਾਨ ਦਾ ਹੱਥ' ਹੋਣ ਦਾ ਝੂਠ ਪੂਰੀ ਨਿਰਲੱਜਤਾ ਨਾਲ ਬੋਲਿਆ ਗਿਆ, ਅਤੇ 'ਵਿਦੇਸ਼ੀ ਸਾਜ਼ਿਸ਼' ਦੀਆਂ ਮਨਘੜਤ ਕਹਾਣੀਆਂ 'ਸੱਚ' ਬਣਾ ਕੇ ਪੇਸ਼ ਕੀਤੀਆਂ ਗਈਆਂ। ਭਾਰਤੀ ਰਾਸ਼ਟਰਵਾਦ ਦੀਆਂ ਮੁਰੀਦ ਸਭਨਾਂ ਰਾਜਸੀ ਧਿਰਾਂ ਤੇ ਪਾਰਟੀਆਂ ਨੇ ਝੂਠ ਤੇ ਵਹਿਸ਼ਤ ਦੇ ਇਸ 'ਮਹਾਂ ਯੱਗ' ਵਿਚ ਭਰਵਾਂ ਯੋਗਦਾਨ ਪਾਇਆ। ਜਿਥੇ ਖੱਬੀਆਂ ਪਾਰਟੀਆਂ ਨੇ 'ਸਾਮਰਾਜੀ ਸਾਜ਼ਿਸ਼' ਦਾ ਸ਼ੋਰ ਪਾ ਕੇ ਅਤੇ ਇਸ ਦੇ ਪੰਜਾਬ ਅੰਦਰ ਫੈਲੇ ਕਥਿਤ 'ਤਾਣੇ ਬਾਣੇ' ਦੀਆਂ ਝੂਠੀਆਂ ਕਹਾਣੀਆਂ ਧੁੰਮਾ ਕੇ ਸਿੱਖ ਸੰਘਰਸ਼ ਉੱਤੇ ਖ਼ੂਨੀ ਹੱਲਾ ਬੋਲਣ

ਲਈ ਸਾਜ਼ਗਾਰ ਮਾਹੌਲ ਸਿਰਜਣ ਵਿਚ ਭਾਰਤੀ ਹਾਕਮਾਂ ਦਾ ਸਰਗਰਮੀ (ਤੇ 'ਬੇਸ਼ਰਮੀ') ਨਾਲ ਹੱਥ ਵਟਾਇਆ, ਉਥੇ ਹਿੰਦੂ ਕੱਟੜਪੰਥੀ ਤਾਕਤਾਂ ਨੇ ਸਿੱਖਾਂ ਦੀ 'ਹਿੰਦੂਵਾਦ ਦੇ ਚੁੰਗਲ' 'ਚੋਂ ਨਿਕਲਣ ਦੀ 'ਗੁਸਤਾਖ਼ ਕੋਸ਼ਿਸ਼' ਨੂੰ ਪੂਰੀ ਬੇਰਹਿਮੀ ਨਾਲ ਕੁਚਲ ਦੇਣ, ਅਤੇ ਇਸ ਤਰ੍ਹਾਂ ਭਾਰਤ ਦੇ ਸਭਨਾਂ ਗ਼ੈਰ-ਹਿੰਦੂ ਵਰਗਾਂ ਨੂੰ ਇਕ ਤਾੜਵੀਂ ਸੁਣਵਾਈ ਕਰ ਦੇਣ, ਲਈ ਭਾਰਤੀ ਰਾਜ ਨੂੰ ਆਪਣੇ ਅਸਲੀ ਹਿੰਦੂ ਰੰਗ ਵਿਚ ਪ੍ਰਗਟ ਹੋਣ ਲਈ ਹੱਲਾਸ਼ੇਰੀ ਦਿੱਤੀ। ਸੋ, ਸ੍ਰੀ ਦਰਬਾਰ ਸਾਹਿਬ ਉੱਤੇ ਕੀਤਾ ਗਿਆ ਹਮਲਾ ਹਿੰਦੂ ਰਾਜ ਸ਼ਕਤੀ ਦਾ ਨਿਰਦਈ ਅਤੇ ਗ਼ਰੂਰ ਭਰਿਆ ਪ੍ਰਗਟਾਵਾ ਸੀ ਜਿਸ ਦਾ ਮਨੋਰਥ ਹਿੰਦੂ ਦਹਿਸ਼ਤ ਦੇ ਬਲਬੂਤੇ ਦੇਸ਼ ਅੰਦਰ ਕੌਮੀਅਤਾਂ ਦੇ ਸੁਆਲ ਦਾ ਅੰਤਿਮ ਨਿਬੇੜਾ (final solution) ਕਰਨਾ ਸੀ। ਸ੍ਰੀ ਦਰਬਾਰ ਸਾਹਿਬ ਉੱਤੇ ਹਮਲੇ ਦੀ ਕਾਰਵਾਈ ਨੂੰ, ਇਸ ਅਮਲ ਦੌਰਾਨ ਦੇਸ਼ ਦੀਆਂ ਅਲੱਗ ਅਲੱਗ ਰਾਜਸੀ ਤਾਕਤਾਂ ਦੇ ਰੋਲ ਨੂੰ, ਅਤੇ ਹਮਲੇ ਉਪਰੰਤ ਪ੍ਰਗਟ ਹੋਏ ਅਲੱਗ ਅਲੱਗ ਰਾਜਸੀ ਰੁਝਾਨਾਂ ਤੇ ਵਰਤਾਰਿਆਂ ਨੂੰ ਇਸ ਰੋਸ਼ਨੀ ਵਿਚ ਹੀ ਵੱਧ ਠੀਕ ਤੇ ਚੰਗੀ ਤਰ੍ਹਾਂ ਸਮਝਿਆ ਜਾ ਸਕਦਾ ਹੈ।

•

# 5

# ਅਪਰੇਸ਼ਨ ਵੁੱਡਰੋਜ਼
# ਸਿੱਖ ਵਿਰੋਧੀ ਜ਼ੁਲਮਾਂ ਦੀ ਕਾਂਗ

(ਚੇਲਿਆਂ ਵਾਲਾ ਦੀ ਜੰਗ ਦੌਰਾਨ) ਸਿੱਖ ਜਿਸ ਰੋਹ ਤੇ ਸਿਦਕਦਿਲੀ ਨਾਲ ਸਾਡੇ ਵਿਰੁੱਧ ਲੜੇ ਹਨ, ਉਸ ਤੋਂ ਅੰਗਰੇਜ਼ ਹਕੂਮਤ ਏਨੀ ਚਿੜ ਗਈ ਹੈ ਕਿ ਉਹ ਸਿੱਖਾਂ ਪ੍ਰਤਿ ਕੋਈ ਨਰਮਾਈ ਨਹੀਂ ਵਰਤੇਗੀ ਅਤੇ ਉਨ੍ਹਾਂ ਨੂੰ, ਉਨ੍ਹਾਂ ਦੇ ਜੁਰਮ ਮੁਤਾਬਿਕ ਕਰੜੀ ਸਜ਼ਾ ਦੇਵੇਗੀ।*

ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦਾ ਉਦੇਸ਼ ਜੇਕਰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੇ ਉਸ ਦੇ 'ਮੁੱਠੀ ਭਰ' ਸਮਰਥਕਾਂ ਨੂੰ ਕਾਬੂ ਕਰਨ ਤਕ ਹੀ ਸੀਮਤ ਹੁੰਦਾ ਤਾਂ ਇਹ ਕਾਰਵਾਈ 7 ਜੂਨ ਦੀ ਸ਼ਾਮ ਤਕ ਖ਼ਤਮ ਹੋ ਜਾਣੀ ਚਾਹੀਦੀ ਸੀ। ਪਰੰਤੂ ਅਜਿਹਾ ਨਹੀਂ ਹੋਇਆ। ਇਹ ਹਮਲਾ ਨਾ ਸ੍ਰੀ ਦਰਬਾਰ ਸਾਹਿਬ ਤਕ ਸੀਮਤ ਰਿਹਾ ਅਤੇ ਨਾ ਸੰਤ ਜਰਨੈਲ ਸਿੰਘ ਤੇ ਉਸ ਦੇ ਜੁਝਾਰੂ ਸੇਵਕਾਂ ਦੇ 'ਖ਼ਾਤਮੇ' ਤਕ ਹੀ ਮਹਿਦੂਦ ਰਿਹਾ। ਇਸ ਹਮਲੇ ਦਾ ਘੇਰਾ ਕਿਤੇ ਵੱਧ ਵਿਆਪਕ ਅਤੇ ਉਦੇਸ਼ ਕਿਤੇ ਜ਼ਿਆਦਾ ਦੁਸ਼ਟਕਾਰੀ ਸਾਬਤ ਹੋਏ। ਇਸ ਸੰਬੰਧੀ ਜੋਇਸ ਪੈਟੀਗਰਿਊ ਦਾ ਇਹ ਜਾਇਜ਼ਾ ਪੂਰੀ ਤਰ੍ਹਾਂ ਸਹੀ ਹੈ ਕਿ 'ਭਾਰਤੀ ਫ਼ੌਜ ਦਰਬਾਰ ਸਾਹਿਬ ਦੇ ਅੰਦਰ ਕਿਸੇ ਰਾਜਨੀਤਕ ਹਸਤੀ ਜਾਂ ਕਿਸੇ ਰਾਜਸੀ ਲਹਿਰ ਨੂੰ ਕੁਚਲਣ ਵਾਸਤੇ ਦਾਖ਼ਲ ਨਹੀਂ ਸੀ ਹੋਈ। ਮੰਤਵ ਇਕ ਕੌਮ ਦੇ ਸਭਿਆਚਾਰ ਨੂੰ ਕੁਚਲਣਾ, ਉਨ੍ਹਾਂ ਦੇ ਦਿਲ ਉੱਤੇ ਹਮਲਾ ਕਰਨਾ ਅਤੇ ਉਨ੍ਹਾਂ ਦੀ ਸਪਿਰਿਟ ਤੇ ਸਵੈ-ਵਿਸ਼ਵਾਸ 'ਤੇ ਸੱਟ ਮਾਰਨਾ ਸੀ।'[1] ਫ਼ੌਜ ਦੁਆਰਾ ਸ੍ਰੀ ਦਰਬਾਰ ਸਾਹਿਬ ਤੋਂ ਇਲਾਵਾ ਪੰਜਾਬ ਦੇ ਚਾਰ ਦਰਜਨ ਦੇ ਕਰੀਬ ਹੋਰਨਾਂ ਇਤਿਹਾਸਕ ਗੁਰਧਾਮਾਂ ਦੀ ਵੀ ਘੋਰ ਬੇਅਦਬੀ ਕੀਤੀ ਗਈ। ਇਸ ਦੇ ਨਾਲ ਹੀ ਪੰਜਾਬ ਅੰਦਰ ਸਿੱਖ ਭਾਈਚਾਰੇ ਦੇ ਖ਼ਿਲਾਫ਼ ਹਕੂਮਤੀ ਜਬਰ ਤੇ ਦਹਿਸ਼ਤ ਦੀ ਇਕ ਵਹਿਸ਼ੀ ਮੁਹਿੰਮ ਵਿੱਢ ਦਿੱਤੀ ਗਈ, ਫ਼ੌਜ ਦੀ ਸੰਕੇਤਬੱਧ ਭਾਸ਼ਾ ਵਿਚ ਜਿਸ ਨੂੰ 'ਅਪਰੇਸ਼ਨ ਵੁੱਡਰੋਜ਼' ਦਾ ਨਾਂ ਦਿੱਤਾ ਗਿਆ ਸੀ। ਇਸ ਕਾਰਵਾਈ ਲਈ ਫ਼ੌਜ ਦੀਆਂ ਤਕਰੀਬਨ ਤਿੰਨ ਡਵੀਜ਼ਨਾਂ ਹਰਕਤ ਵਿਚ ਲਿਆਂਦੀਆਂ ਗਈਆਂ। ਇਸ ਤੋਂ ਇਲਾਵਾ ਪੰਜਾਬ ਪੁਲੀਸ ਤੇ ਨੀਮ ਫ਼ੌਜੀ ਦਲਾਂ (ਸੀ ਆਰ ਪੀ ਐੱਫ਼ ਤੇ ਬੀ ਸੀ ਐੱਫ਼ ਆਦਿ) ਦੀ ਵੱਡੀ ਨਫ਼ਰੀ ਨੂੰ ਫ਼ੌਜ ਦੇ ਸਹਾਈ ਅੰਗਾਂ ਵਜੋਂ ਤੈਨਾਤ ਕੀਤਾ ਗਿਆ। ਪੰਜਾਬ ਨੂੰ ਬਾਕੀ ਸਾਰੇ ਸੰਸਾਰ ਨਾਲੋਂ ਅਲੱਗ-ਥਲੱਗ ਕਰ ਦਿੱਤਾ ਗਿਆ। ਪ੍ਰਸ਼ਾਸਨ ਦਾ ਸਾਰਾ ਕੰਟਰੋਲ ਫ਼ੌਜ ਨੇ ਆਪਣੇ ਹੱਥਾਂ ਵਿਚ ਲੈ ਲਿਆ। ਭਾਰਤ ਦੇ ਇਤਿਹਾਸ

---

* ਚੇਲਿਆਂ ਵਾਲਾ ਦੀ ਜੰਗ ਤੋਂ ਬਾਅਦ ਗਵਰਨਰ ਜਨਰਲ ਆਫ਼ ਇੰਡੀਆ ਦੇ ਸਕੱਤਰ ਸਰ ਐੱਫ਼ ਕੱਰੀ ਨੂੰ ਲਿਖੇ ਇਕ ਪੱਤਰ ਵਿੱਚੋਂ; "Remarks on the Present State of the Punjab by Montague Gore," *The Panjab Past and Present,* April 1976, pp. 76-84.

ਅੰਦਰ ਇਹ ਪਹਿਲਾ ਮੌਕਾ ਸੀ ਜਦੋਂ ਫ਼ੌਜ ਨੇ ਸਿਵਲ ਪ੍ਰਬੰਧ ਨੂੰ ਸਿੱਧਾ ਆਪਣੇ ਹੱਥ ਵਿਚ ਲੈ ਲਿਆ ਸੀ। ਲੈਫਟੀਨੈਂਟ ਜਨਰਲ ਰਣਜੀਤ ਸਿੰਘ ਦਿਆਲ ਨੂੰ ਗਵਰਨਰ ਦਾ 'ਹੋਮ ਸਲਾਹਕਾਰ' ਨਿਯੁਕਤ ਕਰਨ ਦਾ ਅਮਲੀ ਮਤਲਬ ਇਹੋ ਸੀ। ਪੰਜਾਬ ਸਕੱਤਰੇਤ (ਚੰਡੀਗੜ੍ਹ) ਦੀ ਛੇਵੀਂ ਮੰਜ਼ਲ ਪੂਰੀ ਤਰ੍ਹਾਂ ਨਾਲ ਜਨਰਲ ਦਿਆਲ ਨੇ ਮੱਲ ਲਈ ਹੋਈ ਸੀ।[2] ਵਿਦੇਸ਼ੀ ਪੱਤਰਕਾਰਾਂ ਦੇ ਪੰਜਾਬ ਅੰਦਰ ਦਾਖ਼ਲੇ ਉੱਤੇ ਮੁਕੰਮਲ ਬੰਦਸ਼ਾਂ ਲਾ ਦਿੱਤੀਆਂ ਗਈਆਂ ਸਨ ਜੋ ਇਕ ਸਾਲ ਤਕ ਲਾਗੂ ਰਹੀਆਂ। 11 ਜੂਨ ਨੂੰ ਪੰਜਾਬ ਸਰਕਾਰ ਨੇ ਇਕ ਨੋਟੀਫ਼ਿਕੇਸ਼ਨ ਜਾਰੀ ਕਰ ਕੇ ਦੇਸੀ ਪ੍ਰੈਸ ਉੱਤੇ ਕਰੜੀ ਸੈਂਸਰਸ਼ਿੱਪ ਮੜ੍ਹ ਦਿੱਤੀ ਸੀ। ਸਰਕਾਰ ਦੀ ਮਰਜ਼ੀ ਤੋਂ ਬਗ਼ੈਰ ਪੰਜਾਬ ਅੰਦਰੋਂ ਕੋਈ ਵੀ ਖ਼ਬਰ ਜਾਂ ਸੂਚਨਾ ਬਾਹਰ ਨਹੀਂ ਸੀ ਜਾ ਸਕਦੀ। ਬਰਤਾਨਵੀ ਪਾਰਲੀਮੈਂਟ ਦੇ ਇਕ ਮਨੁੱਖੀ ਅਧਿਕਾਰ ਦਲ ਨੇ ਜਦ ਸਿੱਖਾਂ ਉੱਤੇ ਢਾਹੇ ਜਾ ਰਹੇ ਜ਼ੁਲਮਾਂ ਦੀ ਪੁਸ਼ਟੀ ਕਰਨ ਲਈ ਪੰਜਾਬ ਦਾ ਦੌਰਾ ਕਰਨ ਦੀ ਇੱਛਾ ਪ੍ਰਗਟਾਈ ਤਾਂ ਭਾਰਤ ਸਰਕਾਰ ਨੇ ਇਸ ਦਲ ਨੂੰ ਪੰਜਾਬ ਅੰਦਰ ਦਾਖ਼ਲ ਹੋਣ ਦੀ ਆਗਿਆ ਦੇਣ ਤੋਂ ਇਨਕਾਰ ਕਰ ਦਿੱਤਾ। ਬਰਤਾਨੀਆ ਵਿਚਲੇ ਭਾਰਤੀ ਹਾਈ ਕਮਿਸ਼ਨ ਨੇ ਦਲ ਦੇ ਚੇਅਰਮੈਨ ਲਾਰਡ ਏਵਬਰੀ ਦੀ ਅਪੀਲ ਇਹ ਕਹਿ ਕੇ ਠੁਕਰਾ ਦਿੱਤੀ ਕਿ 'ਇਸ ਮੌਕੇ ਵਿਸ਼ੇਸ਼ ਮਨੁੱਖੀ ਅਧਿਕਾਰ ਦਲ ਦੁਆਰਾ ਸਿੱਖਾਂ ਉੱਤੇ ਕੀਤੇ ਦੱਸੇ ਜਾਂਦੇ ਜ਼ੁਲਮਾਂ ਦੇ ਦੋਸ਼ਾਂ ਦੀ ਪੜਤਾਲ ਕਰਨੀ ਠੀਕ ਨਹੀਂ ਹੋਵੇਗੀ।'[3] ਸਾਫ਼ ਜ਼ਾਹਿਰ ਹੈ ਕਿ ਭਾਰਤੀ ਹਾਕਮ ਸਿੱਖਾਂ ਉੱਤੇ ਢਾਹੇ ਜਾ ਰਹੇ ਹੌਲਨਾਕ ਜ਼ੁਲਮਾਂ ਉੱਤੇ ਭੇਦ ਦਾ ਸੰਘਣਾ ਪਰਦਾ ਪਾਈ ਰੱਖਣਾ ਚਾਹੁੰਦੇ ਸਨ। ਉਹ ਨਾ ਸਿਰਫ਼ ਬਾਹਰਲੀ ਦੁਨੀਆਂ ਨੂੰ ਪੰਜਾਬ ਅੰਦਰ ਵਾਪਰ ਰਹੇ ਇਸ ਅਨਰਥ ਤੋਂ ਬੇਖ਼ਬਰ ਰੱਖਣਾ ਚਾਹੁੰਦੇ ਸਨ ਸਗੋਂ ਇਸ ਹਕੂਮਤੀ ਹਨੇਰਗਰਦੀ ਦੇ ਸ਼ਿਕਾਰ ਹੋ ਰਹੇ ਸਿੱਖ ਭਾਈਚਾਰੇ ਨੂੰ ਆਪਸ ਵਿਚੀਂ ਆਪਣਾ ਦਰਦ ਸਾਂਝਾ ਕਰਨ ਦੇ ਅਧਿਕਾਰ ਤੋਂ ਵੀ ਕਰੂਰਤਾ ਨਾਲ ਮਹਿਰੂਮ ਰੱਖ ਰਹੇ ਸਨ। ਆਪਣੇ ਤੋਂ ਪੂਰਬਲੇ ਬਸਤੀਵਾਦੀ ਹਾਕਮਾਂ ਦੇ ਪਦ ਚਿੰਨ੍ਹਾਂ 'ਤੇ ਚੱਲਦਿਆਂ ਹੋਇਆਂ ਪੰਜਾਬ ਅੰਦਰ ਸਾਰੇ ਜ਼ਿਲ੍ਹਾ ਮੈਜਿਸਟਰੇਟਾਂ ਨੇ ਗਸ਼ਤੀ ਚਿੱਠੀਆਂ ਜਾਰੀ ਕਰ ਕੇ ਸਰਕਾਰੀ ਦਫ਼ਤਰਾਂ ਤੇ ਵਿਦਿਅਕ ਅਦਾਰਿਆਂ ਅੰਦਰ 'ਰਾਜਸੀ ਗੱਲਬਾਤ' ਉੱਤੇ ਸਖ਼ਤ ਮਨਾਹੀਆਂ ਠੋਕ ਦਿੱਤੀਆਂ ਸਨ।[4] ਸਿੱਖ ਜਨਤਾ ਦੇ ਮਨਾਂ ਅੰਦਰ ਹਕੂਮਤੀ ਤਾਕਤ ਦਾ ਦਹਿਲ ਬਿਠਾਉਣ ਲਈ ਫ਼ੌਜ ਦੁਆਰਾ ਭਾਰੀ ਅਸਲੇਖ਼ਾਨੇ ਨਾਲ ਲੈਸ ਹੋ ਕੇ ਸ਼ਹਿਰਾਂ ਤੇ ਪਿੰਡਾਂ ਅੰਦਰ ਦਹਿਲ-ਉਪਜਾਊ ਫ਼ਲੈਗ ਮਾਰਚ ਕੀਤੇ ਗਏ। ਪੇਂਡੂ ਖੇਤਰਾਂ ਅੰਦਰ ਵਿਆਪਕ ਪੁਣ-ਛਾਣ ਤੇ ਤਲਾਸ਼ੀਆਂ ਦਾ ਸਿਲਸਿਲਾ ('ਕੰਘੀ ਅਪਰੇਸ਼ਨ') ਆਰੰਭ ਕਰ ਦਿੱਤਾ ਗਿਆ। ਰਾਤੋ-ਰਾਤ ਪਿੰਡਾਂ ਦੇ ਦੁਆਲੇ ਫ਼ੌਜ ਦਾ ਕਸਵਾਂ ਘੇਰਾ ਵਲ ਲਿਆ ਜਾਂਦਾ ਅਤੇ ਦਿਨ ਚੜ੍ਹਦਿਆਂ ਹੀ ਪਿੰਡ ਦੀ ਸਾਰੀ ਸਿੱਖ ਵਸੋਂ ਨੂੰ ਘਰਾਂ ਵਿੱਚੋਂ ਬਾਹਰ ਕੱਢ ਕੇ ਖੁੱਲ੍ਹੀ ਜਗ੍ਹਾ 'ਤੇ ਇਕੱਤਰ ਕਰ ਲਿਆ ਜਾਂਦਾ ਸੀ। 'ਕੱਲੇ 'ਕੱਲੇ ਬੰਦੇ ਦੀ ਘੋਖਵੀਂ ਪੜਤਾਲ ਕੀਤੀ ਜਾਂਦੀ ਅਤੇ ਜਿਸ ਉੱਤੇ ਥੋੜ੍ਹਾ ਜਿੰਨਾ ਵੀ ਸ਼ੱਕ ਹੋ ਜਾਂਦਾ, ਉਸ ਨੂੰ ਫ਼ੌਗੀ ਹਿਰਾਸਤ ਵਿਚ ਲੈ ਲਿਆ ਜਾਂਦਾ। ਅੰਮ੍ਰਿਤਧਾਰੀ ਸਿੰਘਾਂ ਤੇ ਨੌਜਵਾਨਾਂ ਨੂੰ ਉਚੇਚਾ ਸ਼ੱਕ ਦੀ ਨਜ਼ਰ ਨਾਲ ਦੇਖਿਆ ਜਾਂਦਾ ਅਤੇ ਉਨ੍ਹਾਂ ਦੀ ਖ਼ਾਸ ਤੌਰ 'ਤੇ ਬਾਰੀਕ ਛਾਣਬੀਣ ਕੀਤੀ ਜਾਂਦੀ। ਸਿੱਖਾਂ ਦੇ ਘਰਾਂ ਦੀ ਭਰਵੀਂ ਤਲਾਸ਼ੀ ਲਈ ਜਾਂਦੀ। ਤਲਵਾਰਾਂ, ਗੰਡਾਸਿਆਂ, ਟਕੂਏ ਤੇ ਦਾਤਾਂ ਵਰਗੇ ਸਾਰੇ ਰਵਾਇਤੀ ਹਥਿਆਰ ਥਾਏਂ ਜ਼ਬਤ ਕਰ ਲਏ ਜਾਂਦੇ। ਛਾਣਬੀਣ ਤੇ ਤਲਾਸ਼ੀ ਦੇ ਅਮਲ ਦੌਰਾਨ ਸਿੱਖਾਂ ਨਾਲ ਪੁੱਜ ਕੇ ਭੈੜਾ ਵਰਤਾਉ ਕੀਤਾ ਜਾਂਦਾ। ਉਮਰ, ਅਹੁਦੇ ਤੇ ਰੁਤਬੇ

ਦਾ ਰਤੀ ਲਿਹਾਜ਼ ਨਾ ਕੀਤਾ ਜਾਂਦਾ।[5] ਸੇਵਾ-ਮੁਕਤ ਹੋ ਚੁੱਕੇ ਜਾਂ ਛੁੱਟੀਆਂ ਕੱਟਣ ਆਏ ਸਿੱਖ ਫ਼ੌਜੀ ਜਵਾਨਾਂ ਤੇ ਅਫ਼ਸਰਾਂ ਨੂੰ ਖ਼ਾਸ ਤੌਰ 'ਤੇ ਸ਼ੱਕੀ ਨਿਗਾਹਾਂ ਨਾਲ ਦੇਖਿਆ ਜਾਂਦਾ ਅਤੇ ਉਨ੍ਹਾਂ ਕੋਲੋਂ ਬਹੁਤ ਹੀ ਅਪਮਾਨਜਨਕ ਲਹਿਜੇ ਵਿਚ ਪੁੱਛ ਪੜਤਾਲ ਕੀਤੀ ਜਾਂਦੀ।*

ਜੇਕਰ ਕੋਈ ਵੀ ਸਿੱਖ ਰਾਹ-ਖੈੜੇ ਜਾਂਦਾ ਨਜ਼ਰ ਪੈ ਜਾਂਦਾ ਤਾਂ ਉਸ ਨੂੰ ਬਿਨਾਂ ਕੁੱਝ ਪੁੱਛੇ-ਦੱਸੇ ਤੌਣੀ ਚਾੜ੍ਹ ਦਿੱਤੀ ਜਾਂਦੀ। ਇਥੋਂ ਤਕ ਕਿ ਆਪਣੇ ਹੀ ਘਰਾਂ ਦੇ ਵਰਾਂਡਿਆਂ ਜਾਂ ਦਲਾਨਾਂ ਵਿਚ ਖੜ੍ਹਨਾ ਵੀ ਅਪਰਾਧ ਗਿਣਿਆ ਜਾਣ ਲੱਗਾ। (ਚੰਡੀਗੜ੍ਹ ਅੰਦਰ ਰਿਹਾਇਸ਼ੀ ਖੇਤਰਾਂ ਅੰਦਰ ਗਸ਼ਤ ਕਰ ਰਹੇ ਇਕ ਫ਼ੌਜੀ ਦਸਤੇ ਨੇ ਮੰਨੇ-ਪ੍ਰਮੰਨੇ ਵਿਦਵਾਨ ਦਰਸ਼ਨ ਸਿੰਘ ਮੈਣੀ ਨੂੰ ਆਪਣੇ ਹੀ ਘਰ ਦੇ ਵਰਾਂਡੇ ਅੰਦਰ ਟਹਿਲਣ ਤੋਂ ਕੁਰੱਖਤੀ ਨਾਲ ਵਰਜ ਦਿੱਤਾ ਸੀ)।[6] ਸੜਕਾਂ ਤੇ ਰਸਤਿਆਂ ਉੱਤੇ ਜਗ੍ਹਾ ਜਗ੍ਹਾ ਫ਼ੌਜੀ ਨਾਕੇ ਲਾ ਕੇ ਸਿੱਖਾਂ ਨੂੰ ਬੱਸਾਂ, ਕਾਰਾਂ, ਸਕੂਟਰਾਂ ਤੇ ਸਾਈਕਲਾਂ ਤੋਂ ਉਤਾਰ ਕੇ ਉਨ੍ਹਾਂ ਦੀ ਤਲਾਸ਼ੀ ਲਈ ਜਾਂਦੀ। ਸਾਬਤ-ਸੂਰਤ ਸਿੱਖਾਂ ਨੂੰ ਗਿਣ-ਮਿਥ ਕੇ ਜ਼ਲੀਲ ਕੀਤਾ ਜਾਂਦਾ।

ਪੁਣ-ਛਾਣ ਤੇ ਤਲਾਸ਼ੀਆਂ ਦੀ ਇਹ ਮੁਹਿੰਮ ਕੋਈ ਤਿੰਨ ਮਹੀਨਿਆਂ ਤਕ ਬੇਰੋਕ ਚੱਲਦੀ ਰਹੀ। ਇਸ ਦੌਰਾਨ ਹਿਰਾਸਤ 'ਚ ਲਏ ਸਿੱਖਾਂ ਕੋਲੋਂ ਪੁੱਛ-ਗਿੱਛ ਕਰਨ ਲਈ ਪੰਜਾਬ ਭਰ ਦੇ ਪੁਲੀਸ ਠਾਣਿਆਂ, ਰੈਸਟ ਹਾਊਸਾਂ ਤੇ ਫ਼ੌਜੀ ਕੈਂਪਾਂ ਨੂੰ ਤਸੀਹਾ ਕੇਂਦਰਾਂ ਵਿਚ ਤਬਦੀਲ ਕਰ ਦਿੱਤਾ ਗਿਆ ਜਿਥੇ ਹਜ਼ਾਰਾਂ ਦੀ ਸੰਖਿਆ ਵਿਚ ਸਿੱਖ ਨੌਜਵਾਨਾਂ ਉੱਤੇ ਬੇਤਹਾਸ਼ਾ ਜਬਰ ਢਾਹਿਆ ਗਿਆ। ਇਸ ਜਬਰ ਤੋਂ ਡਰਦੇ ਮਾਰੇ ਬਹੁਤ ਸਾਰੇ ਸਿੱਖ ਨੌਜਵਾਨ ਘਰ ਬਾਰ ਛੱਡਣ ਲਈ ਮਜਬੂਰ ਹੋ ਗਏ। ਸਰਹੱਦੀ ਖੇਤਰ ਦੇ ਸਿੱਖ ਨੌਜਵਾਨ ਸੈਂਕੜਿਆਂ ਦੀ ਗਿਣਤੀ ਵਿਚ ਸਰਹੱਦ ਪਾਰ ਕਰ ਕੇ ਪਾਕਿਸਤਾਨ ਚਲੇ ਗਏ।[7] ਫ਼ੌਜ ਅਤੇ ਪੁਲੀਸ ਨੇ ਘਰ-ਬਾਰ ਛੱਡਣ ਲਈ ਮਜਬੂਰ ਹੋਏ ਇਨ੍ਹਾਂ ਨੌਜਵਾਨਾਂ ਦੇ ਪਰਿਵਾਰਾਂ ਦਾ ਜਿਉਣਾ ਮੁਹਾਲ ਕਰ ਦਿੱਤਾ। ਇਨ੍ਹਾਂ ਪਰਿਵਾਰਾਂ ਦੇ ਮੈਂਬਰਾਂ ਨੂੰ ਵਾਰ ਵਾਰ ਹਿਰਾਸਤ ਵਿਚ ਲੈ ਕੇ ਠਾਣਿਆਂ ਅੰਦਰ ਲਿਜਾਇਆ ਗਿਆ ਅਤੇ ਉਨ੍ਹਾਂ ਨੂੰ ਹਫ਼ਤਿਆਂ ਤੇ ਮਹੀਨਿਆਂ ਬੱਧੀ ਲਗਾਤਾਰ ਤਸੀਹੇ ਦਿੱਤੇ ਜਾਂਦੇ ਰਹੇ। ਉਨ੍ਹਾਂ ਦੀਆਂ ਫ਼ਸਲਾਂ ਉਜਾੜ ਦਿੱਤੀਆਂ ਗਈਆਂ ਤੇ ਘਰ-ਬਾਰ ਤਬਾਹ ਕਰ ਦਿੱਤੇ ਗਏ। ਘਿਣਾਉਣੇ ਜ਼ੁਲਮਾਂ ਦਾ ਇਹ ਦੌਰ ਦੌਰਾ ਕਈ ਮਹੀਨਿਆਂ ਤੀਕ ਚੱਲਦਾ ਰਿਹਾ। ਇਸ ਦੌਰਾਨ ਦੇਸ਼ ਦੀ ਕਿਸੇ ਵੀ ਰਾਜਸੀ ਪਾਰਟੀ ਨੇ ਇਸ ਅਨਿਆਇ ਵਿਰੁੱਧ ਖ਼ਾਲੀ ਬਿਆਨ ਤਕ ਦੇਣਾ ਵੀ ਜ਼ਰੂਰੀ ਨਾ ਸਮਝਿਆ। ਪੰਜਾਬ ਦੀ ਕਿਸੇ ਵੀ ਰਵਾਇਤੀ ਜਨਤਕ ਜਾਂ ਟਰੇਡ ਯੂਨੀਅਨ ਜਥੇਬੰਦੀ ਨੇ ਇਸ ਹਨੇਰਗਰਦੀ ਖ਼ਿਲਾਫ਼ ਰਸਮੀ ਲਫ਼ਜ਼ ਤਕ ਨਾ ਉਚਰਿਆ। ਪੰਜਾਬ ਦੀਆਂ ਖੱਬੀਆਂ

---

* ਚੰਡੀਗੜ੍ਹ ਰਹਿੰਦੇ ਤਿੰਨ ਸਾਬਕਾ ਸਿੱਖ ਫ਼ੌਜੀ ਅਫ਼ਸਰਾਂ ਮੇਜਰ-ਜਨਰਲ ਨਰਿੰਦਰ ਸਿੰਘ, ਬਿਰਗੇਡੀਅਰ ਜੋਗਿੰਦਰ ਸਿੰਘ ਢਿੱਲੋਂ ਅਤੇ ਨਵਰੰਗ ਸਿੰਘ ਉੱਤੇ ਰਾਜ-ਵਿਦਰੋਹ ਦੇ ਮੁਕੱਦਮੇ ਦਾਇਰ ਕੀਤੇ ਗਏ। ਉਨ੍ਹਾਂ ਦਾ ਦੋਸ਼ ਸਿਰਫ਼ ਏਨਾ ਸੀ ਕਿ ਇਕ ਸਥਾਨਕ ਗੁਰਦੁਆਰੇ ਅੰਦਰ ਇਕੱਠੀ ਹੋਈ ਸਿੱਖ ਸੰਗਤ ਨੂੰ ਸੰਬੋਧਨ ਕਰਦਿਆਂ ਉਨ੍ਹਾਂ ਭਾਰਤੀ ਫ਼ੌਜ ਵੱਲੋਂ ਸ੍ਰੀ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਦੀ ਕਾਰਵਾਈ ਦੀ ਸਖ਼ਤ ਨਿੰਦਿਆ ਕੀਤੀ ਸੀ। ਜੁਲਾਈ 1984 ਵਿਚ ਇਕ ਸੇਵਾ-ਮੁਕਤ ਸਿੱਖ ਅਫ਼ਸਰ (ਬਿਰਗੇਡੀਅਰ ਜਗੀਰ ਸਿੰਘ) ਨੂੰ ਅਮਰੀਕਾ ਤੋਂ ਮੁੜਦੇ ਹੋਏ ਦਿੱਲੀ ਏਅਰਪੋਰਟ 'ਤੇ ਇਹ ਕਹਿ ਕੇ ਗ੍ਰਿਫ਼ਤਾਰ ਕਰ ਲਿਆ ਸੀ ਕਿ ਉਸ ਨੇ ਨਿਊਯਾਰਕ ਵਿਖੇ ਇੰਦਰਾ ਗਾਂਧੀ ਨੂੰ ਕਤਲ ਕਰਨ ਦੀ ਸਾਜ਼ਿਸ਼ ਰਚੀ ਸੀ। ਉਪਰੋਕਤ ਸਾਰੇ ਅਫ਼ਸਰਾਂ 'ਤੇ ਬਣਾਏ ਗਏ ਸਾਰੇ ਕੇਸ ਬਾਅਦ ਵਿਚ ਅਦਾਲਤਾਂ ਨੇ ਝੂਠੇ ਕਰਾਰ ਦੇ ਕੇ ਰੱਦ ਕਰ ਦਿੱਤੇ ਸਨ। (Khushwant Singh, *A History of Sikhs,* vol ii, pp 374, 379) ਮੇਜਰ-ਜਨਰਲ ਨਰਿੰਦਰ ਸਿੰਘ ਨੂੰ ਬਾਅਦ ਵਿਚ ਟਾਡਾ ਅਧੀਨ ਸਾਲ ਭਰ ਲਈ ਚੰਡੀਗੜ੍ਹ ਦੀ ਬੁੜੈਲ ਜੇਲ੍ਹ ਅੰਦਰ ਨਜ਼ਰਬੰਦ ਕਰ ਕੇ ਰੱਖਿਆ ਗਿਆ।

'ਇਨਕਲਾਬੀ' ਧਿਰਾਂ ਵੱਲੋਂ 1977-78 ਵਿਚ ਬਣਾਈ ਗਈ ਮਨੁੱਖੀ ਅਧਿਕਾਰ ਸੰਸਥਾ (ਐਸੋਸੀਏਸ਼ਨ ਫ਼ਾਰ ਡੈਮੋਕਰੇਟਿਕ ਰਾਈਟਸ) ਨੇ ਇਸ ਸਾਰੇ ਅਰਸੇ ਦੌਰਾਨ ਪੂਰੀ ਤਰ੍ਹਾਂ ਮੋਨ ਧਾਰੀ ਰੱਖਿਆ। ਦਸਾਂ ਮਹੀਨਿਆਂ ਬਾਅਦ ਮਾਰਚ 1985 ਵਿਚ ਦਿੱਲੀ ਦੀ 'ਸਿਟੀਜਨਜ਼ ਫ਼ਾਰ ਡੈਮੋਕਰੇਸੀ' (ਸੀ ਐੱਫ਼ ਡੀ) ਨਾਂ ਦੀ ਜਮਹੂਰੀ ਤੇ ਮਨੁੱਖੀ ਹੱਕਾਂ ਨਾਲ ਪ੍ਰਤਿਬੱਧ ਸੰਸਥਾ ਨੇ ਸ੍ਰੀਮਤੀ ਅਮੀਆ ਰਾਓ ਦੀ ਅਗਵਾਈ ਹੇਠ ਸਮਾਜ ਦੇ ਪਤਵੰਤੇ ਸੱਜਣਾਂ ਦੀ ਇਕ ਪੰਜ ਮੈਂਬਰੀ ਟੀਮ* ਪੰਜਾਬ ਭੇਜੀ ਜਿਸ ਨੇ ਜਗ੍ਹਾ ਜਗ੍ਹਾ ਘੁੰਮ ਕੇ ਜ਼ੁਲਮਾਂ ਦੇ ਸ਼ਿਕਾਰ ਹੋਏ ਲੋਕਾਂ ਦੇ ਮੂੰਹੋਂ ਹਕੂਮਤੀ ਜਬਰ ਦੀ ਵਿਥਿਆ ਸੁਣੀ ਅਤੇ ਫਿਰ ਇਸ ਸਾਰੇ ਬਿਰਤਾਂਤ ਨੂੰ ਕਲਮਬੰਦ ਕਰ ਕੇ *Oppression in Punjab (ਉਪਰੈਸ਼ਨ ਇਨ ਪੰਜਾਬ)* ਦੇ ਅਨੁਵਾਨ ਹੇਠ ਇਕ ਰਿਪੋਰਟ ਜਾਰੀ ਕੀਤੀ। ਇਸ ਰਿਪੋਰਟ ਨੇ ਸੰਸਾਰ ਦੇ ਲੋਕਾਂ ਸਾਹਮਣੇ ਭਾਰਤੀ ਰਾਜ ਦੀ 'ਧਰਮ ਨਿਰਪੱਖਤਾ' ਤੇ 'ਜਮਹੂਰੀਅਤ' ਦਾ ਸਾਰਾ ਪਾਜ ਉਘਾੜ ਕੇ ਰੱਖ ਦਿੱਤਾ। ਰਿਪੋਰਟ ਅੰਦਰ ਭਾਰਤੀ ਫ਼ੌਜ ਵੱਲੋਂ ਦਸਾਂ ਮਹੀਨਿਆਂ ਤੋਂ ਪੰਜਾਬ ਅੰਦਰ ਸਿੱਖ ਭਾਈਚਾਰੇ ਉੱਤੇ ਢਾਹੇ ਜਾ ਰਹੇ ਵਹਿਸ਼ੀ ਜ਼ੁਲਮਾਂ ਦੀ ਠੋਸ ਤੱਥਾਂ ਤੇ ਹਵਾਲਿਆਂ ਨਾਲ ਸੰਜੋਈ ਤਸਵੀਰ ਪੇਸ਼ ਕੀਤੀ ਗਈ ਸੀ। ਸਿੱਖਾਂ ਉੱਤੇ ਢਾਹੇ ਗਏ ਜ਼ੁਲਮਾਂ ਦੇ ਆਕਾਰ ਤੇ ਤੀਖਣਤਾ ਨੂੰ ਦੇਖ ਕੇ ਰਿਪੋਰਟ ਦੇ ਲੇਖਕਾਂ ਨੇ ਡੂੰਘਾ ਹਉਕਾ ਲੈਂਦਿਆਂ ਲਿਖਿਆ ਕਿ ਪੰਜਾਬ ਤੋਂ ਬਾਹਰ ਬੈਠੇ 'ਬਹੁਤ ਘੱਟ ਲੋਕਾਂ ਨੂੰ ਇਹ ਪਤਾ ਹੋਵੇਗਾ, ਜਾਂ ਜੇਕਰ ਪਤਾ ਹੋਵੇਗਾ ਵੀ ਤਾਂ ਉਹ ਇਹ ਗੱਲ ਮੰਨਣ ਲਈ ਤਿਆਰ ਨਹੀਂ ਹੋਣਗੇ, ਕਿ ਪੰਜਾਬ ਦੇ ਦੂਰ-ਦੁਰਾਡੇ ਪਿੰਡਾਂ ਅੰਦਰ ਸੈਂਕੜੇ ਹੀ ਨਿਰਦੋਸ਼ ਅਤੇ ਬੇਸਹਾਰਾ ਮਰਦਾਂ ਤੇ ਔਰਤਾਂ ਦੇ ਖ਼ਿਲਾਫ਼ ਇਕ ਅਣ-ਐਲਾਨੀ ਤੇ ਇਕ-ਤਰਫ਼ਾ ਜੰਗ ਲੜੀ ਜਾ ਰਹੀ ਹੈ ਅਤੇ ਇਨ੍ਹਾਂ ਜ਼ੁਲਮਾਂ ਦੇ ਸ਼ਿਕਾਰ ਲੋਕਾਂ ਦੀ ਆਵਾਜ਼ ਨੂੰ ਭਾਰਤ ਦੇ ਬਾਕੀ ਹਿੱਸਿਆਂ ਤਕ ਪਹੁੰਚਣ ਨਹੀਂ ਦਿੱਤਾ ਜਾ ਰਿਹਾ।'[8] ਰਿਪੋਰਟ ਵਿਚ ਦਰਸਾਇਆ ਗਿਆ ਕਿ 'ਦਹਿਸ਼ਤਗਰਦੀ ਨੂੰ ਕੁਚਲਣ ਦੇ ਨਾਂ ਹੇਠਾਂ ਸਿੱਖਾਂ ਉੱਤੇ ਨੰਗੀ ਹਕੂਮਤੀ ਦਹਿਸ਼ਤਗਰਦੀ ਮੜ੍ਹ ਦਿੱਤੀ ਗਈ ਹੈ। ਸਿੱਖਾਂ ਨੂੰ ਮੁਜਰਿਮ ਕਰਾਰ ਦੇਣਾ, ਜਦੋਂ ਜੀਅ ਚਾਹੇ ਗ੍ਰਿਫ਼ਤਾਰ ਕਰ ਲੈਣਾ, ਅੰਮ੍ਰਿਤਧਾਰੀ ਸਿੰਘਾਂ ਨੂੰ ਬੇਰਹਿਮੀ ਨਾਲ ਤਸੀਹੇ ਦੇਣੇ ਅਤੇ ਸਿੱਖ ਨੌਜਵਾਨਾਂ ਨੂੰ ਫ਼ਰਜ਼ੀ ਪੁਲੀਸ ਮੁਕਾਬਲੇ ਦਿਖਾ ਕੇ ਗੋਲੀਆਂ ਨਾਲ ਭੁੰਨ ਸੁੱਟਣਾ ਆਮ ਜਿਹੀ ਗੱਲ ਬਣ ਕੇ ਰਹਿ ਗਈ ਹੈ। ਇਥੋਂ ਤਕ ਕਿ ਪ੍ਰੋਢ ਔਰਤਾਂ ਨੂੰ ਵੀ ਬਖ਼ਸ਼ਿਆ ਨਹੀਂ ਜਾ ਰਿਹਾ। ਉਨ੍ਹਾਂ ਨੂੰ ਤੰਗ ਪ੍ਰੇਸ਼ਾਨ ਕੀਤਾ ਜਾ ਰਿਹਾ ਹੈ, ਕੁਟਾਪੇ ਚਾੜ੍ਹੇ ਜਾ ਰਹੇ ਹਨ, ਬੇਪਤੀਆਂ ਕੀਤੀਆਂ ਜਾ ਰਹੀਆਂ ਹਨ। ਔਰਤਾਂ ਨੂੰ ਪੁਲੀਸ ਠਾਣਿਆਂ ਵਿਚ ਜਾਂ ਅਣਦੱਸੀਆਂ ਥਾਵਾਂ 'ਤੇ ਲਿਜਾ ਕੇ ਬੰਦੀ ਬਣਾ ਕੇ ਰੱਖਿਆ ਜਾ ਰਿਹਾ ਹੈ। ਇਹ ਸਭ ਮਰਦਾਵੀਂ ਪੁਲੀਸ ਹੀ ਕਰ ਰਹੀ ਹੈ, ਪਿੰਡਾਂ ਅੰਦਰ ਸਾਨੂੰ ਕਿਤੇ ਵੀ ਜ਼ਨਾਨਾ ਪੁਲੀਸ ਦੇਖਣ ਨੂੰ ਨਹੀਂ ਮਿਲੀ। ਔਰਤਾਂ ਉੱਤੇ ਦਬਾਅ ਪਾਇਆ ਜਾਂਦਾ ਹੈ ਕਿ ਉਹ ਆਪਣੇ ਮਫ਼ਰੂਰ ਖ਼ਾਵੰਦਾਂ ਜਾਂ ਪੁੱਤਰਾਂ ਨੂੰ ਪੁਲੀਸ ਸਾਹਮਣੇ ਪੇਸ਼ ਕਰਨ। ਅਲੱਗ ਅਲੱਗ ਪਿੰਡਾਂ 'ਚੋਂ ਸਾਨੂੰ ਕਿੰਨੀਆਂ ਹੀ ਔਰਤਾਂ ਮਿਲਣ ਲਈ ਆਉਂਦੀਆਂ ਰਹੀਆਂ ਅਤੇ ਪਿਛਲੇ ਡੇਢ ਸਾਲ ਤੋਂ ਲਗਾਤਾਰ ਭੋਗੇ ਜਾ ਰਹੇ ਦੁੱਖਾਂ ਦੀ ਵਿਥਿਆ ਸੁਣਾਉਂਦੀਆਂ ਰਹੀਆਂ। ਖੇਤਾਂ ਵਿਚ ਹਲ ਨਹੀਂ ਚੱਲ ਰਹੇ, ਨੌਕਰਾਂ ਨੂੰ ਪੁਲੀਸ ਚੁੱਕ ਕੇ ਲੈ ਗਈ ਹੈ, ਡੰਗਰ ਭੁੱਖੇ ਤਿਹਾਏ ਖੜ੍ਹੇ ਹਨ, ਫ਼ਸਲਾਂ ਵੱਢਣ ਵਾਲਾ ਕੋਈ ਨਹੀਂ। ਬਾਲ-ਬੱਚਿਆਂ ਵਾਲੀ

---

* ਇਸ ਟੀਮ ਵਿਚ ਸ਼ਾਮਿਲ ਬਾਕੀ ਚਾਰ ਮੈਂਬਰਾਂ ਦੇ ਨਾਂ ਇਸ ਪਰਕਾਰ ਸਨ : ਅਰਬਿੰਦੋ ਘੋਸ਼, ਸੁਨੀਲ ਭੱਟਾਚਾਰੀਆ, ਤਜਿੰਦਰ ਆਹੂਜਾ ਅਤੇ ਐੱਨ ਡੀ ਪੰਚੋਲੀ।

'ਕੱਲੀ ਕਾਹਰੀ ਔਰਤ, ਘਰ ਵਿਚ ਜਿਸਦੀ ਢੋਈ ਬਣਨ ਵਾਲਾ ਕੋਈ ਮਰਦ ਮੈਂਬਰ ਨਹੀਂ ਅਤੇ ਜਿਸ ਨੂੰ ਹਰ ਵੇਲੇ ਪੁਲੀਸ ਦਾ ਧੁੜਕੂ ਲੱਗਾ ਰਹਿੰਦਾ ਹੈ, ਪਿੰਡਾਂ ਅੰਦਰ ਆਮ ਜਿਹੀ ਗੱਲ ਬਣੀ ਹੋਈ ਹੈ...ਬਹੁਤ ਸਾਰੇ ਪਿੰਡਾਂ ਅੰਦਰ ਉਮੀਦ ਅਤੇ ਬੇਉਮੀਦੀ ਵਿਚ ਲਟਕ ਰਹੀਆਂ ਪੁਲੀਸ ਤੋਂ ਸਹਿਮੀਆਂ ਔਰਤਾਂ ਘਰਾਂ ਨੂੰ ਜੰਦਰੇ ਮਾਰ ਕੇ ਅਣਦੱਸੀਆਂ ਥਾਵਾਂ 'ਤੇ ਚਲੀਆਂ ਗਈਆਂ ਹਨ। (ਅਸੀਂ ਦੇਖਿਆ ਕਿ) ਵੇਰਕਾ ਪਿੰਡ ਅੰਦਰ ਤਾਂ ਘਰਾਂ ਨੂੰ ਜੰਦਰੇ ਵੀ ਨਹੀਂ ਸਨ ਵੱਜੇ ਹੋਏ। ਉਹ ਖੁੱਲ੍ਹੇ ਉਜਾੜ ਪਏ ਸਨ।'[9] ਅਲੱਗ ਅਲੱਗ ਥਾਵਾਂ ਤੋਂ ਜ਼ੁਲਮਾਂ ਸੰਬੰਧੀ ਹਾਸਲ ਕੀਤੇ ਭਰਵੇਂ ਤੱਥ ਤੇ ਵੇਰਵੇ ਦੇਣ ਤੋਂ ਬਾਅਦ ਰਿਪੋਰਟ ਵਿਚ ਇਹ ਨਿਚੋੜ ਦਰਜ ਕੀਤਾ ਗਿਆ ਕਿ 'ਪੁਲੀਸ ਵੱਲੋਂ ਢਾਹੇ ਜਾ ਰਹੇ ਜ਼ੁਲਮਾਂ ਦਾ ਇਕ ਖ਼ਾਸ ਪੈਟਰਨ ਹੈ। ਖ਼ਾਸ ਚੁਣਵੇਂ ਘਰਾਂ ਅੰਦਰ ਵਾਰ ਵਾਰ ਛਾਪੇ ਮਾਰੇ ਜਾਂਦੇ ਹਨ, ਖ਼ਾਸ ਚੁਣਵੇਂ ਵਿਅਕਤੀਆਂ ਨੂੰ ਵਾਰ ਵਾਰ ਪੁਲੀਸ ਦੀ ਹਿਰਾਸਤ ਵਿਚ ਲੈ ਲਿਆ ਜਾਂਦਾ ਹੈ, ਉਨ੍ਹਾਂ ਦਾ ਸਾਰਾ ਸੰਦ ਸੰਦੇੜਾ ਚੁੱਕ ਲਿਆ ਜਾਂਦਾ ਹੈ, ਔਰਤਾਂ ਨੂੰ ਅਣਦੱਸੇ ਥਾਵਾਂ 'ਤੇ ਲਿਜਾਇਆ ਜਾਂਦਾ ਹੈ, ਫ਼ਸਲਾਂ ਤੇ ਘਰਾਂ ਨੂੰ ਅੱਗ ਨਾਲ ਲੂਹ ਸੁੱਟਣ ਦੇ ਡਰਾਵੇ ਦਿੱਤੇ ਜਾਂਦੇ ਹਨ, ਸਕੇ-ਸਨਬੰਧੀਆਂ ਨੂੰ ਅਲੱਗ ਪ੍ਰੇਸ਼ਾਨ ਕੀਤਾ ਜਾਂਦਾ ਹੈ ਅਤੇ ਅਖ਼ੀਰ ਵਿਚ ਜਾ ਕੇ (ਮਜ਼ਲੂਮ ਧਿਰ ਕੋਲੋਂ) ਪੈਸੇ ਬਟੋਰ ਲਏ ਜਾਂਦੇ ਹਨ। ਅੰਮ੍ਰਿਤਧਾਰੀ ਸਿੰਘ 'ਖ਼ਤਰਨਾਕ ਮੁਜਰਿਮ' ਨਹੀਂ ਹਨ, ਜਿਸ ਤਰ੍ਹਾਂ ਕਿ ਖੱਬਤੀ ਫ਼ੌਜ ਵੱਲੋਂ ਉਨ੍ਹਾਂ ਨੂੰ ਗਰਦਾਨਿਆ ਜਾ ਰਿਹਾ ਹੈ, ਪਰੰਤੂ ਉਨ੍ਹਾਂ ਦੇ ਸਿਰਾਂ 'ਤੇ ਖ਼ਤਰੇ ਜ਼ਰੂਰ ਮੰਡਰਾ ਰਹੇ ਹਨ। ਉਨ੍ਹਾਂ ਦੀ ਕਿਸਮਤ ਦਾ ਕੋਈ ਭਰੋਸਾ ਨਹੀਂ।'[10]

ਰਿਪੋਰਟ ਵਿਚ ਜ਼ੁਲਮਾਂ ਦੀਆਂ ਕੁੱਝ ਅਜਿਹੀਆਂ ਸੱਚੀਆਂ ਕਹਾਣੀਆਂ ਬਿਆਨ ਕੀਤੀਆਂ ਗਈਆਂ, ਜਿਨ੍ਹਾਂ ਨੂੰ ਪੜ੍ਹ ਕੇ ਲੂੰ-ਕੰਡੇ ਖੜ੍ਹੇ ਹੋ ਜਾਂਦੇ ਹਨ। ਅਜਿਹੀ ਇਕ ਹੱਡ-ਬੀਤੀ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਲੌਂਗੋਵਾਲ ਦੇ ਇਕ ਗ਼ਰੀਬ ਕਿਸਾਨ ਸੋਹਣ ਸਿੰਘ ਦੀ ਹੈ। ਸੋਹਣ ਸਿੰਘ ਦੀ ਧਰਮ ਪਤਨੀ ਨੇ ਦੱਸਿਆ ਕਿ ਉਹ ਆਪਣੇ ਪਤੀ ਤੇ ਛੋਟੀ ਧੀ ਦੇ ਨਾਲ ਆਪਣੇ ਪੇਕੇ ਘਰ ਗਈ ਹੋਈ ਸੀ ਜਦੋਂ ਅਚਾਨਕ ਹੀ ਫ਼ੌਜ ਦੀ ਇਕ ਟੁਕੜੀ ਆ ਧਮਕੀ ਅਤੇ ਉਸ ਦੇ ਪਤੀ ਦੇ ਅੰਮ੍ਰਿਤਧਾਰੀ ਹੋਣ ਦੀ ਵਜ੍ਹਾ ਕਰਕੇ ਫ਼ੌਜੀਆਂ ਨੇ ਉਸ ਉੱਤੇ ਗਾਲ੍ਹਾਂ ਦੀ ਬੁਛਾੜ ਕਰ ਦਿੱਤੀ। ਉਨ੍ਹਾਂ ਬਿਨਾਂ ਕਿਸੇ ਭੜਕਾਹਟ ਦੇ ਉਸ ਦੀ ਦਾੜ੍ਹੀ ਪੁੱਟ ਸੁੱਟੀ, ਉਸ ਦੀ ਦਸਤਾਰ ਢਾਹ ਦਿੱਤੀ ਅਤੇ ਉਸ ਨੂੰ ਜੀਪ ਵਿਚ ਸੁੱਟ ਕੇ ਕੈਂਪ ਵਿਖੇ ਲੈ ਗਏ। ਅੰਮ੍ਰਿਤਸਰ ਜ਼ਿਲ੍ਹੇ ਦੇ ਤਰਸਿੱਕਾ ਪਿੰਡ ਦੇ ਭਜਨ ਪਰਤਾਪ ਸਿੰਘ ਨੇ ਦੱਸਿਆ ਕਿ ਕੈਂਪ ਵਿਚ ਸੋਹਣ ਸਿੰਘ ਨੂੰ ਉਸ ਦੇ ਲਾਗਲੇ ਕਮਰੇ ਵਿਚ ਰੱਖਿਆ ਹੋਇਆ ਸੀ। ਉਸ ਕੈਂਪ ਅੰਦਰਲੇ ਲੋਕਾਂ ਨੂੰ ਸੋਹਣ ਸਿੰਘ ਦੀ ਚੀਕ ਪੁਕਾਰ ਅਕਸਰ ਸੁਣਾਈ ਦਿੰਦੀ ਰਹਿੰਦੀ ਸੀ। ਇਕ ਦਿਨ ਸਾਰਾ ਕੁੱਝ ਸ਼ਾਂਤ ਹੋ ਗਿਆ। ਬਾਅਦ ਵਿਚ ਪਤਾ ਚੱਲਿਆ ਕਿ ਸੋਹਣ ਸਿੰਘ ਦੀਆਂ ਦੋਨੋਂ ਅੱਖਾਂ ਕੱਢ ਦਿੱਤੀਆਂ ਗਈਆਂ ਸਨ ਅਤੇ ਲੋਹੇ ਦੀਆਂ ਰਾਡਾਂ ਨਾਲ ਉਸਦਾ 'ਕੱਲਾ 'ਕੱਲਾ ਜੋੜ ਭੰਨ ਦਿੱਤਾ ਗਿਆ ਸੀ। ਜਦ ਉਸ ਦੀ ਮਿਰਤਕ ਦੇਹ ਘਰਦਿਆਂ ਦੇ ਹਵਾਲੇ ਕੀਤੀ ਗਈ ਤਾਂ ਉਸ ਦੀ ਪਤਨੀ ਤੇ ਭਰਾ (ਬਲਦੇਵ ਸਿੰਘ) ਨੇ ਦੇਖਿਆ ਕਿ ਉਸ ਦੀਆਂ ਦੋਨੋਂ ਅੱਖਾਂ ਗ਼ਾਇਬ ਸਨ ਅਤੇ ਸਾਰਾ ਜਿਸਮ ਬੁਰੀ ਤਰ੍ਹਾਂ ਪਿੰਜਿਆ ਪਿਆ ਸੀ। ਹੋਇਆ ਇਹ ਕਿ ਜਦ ਵਹਿਸ਼ੀ ਕੁੱਟ ਮਾਰ ਦੇ ਦੌਰਾਨ ਉਸ ਦੇ ਪ੍ਰਾਣ ਨਿਕਲ ਗਏ ਤਾਂ ਫ਼ੌਜ ਨੇ ਉਸ ਦੀ ਲਾਸ਼ ਨੂੰ ਜੰਡਿਆਲਾ ਠਾਣੇ ਦੇ ਐੱਸ ਐੱਚ ਓ ਦੇ ਸਪੁਰਦ ਕਰ ਦਿੱਤਾ ਜਿਸ ਨੇ ਇਸ ਨੂੰ 'ਆਤਮ ਹੱਤਿਆ' ਦਾ ਮਾਮਲਾ ਕਰਾਰ

ਦੇ ਕੇ ਮਿਰਤਕ ਦੀ ਪਤਨੀ ਕੋਲੋਂ ਜਬਰੀ ਦਸਖ਼ਤ ਕਰਾ ਲਏ। ਬਿਨਾਂ ਪੋਸਟ ਮਾਰਟਮ ਕੀਤਿਆਂ ਲਾਸ਼ ਦਾ ਸਸਕਾਰ ਕਰ ਦਿੱਤਾ ਗਿਆ।[11] ਇਸ ਤਰ੍ਹਾਂ ਦੇ ਹੌਲਨਾਕ ਜਬਰ ਦੀ ਇਹ ਕੋਈ 'ਕੱਲੀ 'ਕਹਿਰੀ ਵਾਰਦਾਤ ਨਹੀਂ ਸੀ। ਸਾਲ ਡੇਢ ਸਾਲ ਬਾਅਦ ਜਾ ਕੇ ਜਦ ਹਕੂਮਤੀ ਜਬਰ ਦਾ ਸ਼ਿਕੰਜਾ ਥੋੜ੍ਹਾ ਢਿੱਲਾ ਹੋਇਆ ਤਾਂ ਪ੍ਰੈੱਸ ਵਿਚ ਅਜਿਹੀਆਂ ਅਨੇਕਾਂ ਹੀ ਵਾਰਦਾਤਾਂ ਸਾਹਮਣੇ ਆਈਆਂ।[12] ਇਸ ਰਿਪੋਰਟ ਨੂੰ ਸਰਕਾਰ ਨੇ ਜਾਰੀ ਹੁੰਦਿਆਂ ਹੀ ਜ਼ਬਤ ਕਰ ਲਿਆ ਸੀ ਅਤੇ ਟੀਮ ਦੇ ਪੰਜਾਂ ਹੀ ਮੈਂਬਰਾਂ ਨੂੰ ਗ੍ਰਿਫ਼ਤਾਰ ਕਰ ਕੇ ਉਨ੍ਹਾਂ ਉੱਤੇ ਕੌਮੀ ਸੁਰੱਖਿਆ ਕਾਨੂੰਨ ਤੇ ਕਈ ਹੋਰ ਜਾਬਰ ਕਾਨੂੰਨ ਮੜ੍ਹ ਦਿੱਤੇ ਗਏ ਸਨ।[13] ਇਨ੍ਹਾਂ ਰਿਪੋਰਟਾਂ 'ਚੋਂ ਭਾਰਤੀ ਸੁਰੱਖਿਆ ਬਲਾਂ ਦੁਆਰਾ ਸਿੱਖ ਭਾਈਚਾਰੇ ਉੱਤੇ ਢਾਹੇ ਗਏ ਅਤਿਆਚਾਰਾਂ ਦੀ ਜੋ ਤਸਵੀਰ ਉੱਘੜਦੀ ਹੈ, ਉਸ ਤੋਂ ਇਹ ਗੱਲ ਪ੍ਰਤੱਖ ਹੋ ਜਾਂਦੀ ਹੈ ਕਿ ਇਹ ਕੋਈ ਆਮ ਕਿਸਮ ਦਾ ਜ਼ੁਲਮੋ-ਤਸ਼ੱਦਦ ਨਹੀਂ ਸੀ। ਇਸ ਜ਼ੁਲਮੋ ਤਸ਼ੱਦਦ ਦਾ ਖ਼ਾਸਾ, ਕਈ ਸਾਰੇ ਅਹਿਮ ਪੱਖਾਂ ਤੋਂ, ਨਿਵੇਕਲਾ ਸੀ।

ਸਭ ਨਾਲੋਂ ਅਹਿਮ ਗੱਲ ਇਹ ਕਿ ਇਹ ਜਬਰ, ਆਪਣੇ ਖ਼ਾਸੇ ਪੱਖੋਂ, ਨਸਲੀ ਤੇ ਪੱਖਪਾਤੀ ਸੀ। ਅਰਥਾਤ ਇਹ ਰਾਜ ਦੁਆਰਾ 'ਆਮ ਜਨਤਾ' ਉੱਤੇ ਢਾਹਿਆ ਜ਼ੁਲਮ ਨਹੀਂ ਸੀ। ਇਹ ਜਬਰ ਕੇਵਲ ਤੇ ਕੇਵਲ ਸਿੱਖ ਭਾਈਚਾਰੇ ਦੇ ਖ਼ਿਲਾਫ਼ ਸੇਧਤ ਸੀ। ਅਜਿਹੇ ਅਨੇਕਾਂ ਠੋਸ ਪ੍ਰਮਾਣ ਮਿਲਦੇ ਹਨ ਜਦੋਂ ਸੁਰੱਖਿਆ ਬਲਾਂ ਨੇ ਸਿੱਖ ਧਰਮ ਤੇ ਸਿੱਖ ਭਾਈਚਾਰੇ ਦੇ ਖ਼ਿਲਾਫ਼ ਆਪਣੇ ਫ਼ਿਰਕੂ ਤੁਅੱਸਬਾਂ ਦਾ ਅਸ਼ਲੀਲ ਪ੍ਰਗਟਾਵਾ ਕੀਤਾ। ਸਿੱਖਾਂ ਦੇ ਧਾਰਮਿਕ ਚਿੰਨ੍ਹਾਂ ਦੀ ਗਿਣ ਮਿਥ ਕੇ ਨਿਰਾਦਰੀ ਕਰਨ ਅਤੇ ਕਈਆਂ ਮਾਮਲਿਆਂ ਵਿਚ ਸਿੱਖ ਗੁਰੂ ਸਾਹਿਬਾਨ ਦੀ ਸ਼ਾਨ ਦੇ ਖ਼ਿਲਾਫ਼ ਭੈੜੇ ਸ਼ਬਦ ਬੋਲਣ ਦੀਆਂ ਅਨੇਕਾਂ ਉਦਾਹਰਣਾਂ ਸਾਹਮਣੇ ਆਈਆਂ।[14] ਉਪਰੋਕਤ ਰਿਪੋਰਟ ਅੰਦਰ ਇਹ ਤੱਥ ਨੋਟ ਕੀਤਾ ਗਿਆ ਕਿ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੇ ਤੁਰੰਤ ਬਾਅਦ ਸੀ ਆਰ ਪੀ ਐੱਫ਼ ਤੇ ਬੀ ਐੱਸ ਐੱਫ਼ ਦੇ ਕੁੱਝ ਹਿੰਦੂ ਅਫ਼ਸਰਾਂ ਨੂੰ ਉਚੇਚੇ ਤੌਰ 'ਤੇ ਪੰਜਾਬ ਅੰਦਰ ਤੈਨਾਤ ਕੀਤਾ ਗਿਆ। ਗੁਰਦਾਸਪੁਰ ਜ਼ਿਲ੍ਹੇ ਦੇ ਇਕ ਪਿੰਡ (ਹਰੂਵਾਲ) ਦੇ ਸਰਪੰਚ ਨੇ ਤਪਦੇ ਮਨ ਨਾਲ ਦੱਸਿਆ ਕਿ 'ਡੀ ਆਈ ਜੀ, ਐੱਸ ਐੱਸ ਪੀ*, ਐੱਸ ਪੀ†, ਏ ਐੱਸ ਪੀ‡ ਅਤੇ ਇਥੋਂ ਤਕ ਕਿ ਐੱਸ ਐੱਚ ਓ ਤਕ ਸਾਰੇ ਹਿੰਦੂ ਹਨ ਅਤੇ ਉਹ ਸਿਰਫ਼ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਰਹੇ ਹਨ...ਫ਼ੌਜ ਨੇ ਸਾਫ਼ ਦਰਸਾ ਦਿੱਤਾ ਹੈ ਕਿ ਉਹ ਇਥੇ ਸਿੱਖਾਂ ਦੀ ਰੱਖਿਆ ਕਰਨ ਲਈ ਨਹੀਂ ਆਈ ਬਲਕਿ ਉਨ੍ਹਾਂ ਨੂੰ ਮਾਰਨ ਲਈ ਆਈ ਹੈ...ਉਹ ਇਕ ਕਾਬਜ਼ ਸੈਨਾ ਦੀ ਤਰ੍ਹਾਂ ਹੈ।'[15] ਕਲਕੱਤੇ ਤੋਂ ਛਪਦੇ ਇਕ ਮਾਸਕ ਸਿੱਖ ਮੈਗਜ਼ੀਨ ਨੇ ਲਿਖਿਆ ਕਿ 'ਅਖ਼ਬਾਰਾਂ ਵਿਚ ਛਪੀਆਂ ਰਿਪੋਰਟਾਂ ਪੜ੍ਹਨ ਤੋਂ ਬਾਅਦ ਸਹਿਜੇ ਹੀ ਇਸ ਨਿਰਣੇ 'ਤੇ ਅੱਪੜਿਆ ਜਾ ਸਕਦਾ ਹੈ ਕਿ ਇਕ ਪਾਸੇ ਸਿੱਖ ਭਾਈਚਾਰੇ ਤੇ ਦੂਜੇ ਪਾਸੇ ਸਮੁੱਚੇ ਭਾਰਤ ਦੇ ਵਿਚਕਾਰ ਇਕ ਜੰਗ ਚੱਲ ਰਹੀ ਹੈ।'[16] ਭਾਰਤ ਦੇ ਜਾਣੇ-ਪਛਾਣੇ ਬੁੱਧੀਮਾਨ ਤੇ ਸੰਪਾਦਕ ਰਮੇਸ਼ ਥਾਪਰ ਨੇ ਪੰਜਾਬ ਅੰਦਰ ਫ਼ੌਜ ਵੱਲੋਂ ਸਿੱਖਾਂ ਉੱਤੇ ਢਾਹੇ ਜਾ ਰਹੇ ਜ਼ੁਲਮਾਂ ਬਾਰੇ ਤਿੱਖਾ ਰੋਸ ਪ੍ਰਗਟ ਕਰਦੇ ਹੋਏ ਲਿਖਿਆ ਸੀ ਕਿ 'ਅਸਲ ਵਿਚ ਸਿੱਖ ਭਾਈਚਾਰੇ ਨਾਲ ਇਕ ਹਾਰੇ ਹੋਏ ਦੁਸ਼ਮਣ ਦੀ ਤਰ੍ਹਾਂ ਵਰਤਾਉ ਕੀਤਾ ਜਾ ਰਿਹਾ ਹੈ। ਪੰਜਾਬ ਅੰਦਰੋਂ ਆ ਰਹੀ

---

* ਏ ਪੀ ਪਾਂਡੇ

† ਜੇ ਪੀ ਵਿਰਦੀ

‡ ਸੁਰੇਸ਼ ਅਰੋੜਾ

ਹਰ ਨਿਰਪੱਖ ਰਿਪੋਰਟ ਇਸ ਗੱਲ ਦੀ ਪੁਸ਼ਟੀ ਕਰਦੀ ਹੈ। ਅਸੀਂ ਇਕ ਭੱਦੀ ਕਿਸਮ ਦੇ ਹਿੰਦੂ ਉਨਮਾਦ ਨੂੰ ਵੋਟ ਬੈਂਕ ਵਿਚ ਤਬਦੀਲ ਹੋਣ ਦੀ ਪ੍ਰਵਾਨਗੀ ਦੇ ਰਹੇ ਹਾਂ।'[17]

ਫ਼ੌਜ ਵੱਲੋਂ ਹਿਰਾਸਤ 'ਚ ਲਏ ਸਿੱਖਾਂ ਉੱਤੇ ਲਾਏ ਗਏ ਦੋਸ਼ਾਂ 'ਚੋਂ ਇਕ ਸਭ ਤੋਂ ਆਮ ਦੋਸ਼ ਇਹ ਸੀ ਕਿ ਉਹ ਉੱਚੀ ਉੱਚੀ ਲਲਕਾਰੇ ਮਾਰ ਰਹੇ ਸਨ ਕਿ 'ਹਿੰਦੂਓਂ ਕੋ ਮਾਰ ਡਾਲੋ'! ਇਸ ਤੋਂ ਸਾਫ਼ ਜ਼ਾਹਰ ਹੋ ਜਾਂਦਾ ਹੈ ਕਿ ਫ਼ੌਜ ਅੰਦਰ ਇਹ ਧਾਰਨਾ ਬਣੀ ਹੋਈ ਜਾਂ ਬਣਾਈ ਗਈ ਸੀ ਕਿ ਪੰਜਾਬ ਵਿਚ ਸਿੱਖ ਹਿੰਦੂਆਂ ਦਾ ਕਤਲੇਆਮ ਕਰ ਰਹੇ ਹਨ ਅਤੇ ਫ਼ੌਜ ਦਾ ਕੰਮ ਹਿੰਦੂਆਂ ਦੀ ਜਾਨ ਮਾਲ ਦੀ ਰਾਖੀ ਕਰਨਾ ਸੀ। ਇਹ ਧਾਰਨਾ ਅਚਾਨਕ ਜਾਂ ਆਪਣੇ ਆਪ ਨਹੀਂ ਸੀ ਬਣ ਗਈ। ਇਹ ਭਾਰਤੀ ਹਾਕਮਾਂ ਦੁਆਰਾ ਸਿੱਖ ਸੰਘਰਸ਼ ਦੇ ਖ਼ਿਲਾਫ਼ ਸਾਲਾਂ ਤੋਂ ਕੀਤੇ ਜਾ ਰਹੇ ਫ਼ਿਰਕੂ ਪ੍ਰਾਪੇਗੰਡੇ ਦਾ ਨਤੀਜਾ ਸੀ। ਦਿੱਲੀ ਯੂਨੀਵਰਸਿਟੀ ਦੇ ਇਕ ਗ਼ੈਰ-ਸਿੱਖ ਪ੍ਰੋਫ਼ੈਸਰ (ਬ੍ਰਿਜ ਰਾਇ ਸਿੰਘ) ਨੇ ਇਸ ਗੱਲ ਦੀ ਪੁਸ਼ਟੀ ਕਰਦਿਆਂ ਦੱਸਿਆ ਕਿ, "ਦਰਬਾਰ ਸਾਹਿਬ ਉੱਤੇ ਹਮਲੇ ਮੌਕੇ ਮੈਂ ਆਪਣੇ ਪਰਿਵਾਰ ਨਾਲ ਮੱਧ ਪ੍ਰਦੇਸ਼ ਅੰਦਰ 'ਮੌਅ' ਨਾਂ ਦੀ ਜਗ੍ਹਾ ਵਿਖੇ ਆਪਣੇ ਫ਼ੌਜੀ ਭਰਾ ਦੇ ਪਰਿਵਾਰ ਕੋਲ ਠਹਿਰਿਆ ਹੋਇਆ ਸੀ। ਜਦੋਂ ਫ਼ੌਜੀ ਕਾਰਵਾਈ ਹੋਈ ਤਾਂ ਹੋਰਨਾਂ ਸਾਰੇ ਲੋਕਾਂ ਵਾਂਗੂੰ ਮੈਂ ਵੀ ਪੰਜਾਬ ਦੀਆਂ ਘਟਨਾਵਾਂ ਨੂੰ ਅਖ਼ਬਾਰਾਂ ਤੇ ਰੇਡੀਓ ਦੀਆਂ ਖ਼ਬਰਾਂ ਦੀਆਂ ਅੱਖਾਂ ਰਾਹੀਂ ਦੇਖਿਆ। ਪਰ 'ਮੌਅ' ਵਿਖੇ ਮੈਂ ਇਸ ਨੂੰ ਫ਼ੌਜ ਦੀਆਂ ਅੱਖਾਂ ਥਾਣੀਂ ਵੀ ਦੇਖਿਆ। ਮੈਂ ਦੋ ਗੱਲਾਂ ਖ਼ਾਸ ਤੌਰ 'ਤੇ ਨੋਟ ਕੀਤੀਆਂ। ਪਹਿਲੀ ਇਹ ਕਿ ਫ਼ੌਜ ਅੰਦਰ ਬਹੁਤ ਸਾਰੇ ਲੋਕਾਂ ਦਾ ਇਹ ਕਹਿਣਾ ਸੀ ਕਿ ਅਸੀਂ ਤਾਂ ਫ਼ਰਜ਼ ਦੇ ਬੱਧੇ ਹੋਏ ਹਾਂ ...ਸਾਨੂੰ ਜਿਥੇ ਜਾਣ ਲਈ ਕਿਹਾ ਜਾਂਦਾ ਹੈ ਅਸੀਂ ਚਲੇ ਜਾਂਦੇ ਹਾਂ ਅਤੇ ਜੋ ਕਰਨ ਲਈ ਕਿਹਾ ਜਾਂਦਾ ਹੈ ਉਸ ਦੀ ਤਾਮੀਲ ਕਰਦੇ ਹਾਂ। ਪਰ ਨਾਲ ਹੀ ਦੂਜੀ ਗੱਲ ਮੈਂ ਇਹ ਵੀ ਦੇਖੀ ਕਿ ਫ਼ੌਜ ਅੰਦਰ ਕਾਫ਼ੀ ਸਾਰੇ ਲੋਕ ਇਹ ਵੀ ਮਹਿਸੂਸ ਕਰ ਰਹੇ ਸਨ ਕਿ ਦਰਬਾਰ ਸਾਹਿਬ ਉੱਤੇ ਕੀਤੇ ਗਏ ਫ਼ੌਜੀ ਹਮਲੇ ਦਾ ਮੰਤਵ ਅਸਲ ਵਿਚ ਸਿੱਖਾਂ ਦੀ ਸੁਰਤ ਟਿਕਾਣੇ ਲਿਆਉਣਾ ਸੀ...ਜੋ ਮੈਂ ਦੇਖਿਆ ਉਹ ਇਹ ਸੀ ਕਿ ਫ਼ੌਜ ਅੰਦਰ ਵੀ ਇਕ ਖ਼ਾਸ ਫ਼ਿਰਕੂ ਭਾਹ ਮਾਰ ਰਹੀ ਸੀ।'[18] ਗੰਗਾਨਗਰ ਵਿਖੇ ਮਿਲਟਰੀ ਇੰਟੈਲੀਜੈਂਸ ਦੇ ਇਕ ਸਿੱਖ ਜਵਾਨ ਨੇ ਬਾਅਦ ਵਿਚ ਭਰੇ-ਪੀਤੇ ਮਨ ਨਾਲ ਇਹ ਭੇਦ ਜ਼ਾਹਰ ਕੀਤਾ ਕਿ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਤੋਂ ਬਾਅਦ ਉਸ ਦੇ ਇਕ ਸੀਨੀਅਰ ਅਫ਼ਸਰ ਨੇ ਉਸ ਨੂੰ ਹਕਾਰਤ ਨਾਲ ਇਹ ਸ਼ਬਦ ਬੋਲੇ ਸਨ ਕਿ, 'ਦੇਖਾ ਨ ਭਿੰਡਰਾਂਵਾਲੇ ਕੀ ਭਿੰਡੀ ਬਨਾ ਦੀ ਔਰ ਅਕਾਲ ਤਖ਼ਤ ਭੀ ਗਿਰਾ ਦੀਆ।'[19]

ਦਰਬਾਰ ਸਾਹਿਬ ਉੱਤੇ ਹਮਲੇ ਉਪਰੰਤ ਭਾਰਤੀ ਫ਼ੌਜ ਦੇ ਆਪਣੇ ਮਾਸਿਕ ਰਸਾਲੇ (*ਫ਼ੌਜੀ ਜਵਾਨ*, ਸੀਰੀਅਲ ਨੰ: 153, ਜੁਲਾਈ 1984) ਵਿਚ ਪੰਜਾਬ ਦੀ ਸਥਿਤੀ ਦਾ ਹਾਲ ਵਰਣਨ ਪੇਸ਼ ਕਰਨ ਦੇ ਬਹਾਨੇ ਸਿੱਖ ਵਿਰੋਧੀ ਭਾਵਨਾਵਾਂ ਦੀ ਨੰਗੀ ਤੇ ਉਜੱਡ ਪੇਸ਼ਕਾਰੀ ਕੀਤੀ ਗਈ, ਜਿਸ ਦਾ ਉਦੇਸ਼ ਦਰਬਾਰ ਸਾਹਿਬ ਉੱਤੇ ਕੀਤੇ ਗਏ ਹਮਲੇ ਨੂੰ ਵਾਜਬ ਠਹਿਰਾਉਣਾ ਅਤੇ ਫ਼ੌਜੀਆਂ ਨੂੰ ਸਿੱਖਾਂ ਉੱਤੇ ਹੋਰ ਵਧੇਰੇ ਜਬਰ ਢਾਹੁਣ ਲਈ ਮਾਨਸਿਕ ਤੌਰ 'ਤੇ ਉਤੇਜਿਤ ਕਰਨਾ ਸੀ। ਇਹ ਕਿਹਾ ਗਿਆ ਕਿ "ਅਕਾਲੀ ਸੰਘਰਸ਼ ਨਰਮਪੰਥੀ ਲੀਡਰਾਂ ਦੇ ਹੱਥੋਂ ਨਿਕਲ ਕੇ ਅੱਤਵਾਦੀਆਂ ਦੇ ਹੱਥਾਂ ਵਿਚ ਚਲਾ ਗਿਆ। ਪੂਜਾ ਦੇ ਸਥਾਨ ਇਨ੍ਹਾਂ ਅੱਤਵਾਦੀਆਂ ਦੀਆਂ ਗ਼ੈਰ-ਕਾਨੂੰਨੀ ਕਾਰਵਾਈਆਂ ਦੇ ਅੱਡੇ ਬਣ ਗਏ...ਸਰਕਾਰ ਨੇ ਅੱਤਵਾਦੀਆਂ ਨਾਲ ਨਿਪਟਣ ਲਈ ਬਹੁਤ ਸਬਰ ਤੋਂ ਕੰਮ ਲਿਆ।

ਇਨ੍ਹਾਂ (ਅੱਤਵਾਦੀਆਂ) ਨੇ ਗੁਰਦੁਆਰਿਆਂ ਵਿਚ ਪਨਾਹ ਲੈ ਰੱਖੀ ਸੀ, ਜਿਥੋਂ ਉਹ ਨਿਰਦੋਸ਼ ਲੋਕਾਂ ਦੇ ਮੌਤ ਦੇ ਵਰੰਟ ਜਾਰੀ ਕਰਦੇ ਸਨ ਤੇ ਸਾਰੇ ਦੇਸ਼ ਵਿਚ ਹੀ ਹਰ ਫ਼ਿਰਕੇ ਦੇ ਲੋਕਾਂ ਨੂੰ ਕਤਲ ਕਰਦੇ ਸਨ...ਇਹ ਅੱਤਵਾਦੀ ਜਰਾਇਮ ਪੇਸ਼ਾ, ਕਾਤਲ, ਸਮੱਗਲਰ ਤੇ ਇਹੋ ਜਿਹੇ ਲੋਕ ਸਨ ਜੋ ਕਿ ਪੁਲੀਸ ਨੂੰ ਚਾਹੀਦੇ ਸਨ। ਇਨ੍ਹਾਂ ਲੋਕਾਂ ਨੇ ਗੁਰਦੁਆਰਿਆਂ ਵਿਚ ਸ਼ਰਨ ਲੈ ਰੱਖੀ ਸੀ ਅਤੇ ਇਹ ਆਪਣੇ ਆਪ ਨੂੰ ਜਥੇਬੰਦ ਕਰ ਕੇ ਦੇਸ਼-ਧ੍ਰੋਹੀ ਸਰਗਰਮੀਆਂ ਕਰਦੇ ਸਨ ...ਦੇਸ਼ ਦੇ ਦੁਸ਼ਮਣ ਅਤੇ ਕੁੱਝ ਬਦਜ਼ਨ ਹੋਏ ਸਾਬਕਾ ਫ਼ੌਜੀਆਂ ਨੇ ਵੀ ਇਨ੍ਹਾਂ ਲੋਕਾਂ ਨੂੰ ਫ਼ੌਜੀ ਟਰੇਨਿੰਗ ਦੇ ਕੇ ਇਨ੍ਹਾਂ ਦੀ ਮੱਦਦ ਕੀਤੀ...ਕੁੱਝ ਸਿੱਧੇ ਸਾਦੇ ਦੇਸ਼ ਵਾਸੀਆਂ ਨੂੰ ਧਰਮ ਦੇ ਨਾਂ 'ਤੇ ਇਹ ਪੱਕਾ ਕੀਤਾ ਗਿਆ ਸੀ ਕਿ ਉਨ੍ਹਾਂ ਨੇ ਇਨ੍ਹਾਂ ਅੱਤਵਾਦੀ ਕਾਰਵਾਈਆਂ ਦੀ ਮੱਦਦ ਕਰਨੀ ਹੈ ਤੇ ਇਨ੍ਹਾਂ ਵਿਚ ਹਿੱਸਾ ਲੈਣਾ ਹੈ। ਇਹ ਲੋਕ ਛੋਟੀ ਕਿਰਪਾਨ ਗਾਤਰੇ ਪਾਉਂਦੇ ਹਨ ਅਤੇ ਇਨ੍ਹਾਂ ਨੂੰ ਅੰਮ੍ਰਿਤਧਾਰੀ ਕਿਹਾ ਜਾਂਦਾ ਹੈ।" ਸਿਰਫ਼ ਇਥੇ ਹੀ ਬੱਸ ਨਹੀਂ ਕੀਤਾ ਗਿਆ। 'ਦੇਸ਼ ਵਿਚ ਅਮਨ ਕਾਨੂੰਨ ਕਾਇਮ ਕਰਨ' ਦੇ ਨਾਂ ਉੱਤੇ ਭਾਰਤੀ ਫ਼ੌਜ ਨੂੰ ਅਤੇ ਦੇਸ਼ ਦੇ ਲੋਕਾਂ ਨੂੰ ਇਕ ਤਰ੍ਹਾਂ ਨਾਲ ਸਿੱਖ ਭਾਈਚਾਰੇ ਦੇ ਖ਼ਿਲਾਫ਼ ਜੰਗ ਲੜਨ ਦਾ ਹੋਕਾ ਦਿੱਤਾ ਗਿਆ। ਜ਼ਰਾ ਸੁਣੋ : "ਬਹੁਤੇ ਅੱਤਵਾਦੀਆਂ ਨਾਲ ਨਿਪਟ ਲਿਆ ਗਿਆ ਹੈ, ਬਹੁਤ ਸਾਰਾ ਅਸਲਾ ਬਰਾਮਦ ਕਰ ਲਿਆ ਗਿਆ ਹੈ ਪਰ ਕਾਫ਼ੀ ਗਿਣਤੀ ਵਿਚ ਇਹ ਲੋਕ ਦੌੜੇ ਹੋਏ ਹਨ। ਇਨ੍ਹਾਂ ਉੱਤੇ ਕਾਬੂ ਪਾਉਣਾ ਜ਼ਰੂਰੀ ਹੈ ਤਾਂ ਕਿ ਦੇਸ਼ ਵਿਚ ਅਮਨ ਕਾਇਮ ਕਰਨ ਦਾ ਛੇਕੜਲਾ ਨਿਸ਼ਾਨਾ ਹਾਸਿਲ ਕੀਤਾ ਜਾ ਸਕੇ। (ਇਸ ਕਰਕੇ) ਜੇਕਰ ਕਿਸੇ ਨੂੰ ਕਿਸੇ 'ਅੰਮ੍ਰਿਤਧਾਰੀ' ਬਾਰੇ ਜਾਣਕਾਰੀ ਹੋਵੇ, ਜੋ ਕਿ ਬਹੁਤ ਖ਼ਤਰਨਾਕ ਲੋਕ ਹਨ ਅਤੇ ਜਿਨ੍ਹਾਂ ਨੇ ਕਤਲ ਕਰਨ, ਲੁੱਟਣ ਤੇ ਹੋਰ ਅੱਤਵਾਦੀ ਕਾਰਵਾਈਆਂ ਕਰਨ ਦੀ ਸਹੁੰ ਖਾਧੀ ਹੋਈ ਹੈ, ਇਨ੍ਹਾਂ ਬਾਰੇ ਖ਼ਬਰ ਤੁਰੰਤ ਸੰਬੰਧਿਤ ਅਧਿਕਾਰੀਆਂ ਨੂੰ ਦਿੱਤੀ ਜਾਵੇ। ਇਹ ਲੋਕ ਭਾਵੇਂ ਜ਼ਾਹਿਰਾ ਤੌਰ 'ਤੇ ਖ਼ਤਰਨਾਕ ਦਿਖਾਈ ਨਹੀਂ ਦਿੰਦੇ ਪਰ ਇਹ ਮੂਲ ਰੂਪ ਵਿਚ ਦਹਿਸ਼ਤਗਰਦੀ ਨੂੰ ਪਰਨਾਏ ਹੋਏ ਹਨ। ਸਾਡੇ ਸਾਰਿਆਂ ਦੇ ਭਲੇ ਵਾਸਤੇ ਇਨ੍ਹਾਂ ਸਾਰੇ ਲੋਕਾਂ ਦੀ ਸ਼ਨਾਖ਼ਤ ਤੇ ਉਨ੍ਹਾਂ ਦਾ ਅਤਾ-ਪਤਾ (ਸੁਰੱਖਿਆ ਫ਼ੋਰਸਾਂ ਕੋਲ) ਪ੍ਰਗਟ ਕਰ ਦੇਣਾ ਚਾਹੀਦਾ ਹੈ...ਸਾਨੂੰ ਦੁਸ਼ਮਣ ਦੇ ਖ਼ਤਰਨਾਕ ਮਨਸੂਬਿਆਂ ਤੋਂ ਚੌਕੰਨੇ ਰਹਿਣਾ ਚਾਹੀਦਾ ਹੈ।"[20]

ਸਥਾਪਤੀ ਵਿਰੋਧੀ ਕਿਸੇ ਲਹਿਰ ਨੂੰ ਕੁਚਲਣ ਲਈ ਹਰੇਕ ਹੁਕਮਰਾਨ ਤਾਕਤ ਵੱਲੋਂ ਇੱਕੋ ਜਿਹਾ ਤਰੀਕਾਕਾਰ ਅਪਣਾਇਆ ਜਾਂਦਾ ਹੈ। ਹਕੂਮਤੀ ਜਬਰ ਨੂੰ ਵਾਜਬ ਠਹਿਰਾਉਣ ਤੇ ਇਸ ਦੇ ਪੱਖ ਵਿਚ ਲੋਕ ਰਾਇ ਲਾਮਬੰਦ ਕਰਨ ਲਈ ਲਹਿਰ ਦੇ ਅਸਲੀ ਖ਼ਾਸੇ ਤੇ ਉਦੇਸ਼ਾਂ ਨੂੰ ਲੋਕਾਂ ਸਾਹਮਣੇ ਪੂਰੀ ਤਰ੍ਹਾਂ ਵਿਗਾੜ ਕੇ ਪੇਸ਼ ਕੀਤਾ ਜਾਂਦਾ ਹੈ। ਵੀਹਵੀਂ ਸਦੀ ਦੇ ਦੂਜੇ ਤੇ ਤੀਜੇ ਦਹਾਕਿਆਂ ਦੌਰਾਨ 'ਗੁਰਦੁਆਰਾ ਸੁਧਾਰ ਲਹਿਰ' ਦੇ ਰੂਪ ਵਿਚ ਪ੍ਰਗਟ ਹੋਏ ਸਿੱਖ ਉਭਾਰ, ਜਿਸ ਦਾ ਜ਼ਾਹਰਾ ਉਦੇਸ਼ ਗੁਰਦੁਆਰਿਆਂ ਨੂੰ ਮਹੰਤਾਂ ਦੇ ਚੁੰਗਲ ਤੋਂ ਆਜ਼ਾਦ ਕਰਾਉਣਾ ਸੀ ਪਰੰਤੂ ਜਿਸ ਦੀ ਤੈਅ ਹੇਠਾਂ ਬਰਤਾਨਵੀ ਹਕੂਮਤ ਵਿਰੋਧੀ ਜਜ਼ਬਾ ਕੰਮ ਕਰਦਾ ਸੀ, ਨੂੰ ਹਕੂਮਤੀ ਜਬਰ ਨਾਲ ਕੁਚਲ ਦੇਣ ਲਈ ਗੋਰੇ ਹਾਕਮਾਂ ਨੇ ਵੀ ਇਹੀ ਹੱਥ-ਕੰਡੇ ਅਪਣਾਏ ਸਨ। ਫ਼ੌਜੀਆਂ ਦੇ ਦਿਮਾਗ਼ਾਂ ਅੰਦਰ ਇੱਕ-ਤਰਫ਼ਾ ਹਕੂਮਤੀ ਨੁਕਤਾ-ਨਜ਼ਰ ਕੁੱਟ ਕੁੱਟ ਕੇ ਭਰਨ ਅਤੇ ਇਸ ਮੰਤਵ ਲਈ ਬਾਕਾਇਦਾ ਉਚੇਚੀ ਪ੍ਰਚਾਰ ਸਮੱਗਰੀ (ਮਾਸਿਕ ਰਸਾਲਿਆਂ ਤੋਂ ਲੈ ਕੇ ਵਿਸ਼ੇਸ਼ ਪੈਂਫ਼ਲਿਟ ਆਦਿ) ਛਾਪਣ ਦੀ ਰੀਤ ਮੌਜੂਦਾ ਭਾਰਤੀ ਹਾਕਮਾਂ ਨੇ ਸਾਬਕਾ ਬਸਤੀਵਾਦੀ ਹਾਕਮਾਂ ਕੋਲੋਂ ਹੀ ਵਿਰਾਸਤ

ਵਿਚ ਗ੍ਰਹਿਣ ਕੀਤੀ ਹੈ। ਗੁਰਦੁਆਰਾ ਸੁਧਾਰ ਲਹਿਰ ਮੌਕੇ ਭਾਰਤੀ ਫ਼ੌਜ ਦੀ ਸਿੱਖ ਰਜਮੈਂਟ ਦੇ ਇਕ ਗੋਰੇ ਅਫ਼ਸਰ ਵੱਲੋਂ ਫ਼ੌਜੀਆਂ ਨੂੰ ਪੜ੍ਹਾਉਣ ਲਈ ਉਚੇਚੇ ਤੌਰ 'ਤੇ ਲਿਖੀ ਗਈ ਇਕ ਲਿਖਤ ਨੂੰ ਜੇਕਰ 1984 ਵਿਚ 'ਫ਼ੌਜੀ ਜਵਾਨ' ਅੰਦਰ ਛਾਪੀ ਗਈ ਉਪਰੋਕਤ ਲਿਖਤ ਨਾਲ ਮੇਲ ਕੇ ਦੇਖਿਆ ਜਾਵੇ ਤਾਂ 'ਗੋਰੇ' ਤੇ 'ਕਾਲੇ' ਹਾਕਮਾਂ ਦੀ 'ਸਾਂਝੀ ਤਾਸੀਰ' ਝੱਟ ਪਛਾਣੀ ਜਾਂਦੀ ਹੈ। ਗੁਰਦੁਆਰਾ ਸੁਧਾਰ ਲਹਿਰ ਦੇ ਖ਼ਿਲਾਫ਼ ਫ਼ੌਜੀਆਂ ਦੇ ਮਨਾਂ ਅੰਦਰ ਤੁਅੱਸਬ ਪੈਦਾ ਕਰਨ ਲਈ ਗੋਰੇ ਅਫ਼ਸਰ ਨੇ ਜੋ ਲਿਖਿਆ, ਉਹ ਇਹ ਸੀ ਕਿ : 'ਗੁਰਦੁਆਰਾ ਸੁਧਾਰ ਲਹਿਰ ਵਿਚ ਸਿਰਫ਼ ਸੱਚੇ ਸੁਧਾਰਵਾਦੀ ਤੱਤ ਹੀ ਸ਼ਾਮਿਲ ਨਹੀਂ ਸਨ, ਬਲਕਿ ਕੁੱਝ ਅਜਿਹੇ ਲੋਕ ਵੀ ਸਨ ਜੋ ਮੰਨੇ ਹੋਏ ਕਰਾਂਤੀਕਾਰੀ ਤੇ ਕੁੱਝ ਬਦਕਾਰ ਕਿਸਮ ਦੇ ਅਨਸਰ ਵੀ ਸਨ, ਅਤੇ ਜਿਨ੍ਹਾਂ ਨੂੰ ਲਹਿਰ ਤੋਂ ਬਾਹਰਲੇ ਸਰਕਾਰ ਦੇ ਕੱਟੜ ਦੋਖੀ ਅਨਸਰ ਆਪਣੇ ਸੁਆਰਥ ਲਈ ਵਰਤ ਰਹੇ ਸਨ...ਅਸਲ ਵਿਚ ਕਮੇਟੀ (ਲਹਿਰ ਦੀ ਲੀਡਰਸ਼ਿੱਪ) ਉੱਤੇ ਅੱਤਵਾਦੀਆਂ ਦੇ ਇਕ ਵਰਗ ਦਾ ਗ਼ਲਬਾ ਸਥਾਪਤ ਹੋ ਗਿਆ ਸੀ, ਜਿਨ੍ਹਾਂ ਲਈ ਧਾਰਮਿਕ ਸੁਧਾਰ ਦਾ ਕਾਜ਼ ਕੱਟੜ ਕੌਮਪ੍ਰਸਤੀ ਨਾਲੋਂ ਬਹੁਤਾ ਅਲੱਗ ਨਹੀਂ ਸੀ।'[21] ਕਿਸੇ ਲਹਿਰ ਨੂੰ ਕੁਚਲਣ ਲਈ ਉਸ ਦੇ ਅਕਸ ਨੂੰ ਵਿਗਾੜ ਕੇ ਪੇਸ਼ ਕਰਨ ਦਾ ਇਹ ਹੁਕਮਰਾਨੀ ਦਸਤੂਰ ਸਰਵ-ਵਿਆਪਕ ਹੈ।*

## ਅਦਾਲਤੀ ਅੱਤਵਾਦ

ਸਿੱਖਾਂ ਵਿਰੁੱਧ ਜਬਰ ਦੀ ਮੁਹਿੰਮ ਨੂੰ ਵੱਧ ਅਸਰਦਾਰ ਬਣਾਉਣ ਅਤੇ ਇਸ ਦੇ ਵਿਰੋਧ ਵਿਚ ਉੱਠਣ ਵਾਲੀ ਆਵਾਜ਼ ਨੂੰ ਥਾਏਂ ਨੱਪ ਦੇਣ ਲਈ ਭਾਰਤੀ ਹਾਕਮਾਂ ਨੇ ਪਹਿਲਾਂ ਤੋਂ ਮੌਜੂਦ ਜਾਬਰ ਕਾਨੂੰਨਾਂ ਦੇ ਦੰਦ ਹੋਰ ਤਿੱਖੇ ਕਰ ਦਿੱਤੇ, ਅਤੇ ਜਦੋਂ ਕਦੇ ਇਸ ਨਾਲ ਵੀ ਘਰ ਪੂਰਾ ਹੁੰਦਾ ਨਾ ਦਿਸਿਆ ਤਾਂ ਮਨਮਾਨੇ ਢੰਗ ਨਾਲ ਨਵੇਂ ਅਤਿਆਚਾਰੀ ਕਾਨੂੰਨ ਘੜ ਲੈਣ ਦਾ ਆਪ-ਹੁਦਰਾ ਰਾਹ ਅਖ਼ਤਿਆਰ ਕਰ ਲਿਆ। ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਤੋਂ ਥੋੜ੍ਹੇ ਹੀ ਦਿਨਾਂ ਬਾਅਦ 21-22 ਜੂਨ ਦੀ ਰਾਤ ਨੂੰ ਰਾਸ਼ਟਰਪਤੀ (ਗਿਆਨੀ ਜ਼ੈਲ ਸਿੰਘ) ਨੇ ਇਕ ਵਿਸ਼ੇਸ਼ ਆਰਡੀਨੈਂਸ ਜਾਰੀ ਕਰ ਕੇ 1980 ਵਿਚ ਪਾਸ ਕੀਤੇ ਗਏ 'ਕੌਮੀ ਸੁਰੱਖਿਆ ਐਕਟ' (ਐੱਨ ਐੱਸ ਏ 1980) ਦੀਆਂ ਤਣੀਆਂ ਹੋਰ ਕੱਸ ਦਿੱਤੀਆਂ। ਨਜ਼ਰਬੰਦੀ ਲਈ ਬਹਾਨਿਆਂ ਦਾ ਘੇਰਾ ਹੋਰ ਵੱਧ ਮੋਕਲਾ ਕਰ ਦਿੱਤਾ ਗਿਆ ਅਤੇ ਰਾਹਤ ਦੇ ਕਾਨੂੰਨੀ ਰਾਹਾਂ ਨੂੰ ਹੋਰ ਵੱਧ ਤਾਲੇ ਮਾਰ ਦਿੱਤੇ ਗਏ। ਇਸ ਤੋਂ ਥੋੜ੍ਹੇ ਹੀ ਦਿਨਾਂ ਬਾਅਦ 14 ਜੁਲਾਈ ਨੂੰ ਇਕ ਹੋਰ ਨਵਾਂ ਆਰਡੀਨੈਂਸ ਜਾਰੀ ਕਰ ਦਿੱਤਾ ਗਿਆ, ਜਿਸ ਨੂੰ 'ਦਹਿਸ਼ਤਗਰਦੀ-ਗ੍ਰਸਤ ਖੇਤਰ (ਸਪੈਸ਼ਲ ਅਦਾਲਤਾਂ) ਆਰਡੀਨੈਂਸ 1984' ਦਾ ਨਾਂ ਦਿੱਤਾ ਗਿਆ। ਇਸ ਆਰਡੀਨੈਂਸ ਨਾਲ ਕੇਂਦਰ ਸਰਕਾਰ ਨੇ ਦੇਸ਼ ਦੇ ਕਿਸੇ ਵੀ ਹਿੱਸੇ ਨੂੰ, ਸੰਬੰਧਿਤ ਰਾਜ ਸਰਕਾਰ ਨਾਲ ਸਲਾਹ ਮਸ਼ਵਰਾ ਕੀਤੇ ਬਿਨਾਂ ਹੀ,

* ਪੰਜਾਬੀ ਦੇ ਨਾਮਵਰ ਸ਼ਾਇਰ ਸੁਰਜੀਤ ਪਾਤਰ ਦੀਆਂ ਕਾਵਿ-ਸਤਰਾਂ ਇਸ ਦਸਤੂਰ ਦਾ ਢੁਕਵਾਂ ਚਿਤਰਣ ਕਰਦੀਆਂ ਹਨ :

ਕਿਸੇ ਨੂੰ ਮਾਰਨ ਦਾ ਢੰਗ ਏ ਇਹ ਵੀ<br>
ਕਿ ਸ਼ੀਸ਼ਿਆਂ 'ਚ ਵਿਕਾਰ ਪਾਵੋ<br>
ਤੇ ਸ਼ਖ਼ਸੋਂ ਪਹਿਲਾਂ ਹੀ ਅਕਸ ਮਾਰੋ<br>
ਸੋ ਖ਼ੁਦ 'ਚ ਪੂਰਾ ਯਕੀਨ ਰੱਖੀਂ।

'ਗੜਬੜ ਵਾਲਾ ਖੇਤਰ' ਕਰਾਰ ਦੇਣ ਅਤੇ 'ਦਹਿਸ਼ਤਗਰਦੀ' ਦੇ ਦੋਸ਼ਾਂ ਹੇਠ ਗ੍ਰਿਫ਼ਤਾਰ ਕੀਤੇ ਗਏ ਵਿਅਕਤੀਆਂ ਉੱਤੇ ਮੁਕੱਦਮੇ ਚਲਾਉਣ ਲਈ 'ਸਪੈਸ਼ਲ ਅਦਾਲਤਾਂ' ਕਾਇਮ ਕਰਨ ਦੇ ਮਨਮਾਨੇ ਅਧਿਕਾਰ ਹਾਸਲ ਕਰ ਲਏ। ਮਨੁੱਖੀ ਹੱਕਾਂ ਦੀ ਰੱਖਿਆ ਲਈ ਨਿਧੜਕ ਆਵਾਜ਼ ਬੁਲੰਦ ਕਰਨ ਵਾਲੇ ਸੁਪਰੀਮ ਕੋਰਟ ਦੇ ਪਰਸਿੱਧ ਵਕੀਲ ਗੋਬਿੰਦ ਮੁਖੋਤੀ ਨੇ ਇਸ ਆਰਡੀਨੈਂਸ ਬਾਰੇ ਫ਼ੌਰੀ ਤਿੱਖਾ ਪ੍ਰਤਿਕਰਮ ਪ੍ਰਗਟਾਉਂਦਿਆਂ ਲਿਖਿਆ ਸੀ ਕਿ 'ਇਹ ਕਾਨੂੰਨ, ਬਿਨਾਂ ਸ਼ੱਕ, ਆਜ਼ਾਦ ਭਾਰਤ ਅੰਦਰ ਪਾਸ ਕੀਤੇ ਗਏ ਕਿਸੇ ਵੀ ਕਾਨੂੰਨ ਨਾਲੋਂ ਵੱਧ ਕੇ ਗ਼ੈਰ-ਜਮਹੂਰੀ ਹੈ। ਇਹ ਪਹਿਲੇ ਸਾਰੇ ਜਾਬਰ ਕਾਨੂੰਨਾਂ ਨੂੰ ਮਾਤ ਪਾਉਂਦਾ ਹੈ। ਇਹ ਆਰਡੀਨੈਂਸ ਕੁਦਰਤੀ ਇਨਸਾਫ਼ ਤੇ ਬੁਨਿਆਦੀ ਹੱਕਾਂ ਦੀ ਉਲੰਘਣਾ ਕਰਦਾ ਹੈ', ਅਤੇ ਇਸ ਵਿਚ ਜਿਹੜੀਆਂ ਸਪੈਸ਼ਲ ਅਦਾਲਤਾਂ ਦੀ ਗੱਲ ਕੀਤੀ ਗਈ ਹੈ "ਇਹ ਅਦਾਲਤਾਂ ਇਨ੍ਹਾਂ ਅਰਥਾਂ ਵਿਚ 'ਸਪੈਸ਼ਲ' ਹਨ ਕਿ ਇਨ੍ਹਾਂ ਵਿਚ ਹੱਕ ਇਨਸਾਫ਼ ਦੇ ਅਡੰਬਰ ਦੀ ਵੀ ਲੋੜ ਨਹੀਂ ਸਮਝੀ ਗਈ। 'ਦੋਸ਼ੀ' ਦੇ ਬਚਾਉ ਦੀ ਮੁਸ਼ਕਲ ਨਾਲ ਹੀ ਕੋਈ ਗੁੰਜਾਇਸ਼ ਛੱਡੀ ਗਈ ਹੈ। ਕਿਸੇ ਨੂੰ ਇਕ ਵਾਰ ਜਦੋਂ 'ਦਹਿਸ਼ਤਗਰਦ' ਗਰਦਾਨ ਦਿੱਤਾ ਗਿਆ...ਤਾਂ ਉਸ ਤੋਂ ਬਾਅਦ ਰਾਜ ਵੱਲੋਂ ਉਸ ਦੇ 'ਕਾਨੂੰਨੀ' ਕਤਲ ਦਾ ਰਾਹ ਪੱਧਰਾ ਹੋ ਜਾਵੇਗਾ।"[22]

ਇਹ ਕਾਨੂੰਨ ਜਿਸ ਢੰਗ ਨਾਲ ਪਾਸ ਕੀਤੇ ਤੇ ਲਾਗੂ ਕੀਤੇ ਗਏ, ਉਸ ਤੋਂ ਜਿਥੇ ਭਾਰਤੀ ਜਮਹੂਰੀਅਤ ਦਾ ਗ਼ੈਰ-ਜਮਹੂਰੀ ਖ਼ਾਸਾ ਹੋਰ ਨੰਗੀ ਸ਼ਕਲ ਵਿਚ ਉੱਘੜ ਕੇ ਸਾਹਮਣੇ ਆ ਗਿਆ, ਉਥੇ ਭਾਰਤੀ ਹੁਕਮਰਾਨ ਵਰਗਾਂ ਦੀ ਸਿੱਖ-ਦੁਸ਼ਮਣੀ ਦਾ ਰੰਗ ਹੋਰ ਗੂੜ੍ਹੇ ਰੂਪ ਵਿਚ ਪ੍ਰਗਟ ਹੋ ਗਿਆ। ਉਨ੍ਹਾਂ ਦੇ ਫ਼ਿਰਕੂ ਅਤੇ ਫ਼ੌਰੀ ਰਾਜਨੀਤਕ ਮੰਤਵ ਕਰੂਪ ਸ਼ਕਲ ਵਿਚ ਜ਼ਾਹਰ ਹੋ ਗਏ। ਉਪਰੋਕਤ ਜਾਬਰ ਕਾਨੂੰਨਾਂ ਦੇ ਮਾਮਲੇ ਵਿਚ ਕੁੱਝ ਗੱਲਾਂ ਡੂੰਘੇ ਧਿਆਨ ਦੀ ਮੰਗ ਕਰਦੀਆਂ ਹਨ। ਇਕ ਤਾਂ ਇਹ ਆਰਡੀਨੈਂਸ ਉਦੋਂ ਜਾਰੀ ਕੀਤੇ ਗਏ ਜਦੋਂ ਪਾਰਲੀਮੈਂਟ ਦਾ ਵਰਖਾ ਰੁੱਤ ਦਾ ਇਜਲਾਸ ਸ਼ੁਰੂ ਹੋਣ ਵਿਚ ਕੁੱਝ ਹੀ ਦਿਨ ਬਾਕੀ ਸਨ। ਜਮਹੂਰੀ ਮਰਯਾਦਾ ਇਹ ਮੰਗ ਕਰਦੀ ਸੀ ਕਿ ਕਾਹਲੀ ਵਿਚ ਅਤੇ ਗ਼ੈਰ-ਜਮਹੂਰੀ ਢੰਗ ਨਾਲ ਆਰਡੀਨੈਂਸ ਜਾਰੀ ਕਰਨ ਦੀ ਥਾਵੇਂ ਪਾਰਲੀਮੈਂਟ ਵਿਚ ਇਨ੍ਹਾਂ ਕਾਨੂੰਨਾਂ ਦੇ ਖਰੜੇ ਪੇਸ਼ ਕੀਤੇ ਜਾਂਦੇ ਅਤੇ ਉਨ੍ਹਾਂ ਉੱਤੇ ਭਰਵੀਂ ਬਹਿਸ ਵਿਚਾਰ ਤੋਂ ਬਾਅਦ ਪਾਰਲੀਮੈਂਟ ਦੀ ਪ੍ਰਵਾਨਗੀ ਨਾਲ ਉਨ੍ਹਾਂ ਨੂੰ ਕਾਨੂੰਨ ਦਾ ਦਰਜਾ ਦਿੱਤਾ ਜਾਂਦਾ। ਪਰ ਅਜਿਹੀ ਜਮਹੂਰੀ ਮਰਯਾਦਾ ਦੇ 'ਝੰਜਟ' ਵਿਚ ਪੈਣ ਦੀ ਲੋੜ ਨਾ ਤਾਂ ਤਤਕਾਲੀ ਹੁਕਮਰਾਨ ਧਿਰ ਨੇ ਸਮਝੀ, ਅਤੇ ਨਾ ਹੀ ਵਿਰੋਧੀ ਰਾਜਸੀ ਧਿਰ ਨੇ ਹੁਕਮਰਾਨ ਧਿਰ ਦੀ ਇਸ ਆਪ-ਹੁਦਰਾਸ਼ਾਹੀ ਉੱਤੇ ਕੋਈ ਰੋਸ ਜਤਲਾਇਆ। ਜਦ ਪਾਰਲੀਮੈਂਟ ਦਾ ਇਜਲਾਸ ਜੁੜਿਆ ਤਾਂ ਇਹ ਦੋਨੋਂ ਆਰਡੀਨੈਂਸ ਬਿਨਾਂ ਵਿਰੋਧ ਲਗਭਗ ਸਰਬ-ਸੰਮਤੀ ਨਾਲ ਪਾਸ ਕਰ ਦਿੱਤੇ ਗਏ। ਇਸ ਤੋਂ ਸਾਡੀ ਇਹ ਧਾਰਨਾ ਹੋਰ ਪ੍ਰਮਾਣਤ ਹੋ ਜਾਂਦੀ ਹੈ ਕਿ ਭਾਰਤ ਅੰਦਰ ਜਮਹੂਰੀ ਪਰੰਪਰਾਵਾਂ ਦੀ ਬੁਨਿਆਦ ਬੇਹੱਦ ਕੱਚੀ ਹੈ ਅਤੇ ਭਾਰਤੀ ਰਾਜ ਦੀ 'ਧਰਮ ਨਿਰਪੱਖਤਾ' ਇਕਦਮ ਜਾਅਲੀ ਤੇ ਝੂਠੀ ਹੈ। ਜਦੋਂ ਮਸਲਾ ਕਿਸੇ ਗ਼ੈਰ-ਹਿੰਦੂ ਧਾਰਮਿਕ ਘੱਟ-ਗਿਣਤੀ ਭਾਈਚਾਰੇ ਨੂੰ ਕੁਚਲਣ ਦਾ ਹੋਵੇ ਤਾਂ ਜਮਹੂਰੀ ਮਰਯਾਦਾ ਦਾ ਘਾਣ ਕਰਨ ਦੇ ਮਸਲੇ 'ਤੇ ਦੇਸ਼ ਦੀਆਂ ਸਾਰੀਆਂ 'ਕੌਮੀ ਰਾਜਸੀ ਧਿਰਾਂ' ਬਿਨਾਂ ਖੇਚਲ ਕੀਤਿਆਂ ਇਕ-ਮੱਤ ਹੋ ਜਾਂਦੀਆਂ ਹਨ, ਅਤੇ ਆਮ ਹਿੰਦੂ ਜਨਤਾ ਵੀ ਇਸ ਉਪੱਦਰ ਨੂੰ ਖ਼ੁਸ਼ੀ ਖ਼ੁਸ਼ੀ ਪ੍ਰਵਾਨਗੀ ਦੇ ਦਿੰਦੀ ਹੈ, ਜਾਂ ਫਿਰ ਇਸ ਤੋਂ ਅੱਖਾਂ ਮੀਟ ਲੈਂਦੀ ਹੈ। ਗੋਬਿੰਦ

ਮੁਖੋਤੀ ਤੇ ਉਸ ਵਰਗੇ ਕੁੱਝ ਹੋਰਨਾਂ ਜਮਹੂਰੀਅਤ ਪਸੰਦ ਲੋਕਾਂ ਨੇ ਬਹੁਤ ਹਾਲ ਪਾਹਰਿਆ ਕੀਤੀ ਕਿ ਇਹ ਜਾਬਰ ਕਾਨੂੰਨ ਪਾਸ ਕਰਨ ਲਈ ਆੜ ਬੇਸ਼ੱਕ ਪੰਜਾਬ ਅੰਦਰ ਵਾਪਰੇ ਘਟਨਾ-ਕ੍ਰਮ ਦੀ ਲਈ ਗਈ ਹੈ ਪਰੰਤੂ ਇਹ ਕਾਨੂੰਨ ਇਕੱਲੇ ਪੰਜਾਬ ਅੰਦਰ ਨਹੀਂ, ਸਾਰੇ ਦੇਸ਼ ਅੰਦਰ ਲਾਗੂ ਹੋਣ ਵਾਲੇ ਹਨ। ਇਨ੍ਹਾਂ ਰੋਸ਼ਨ-ਜ਼ਮੀਰ ਤੱਤਾਂ, ਜਿਨ੍ਹਾਂ ਦੀ ਸੰਖਿਆ ਮੂਲੋਂ ਹੀ ਥੋੜ੍ਹੀ ਸੀ, ਨੇ ਵਿਰੋਧੀ ਰਾਜਸੀ ਦਲਾਂ ਤੇ ਦੇਸ਼ ਦੀ ਜਨਤਾ ਵੱਲੋਂ ਇਨ੍ਹਾਂ ਜਾਬਰ ਕਾਨੂੰਨਾਂ ਨੂੰ 'ਏਡੀ ਪੁਰਜ਼ੋਰ ਹਮਾਇਤ' ਦਿੱਤੇ ਜਾਣ ਦੀ ਵਜ੍ਹਾ ਠੀਕ ਬੁੱਝ ਲਈ ਸੀ। 'ਕੌਮੀ ਸੁਰੱਖਿਆ ਐਕਟ' ਦਾ ਇਹ ਸੋਧਿਆ ਹੋਇਆ ਰੂਪ ਕਿਉਂਕਿ ਪੰਜਾਬ ਅੰਦਰ ਲਾਗੂ ਕੀਤੇ ਗਏ ਬਹੁਤ ਸਾਰੇ ਹੋਰਨਾਂ ਕਾਨੂੰਨਾਂ ਦੀ ਜ਼ੰਜੀਰ ਦੀ ਹੀ ਇਕ ਕੜੀ ਸੀ, 'ਇਸ ਕਰਕੇ ਇਸ ਗੱਲ ਦੀ ਕਿਸੇ ਨੇ ਗ਼ੌਰ ਹੀ ਨਹੀਂ ਕੀਤੀ ਕਿ ਇਹ ਗਲ-ਘੋਟੂ ਕਾਨੂੰਨ ਤਾਂ ਸਾਰੇ ਦੇਸ਼ ਵਾਸਤੇ ਹੀ ਘੜਿਆ ਗਿਆ ਹੈ।'[23] ਕੁਲਦੀਪ ਨਈਅਰ ਨੇ ਵੀ ਇਸ ਉੱਤੇ ਆਪਣਾ ਤਿੱਖਾ ਪ੍ਰਤਿਕਰਮ ਜਤਾਉਂਦੇ ਹੋਏ ਲਿਖਿਆ ਕਿ 'ਇਸ ਤੋਂ ਇਹ ਗੱਲ ਜੱਗ ਜ਼ਾਹਰ ਹੋ ਗਈ ਹੈ ਕਿ ਕਾਂਗਰਸ ਪਾਰਟੀ ਨੇ ਸਿੱਖ ਵੋਟ ਵਾਲਾ ਵਰਕਾ ਪਾੜ ਦਿੱਤਾ ਹੈ ਅਤੇ ਉਸ ਦੀ ਸਾਰੀ ਸੁਤਾ ਹਿੰਦੂ ਵੋਟ ਉੱਤੇ ਹੀ ਕੇਂਦਰਿਤ ਹੋ ਕੇ ਰਹਿ ਗਈ ਹੈ।'[24] ਇਥੇ ਨਈਅਰ, ਜਾਣੇ ਜਾਂ ਅਣਜਾਣੇ ਤੌਰ 'ਤੇ, ਸਾਰੇ ਦੋਸ਼ ਦਾ ਜ਼ਿੰਮਾ ਇੱਕੋ ਪਾਰਟੀ (ਕਾਂਗਰਸ) ਜਾਂ ਇਸ ਤੋਂ ਵੀ ਵਧ ਕੇ ਇੱਕੋ ਵਿਅਕਤੀ (ਇੰਦਰਾ ਗਾਂਧੀ) ਦੇ ਸਿਰ ਮੜ੍ਹਦਾ ਹੈ। ਇਸ ਨਾਲ ਭਾਰਤੀ ਰਾਜ ਦੀ ਮੂਲ ਮਰਜ਼ ਨੂੰ ਇਕ ਪਾਰਟੀ ਜਾਂ ਇਕ ਵਿਅਕਤੀ ਦੀ ਅਸਥਾਈ ਕਰੂਚੀ ਤਕ ਸੁੰਗੇੜ ਦੇਣ ਦੀ ਗੰਧਲੀ ਚੇਤਨਾ ਪੈਦਾ ਹੁੰਦੀ ਹੈ। ਕਾਂਗਰਸ ਤੇ ਇੰਦਰਾ ਗਾਂਧੀ ਦੇ ਕੱਟੜ ਨਿੰਦਕ ਕਈ ਸਾਰੇ (ਹਿੰਦੂ) ਕਾਲਮ ਨਵੀਸਾਂ, ਬੁੱਧੀਜੀਵੀਆਂ ਅਤੇ ਸਮਾਜੀ ਤੇ ਰਾਜਸੀ ਕਾਰਕੁੰਨਾਂ ਦੀ ਪਹੁੰਚ ਅੰਦਰ ਇਹ ਦੋਸ਼ ਵਿਆਪਕ ਰੂਪ ਵਿਚ ਪ੍ਰਗਟ ਹੋਇਆ ਜਿਸ ਨੇ ਸਿੱਖ ਚੇਤਨਾ ਉੱਤੇ ਵੀ ਬਰਾਬਰ ਮਾੜਾ ਅਸਰ ਛੱਡਿਆ।

ਇਨ੍ਹਾਂ ਆਰਡੀਨੈਂਸਾਂ ਨੂੰ ਜਾਰੀ ਕਰਨ ਵਿਚ ਦਿਖਾਈ ਗਈ ਤੱਦੀ ਅਕਾਰਨ ਨਹੀਂ ਸੀ। ਸਰਕਾਰ ਨੇ ਗ੍ਰਿਫ਼ਤਾਰ ਕੀਤੇ ਗਏ ਸਿੱਖ ਆਗੂਆਂ ਤੇ ਕਾਰਕੁੰਨਾਂ ਨੂੰ ਅਣਮਿੱਥੇ ਸਮੇਂ ਲਈ ਜੇਲ੍ਹਾਂ ਅੰਦਰ ਤਾੜੀ ਰੱਖਣ ਦਾ ਦ੍ਰਿੜ੍ਹ ਇਰਾਦਾ ਧਾਰ ਰੱਖਿਆ ਹੋਇਆ ਸੀ। ਪਹਿਲੇ ਕਾਨੂੰਨਾਂ ਦੇ ਢਾਂਚੇ ਵਿਚ, ਨਜ਼ਰਬੰਦ ਕੀਤੇ ਗਏ ਵਿਅਕਤੀ ਦੀ ਅਪੀਲ 'ਤੇ ਅਦਾਲਤਾਂ ਵੱਲੋਂ ਨਜ਼ਰਬੰਦੀ ਦੀ ਬੁਨਿਆਦ ਉੱਤੇ ਨਜ਼ਰਸਾਨੀ ਕਰਨ ਅਤੇ ਆਧਾਰ ਨਾ-ਤਸੱਲੀਬਖ਼ਸ਼ ਹੋਣ ਦੀ ਸੂਰਤ ਵਿਚ ਨਜ਼ਰਬੰਦੀ ਦੇ ਹੁਕਮਾਂ ਨੂੰ ਰੱਦ ਕਰ ਦੇਣ ਦੀਆਂ ਥੋੜ੍ਹੀਆਂ ਬਹੁਤੀਆਂ ਕਾਨੂੰਨੀ ਗੁੰਜਾਇਸ਼ਾਂ ਮੌਜੂਦ ਸਨ। ਸੁਪਰੀਮ ਕੋਰਟ ਦੇ ਨਾਮਵਰ ਵਕੀਲ ਰਾਮ ਜੇਠਮਲਾਨੀ ਨੇ ਇਨ੍ਹਾਂ ਕਾਨੂੰਨੀ ਗੁੰਜਾਇਸ਼ਾਂ ਦਾ ਲਾਭ ਲੈਂਦੇ ਹੋਏ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਤਰਫ਼ੋਂ ਸੁਪਰੀਮ ਕੋਰਟ ਵਿਚ ਪਟੀਸ਼ਨ ਪਾ ਦਿੱਤੀ ਹੋਈ ਸੀ। ਕਿਉਂਕਿ ਸੰਤ ਹਰਚੰਦ ਸਿੰਘ ਲੌਂਗੋਵਾਲ ਉੱਤੇ 'ਰਾਜ ਵਿਰੁੱਧ ਬਗ਼ਾਵਤ ਕਰਨ ਜਾਂ ਜੰਗ ਲੜਨ' ਦੇ ਲਾਏ ਗਏ ਦੋਸ਼ ਨਾ ਸਿਰਫ਼ ਸਰਾਸਰ ਝੂਠੇ ਸਗੋਂ ਹਾਸੋਹੀਣੇ ਸਨ, ਇਸ ਕਰਕੇ ਸੁਪਰੀਮ ਕੋਰਟ ਵੱਲੋਂ ਉਸ ਦੀ ਪਟੀਸ਼ਨ ਪ੍ਰਵਾਨ ਕੀਤੀ ਜਾਣੀ ਲਗਭਗ ਨਿਸਚਿਤ ਸੀ। ਇਸ ਨਾਲ ਨਾ ਸਿਰਫ਼ ਸੰਤ ਲੌਂਗੋਵਾਲ ਦੀ ਫ਼ੌਰੀ ਰਿਹਾਈ ਦਾ ਰਾਹ ਸਾਫ਼ ਹੁੰਦਾ ਸੀ ਸਗੋਂ ਇਸ ਅਦਾਲਤੀ ਰਸਤੇ (ਐਗਜ਼ਿਟ) ਰਾਹੀਂ ਹੋਰ ਵੀ ਬਹੁਤ ਸਾਰੇ ਸਿੱਖ ਆਗੂਆਂ ਤੇ ਕਾਰਕੁੰਨਾਂ ਦੇ ਜੇਲ੍ਹਾਂ ਤੋਂ ਬਾਹਰ ਆ ਜਾਣ ਦੀਆਂ ਉੱਜਲ ਸੰਭਾਵਨਾਵਾਂ ਬਣ ਜਾਣੀਆਂ ਸਨ। ਇਸ 'ਅਨਹੋਣੀ ਨੂੰ ਟਾਲਣ' ਲਈ ਹੀ ਰਾਸ਼ਟਰਪਤੀ ਨੂੰ 21-22 ਜੂਨ ਦੀ ਅੱਧੀ ਰਾਤ ਟੱਪ ਜਾਣ ਤੋਂ ਬਾਅਦ ਬਿਸਤਰੇ

'ਚੋਂ ਉੱਠ ਕੇ, ਸੁੱਤ-ਉਨੀਂਦੇ, ਭਾਰਤ ਦੇ ਕਾਨੂੰਨੀ ਇਤਿਹਾਸ ਦੇ ਸਭ ਨਾਲੋਂ ਭੈੜੇ ਆਰਡੀਨੈਂਸ ਉੱਤੇ ਦਸਖ਼ਤ ਕਰਨ ਦੀ 'ਖੇਚਲ' ਕਰਨੀ ਪੈ ਗਈ ਸੀ। ਉਸ ਦੀ ਇਹ 'ਖੇਚਲ' ਵਿਅਰਥ ਨਹੀਂ ਸੀ ਗਈ! ਸੁਪਰੀਮ ਕੋਰਟ ਵੱਲੋਂ ਸੰਤ ਲੌਂਗੋਵਾਲ ਦੀ ਪਟੀਸ਼ਨ ਪ੍ਰਵਾਨ ਕਰਦੇ ਹੋਏ ਉਸ ਦੀ ਰਿਹਾਈ ਦਾ ਹੁਕਮ ਸੁਣਾਉਣ ਦੇ ਕੁੱਝ ਹੀ ਪਲਾਂ ਬਾਅਦ ਉਸ ਨੂੰ ਨਵੇਂ ਆਰਡੀਨੈਂਸ ਦੀਆਂ ਮੱਦਾਂ ਤਹਿਤ ਦੁਬਾਰਾ ਗ੍ਰਿਫ਼ਤਾਰ ਕਰ ਲਿਆ ਗਿਆ ਸੀ।[25] ਜਮਹੂਰੀ ਕਦਰਾਂ-ਕੀਮਤਾਂ ਦੇ ਮੁੱਦਈ ਚਾਰ ਬੁਲੰਦ-ਜ਼ਮੀਰ ਸੱਜਣਾਂ ਨੇ ਇਸ ਉੱਤੇ ਕਰਾਰ-ਭਰੀ ਟਿੱਪਣੀ ਕਰਦੇ ਹੋਏ ਲਿਖਿਆ ਕਿ 'ਕਿਸੇ ਵਿਅਕਤੀ ਦੀ ਨਜ਼ਰਬੰਦੀ ਨੂੰ ਅਦਾਲਤ ਦੁਆਰਾ ਖ਼ਾਰਜ ਕੀਤੇ ਜਾਣ ਤੋਂ ਰੋਕਣ ਲਈ ਇਨਸਾਫ਼ ਦੇ ਅਮਲ ਨੂੰ ਪ੍ਰਭਾਵਿਤ ਕਰ ਕੇ ਕਾਨੂੰਨ ਨੂੰ ਹੀ ਬਦਲ ਸੁੱਟਣ ਦੀ ਇਹ ਇਤਿਹਾਸ ਅੰਦਰ ਅਨੋਖੀ ਉਦਾਹਰਣ ਹੈ। ਆਮ ਤੌਰ 'ਤੇ ਕਾਨੂੰਨ ਦੇ ਮੁਤਾਬਿਕ ਵਿਅਕਤੀਗਤ ਮੁਕੱਦਮਿਆਂ ਦਾ ਫ਼ੈਸਲਾ ਕੀਤਾ ਜਾਂਦਾ ਹੈ। ਪਰ ਇਥੇ ਕਾਨੂੰਨ ਵਿਅਕਤੀਗਤ ਮੁਕੱਦਮੇ ਦੀ ਜ਼ਰੂਰਤ ਅਨੁਸਾਰ ਚੱਲਿਆ ਤੇ ਬਦਲਿਆ ਗਿਆ।'[26]

ਫ਼ੌਜੀ ਕਾਰਵਾਈ ਦੌਰਾਨ ਪੰਜਾਬ ਭਰ ਅੰਦਰੋਂ ਹਜ਼ਾਰਾਂ ਦੀ ਗਿਣਤੀ ਵਿਚ ਗ੍ਰਿਫ਼ਤਾਰ ਕੀਤੇ ਗਏ ਵਿਅਕਤੀਆਂ, ਜਿਨ੍ਹਾਂ ਵਿਚ ਦੋ ਦਰਜਨ ਦੇ ਕਰੀਬ 10 ਤੋਂ 16 ਸਾਲ ਤਕ ਦੇ ਨਾਬਾਲਗ ਲੜਕੇ ਸ਼ਾਮਿਲ ਸਨ[27], ਨੂੰ ਪਹਿਲੇ ਤਿੰਨ ਮਹੀਨਿਆਂ ਤਕ ਬਿਨਾਂ ਮੁਕੱਦਮੇ ਚਲਾਏ ਜੇਲ੍ਹਾਂ ਵਿਚ ਬੰਦ ਕਰੀ ਰੱਖਿਆ। ਫਿਰ ਮੌਕੇ ਦੀ ਲੋੜ ਤੇ ਸਹੂਲਤ ਮੁਤਾਬਿਕ ਕਾਨੂੰਨਾਂ ਵਿਚ ਭਾਰੀ ਰੱਦੋ-ਬਦਲ ਕਰ ਕੇ ਉਨ੍ਹਾਂ 'ਤੇ 'ਸਪੈਸ਼ਲ ਅਦਾਲਤਾਂ' ਵਿਚ ਮੁਕੱਦਮੇ ਚਲਾਉਣ ਦਾ ਅਦਾਲਤੀ ਅਡੰਬਰ ਰਚਿਆ ਗਿਆ। ਮੁਕੱਦਮੇ ਦੀ ਸੁਣਵਾਈ ਲਈ ਕੈਦੀਆਂ ਨੂੰ ਅਦਾਲਤਾਂ ਦੇ ਅਹਾਤੇ ਵਿਚ ਲਿਆਉਣ ਦੀ ਬਜਾਇ ਜੇਲ੍ਹਾਂ ਦੇ ਅਹਾਤਿਆਂ ਵਿਚ ਹੀ ਲੁਕਵੀਆਂ ਅਦਾਲਤਾਂ ਲਾਈਆਂ ਗਈਆਂ, ਜਿਥੇ ਆਮ ਜਨਤਾ ਤੇ ਪ੍ਰੈਸ ਦਾ ਦਾਖ਼ਲਾ ਰੋਕ ਦਿੱਤਾ ਗਿਆ। ਮੁਕੱਦਮੇ ਦੀ ਇਹ ਕਾਰਵਾਈ ਨਿਰਾ ਪਰਪੰਚ ਸੀ, ਜਿਥੇ ਹਰ ਕਦਮ 'ਤੇ ਕਪਟ ਤੇ ਓਹਲਾ ਸੀ। ਸੋਧੇ ਹੋਏ ਕਾਨੂੰਨ ਮੁਤਾਬਿਕ ਗਵਾਹਾਂ ਦੀ ਪਛਾਣ 'ਦੋਸ਼ੀਆਂ' ਕੋਲੋਂ ਵੀ ਛੁਪਾ ਕੇ ਰੱਖੀ ਗਈ। ਅਦਾਲਤੀ ਪਰੰਪਰਾ ਅੰਦਰ ਇਹ ਅਸੂਲ ਸਰਵ-ਪ੍ਰਮਾਣਤ ਹੈ ਕਿ ਕੋਈ ਵਿਅਕਤੀ ਉਦੋਂ ਤਕ ਨਿਰਦੋਸ਼ ਮੰਨਿਆ ਜਾਂਦਾ ਹੈ ਜਦੋਂ ਤਕ ਉਸ ਨੂੰ ਦੋਸ਼ੀ ਸਾਬਤ ਨਹੀਂ ਕਰ ਦਿੱਤਾ ਜਾਂਦਾ। ਪਰੰਤੂ ਸਿੱਖਾਂ ਦੇ ਮਾਮਲੇ ਵਿਚ ਇਸ ਅਸੂਲ ਨੂੰ ਉਲਟੇ ਰੁਖ਼ ਖੜ੍ਹਾ ਕਰ ਦਿੱਤਾ ਗਿਆ। ਕੋਈ ਵਿਅਕਤੀ ਜਦੋਂ ਤਕ ਆਪਣੇ ਆਪ ਨੂੰ ਨਿਰਦੋਸ਼ ਸਾਬਤ ਨਹੀਂ ਕਰ ਦਿੰਦਾ, ਉਦੋਂ ਤਕ ਕਾਨੂੰਨ ਦੀਆਂ ਨਜ਼ਰਾਂ ਵਿਚ ਉਹ 'ਦੋਸ਼ੀ' ਹੀ ਗਿਣਿਆ ਜਾਣ ਲੱਗਾ। ਸਰਦਾਰ ਖ਼ੁਸ਼ਵੰਤ ਸਿੰਘ ਨੇ ਬਾਅਦ ਵਿਚ ਜਾ ਕੇ ਇਸ ਅਦਾਲਤੀ ਅਨਿਆਇ ਉੱਤੇ ਸਖ਼ਤ ਟਿੱਪਣੀ ਕਰਦੇ ਹੋਏ ਲਿਖਿਆ ਕਿ 'ਭਾਰਤ ਅੰਦਰ, ਜਿਸ ਨੂੰ ਕਿ ਧਰਮ-ਨਿਰਪੱਖ ਰਾਜ ਕਿਹਾ ਜਾਂਦਾ ਹੈ, ਸਿੱਖਾਂ ਤੇ ਬਾਕੀ ਦੇ ਭਾਰਤੀ ਲੋਕਾਂ ਲਈ ਦੋ ਅਲੱਗ ਅਲੱਗ ਕਾਨੂੰਨ ਕੰਮ ਕਰਦੇ ਸਨ। ਇਹ ਕਾਨੂੰਨ ਦੇ ਨਾਂ ਹੇਠ ਨੰਗੀ ਹਨੇਰਗਰਦੀ ਸੀ।'[28] ਪ੍ਰਸਿੱਧ ਕਾਨੂੰਨਦਾਨ ਵੀ ਕੇ ਕ੍ਰਿਸ਼ਨਾਅਈਅਰ ਨੇ ਇਕ ਕਾਨੂੰਨੀ ਮੈਗਜ਼ੀਨ (*Populist*) ਵਿਚ 'ਸਪੈਸ਼ਲ ਅਦਾਲਤਾਂ' ਦੀ ਸਥਾਪਨਾ ਉੱਤੇ ਕਰਾਰੀ ਚੋਟ ਕਰਦੇ ਹੋਏ ਇਨ੍ਹਾਂ ਨੂੰ 'ਅਦਾਲਤੀ ਅੱਤਵਾਦ ਦਾ ਇਕ ਨਮੂਨਾ ਤੇ ਸਰਕਾਰੀ ਦਹਿਸ਼ਤਵਾਦ ਦਾ ਇਕ ਅੰਗ' ਕਹਿ ਕੇ ਭੰਡਿਆ ਸੀ।[29] ਇਸ 'ਅਦਾਲਤੀ ਅੱਤਵਾਦ' ਦਾ ਸਭ ਨਾਲੋਂ ਘਿਨਾਉਣਾ ਰੂਪ ਰਾਜਸਥਾਨ ਦੇ ਇਤਿਹਾਸਕ ਨਗਰ ਜੋਧਪੁਰ ਵਿਖੇ ਦੇਖਣ

ਨੂੰ ਮਿਲਿਆ। ਦਰਬਾਰ ਸਾਹਿਬ ਉੱਤੇ ਹਮਲੇ ਦੀ ਕਾਰਵਾਈ ਮੌਕੇ ਹਿਰਾਸਤ ਵਿਚ ਲਏ ਗਏ ਸਿੱਖ ਆਗੂਆਂ, ਕਾਰਕੁੰਨਾਂ ਤੇ ਸ਼ਰਧਾਲੂਆਂ ਦੀ ਬਰੀਕ ਛਾਣ-ਬੀਣ ਕਰਕੇ 400 ਦੇ ਕਰੀਬ ਚੋਣਵੇਂ 'ਖ਼ਤਰਨਾਕ ਅਪਰਾਧੀਆਂ' ਨੂੰ ਪੰਜਾਬ ਤੋਂ ਸੈਂਕੜੇ ਮੀਲ ਦੂਰ ਜੋਧਪੁਰ ਦੀ ਜੇਲ੍ਹ ਅੰਦਰ ਡੱਕ ਦਿੱਤਾ ਗਿਆ ਸੀ। ਉਥੇ 379 ਸਿੱਖ ਬੰਦੀਆਂ ਉੱਤੇ 'ਰਾਜ ਵਿਰੁੱਧ ਜੰਗ ਲੜਨ' ਦੇ ਸੰਗੀਨ ਦੋਸ਼ਾਂ ਹੇਠ ਸਮੂਹਿਕ ਰੂਪ ਵਿਚ ਮੁਕੱਦਮਾ ਚਲਾਇਆ ਗਿਆ, ਜਿਸ ਦੇ ਲਈ 'ਸਪੈਸ਼ਲ ਅਦਾਲਤ' ਕਾਇਮ ਕੀਤੀ ਗਈ। ਜੇਲ੍ਹ ਦੀ ਚਾਰ-ਦੀਵਾਰੀ ਦੇ ਅੰਦਰ ਸੰਘਣੇ ਖ਼ੁਫ਼ੀਆ ਮਾਹੌਲ ਵਿਚ ਚੱਲੀ ਇਸ ਅਦਾਲਤੀ ਕਾਰਵਾਈ ਨੂੰ ਅਖ਼ਬਾਰਾਂ ਨੇ 'ਇਤਿਹਾਸ ਦੀ ਸਭ ਤੋਂ ਵੱਡੀ ਲੁਕਵੀਂ ਅਦਾਲਤੀ ਕਾਰਵਾਈ' ਕਿਹਾ।[30] ਇਥੇ ਇਹ ਗੱਲ ਚਿਤਾਰਨੀ ਜ਼ਰੂਰੀ ਹੈ ਕਿ ਦੂਜੀ ਸੰਸਾਰ ਜੰਗ ਦੇ ਖ਼ਾਤਮੇ ਤੋਂ ਬਾਅਦ ਨਾਜ਼ੀ ਜੰਗੀ ਮੁਜਰਿਮਾਂ ਉੱਤੇ ਵੀ ਖੁੱਲ੍ਹੀਆਂ ਅਦਾਲਤਾਂ ਵਿਚ ਮੁਕੱਦਮੇ ਚਲਾਏ ਗਏ ਸਨ।[31] ਭਾਰਤ ਦੇ ਹਾਕਮਾਂ ਵੱਲੋਂ ਸਿੱਖਾਂ ਨਾਲ ਨਾਜ਼ੀ ਜੰਗੀ ਮੁਜਰਿਮਾਂ ਨਾਲੋਂ ਵੀ ਭੈੜਾ ਵਰਤਾਉ ਕਰਨਾ ਅਤੇ ਦੇਸ਼ ਦੇ ਹਿੰਦੂ ਵਰਗ ਵੱਲੋਂ ਇਸ ਨੂੰ ਖੁੱਲ੍ਹੀ ਪ੍ਰਵਾਨਗੀ ਦੇ ਦੇਣੀ ਕੋਈ ਵਕਤੀ ਘਟਨਾ ਨਹੀਂ ਕਹੀ ਜਾ ਸਕਦੀ। ਇਹ ਇਕ ਚਿਰ-ਕਾਲੀ ਦਸ਼ਾ ਨੂੰ ਦਰਸਾਉਂਦਾ ਦ੍ਰਿਸ਼ਟਾਂਤ ਹੈ। ਇਹ ਕਿਸੇ ਵਕਤੀ ਬਹਿਕਾਵੇ 'ਚੋਂ ਹੋਈ 'ਭੁੱਲ' ਨਹੀਂ ਸੀ, ਇਹ ਢਾਂਚੇ ਦੇ ਵਿਗਾੜ ਦਾ ਕਰੂਪ ਪ੍ਰਗਟਾਵਾ ਸੀ। ਸਰਕਾਰੀ ਪੱਖ ਮੁਤਾਬਿਕ ਪੰਜਾਬ ਅੰਦਰ 4200 ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਮੁਕੱਦਮੇ ਚਲਾਏ ਗਏ।[32] ਪਰੰਤੂ ਗ਼ੈਰ-ਸਰਕਾਰੀ ਸੂਤਰਾਂ ਅਨੁਸਾਰ 7 ਤੋਂ 8 ਹਜ਼ਾਰ ਤਕ ਸਿੱਖ ਨੌਜਵਾਨਾਂ ਨੂੰ ਨਜ਼ਰਬੰਦ ਕੀਤਾ ਗਿਆ।[33]

ਅਲਾਹਾਬਾਦ ਹਾਈ ਕੋਰਟ ਦੇ ਸਾਬਕਾ ਚੀਫ਼ ਜਸਟਿਸ ਐੱਸ ਐੱਸ ਸੋਢੀ ਨੇ 24 ਸਾਲਾਂ ਬਾਅਦ ਚੰਡੀਗੜ੍ਹ ਵਿਖੇ ਇਕ ਵਿਚਾਰ-ਸੰਮੇਲਨ ਵਿਚ ਬੋਲਦਿਆਂ ਉਸ ਕਾਲੇ ਦੌਰ ਅੰਦਰ ਕਾਨੂੰਨੀ ਅਪਰਾਧ ਦੇ ਇਕ ਪਾਜ-ਉਘਾੜਵੇਂ ਦ੍ਰਿਸ਼ਟਾਂਤ ਉੱਤੋਂ ਭੇਦ ਦਾ ਪਰਦਾ ਲਾਹੁੰਦਿਆਂ ਦੱਸਿਆ ਕਿ ਉਸ ਮੌਕੇ ਦੇ ਇਕ ਜ਼ਿਲ੍ਹਾ ਸੈਸ਼ਨ ਜੱਜ ਸਰਦਾਰ ਤਾਰਾ ਸਿੰਘ ਚੀਮਾ, ਜਿਸ ਨੇ ਨਾਭਾ ਹਾਈ ਸਕਿਉਰਟੀ ਜੇਲ੍ਹ ਵਿਚ ਨਜ਼ਰਬੰਦ ਕੈਦੀਆਂ ਨੂੰ ਗ਼ੈਰ-ਕਾਨੂੰਨੀ ਢੰਗ ਨਾਲ ਲੱਡਾ ਕੋਠੀ ਦੇ ਬਦਨਾਮ ਤਸੀਹਾ ਕੇਂਦਰ ਵਿਚ ਲਿਜਾ ਕੇ ਉਨ੍ਹਾਂ ਨੂੰ ਘੋਰ ਤਸੀਹੇ ਦੇਣ ਦੇ ਦੋਸ਼ਾਂ ਦੀ ਤਹਿਕੀਕਾਤ ਕਰ ਕੇ ਇਨ੍ਹਾਂ ਦੋਸ਼ਾਂ ਦੀ ਪੁਸ਼ਟੀ ਕਰਨ ਦਾ 'ਅਪਰਾਧ' ਕੀਤਾ ਸੀ, ਉਸ ਨੂੰ ਹਾਈ ਕੋਰਟ ਦਾ ਜੱਜ ਬਣਨ ਤੋਂ ਰੋਕ ਦਿੱਤਾ ਗਿਆ ਸੀ, ਭਾਵੇਂ ਕਿ ਉਸ ਦੇ ਖ਼ਿਲਾਫ਼ ਇਕ ਵੀ ਮਾੜੀ ਰਿਪੋਰਟ ਨਹੀਂ ਸੀ। ਜਸਟਿਸ ਚੀਮਾ ਨੇ ਇਨ੍ਹਾਂ ਸੰਗੀਨ ਦੋਸ਼ਾਂ ਦੀ ਪੜਤਾਲ ਜਸਟਿਸ ਸੋਢੀ ਦੇ ਆਦੇਸ਼ਾਂ ਉੱਤੇ ਕੀਤੀ ਸੀ। ਜਸਟਿਸ ਸੋਢੀ ਨੇ ਇਸ ਰਿਪੋਰਟ ਨੂੰ ਅਗਲੀ ਅਦਾਲਤੀ ਕਾਰਵਾਈ ਲਈ ਤਤਕਾਲੀ ਚੀਫ਼ ਜਸਟਿਸ ਕੋਲ ਭੇਜ ਦਿੱਤਾ ਸੀ, ਜਿਸ ਨੇ ਇਸ ਨੂੰ ਅਗਾਂਹ ਹਾਈ ਕੋਰਟ ਦੇ ਜੱਜਾਂ ਦੇ ਬੈਂਚ ਕੋਲ ਭੇਜਣਾ ਸੀ। ਪਰੰਤੂ ਜਦੋਂ ਦੋ ਜੱਜਾਂ ਨੇ ਇਸ ਮਸਲੇ ਨੂੰ ਹੱਥ ਪਾਉਣ ਤੋਂ ਇਨਕਾਰ ਕਰ ਦਿੱਤਾ ਸੀ ਤਾਂ ਇਹ ਮਸਲਾ ਮੁੜ ਘਿੜ ਕੇ ਫਿਰ ਜਸਟਿਸ ਸੋਢੀ ਕੋਲ ਆ ਗਿਆ ਸੀ। ਅਦਾਲਤੀ ਛਾਣਬੀਣ ਤੋਂ ਬਾਅਦ ਆਖ਼ਰ ਵਿਚ ਜਾ ਕੇ 25 ਪੁਲੀਸ ਅਫ਼ਸਰ ਦੋਸ਼ੀ ਠਹਿਰਾਏ ਗਏ ਸਨ। ਪਰ ਇਨਸਾਫ਼ ਦੀ ਇਹ ਕਾਰਵਾਈ ਕਰਨ ਦਾ ਨਤੀਜਾ ਇਹ ਨਿਕਲਿਆ ਕਿ ਜਸਟਿਸ ਚੀਮਾ ਦੀ ਤਰੱਕੀ ਦਾ ਰਾਹ ਬੰਦ ਹੋ ਗਿਆ ਸੀ। ਜਸਟਿਸ ਸੋਢੀ ਨੇ ਇਕ ਹੋਰ ਅਹਿਮ ਖ਼ੁਲਾਸਾ ਇਹ ਕੀਤਾ ਕਿ ਸਿੱਖ ਨੌਜਵਾਨਾਂ ਦੇ ਮੁਕੱਦਮਿਆਂ ਦੀ ਸੁਣਵਾਈ ਲਈ ਕਿਸੇ ਸਿੱਖ ਜੱਜ ਉੱਤੇ ਭਰੋਸਾ ਨਹੀਂ ਕੀਤਾ ਜਾਂਦਾ

ਸੀ।[34] ਉਸ ਦੌਰ ਅੰਦਰ ਕਾਨੂੰਨੀ ਤੇ ਅਦਾਲਤੀ ਹਨੇਰਗਰਦੀ ਦੀਆਂ ਇਸ ਨਾਲ ਮਿਲਦੀਆਂ ਜੁਲਦੀਆਂ ਹੋਰ ਵੀ ਕਈ ਵਾਰਦਾਤਾਂ ਦੇ ਰਹੱਸ ਉਜਾਗਰ ਹੋਏ ਹਨ।

ਇਸ ਦੇ ਨਾਲ ਹੀ ਪੰਜਾਬ ਪੁਲੀਸ ਦੀ 'ਸਫ਼ਾਈ' ਦਾ ਅਪਰੇਸ਼ਨ ਵੀ ਸ਼ੁਰੂ ਕਰ ਦਿੱਤਾ ਗਿਆ ਸੀ, ਜਿਸ ਦੇ ਤਹਿਤ ਪੰਜਾਬ ਪੁਲੀਸ ਦੇ ਇਕ ਸੌ ਦੇ ਕਰੀਬ ਅਫ਼ਸਰਾਂ ਤੇ ਸਿਪਾਹੀਆਂ, ਜਿਨ੍ਹਾਂ ਉੱਤੇ ਸਿੱਖੀ ਸੋਚ ਤੇ ਜਜ਼ਬਾ ਰੱਖਣ ਦਾ ਸ਼ੱਕ ਕੀਤਾ ਜਾਂਦਾ ਸੀ, ਨੂੰ ਜਬਰੀ ਸੇਵਾ-ਮੁਕਤ ਕਰ ਕੇ ਘਰੀਂ ਤੋਰ ਦਿੱਤਾ ਗਿਆ ਸੀ। ਰਾਜ ਦੇ ਸਮੁੱਚੇ ਪ੍ਰਬੰਧਕੀ ਢਾਂਚੇ ਨੂੰ ਨਵੇਂ ਸਿਰਿਓਂ ਜਥੇਬੰਦ ਕਰਨ ਲਈ ਇਕ ਪੰਜ ਮੈਂਬਰੀ ਬੋਰਡ ਨਾਮਜ਼ਦ ਕੀਤਾ ਗਿਆ ਸੀ, ਜਿਸ ਵਿਚ ਇਕ (ਇਕਬਾਲ ਸਿੰਘ ਜਿਹੜਾ ਕਿ ਉੜੀਸਾ ਕਾਡਰ ਦਾ ਸਾਬਕਾ ਆਈ ਪੀ ਐੱਸ ਸੀ ਅਤੇ ਜਿਸ ਨੇ 'ਰਾਅ' ਦੇ ਸਾਬਕਾ ਮੁਖੀ ਐੱਨ ਐੱਫ਼ ਸੰਤੂਕ ਦੇ ਜੂਨੀਅਰ ਵਜੋਂ 'ਰਾਅ' ਵਿਚ 'ਸੇਵਾ' ਕੀਤੀ ਸੀ) ਨੂੰ ਛੱਡ ਕੇ ਬਾਕੀ ਚਾਰੇ ਮੈਂਬਰ ਨਾ ਸਿਰਫ਼ ਗ਼ੈਰ-ਸਿੱਖ, ਸਗੋਂ ਨਾਲ ਹੀ ਗ਼ੈਰ-ਪੰਜਾਬੀ ਵੀ ਸਨ। ਪ੍ਰਬੰਧਕੀ ਢਾਂਚੇ ਦੇ ਪੁਨਰ-ਗਠਨ ਦੀ ਇਸ ਪ੍ਰਸਤਾਵਤ ਤਜਵੀਜ਼ ਅਨੁਸਾਰ ਪੰਜਾਬ ਅੰਦਰ ਅੱਧਿਓਂ ਬਹੁਤੇ ਆਈ ਏ ਐੱਸ ਤੇ ਆਈ ਪੀ ਐੱਸ ਅਫ਼ਸਰ ਬਾਹਰੋਂ ਲਿਆ ਕੇ ਤੈਨਾਤ ਕਰਨ ਦੀ ਯੋਜਨਾ ਸੀ।[35] ਉਪਰੋਕਤ ਸਾਰੇ ਕਦਮ, ਜ਼ਾਹਰਾ ਤੌਰ 'ਤੇ, ਪੰਜਾਬ ਅੰਦਰ ਅੰਦਰੂਨੀ ਬਸਤੀਵਾਦ ਦੇ ਢਾਂਚੇ ਨੂੰ ਮਜ਼ਬੂਤ ਕਰਨ ਦੀ ਦਿਸ਼ਾ ਤੇ ਧੁੱਸ ਪ੍ਰਗਟਾਉਂਦੇ ਸਨ।

## ਕੌਮ ਨੂੰ ਨਿੱਸਲ ਕਰਨ ਦੀ ਯੋਜਨਾ

ਕਿਸੇ ਇਕ ਸਮਾਜੀ ਵਰਗ ਜਾਂ ਭਾਈਚਾਰੇ ਵੱਲੋਂ ਕਿਸੇ ਦੂਜੇ ਦੇ ਖ਼ਿਲਾਫ਼ ਜਥੇਬੰਦਕ ਰੂਪ ਵਿਚ ਜਿਸਮਾਨੀ ਤਾਕਤ ਤੇ ਹਿੰਸਾ ਦਾ ਇਸਤੇਮਾਲ ਕਰਨ ਦੀਆਂ ਇਤਿਹਾਸ ਅੰਦਰ ਬੇਸ਼ੁਮਾਰ ਮਿਸਾਲਾਂ ਮਿਲਦੀਆਂ ਹਨ। ਕਈ ਵਾਰ ਇਸ ਦੀ ਵਜ੍ਹਾ ਮਹਿਜ਼ ਬਦਲਾਖ਼ੋਰੀ ਹੁੰਦੀ ਹੈ। ਭਾਵ ਕਿਸੇ ਵਰਗ ਦੀ ਕੋਈ ਕਾਰਵਾਈ ਦੂਜੇ ਵਰਗ ਅੰਦਰ ਵਕਤੀ ਭੜਕਾਹਟ ਤੇ ਕਰੋਧ ਦਾ ਉਬਾਲ ਪੈਦਾ ਕਰ ਦਿੰਦੀ ਹੈ। ਇਹ ਕਰੋਧ ਵਾਜਬ ਵੀ ਹੋ ਸਕਦਾ ਹੈ ਅਤੇ ਉੱਕਾ ਹੀ ਗ਼ੈਰ-ਵਾਜਬ ਵੀ। ਕਰੋਧ ਦੀ ਇਸ ਅੱਗ ਨੂੰ ਸ਼ਾਂਤ ਕਰਨ ਦੇ ਸੀਮਤ ਉਦੇਸ਼ ਨਾਲ ਵਿਰੋਧੀ ਧਿਰ ਉੱਤੇ ਅਣਮਨੁੱਖੀ ਜ਼ੁਲਮਾਂ ਦੀ ਅੱਗ ਵਰਸਾਉਣ ਦੀਆਂ ਮਿਸਾਲਾਂ ਦੀ ਕੋਈ ਕਮੀ ਨਹੀਂ ਹੈ। ਅਜਿਹੇ ਜ਼ੁਲਮੀ ਵਰਤਾਰਿਆਂ ਦੀ ਖ਼ਾਸ ਗੱਲ ਇਹ ਹੁੰਦੀ ਹੈ ਕਿ ਇਕ ਤਾਂ, ਆਮ ਤੌਰ 'ਤੇ, ਇਨ੍ਹਾਂ ਦੀ ਮਿਆਦ ਬਹੁਤੀ ਲੰਮੀ ਨਹੀਂ ਹੁੰਦੀ (ਇਹ ਅਮੂਮਨ ਥੋੜ੍ਹ-ਚਿਰੇ ਹੀ ਹੁੰਦੇ ਹਨ); ਦੂਜਾ ਇਨ੍ਹਾਂ ਦਾ ਘੇਰਾ ਜਿਸਮਾਨੀ ਹਿੰਸਾ ਤਕ ਹੀ ਸੀਮਤ ਰਹਿੰਦਾ ਹੈ। ਪਰ ਜਦ ਉਦੇਸ਼ ਕਿਸੇ ਦੂਜੇ ਵਰਗ ਉੱਤੇ ਪੱਕਾ ਗ਼ਲਬਾ ਸਥਾਪਤ ਕਰਨਾ ਹੋਵੇ ਅਤੇ ਮਜ਼ਲੂਮ (victim) ਵਰਗ ਇਸ ਦਾ ਸਖ਼ਤ ਵਿਰੋਧ ਜਤਲਾ ਰਿਹਾ ਹੋਵੇ ਤਾਂ ਹਮਲੇ ਦਾ ਘੇਰਾ ਸਿਰਫ਼ ਜਿਸਮਾਨੀ ਹਿੰਸਾ ਤਕ ਸੀਮਤ ਨਹੀਂ ਰਹਿੰਦਾ। ਮਜ਼ਲੂਮ ਧਿਰ ਦੇ ਵਿਰੋਧ ਨੂੰ ਕੁਚਲਣ ਅਤੇ ਉਸ ਨੂੰ ਪੱਕੇ ਤੌਰ 'ਤੇ ਨਿੱਸਲ ਕਰ ਦੇਣ ਦੇ ਮੰਤਵ ਨਾਲ ਉਸ ਦੀਆਂ ਉਨ੍ਹਾਂ ਸਾਰੀਆਂ ਸੰਸਥਾਵਾਂ ਨੂੰ, ਜੋ ਵਿਰੋਧ ਦਾ ਅਸਰਦਾਰ ਸੰਦ ਬਣ ਰਹੀਆਂ ਜਾਂ ਬਣਨ ਦੀ ਸੰਭਾਵਨਾ ਰੱਖਦੀਆਂ ਹੋਣ, ਨਸ਼ਟ ਕਰ ਦੇਣ ਦੇ ਪੁਰਜ਼ੋਰ ਯਤਨ ਕੀਤੇ ਜਾਂਦੇ ਹਨ। ਅਜਿਹੇ ਮਾਮਲੇ ਵਿਚ ਜਿਸਮਾਨੀ ਹਿੰਸਾ ਦਾ ਮੰਤਵ ਵੀ ਇਸ ਮਗਰਲੇ ਕਾਰਜ ਨੂੰ ਸੁਹਿਲ ਬਣਾਉਣਾ ਹੁੰਦਾ ਹੈ। ਭਾਵ ਜਿਸਮਾਨੀ ਹਿੰਸਾ ਨਾਲ ਮਜ਼ਲੂਮ ਧਿਰ ਨੂੰ ਭੈਭੀਤ ਤੇ ਬੇਦਿਲ ਕਰਕੇ ਗ਼ਲਬਾ ਪ੍ਰਵਾਨ ਕਰਨ ਲਈ ਰਜ਼ਾਮੰਦ ਜਾਂ ਮਜਬੂਰ ਕਰ ਦੇਣ ਦੇ ਯਤਨ

ਕੀਤੇ ਜਾਂਦੇ ਹਨ। ਜੂਨ 1984 ਵਿਚ ਭਾਰਤੀ ਹਾਕਮਾਂ ਵੱਲੋਂ ਸਿੱਖ ਕੌਮ ਦੇ ਮਾਮਲੇ ਵਿਚ ਠੀਕ ਇਹੋ ਰਣਨੀਤੀ ਅਪਣਾਈ ਗਈ ਸੀ।

ਹਮਲੇ ਦਾ ਫ਼ੌਜੀ ਤੇ ਜ਼ਾਹਰਾ ਉਦੇਸ਼ ਸਿੱਖ ਕੌਮ ਅੰਦਰਲੇ ਜੁਝਾਰੂ ਤੱਤਾਂ ਨੂੰ ਜਿਸਮਾਨੀ (ਹਕੂਮਤੀ) ਤਾਕਤ ਤੇ ਹਿੰਸਾ ਦੇ ਜ਼ੋਰ ਨਾਲ ਮਸਲ ਦੇਣਾ ਸੀ। ਪਰ ਇਸ ਦੇ ਨਾਲ ਹੀ ਹਮਲੇ ਦੇ ਲੁਕਵੇਂ ਤੇ ਦੂਰ-ਰਸ ਟੀਚੇ ਵੀ ਸਨ, ਜੋ ਫ਼ੌਜੀ ਉਦੇਸ਼ਾਂ ਨਾਲੋਂ ਵੱਡੀ ਅਹਿਮੀਅਤ ਰੱਖਦੇ ਸਨ। ਸਿੱਖ ਕੌਮ ਨੂੰ ਰਾਜਸੀ, ਵਿਚਾਰਧਾਰਕ ਤੇ ਸਭਿਆਚਾਰਕ ਤੌਰ 'ਤੇ ਦੁਬੇਲ ਬਣਾਉਣ ਲਈ ਉਸ ਦੀਆਂ ਅਹਿਮ ਧਾਰਮਿਕ ਤੇ ਰਾਜਸੀ ਸੰਸਥਾਵਾਂ ਨੂੰ ਨਸ਼ਟ ਕਰਨਾ ਜਾਂ ਅਹਿਮ ਰੂਪ ਵਿਚ ਕਮਜ਼ੋਰ ਕਰ ਦੇਣਾ ਅਤੇ ਫਿਰ ਉਨ੍ਹਾਂ ਨੂੰ ਆਪਣੇ ਸਿੱਧੇ ਕੰਟਰੋਲ ਹੇਠ ਲੈ ਲੈਣਾ ਹਮਲੇ ਦੇ ਦੀਰਘ-ਕਾਲੀ (long range), ਤੇ ਲੁਕਵੇਂ, ਮੰਤਵ ਸਨ। ਇਸ ਲੜੀ ਵਿਚ ਭਾਰਤੀ ਹਾਕਮਾਂ ਦਾ ਸਭ ਤੋਂ ਪਹਿਲਾ ਨਿਸ਼ਾਨਾ ਸ੍ਰੀ ਦਰਬਾਰ ਸਾਹਿਬ ਸੀ।* ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਦੀ ਪ੍ਰਭੁੱਤਾ ਖ਼ਤਮ ਕਰ ਕੇ ਇਸ ਉੱਤੇ ਦਿੱਲੀ ਦਰਬਾਰ ਦਾ ਦਬਦਬਾ ਤੇ ਗ਼ਲਬਾ ਸਥਾਪਤ ਕਰਨ ਦੀ ਪੱਕੀ ਨੀਤ ਧਾਰੀ ਹੋਈ ਸੀ। ਹਮਲੇ ਦੇ ਤੁਰੰਤ ਬਾਅਦ ਇੰਦਰਾ ਗਾਂਧੀ ਨੇ ਬੂਟਾ ਸਿੰਘ ਨਾਂ ਦੇ ਆਪਣੇ ਇਕ ਪਾਲਤੂ ਸਿੱਖ ਵਜ਼ੀਰ ਨੂੰ ਨਿਰੋਲ ਇਸ ਫ਼ਰੰਟ ਉੱਤੇ ਤੈਨਾਤ ਕਰ ਦਿੱਤਾ ਸੀ। ਬੂਟਾ ਸਿੰਘ ਨੇ ਇਸ ਮੰਤਵ ਲਈ ਬਹੁ-ਲੜੀ ਨੀਤੀ ਅਪਣਾਈ। ਇਕ ਹੱਥ ਉਸ ਨੇ ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦੂਜੀ ਪਰਤ ਦੇ ਆਗੂਆਂ** ਅਤੇ ਤਖ਼ਤਾਂ ਦੇ ਜਥੇਦਾਰਾਂ ਤੇ ਗ੍ਰੰਥੀਆਂ ਨੂੰ ਡਰਾਵੇ ਤੇ ਲਾਲਚ ਦੇ ਕੇ ਹਕੂਮਤੀ ਧਿਰ ਦਾ ਪੱਖ ਪੂਰਨ ਲਈ ਪ੍ਰੇਰਨ 'ਤੇ ਪੂਰਾ ਤਾਣ ਲਾ ਦਿੱਤਾ।† ਦੂਜੇ ਹੱਥ, ਕੁੱਝ ਬੇ-ਪੜਤੇ ਤੇ ਬੇ-ਈਮਾਨੇ ਅਖੌਤੀ ਧਾਰਮਿਕ ਵਿਅਕਤੀਆਂ (ਨਿਹੰਗਾਂ, ਮਹੰਤਾਂ ਤੇ ਬਾਬਿਆਂ) ਨੂੰ 'ਸਨਮਾਣ-ਯੋਗ ਧਾਰਮਿਕ ਹਸਤੀਆਂ' ਵਜੋਂ ਸ਼ਿੰਗਾਰਨ ਤੇ ਉਭਾਰਨ ਦੀਆਂ ਮਸ਼ਕਾਂ ਸ਼ੁਰੂ ਕਰ ਦਿੱਤੀਆਂ। ਫ਼ੌਜੀ ਕਾਰਵਾਈ ਦੌਰਾਨ ਬੁਰੀ ਤਰ੍ਹਾਂ ਨਸ਼ਟ ਹੋ ਚੁੱਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁੜ-ਉਸਾਰੀ ਲਈ 'ਕਾਰ ਸੇਵਾ' ਦਾ ਪਰਪੰਚ ਰਚ ਕੇ ਸਰਕਾਰ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲੋਂ ਖੋਹ ਕੇ ਆਪਣੇ ਵਫ਼ਾਦਾਰ ਤੱਤਾਂ ਦੇ ਹੱਥਾਂ ਵਿਚ ਸੌਂਪਣਾ ਚਾਹੁੰਦੀ ਸੀ।‡

---

* 1849 ਵਿਚ ਸਿੱਖ ਫ਼ੌਜਾਂ ਨੂੰ ਹਰਾਉਣ ਤੋਂ ਬਾਅਦ ਅੰਗਰੇਜ਼ਾਂ ਨੇ ਵੀ ਸਿੱਖ ਕੌਮ ਨੂੰ ਰਾਜਸੀ ਤੌਰ 'ਤੇ ਗ਼ੁਲਾਮ ਬਣਾਉਣ ਲਈ ਦਰਬਾਰ ਸਾਹਿਬ ਉੱਤੇ ਆਪਣਾ ਅਸਰਦਾਰ ਕੰਟਰੋਲ ਕਾਇਮ ਕਰਨ ਦੇ ਕਾਰਜ ਨੂੰ ਕੇਂਦਰੀ ਅਹਿਮੀਅਤ ਦਿੱਤੀ ਸੀ। ਉਨ੍ਹਾਂ ਦੀਆਂ ਨਜ਼ਰਾਂ ਵਿਚ 'ਦਰਬਾਰ ਸਾਹਿਬ ਨੂੰ ਆਪਣੇ ਕੰਟਰੋਲ ਹੇਠ ਲੈਣਾ ਖ਼ਾਲਸੇ ਉੱਤੇ ਰਾਜਸੀ ਗ਼ਲਬਾ ਪਾਉਣ ਦੀ ਕੁੰਜੀ ਸਮਾਨ ਸੀ।' (see "British Efforts to Gain Control of the Golden Temple, 1844-63" by Navtej Singh in *Golden Temple*; "Handle with Great Care: British Actions towards the Sikhs and the Golden Temple in the Last Half of the 19th Century" by Ian J. Kerr in *Golden Temple*; "The British and the Administration of the Golden Temple in 1859," *The Panjab Past and Present*, X-II, Oct. 1976; "A Critique of Ian J. Kerr's Study of British Relations with the Golden Temple, 1849-90" by Nazer Singh in *Golden Temple*)

**ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਹਿਲੀ ਪਰਤ ਦੇ ਸਾਰੇ ਆਗੂ ਜੇਲ੍ਹਾਂ ਵਿਚ ਤਾੜ ਦਿੱਤੇ ਗਏ ਸਨ।

† ਇਸ ਮਾਮਲੇ ਵਿਚ ਦੂਜੀ ਪਰਤ ਦੇ ਸਿੱਖ ਆਗੂਆਂ ਤੇ ਸਿੰਘ ਸਾਹਿਬਾਨ ਵੱਲੋਂ ਨਿਭਾਏ ਗਏ ਥਿੜਕਵੇਂ ਰੋਲ ਦੀ ਚਰਚਾ ਅਗਲੇ ਕਾਂਡ ਵਿਚ ਕੀਤੀ ਜਾਵੇਗੀ।

‡ ਵੱਧ ਜਾਣਕਾਰੀ ਲਈ ਦੇਖੋ, ਜਥੇਦਾਰ ਕਿਰਪਾਲ ਸਿੰਘ ਵੱਲੋਂ ਲਿਖੀ ਕਿਤਾਬ *ਅੱਖੀਂ ਡਿੱਠਾ ਸਾਕਾ ਨੀਲਾ ਤਾਰਾ*।

ਸਿਰਫ਼ ਦਰਬਾਰ ਸਾਹਿਬ ਹੀ ਨਹੀਂ, ਹਿੰਦੂ ਹਾਕਮ ਸਿੱਖਾਂ ਕੋਲੋਂ ਉਨ੍ਹਾਂ ਦੇ ਸਾਰੇ ਗੁਰਦੁਆਰਿਆਂ ਦਾ ਪ੍ਰਬੰਧ ਖੋਹ ਲੈਣ ਦੇ ਕਪਟ-ਭਰੇ ਮਨਸੂਬੇ ਪਾਲ ਕੇ ਚੱਲ ਰਹੇ ਸਨ। ਦੇਸ਼ ਅੰਦਰਲੀਆਂ ਹਿੰਦੂਵਾਦੀ ਤਾਕਤਾਂ ਇੰਦਰਾ ਸਰਕਾਰ ਦੇ ਇਸ ਸਿੱਖ ਦੁਸ਼ਮਣ ਪੈਂਤੜੇ ਦੀ ਪੁਰਜ਼ੋਰ ਅਤੇ ਪੁਰਜੋਸ਼ ਹਮਾਇਤ ਕਰ ਰਹੀਆਂ ਸਨ। ਅਟੱਲ ਬਿਹਾਰੀ ਵਾਜਪਾਈ ਨੇ ਗੁਰਦੁਆਰਿਆਂ ਦਾ ਪ੍ਰਬੰਧ ਮੁੜ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪੇ ਜਾਣ ਦਾ ਤਿੱਖਾ ਵਿਰੋਧ ਕਰਦਿਆਂ ਹੋਇਆਂ ਗੁਰਦੁਆਰਿਆਂ ਦਾ ਪ੍ਰਬੰਧ ਚਲਾਉਣ ਵਾਲੀਆਂ ਕਮੇਟੀਆਂ ਦੇ ਚਰਿੱਤਰ ਅਤੇ ਢਾਂਚੇ ਵਿਚ ਬਦਲਾਉ ਲਿਆਉਣ ਦੀ ਮੰਗ ਜ਼ੋਰ ਨਾਲ ਉਠਾਈ। ਉਸ ਨੇ ਸੁਝਾਅ ਦਿੱਤਾ ਕਿ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਵਿਚ ਸਿਰਫ਼ ਗ਼ੈਰ-ਰਾਜਨੀਤਕ (ਜਿਸ ਦਾ ਅਸਲੀ ਭਾਵ ਸੀ ਗ਼ੈਰ-ਅਕਾਲੀ) ਵਿਅਕਤੀ ਹੀ ਸ਼ਾਮਿਲ ਕੀਤੇ ਜਾਣੇ ਚਾਹੀਦੇ ਹਨ ਜਿਨ੍ਹਾਂ ਦਾ ਇਕ-ਮਾਤਰ ਸਰੋਕਾਰ ਗੁਰਦੁਆਰਿਆਂ ਦੀ ਸੇਵਾ-ਸੰਭਾਲ ਕਰਨਾ ਅਤੇ ਇਨ੍ਹਾਂ ਦੀ ਪਵਿੱਤਰਤਾ ਕਾਇਮ ਰੱਖਣਾ ਹੋਵੇ।[36] ਆਪਣੇ ਇਨ੍ਹਾਂ ਖੋਟੇ ਮੰਤਵਾਂ ਨੂੰ ਸਾਕਾਰ ਕਰਨ ਲਈ ਭਾਰਤ ਸਰਕਾਰ ਨੇ ਗੁਰਦੁਆਰਾ ਐਕਟ ਵਿਚ ਬੁਨਿਆਦੀ ਰੱਦੋ-ਬਦਲ ਕਰਨ ਬਾਰੇ ਸਰਗਰਮ ਸੋਚ ਵਿਚਾਰ ਸ਼ੁਰੂ ਕਰ ਦਿੱਤੀ ਹੋਈ ਸੀ। ਅਖ਼ਬਾਰੀ ਖ਼ਬਰਾਂ ਮੁਤਾਬਿਕ ਸਰਕਾਰ ਵੱਲੋਂ ਇਸ ਮੰਤਵ ਲਈ ਤਿੰਨ ਪ੍ਰਸਿੱਧ ਸਿੱਖ ਹਸਤੀਆਂ ਦੀ ਇਕ ਵਿਸ਼ੇਸ਼ ਕਮੇਟੀ ਕਾਇਮ ਕੀਤੀ ਗਈ ਸੀ ਜਿਸ ਜ਼ਿੰਮੇ ਅਲੱਗ ਅਲੱਗ ਵਿਚਾਰਾਂ ਵਾਲੇ ਸਿੱਖਾਂ ਨਾਲ ਵਿਚਾਰ-ਵਟਾਂਦਰਾ ਕਰ ਕੇ ਆਪਣੇ ਸੁਝਾਅ ਤਿਆਰ ਕਰਨ ਦਾ ਕਾਰਜ ਸੌਂਪਿਆ ਗਿਆ ਸੀ।[37] ਇਸ ਤਰ੍ਹਾਂ ਭਾਵੇਂ ਕਿ ਭਾਰਤੀ ਹਾਕਮਾਂ ਕੋਲੋਂ ਇਹ ਗੱਲ ਛੁਪੀ ਹੋਈ ਨਹੀਂ ਸੀ ਕਿ ਅੰਗਰੇਜ਼ ਹਕੂਮਤ ਕੋਲੋਂ ਲਹੂ ਦੇ ਭਾਅ ਖ਼ਰੀਦੇ ਆਪਣੇ ਹੱਕ ਨੂੰ ਸਿੱਖ ਆਸਾਨੀ ਨਾਲ ਹੱਥੋਂ ਛੱਡਣ ਲਈ ਤਿਆਰ ਨਹੀਂ ਹੋਣਗੇ, ਇਸ ਦੇ ਬਾਵਜੂਦ ਉਨ੍ਹਾਂ ਨੇ ਇਹ 'ਖ਼ਤਰਨਾਕ ਖੇਡ ਖੇਡਣ' ਤੋਂ ਸੰਕੋਚ ਨਾ ਕੀਤਾ। ਕਿਉਂ ? ਕਿਉਂਕਿ ਇਹ 'ਖ਼ਤਰਨਾਕ ਖੇਡ ਖੇਡਣਾ' ਇਕ ਤਾਂ ਉਨ੍ਹਾਂ ਦੀ ਮੂਲ ਪ੍ਰਵਿਰਤੀ ('ਦੂਸਰਿਆਂ' ਨੂੰ ਆਪਣੇ ਅੰਦਰ ਜਜ਼ਬ ਕਰ ਲੈਣਾ) ਦੇ ਅਨੁਕੂਲ ਹੈ; ਦੂਜਾ ਅਜਿਹਾ ਕਰਨਾ ਉਨ੍ਹਾਂ ਦੀ ਤਤਕਾਲੀ ਰਾਜਨੀਤਕ ਲੋੜ ਵੀ ਸੀ।

ਕੁੱਝ ਸਮਾਜਿਕ-ਵਿਗਿਆਨੀਆਂ* ਨੇ ਇਹ ਸਿਧਾਂਤਕ ਧਾਰਨਾ ਵਿਕਸਤ ਕੀਤੀ ਹੈ ਕਿ ਮਾਤਹਿਤ ਵਰਗ, ਆਮ ਤੌਰ 'ਤੇ, ਆਪਣੇ ਮਿਲ ਜੁੜ ਬੈਠਣ ਤੇ ਚਰਚਾ ਕਰਨ ਲਈ ਕੁੱਝ ਅਜਿਹੇ ਖ਼ਾਸੋ-ਖ਼ਾਸ ਸਮਾਜੀ ਅੱਡੇ (privileged social sites) ਕਾਇਮ ਕਰ ਲੈਂਦੇ, ਜਾਂ ਮੱਲ ਲੈਂਦੇ, ਹਨ ਜਿਥੇ ਉਹ ਆਪਣੇ ਆਪ ਨੂੰ ਗ਼ਾਲਬ ਵਰਗ ਦੀ ਨਿਗਰਾਨੀ ਤੋਂ ਸੁਤੰਤਰ ਤੇ ਮਹਿਫ਼ੂਜ਼ ਤਸੱਵਰ ਕਰਦੇ ਹਨ, ਅਤੇ ਜਿਥੇ ਉਹ ਆਪਣੇ ਦਿਲ ਦੇ ਵਲਵਲੇ ਤੇ ਅਰਮਾਨ ਖੁੱਲ੍ਹ ਕੇ ਜ਼ਾਹਰ ਕਰਦੇ ਹਨ। ਆਪਣੇ ਇਸ ਖ਼ਾਸੋ-ਖ਼ਾਸ ਲੱਛਣ ਦੀ ਬਦੌਲਤ ਇਹ ਸਮਾਜੀ ਠਿਕਾਣੇ ਸਥਾਪਤ ਸੱਭਿਆਚਾਰ ਦੇ ਟਾਕਰੇ ਵਿਚ ਲੋਕਾਈ ਦੇ ਸੱਭਿਆਚਾਰ ਦੇ ਸੰਚਾਰ ਦੇ ਕੇਂਦਰ ਹੋ ਨਿਬੜਦੇ ਹਨ।† ਇਹ ਸੋਚਣਾ ਵੱਡੀ ਭੁੱਲ ਹੋਵੇਗੀ ਕਿ ਇਹ ਸਮਾਜੀ ਅੱਡੇ ਮਾਤਹਿਤ ਵਰਗਾਂ ਵੱਲੋਂ ਬਿਨਾਂ ਕੋਈ ਤਰੱਦਦ ਜਾਂ ਸੰਘਰਸ਼ ਕੀਤਿਆਂ,

---

* *see* James C Scot, *Domination and the Arts of Resistance*, pp. 108-35.

† ਪੱਛਮ ਅੰਦਰ ਸਨਅਤੀ ਦੌਰ ਦੇ ਆਰੰਭਿਕ ਕਾਲ ਦੌਰਾਨ ਸ਼ਹਿਰਾਂ ਅੰਦਰਲੇ 'ਸ਼ਰਾਬਖ਼ਾਨੇ' ਮਜ਼ਦੂਰਾਂ ਕਾਮਿਆਂ ਦੇ ਜੁੜ ਬੈਠਣ ਅਤੇ ਖੁੱਲ੍ਹ ਕੇ ਦਿਲ ਦੇ ਭਾਵ ਪ੍ਰਗਟ ਕਰਨ ਦੇ ਉਚੇਚੇ ਅੱਡੇ ਬਣ ਗਏ ਸਨ। ਬਾਅਦ ਵਿਚ ਜਾ ਕੇ ਪ੍ਰਫੁਲਤ ਹੋ ਰਹੇ ਮੱਧ ਵਰਗ ਨੇ ਸ਼ਰਾਬਖ਼ਾਨਿਆਂ ਦੀ ਥਾਵੇਂ ਕਾਫ਼ੀ ਹਾਉਸਾਂ ਤੇ ਕਲੱਬ ਘਰਾਂ ਦੀ ਇਸ ਮੰਤਵ ਲਈ ਅਸਰਦਾਰ ਵਰਤੋਂ ਕੀਤੀ।

ਮੁਫ਼ਤ ਦੇ ਭਾਅ ਹੀ ਨਸੀਬ ਹੋ ਜਾਂਦੇ ਹਨ। ਇਨ੍ਹਾਂ ਨੂੰ ਹਾਸਲ ਕਰਨ, ਆਪਣੇ ਲਈ ਮਹਿਫ਼ੂਜ਼ ਬਣਾਉਣ ਅਤੇ ਇਨ੍ਹਾਂ ਦੀ ਲਗਾਤਾਰ ਰੱਖਿਆ ਕਰਨ ਵਾਸਤੇ ਮਾਤਹਿਤ ਵਰਗਾਂ ਨੂੰ ਇਤਿਹਾਸ ਵਿਚ ਹਮੇਸ਼ਾ ਹੀ ਸਖ਼ਤ-ਜਾਨ ਜੱਦੋਜਹਿਦ ਕਰਨੀ ਪਈ ਹੈ। ਇਸ ਤਰ੍ਹਾਂ, ਰਾਜਸੀ ਜੱਦੋਜਹਿਦ ਦਾ ਇਤਿਹਾਸ, ਵੱਡੀ ਹੱਦ ਤਕ, ਮਿਲ ਜੁੜ ਬੈਠਣ ਤੇ ਚਰਚਾ ਕਰਨ ਦੇ ਮਹੱਤਵਪੂਰਨ ਟਿਕਾਣਿਆਂ ਉੱਤੇ ਅਧਿਕਾਰ ਜਮਾਉਣ ਦੇ ਯਤਨਾਂ ਦਾ ਇਤਿਹਾਸ ਹੈ।[38]

ਹਿੰਦੂ ਪਰੰਪਰਾ ਦੇ ਉਲਟ, ਸਿੱਖ ਜੀਵਨ ਅੰਦਰ ਗੁਰਦੁਆਰੇ ਦਾ ਮਹੱਤਵ ਕਦੇ ਵੀ ਨਿਰੋਲ ਪਰਾਲੌਕਿਕ (metaphysical) ਪਹਿਲੂ ਤੀਕ ਸੀਮਤ ਨਹੀਂ ਰਿਹਾ। ਸਿੱਖ ਕੌਮ ਦੇ ਉਭਰਨ-ਵਿਗਸਣ ਦੇ ਇਤਿਹਾਸਕ ਅਮਲ ਦੌਰਾਨ ਗੁਰਦੁਆਰਿਆਂ ਨੇ ਬਿਨਾਂ ਛੋਟ ਇਕ ਅਹਿਮ ਲੌਕਿਕ (functional) ਕਾਰਜ ਨਿਭਾਇਆ ਹੈ। ਇਹ ਹਮੇਸ਼ਾ ਹੀ ਸਿੱਖ ਸਰਗਰਮੀਆਂ ਦਾ ਧੁਰਾ ਬਣੇ ਰਹੇ ਹਨ। ਇਥੇ ਸਿੱਖ ਸਰਗਰਮੀ ਨੂੰ ਨਿਰਪੱਖ ਸਮਾਜੀ ਕੈਟਾਗਰੀ ਵਜੋਂ ਨਹੀਂ ਲਿਆ ਜਾਣਾ ਚਾਹੀਦਾ। ਸਿੱਖ ਸਰਗਰਮੀ ਦਾ ਅਹਿਮ ਭਾਗ ਦਾਬੇ ਤੇ ਜਬਰ ਵਿਰੁੱਧ ਸੰਘਰਸ਼ ਰਿਹਾ ਹੈ। ਇਸ ਪ੍ਰਸੰਗ ਵਿਚ ਦੇਖਿਆਂ, ਸਿੱਖਾਂ ਲਈ ਗੁਰਦੁਆਰਾ ਅਜਿਹਾ ਮੁਤਬੱਰਕ ਤੇ ਖ਼ੁਦਮੁਖ਼ਤਿਆਰ ਖੇਤਰ ਹੈ ਜਿਸ ਦੀ ਚਾਰ-ਦੀਵਾਰੀ ਅੰਦਰ ਕਿਸੇ ਦੁਨਿਆਵੀ ਸੱਤਾ ਦਾ ਕਾਨੂੰਨ ਲਾਗੂ ਨਹੀਂ ਹੁੰਦਾ। ਦੁਨਿਆਵੀ ਸੱਤਾ ਦੇ ਗ਼ਲਬੇ ਤੇ ਰੋਹਬ-ਦਾਬ ਤੋਂ ਨਿਰਲੇਪ ਇਹ ਸਿੱਖਾਂ ਦੀ ਮਿੰਨੀ ਰੂਪ ਵਿਚ ਸੁਤੰਤਰ ਰਿਆਸਤ ਹੈ। ਇਹ ਸੱਚੇ ਪਾਤਸ਼ਾਹ ਦਾ ਘਰ ਹੈ ਜਿਥੇ ਸਿੱਖ ਆਪਣੇ ਆਪ ਨੂੰ ਗੁਰੂ ਦੀ ਗੋਦ ਵਿਚ ਬੈਠਾ ਮਹਿਸੂਸ ਕਰਦਾ ਹੈ। ਇਸ ਕਰਕੇ, ਗੁਰੂ ਘਰ ਅੰਦਰ ਸੰਗਤ ਦੇ ਰੂਪ ਵਿਚ ਇਕੱਤਰ ਹੋਏ ਸਿੱਖ, ਉਸ ਵਿਸ਼ੇਸ਼ ਘੜੀ, ਆਪਣੇ ਆਪ ਨੂੰ ਸਾਰੇ ਦੁਨਿਆਵੀ ਡਰਾਂ, ਸੰਸਿਆਂ ਤੇ ਖ਼ਤਰਿਆਂ ਤੋਂ ਮੁਕਤ ਤੇ ਮਹਿਫ਼ੂਜ਼ ਸਮਝਦੇ ਹਨ, ਜਿਥੇ ਉਹ ਆਪਣੇ ਦਿਲੀ ਅਰਮਾਨਾਂ ਨੂੰ ਬੇਖ਼ੌਫ਼ ਪ੍ਰਗਟ ਕਰ ਸਕਦੇ ਹਨ। ਇਸ ਵਜ੍ਹਾ ਕਰਕੇ ਹਰ ਦੌਰ ਅੰਦਰ ਹੀ ਸਿੱਖਾਂ ਉੱਤੇ ਗ਼ਾਲਬ ਹੋਣ ਲਈ ਯਤਨਸ਼ੀਲ ਵਰਗਾਂ ਤੇ ਤਾਕਤਾਂ ਨੇ ਗੁਰਦੁਆਰਿਆਂ ਨੂੰ ਤਿੱਖੀ ਦੁਸ਼ਮਣੀ ਦੀ ਨਜ਼ਰ ਨਾਲ ਦੇਖਿਆ ਹੈ। ਗੁਰਦੁਆਰਿਆਂ ਦੀ ਖ਼ੁਦਮੁਖ਼ਤਿਆਰੀ ਦੀ ਰੱਖਿਆ ਕਰਨ ਲਈ ਸਿੱਖਾਂ ਨੂੰ ਇਤਿਹਾਸ ਅੰਦਰ ਵੱਡੀਆਂ ਭਾਰੀ ਔਕੜਾਂ ਝੱਲਣੀਆਂ ਪਈਆਂ ਹਨ। ਪਰ ਸਿੱਖਾਂ ਨੇ ਹਰ ਕੀਮਤ ਤਾਰ ਕੇ ਗੁਰਦੁਆਰਿਆਂ ਦੇ ਖ਼ੁਦਮੁਖ਼ਤਿਆਰ ਰੁਤਬੇ ਨੂੰ ਕਾਇਮ-ਦਾਇਮ ਰੱਖਿਆ ਹੈ। ਇਸ ਮਸਲੇ 'ਤੇ ਉਨ੍ਹਾਂ ਕਦੇ ਸਮਝੌਤਾ ਨਹੀਂ ਕੀਤਾ।

ਸਿੱਖਾਂ ਦੀ ਨਿਆਰੀ ਹਸਤੀ ਤੇ ਉਨ੍ਹਾਂ ਦੀਆਂ ਨਿਵੇਕਲੀਆਂ ਸਭਿਆਚਾਰਕ ਰਵਾਇਤਾਂ ਨੂੰ ਮਲੀਆਮੇਟ ਕਰ ਦੇਣ 'ਤੇ ਤੁਲੇ ਹੋਏ ਹਿੰਦੂ ਹੁਕਮਰਾਨ ਗੁਰਦੁਆਰਿਆਂ ਦੇ ਖ਼ੁਦਮੁਖ਼ਤਿਆਰ ਰੁਤਬੇ ਨੂੰ ਕਿਵੇਂ ਸਹਿਣ ਕਰ ਸਕਦੇ ਸਨ ? ਇਸ ਵਿੱਚੋਂ ਉਨ੍ਹਾਂ ਨੂੰ ਆਪਣੀ ਦੁਨਿਆਵੀ ਸੱਤਾ ਲਈ ਗੰਭੀਰ ਚੁਣੌਤੀ ਦਾ ਆਭਾਸ ਹੁੰਦਾ ਸੀ। ਉਹ ਇਸ ਚੁਣੌਤੀ ਨੂੰ ਅਸਰਦਾਰ ਰੂਪ ਵਿਚ ਮਸਲ ਦੇਣਾ ਚਾਹੁੰਦੇ ਸਨ। ਆਪਣਾ ਇਹ ਖੋਟਾ ਉਦੇਸ਼ ਪੂਰਾ ਕਰਨ ਲਈ ਹਿੰਦੂ ਹਾਕਮਾਂ ਨੇ, ਆਪਣੀ ਫ਼ਿਤਰਤ ਦੇ ਮੁਤਾਬਿਕ, ਮਲੀਨ ਹੱਥਕੰਡੇ ਅਪਣਾਏ। ਉਨ੍ਹਾਂ ਨੇ ਭਾਰਤ ਅਤੇ ਸੰਸਾਰ ਦੇ ਲੋਕਾਂ ਦੀਆਂ ਨਜ਼ਰਾਂ ਵਿਚ ਸਿੱਖ ਗੁਰਦੁਆਰਿਆਂ ਤੇ ਇਨ੍ਹਾਂ ਦੇ ਪ੍ਰਬੰਧਕਾਂ ਨੂੰ ਬਦੂ ਕਰਨ ਦੀ ਇਕ ਸੁਚੇਤ ਅਤੇ ਵਿਉਂਤਬੱਧ ਮੁਹਿੰਮ ਆਰੰਭ ਦਿੱਤੀ। ਫ਼ੌਜੀ ਕਾਰਵਾਈ ਦੌਰਾਨ ਪੰਜਾਬ ਅੰਦਰ ਲਗਭਗ ਸਾਰੇ ਗੁਰਦੁਆਰਿਆਂ ਨੂੰ ਫ਼ੌਜੀ ਨਿਗਰਾਨੀ ਹੇਠ ਲੈ ਲਿਆ ਗਿਆ ਸੀ। ਸੱਜੇ-ਪੱਖੀ ਅਤੇ

ਖੱਬੇ-ਪੱਖੀ, ਦੋਨੋਂ ਵਰਗਾਂ ਦੇ ਮੀਡੀਏ ਨੇ 'ਅੱਤਵਾਦੀਆਂ ਤੇ ਦਹਿਸ਼ਤਗਰਦਾਂ' ਵੱਲੋਂ ਗੁਰਦੁਆਰਿਆਂ ਨੂੰ 'ਜੁਰਮਾਂ ਦੇ ਅੱਡੇ' ਬਣਾ ਲੈਣ ਦੇ ਗੁੰਮਰਾਹ-ਕਰੂ ਪ੍ਰਚਾਰ ਦੀ ਹੇਕ ਪੂਰੀ ਉੱਚੀ ਚੁੱਕ ਦਿੱਤੀ ਸੀ।[39] ਇਸ ਦੁਸ਼-ਭਾਵੀ ਪ੍ਰਚਾਰ ਮੁਹਿੰਮ ਦਾ ਜ਼ਾਹਰਾ ਮਕਸਦ ਗੁਰਦੁਆਰਿਆਂ ਨੂੰ ਸਿੱਧੇ ਸਰਕਾਰੀ ਕੰਟਰੋਲ ਹੇਠ ਲੈਣ ਦੇ ਹੱਕ ਵਿਚ ਦੇਸ਼ ਅੰਦਰ ਲੋਕ ਰਾਇ ਪੈਦਾ ਕਰਨਾ ਸੀ। 'ਧਰਮ ਨੂੰ ਰਾਜਨੀਤੀ ਨਾਲੋਂ ਵੱਖ ਕਰਨ' ਦੀ ਸ਼ੋਰੀਲੀ ਬਿਆਨਬਾਜ਼ੀ ਦੇ ਪਿੱਛੇ ਵੀ ਇਹੀ ਗੁੱਝਾ ਮੰਤਵ ਕੰਮ ਕਰਦਾ ਸੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਨਕਾਰਾ ਕਰਨ ਲਈ ਇਸ ਦੇ ਸ਼ਕਤੀਸ਼ਾਲੀ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਉੱਤੇ ਤਿੱਖਾ ਹਮਲਾ ਸੇਧਣਾ ਸਿੱਖ-ਦੁਸ਼ਮਣ ਤਾਕਤਾਂ ਦੀ ਪਹਿਲੀ ਲੋੜ ਬਣ ਗਈ ਸੀ। ਇਸ ਕਰਕੇ, ਭਾਰਤ ਸਰਕਾਰ ਤੇ ਉਸ ਦੀ ਹਮਾਇਤ ਵਿਚ ਲਾਮਬੰਦ ਹੋਈਆਂ ਸੱਜੀਆਂ ਖੱਬੀਆਂ ਰਾਜਸੀ ਤਾਕਤਾਂ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੋਂ ਬਾਅਦ ਆਪਣਾ ਨਜ਼ਲਾ ਸਭ ਨਾਲੋਂ ਵੱਧ ਜਥੇਦਾਰ ਗੁਰਚਰਨ ਸਿੰਘ ਟੌਹੜਾ ਉੱਤੇ ਝਾੜਿਆ। ਉਨ੍ਹਾਂ ਨੇ 'ਦਰਬਾਰ ਸਾਹਿਬ ਨੂੰ ਦਹਿਸ਼ਤਗਰਦਾਂ ਦਾ ਅੱਡਾ' ਬਣਾਏ ਜਾਣ ਅਤੇ, ਇਸ ਤਰ੍ਹਾਂ, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ 'ਢਾਲ ਮੁਹੱਈਆ ਕਰਨ' ਲਈ ਜਥੇਦਾਰ ਟੌਹੜਾ ਨੂੰ ਸਿੱਧਾ ਤੇ ਵਿਅਕਤੀਗਤ ਰੂਪ ਵਿਚ ਦੋਸ਼ੀ ਗਰਦਾਨਿਆ। ਹਰ ਵੰਨਗੀ ਦੇ ਰਾਜਸੀ ਆਗੂਆਂ ਤੋਂ ਲੈ ਕੇ ਫ਼ੌਜੀ ਜਰਨੈਲਾਂ ਤਕ, ਸਾਰਿਆਂ ਨੇ ਰਲ ਕੇ ਅਖ਼ਬਾਰਾਂ ਅੰਦਰ ਇਸ ਆਸ਼ੇ ਦੇ ਬਿਆਨਾਂ ਦਾ ਹੜ੍ਹ ਵਗਾ ਦਿੱਤਾ।[40] ਖ਼ੁਦ ਇੰਦਰਾ ਗਾਂਧੀ ਨੇ ਜਥੇਦਾਰ ਟੌਹੜਾ ਤੇ ਹੋਰਨਾਂ ਅਕਾਲੀ ਆਗੂਆਂ 'ਤੇ ਤੋਹਮਤ ਲਾਉਂਦੇ ਹੋਏ ਕਿਹਾ ਕਿ ਬੁਨਿਆਦੀ ਸੁਆਲ ਇਹ ਹੈ ਕਿ ਪੂਜਾ ਦੇ ਅਸਥਾਨਾਂ ਉੱਤੇ 'ਕਾਤਲਾਂ' ਨੂੰ ਸ਼ਰਨ ਕੌਣ ਦੇ ਰਹੇ ਸਨ?[41] ਦਰਬਾਰ ਸਾਹਿਬ ਉੱਤੇ ਹਮਲੇ ਉਪਰੰਤ ਇਸ ਵਿਸ਼ੇ ਨਾਲ ਸੰਬੰਧਿਤ ਜਿੰਨੀਆਂ ਵੀ ਕਿਤਾਬਾਂ ਛਪੀਆਂ, ਉਨ੍ਹਾਂ ਸਾਰੀਆਂ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੋਂ ਇਲਾਵਾ ਜੇਕਰ ਕਿਸੇ ਹੋਰ ਸਿੱਖ ਆਗੂ ਨੂੰ ਨਿੱਜੀ ਤੌਰ 'ਤੇ ਜੰਮ ਕੇ ਕੋਸਿਆ ਗਿਆ ਤਾਂ ਉਹ ਇਕ-ਮਾਤਰ ਆਗੂ ਜਥੇਦਾਰ ਟੌਹੜਾ ਹੀ ਸੀ। ਇਸ ਨੂੰ ਅਕਾਰਨ ਨਹੀਂ ਕਿਹਾ ਜਾ ਸਕਦਾ। ਕਿਉਂਕਿ ਜੇਕਰ ਜਥੇਦਾਰ ਟੌਹੜਾ ਉੱਤੇ ਲਾਏ ਇਸ ਵਿਸ਼ੇਸ਼ ਇਲਜ਼ਾਮ ਦੀ ਹੀ ਗੱਲ ਕੀਤੀ ਜਾਵੇ ਤਾਂ ਇਸ ਵਿਚ ਸੱਚਾਈ ਦੇ ਅੰਸ਼ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਇਹ ਗੱਲ ਝੁਠਲਾਈ ਨਹੀਂ ਜਾ ਸਕਦੀ ਕਿ ਜਿਥੇ ਅਕਾਲੀ ਆਗੂਆਂ ਦਾ ਇਕ ਵਰਗ ਸੰਤ ਜਰਨੈਲ ਸਿੰਘ ਨਾਲ ਕਿਸੇ ਵੀ ਕਿਸਮ ਦੀ ਸਾਂਝ ਨਾ ਰੱਖਣ ਅਤੇ ਖ਼ਾਸ ਕਰਕੇ ਉਸ ਨੂੰ ਦਰਬਾਰ ਸਾਹਿਬ ਕੰਪਲੈਕਸ ਵਿਚ ਆਪਣਾ ਪੱਕਾ ਠਿਕਾਣਾ ਸਥਾਪਤ ਕਰਨ ਦੀ ਇਜਾਜ਼ਤ ਨਾ ਦਿੱਤੇ ਜਾਣ ਦੀ ਜ਼ੋਰਦਾਰ ਵਜ਼ਾਹਤ ਕਰਦਾ ਸੀ, ਉਥੇ ਜਥੇਦਾਰ ਟੌਹੜਾ ਨੇ ਇਸ ਕਿਸਮ ਦੀ ਨਿਖੇਧਵਾਚੀ ਸੋਚ ਨੂੰ ਦ੍ਰਿੜ੍ਹਤਾ ਨਾਲ ਰੱਦ ਕਰਦੇ ਹੋਏ ਕਈ ਅਤੀ ਨਾਜ਼ਕ ਮੌਕਿਆਂ 'ਤੇ ਸੰਤ ਜਰਨੈਲ ਸਿੰਘ ਨੂੰ ਆਪਣੀ ਬਹੁਮੁੱਲੀ ਹਮਾਇਤ ਜੁਟਾਈ।[42] ਪਰ ਇਸ 'ਇਲਜ਼ਾਮ' ਤੋਂ ਵਧ ਕੇ ਜਥੇਦਾਰ ਟੌਹੜਾ ਬਾਰੇ ਕੁੱਝ ਗੱਲਾਂ ਅਜਿਹੀਆਂ ਧੁਮਾਈਆਂ ਗਈਆਂ ਜਿਨ੍ਹਾਂ ਦਾ ਜ਼ਾਹਰਾ ਉਦੇਸ਼ ਉਸ ਦੇ ਅਕਸ ਨੂੰ ਢਾਹ ਲਾਉਣਾ ਸੀ। ਇਸ ਇਲਜ਼ਾਮਬਾਜ਼ੀ ਦੀ ਮੁਹਿੰਮ ਦਾ ਆਗਾਜ਼ ਦਿੱਲੀ ਤੋਂ ਛਪਦੇ ਪੰਜਾਬੀ ਦੇ ਇਕ ਰਸਾਲੇ (*ਕੌਮੀ ਏਕਤਾ*) ਨੇ ਕੀਤਾ ਜਿਸ ਦਾ ਸੰਪਾਦਕ ਰਾਜਿੰਦਰ ਸਿੰਘ ਭਾਟੀਆ ਆਪਣੇ ਮਨ ਅੰਦਰ ਜਥੇਦਾਰ ਟੌਹੜਾ ਵਿਰੁੱਧ ਨਿੱਜੀ ਰੰਜਸ਼ ਤੇ ਕੱਟੜ ਦੁਸ਼ਮਣੀ ਦੀ ਭਾਵਨਾ ਰੱਖਦਾ ਸੀ। ਦਰਬਾਰ ਸਾਹਿਬ ਉੱਤੇ ਹੋਏ ਫ਼ੌਜੀ ਹਮਲੇ ਤੋਂ ਬਾਅਦ ਜਦ

ਸਿੱਖ ਜਗਤ ਇੰਦਰਾ ਗਾਂਧੀ ਤੇ ਕੇਂਦਰ ਦੀ ਕਾਂਗਰਸ ਹਕੂਮਤ ਵਿਰੁੱਧ ਲੋਹਾ-ਲਾਖਾ ਹੋਇਆ ਪਿਆ ਸੀ ਤਾਂ ਉਪਰੋਕਤ ਸੰਪਾਦਕ ਨੇ ਇਸ ਸਾਰੇ ਦੋਸ਼ ਦਾ ਭਾਂਡਾ ਜਥੇਦਾਰ ਟੌਹੜਾ ਦੇ ਸਿਰ ਭੰਨਣ ਦੀ ਬਦਹਵਾਸ ਕੋਸ਼ਿਸ਼ ਕੀਤੀ। ਉਸ ਨੇ ਆਪਣੀ ਸੰਪਾਦਕੀ ਵਿਚ ਪਹਿਲਾਂ ਤਾਂ ਇਹ ਢੁਕਵਾਂ ਸਵਾਲ ਉਠਾਇਆ ਕਿ 'ਪੰਥ ਦੀ ਵਰਤਮਾਨ ਅਧੋਗਤੀ ਲਈ ਜ਼ਿੰਮੇਵਾਰ ਕੌਣ ?', ਅਤੇ ਫਿਰ ਆਪੂੰ ਉਠਾਏ ਇਸ ਸੁਆਲ ਦਾ ਜੋ ਜਵਾਬ ਦਿੱਤਾ ਉਹ ਇੰਜ ਸੀ : 'ਸਚਾਈ ਤਾਂ ਇਹ ਹੈ ਕਿ ਕੌਮ ਅੱਜ ਜਿਸ ਰਸਾਤਲ ਤੀਕ ਪਹੁੰਚੀ ਹੈ ਇਸ ਦੇ ਲਈ ਇੱਕੋ-ਇਕ ਤੇ ਵਾਹਿਦ ਜ਼ਿੰਮੇਵਾਰ ਗੁਰਚਰਨ ਸਿੰਘ ਟੌਹੜਾ ਹੈ ਜਿਸ ਦੀਆਂ ਲੂੰਬੜ-ਚਾਲਾਂ ਤੇ ਹਵਸ ਕਰਕੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸ਼ਹੀਦ ਹੋਏ, ਸ੍ਰੀ ਅਕਾਲ ਤਖ਼ਤ ਸਾਹਿਬ ਢੱਠਾ, ਦੇਸ਼ ਭਰ ਵਿਚ ਸਿੱਖ ਮਰੇ ਤੇ ਉਜੜੇ ਅਤੇ ਇਕ ਪ੍ਰਫੁੱਲਤ ਤੇ ਪੁਰ-ਵਕਾਰ ਕੌਮ ਅਰਸ਼ ਤੋਂ ਫ਼ਰਸ਼ 'ਤੇ ਆਣ ਡਿੱਗੀ...ਹਕੀਕਤ ਇਹ ਹੈ ਕਿ ਜਲਾਲ ਵਿਚ ਨੱਚਦੀ ਕੌਮ ਨੂੰ ਤਬਾਹ ਕਰਨ ਵਾਲਾ ਤੇ ਦੋਨਾਂ ਸੰਤਾਂ ਨੂੰ ਕੁਰਾਹੇ ਪਾ ਕੇ ਪੰਥਕ ਪਲੇਟਫ਼ਾਰਮ ਨੂੰ ਏਥੇ ਪਹੁੰਚਾਉਣ ਵਾਲਾ ਇੱਕੋ-ਇਕ ਦੁਸ਼ਟ ਗੁਰਚਰਨ ਸਿੰਘ ਟੌਹੜਾ ਹੈ।' ਸੰਪਾਦਕ ਨੇ ਆਪਣੀ ਇਸ ਲੇਖਣੀ ਵਿਚ ਜਥੇਦਾਰ ਟੌਹੜਾ ਉੱਤੇ ਇਹ ਸੰਗੀਨ ਇਲਜ਼ਾਮ ਮੜ੍ਹਿਆ ਕਿ ਦਰਬਾਰ ਸਾਹਿਬ ਉੱਤੇ ਹਮਲੇ ਤੋਂ ਕੁੱਝ ਦਿਨ ਪਹਿਲਾਂ, 17 ਮਈ ਨੂੰ, ਚੰਡੀਗੜ੍ਹ ਵਿਖੇ ਗਵਰਨਰ ਪਾਂਡੇ ਨਾਲ ਆਪਣੀ ਇਕ ਗੁਪਤ ਮੁਲਾਕਾਤ ਦੌਰਾਨ ਉਸ ਨੇ ਭਾਰਤ ਸਰਕਾਰ ਨੂੰ ਇਸ ਭਾਵ ਦਾ ਸੰਦੇਸ਼ਾ ਦੇ ਦਿੱਤਾ ਸੀ ਕਿ 'ਸਥਿਤੀ ਮੇਰੇ ਕਾਬੂ ਤੋਂ ਬਾਹਰ ਚਲੀ ਗਈ ਹੈ ਅਤੇ ਹੁਣ ਸਰਕਾਰ ਜੋ ਚਾਹੇ ਕਰ ਸਕਦੀ ਹੈ।'[43] ਇਹ ਦੋਸ਼ ਪੂਰੀ ਤਰ੍ਹਾਂ ਨਿਰਆਧਾਰ ਤੇ ਮਨਘੜਤ ਸੀ। ਅਸਲੀਅਤ ਇਹ ਸੀ ਕਿ ਜਥੇਦਾਰ ਟੌਹੜਾ ਤੇ ਗਵਰਨਰ ਪਾਂਡੇ ਭਾਰਤ ਸਰਕਾਰ ਅਤੇ ਸਿੱਖ ਜੁਝਾਰੂਆਂ ਵਿਚਕਾਰ ਖ਼ੂਨੀ ਟਕਰਾਅ ਦੀ ਮੰਦਭਾਗੀ ਨੌਬਤ ਨੂੰ ਟਾਲਣ/ਰੋਕਣ ਲਈ ਆਪਣੇ ਵੱਲੋਂ ਆਖ਼ਰੀ ਪਲਾਂ ਤਕ ਪੁਰਜ਼ੋਰ ਯਤਨ ਕਰਦੇ ਰਹੇ ਸਨ। ਭਾਵੇਂ ਕਿ ਦੋਵਾਂ ਦੇ ਹੀ ਹੱਥ ਵੱਸ ਕੁੱਝ ਨਹੀਂ ਸੀ। ਕਿਉਂਕਿ ਘਟਨਾਵਾਂ ਦਾ ਰੁਖ਼ 'ਚੰਡੀਗੜ੍ਹ' ਤੋਂ ਨਹੀਂ 'ਦਿੱਲੀ' ਤੋਂ ਨਿਰਧਾਰਤ ਹੋ ਰਿਹਾ ਸੀ।[44] ਪਰ ਜਥੇਦਾਰ ਟੌਹੜਾ ਦੇ ਮੱਥੇ ਮੜ੍ਹਿਆ ਇਹ ਦੋਸ਼ ਕਿਉਂਕਿ ਉਸ ਵੇਲੇ ਭਾਰਤੀ ਹਾਕਮਾਂ ਦੀ ਸਿੱਖ ਦੁਸ਼ਮਣ ਨੀਤੀ ਦਾ ਪੱਖ ਪੂਰਦਾ ਸੀ*, ਇਸ ਕਰਕੇ ਮੀਡੀਏ ਨੇ ਇਸ ਝੂਠ ਦਾ ਵਸੀਹ ਪੈਮਾਨੇ 'ਤੇ ਪ੍ਰਚਾਰ-ਪਸਾਰ ਕਰਨ ਵਿਚ ਉਚੇਚਾ ਉਤਸ਼ਾਹ ਦਿਖਾਇਆ। *ਕੌਮੀ ਏਕਤਾ* ਵਿਚ ਛਪਣਸਾਰ ਹੀ ਅੰਗਰੇਜ਼ੀ ਦੇ ਇਕ ਅਖ਼ਬਾਰ ਨੇ ਇਸ ਨੂੰ ਝਟਪਟ ਆਪਣੇ ਪੰਨਿਆਂ ਉੱਤੇ ਚਾੜ੍ਹ ਦਿੱਤਾ।[45] ਬੱਸ ਫਿਰ ਕੀ ਸੀ! ਇਸ ਹਵਾਲੇ ਦਾ ਇਸ ਪਿੱਛੋਂ ਪਤਾ ਨਹੀਂ ਕਿੰਨੇ ਬਿਆਨਾਂ, ਲੇਖਾਂ ਤੇ ਕਿਤਾਬਾਂ ਵਿਚ ਉਲੇਖ ਕੀਤਾ ਗਿਆ। ਨਵੰਬਰ ਵਿਚ ਜਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਾਲਾਨਾ ਚੋਣ ਦਾ ਵੇਲਾ ਆਇਆ ਤਾਂ ਭਾਰਤ ਸਰਕਾਰ ਨੇ ਜਥੇਦਾਰ ਟੌਹੜਾ ਨੂੰ ਪ੍ਰਧਾਨਗੀ ਤੋਂ ਲਾਂਭੇ ਕਰਨ ਲਈ ਪੂਰੀ ਵਾਹ ਲਾ ਦਿੱਤੀ ਸੀ। ਇਸ ਮੁਹਿੰਮ ਪਿੱਛੇ ਕੰਮ ਕਰਦੇ ਉਦੇਸ਼ਾਂ ਬਾਰੇ ਕੋਈ ਓਹਲਾ ਨਹੀਂ ਸੀ ਰਿਹਾ। ਮੰਤਵ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਮਜ਼ੋਰ ਕਰ ਕੇ ਸਿੱਖ ਧਾਰਮਿਕ ਅਸਥਾਨਾਂ ਉੱਤੇ ਵਧੇਰੇ ਅਸਰਦਾਰ ਸਰਕਾਰੀ ਗ਼ਲਬਾ ਸਥਾਪਤ ਕਰਨਾ ਸੀ। ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦੇ ਦੋ

* ਦਰਬਾਰ ਸਾਹਿਬ ਉੱਤੇ ਹਮਲੇ ਦੇ ਸੰਬੰਧ ਵਿਚ ਅਕਾਲੀ ਆਗੂਆਂ ਦੇ ਸਮੁੱਚੇ ਰੋਲ, ਅਤੇ ਨਾਲ ਹੀ ਭਾਰਤੀ ਹਾਕਮਾਂ ਦੀ ਅਕਾਲੀ ਆਗੂਆਂ ਪ੍ਰਤਿ ਪਹੁੰਚ ਤੇ ਰਣਨੀਤੀ ਦੀ ਭਰਵੀਂ ਪੁਣਛਾਣ ਅਗਲੇ ਕਾਂਡ ਵਿਚ ਕੀਤੀ ਗਈ ਹੈ।

ਖ਼ਾਸੋ-ਖ਼ਾਸ ਦੂਤਾਂ ਸ. ਰਵੇਲ ਸਿੰਘ ਅਤੇ ਸ. ਤਰਲੋਚਨ ਸਿੰਘ (ਜੋ ਉਸ ਵੇਲੇ ਗਿਆਨੀ ਜ਼ੈਲ ਸਿੰਘ ਦੇ ਨਿੱਜੀ ਸਹਾਇਕ ਦੇ ਰੂਪ ਵਿਚ ਸੇਵਾ ਨਿਭਾਅ ਰਿਹਾ ਸੀ ਅਤੇ ਭਾਰਤ ਸਰਕਾਰ ਵੱਲੋਂ ਆਪਣੇ ਵਧੇਰੇ ਤਾਬਿਆਦਾਰ ਸਿੱਖਾਂ ਨੂੰ ਵੱਕਾਰੀ ਸਿੱਖ ਸੰਸਥਾਵਾਂ ਉੱਤੇ ਕਾਬਜ਼ ਬਣਾਉਣ ਦੀ 'ਖੇਡ' ਵਿਚ ਅਹਿਮ ਰੋਲ ਅਦਾ ਕਰ ਰਿਹਾ ਸੀ) ਤੋਂ ਇਲਾਵਾ ਬੀਬੀ ਨਿਰਲੇਪ ਕੌਰ, ਕੈਪਟਨ ਅਮਰਿੰਦਰ ਸਿੰਘ, ਸਰਦਾਰ ਰਵੀਇੰਦਰ ਸਿੰਘ, ਸਰਦਾਰ ਆਤਮਾ ਸਿੰਘ, ਰਣਜੀਤ ਸਿੰਘ ਬ੍ਰਹਮਪੁਰਾ ਅਤੇ ਪ੍ਰਕਾਸ਼ ਸਿੰਘ ਮਜੀਠੀਆ ਵਰਗੇ ਲੋਕਾਂ ਨੇ ਇਸ ਮਾਮਲੇ ਵਿਚ ਬੇਹੱਦ ਸਰਗਰਮ ਭੂਮਿਕਾ ਨਿਭਾਈ।[46]

ਸਿੱਖ ਕੌਮ ਦੀ ਮੋਹਰੀ ਧਾਰਮਿਕ ਸੰਸਥਾ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਤੋਂ ਬਾਅਦ ਹਿੰਦੂ ਆਗੂਆਂ ਦਾ ਅਗਲਾ ਨਿਸ਼ਾਨਾ ਸਿੱਖ ਕੌਮ ਦੀ ਮੋਹਰੀ ਰਾਜਨੀਤਕ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਸੀ। ਉਨ੍ਹਾਂ ਨੇ ਅਕਾਲੀ ਦਲ ਨੂੰ ਰਾਜਨੀਤਕ ਤੌਰ 'ਤੇ ਨਕਾਰਾ ਕਰ ਦੇਣ ਬਾਰੇ ਡੂੰਘੀ ਸੋਚ ਵਿਚਾਰ ਸ਼ੁਰੂ ਕਰ ਦਿੱਤੀ ਸੀ। ਅਟੱਲ ਬਿਹਾਰੀ ਵਾਜਪਾਈ ਤੇ ਲਾਲ ਕ੍ਰਿਸ਼ਨ ਅਡਵਾਨੀ ਨੇ 19 ਅਗਸਤ, 1984 ਨੂੰ ਅੰਮ੍ਰਿਤਸਰ ਵਿਖੇ ਪ੍ਰੈਸ ਕਾਨਫ਼ਰੰਸ ਅੰਦਰ ਬੋਲਦਿਆਂ ਸਾਫ਼ ਸੰਕੇਤ ਦੇ ਦਿੱਤਾ ਸੀ ਕਿ ਉਨ੍ਹਾਂ ਦੀ ਪਾਰਟੀ ਪਾਰਲੀਮੈਂਟ ਅੰਦਰ ਇਕ ਕਾਂਗਰਸੀ ਮੈਂਬਰ ਵੱਲੋਂ ਪੇਸ਼ ਕੀਤੇ ਗਏ ਉਸ ਬਿਲ ਦੀ ਹਮਾਇਤ ਕਰੇਗੀ ਜਿਸ ਵਿਚ ਕਿਸੇ ਵੀ 'ਫ਼ਿਰਕੂ' ਦਲ ਨੂੰ ਦੇਸ਼ ਅੰਦਰ ਆਮ ਚੋਣਾਂ ਲੜਨ ਦੇ ਅਯੋਗ ਕਰਾਰ ਦੇਣ ਦੀ ਸਿਫ਼ਾਰਸ਼ ਕੀਤੀ ਗਈ ਸੀ।[47] ਇਸ ਤੋਂ ਹਿੰਦੂ ਹਾਕਮਾਂ ਦੇ ਉਦੇਸ਼ਾਂ ਬਾਰੇ ਕੋਈ ਭੁਲੇਖਾ ਨਹੀਂ ਰਹਿ ਜਾਂਦਾ।

## ਬਹੁਮੁਖੀ ਮੁਹਿੰਮ

ਨਿਆਰੀ ਸਿੱਖ ਹਸਤੀ ਦੇ ਸੰਕਲਪ ਤੇ ਜਜ਼ਬੇ ਨੂੰ ਖੋਰਾ ਲਾਉਣ, ਅਤੇ ਇਸ ਤਰ੍ਹਾਂ, ਸਿੱਖ ਪੰਥ ਦੇ ਹਿੰਦੂ ਸਮਾਜ ਅੰਦਰ ਰਲੇਵੇਂ (assimilation) ਦੇ ਅਮਲ ਨੂੰ ਤੇਜ਼ ਕਰਨ ਦੇ ਮਨੋਰਥ ਨਾਲ, ਨੰਗੇ ਹਕੂਮਤੀ ਜਬਰ ਦੇ ਨਾਲੋ-ਨਾਲ, ਵਿਚਾਰਧਾਰਕ ਤੇ ਸਭਿਆਚਾਰਕ ਪੱਧਰ 'ਤੇ ਬਹੁਮੁਖੀ ਯਤਨ ਆਰੰਭੇ ਗਏ।

ਸਭ ਤੋਂ ਵਧ ਕੇ, 'ਸਿੱਖ ਇਕ ਵੱਖਰੀ ਕੌਮ' ਦੀ ਧਾਰਨਾ ਦੇ ਵਿਰੁੱਧ ਤਿੱਖਾ ਸਿਧਾਂਤਕ ਹੱਲਾ ਬੋਲ ਦਿੱਤਾ ਗਿਆ, ਜਿਸ ਦੇ ਵਾਸਤੇ 'ਭਾਰਤੀ ਰਾਸ਼ਟਰਵਾਦ' ਦੇ ਸਿਧਾਂਤਕ ਹਥਿਆਰ ਦੀ ਪੁਰਜ਼ੋਰ ਵਰਤੋਂ ਕੀਤੀ ਗਈ। ਇਸ ਸਿੱਖ-ਵਿਰੋਧੀ ਸਿਧਾਂਤਕ ਮੁਹਿੰਮ ਵਿਚ ਖੱਬੇ ਪੱਖੀ ਧਿਰਾਂ ਨੇ ਉਚੇਚਾ ਜੋਸ਼ ਦਿਖਾਇਆ। ਉਨ੍ਹਾਂ ਨੇ, ਭਾਰਤੀ ਰਾਜ ਦੇ ਵਹਿਸ਼ੀ ਜ਼ੁਲਮਾਂ ਦੀ ਮਾਰ ਝੱਲ ਰਹੇ ਸਿੱਖ ਭਾਈਚਾਰੇ ਦੇ ਸੰਘਰਸ਼ ਦੀਆਂ ਸਿਧਾਂਤਕ ਬੁਨਿਆਦਾਂ ਉੱਤੇ ਧੂੰਆਂਧਾਰ ਗੋਲਾਬਾਰੀ ਸ਼ੁਰੂ ਕਰ ਦਿੱਤੀ। ਦਰਬਾਰ ਸਾਹਿਬ ਉੱਤੇ ਹਮਲੇ ਦੇ ਤੁਰੰਤ ਬਾਅਦ ਜਦੋਂ ਦੂਰਦਰਸ਼ਨ ਅਤੇ ਆਲ ਇੰਡੀਆ ਰੇਡੀਓ ਜਲੰਧਰ ਨੇ ਸਿੱਖ ਕੌਮ ਦੇ ਹੱਕੀ ਸੰਘਰਸ਼ ਨੂੰ ਬਦਨਾਮ ਕਰਨ ਲਈ ਝੂਠੇ ਅਤੇ ਗੁੰਮਰਾਹਕੁੰਨ ਪ੍ਰਾਪੇਗੰਡੇ ਦੀ ਪੁੱਜ ਕੇ ਸ਼ੋਰੀਲੀ ਤੇ ਜ਼ਹਿਰੀਲੀ ਮੁਹਿੰਮ ਵਿੱਢ ਰੱਖੀ ਹੋਈ ਸੀ, ਜਿਸ ਨੇ ਸਿੱਖਾਂ ਦੇ ਦੁਖੀ ਹਿਰਦਿਆਂ ਨੂੰ ਹੋਰ ਤਪਾ ਦਿੱਤਾ ਸੀ, ਤਾਂ ਉਸ ਵੇਲੇ ਪੰਜਾਬ ਦੇ ਪ੍ਰਸਿੱਧ ਕਮਿਊਨਿਸਟ ਆਗੂ ਸੱਤਪਾਲ ਡਾਂਗ ਨੇ ਸਿੱਖ-ਵਿਰੋਧੀ ਤੁਅੱਸਬਾਂ ਦਾ ਕੁਹਜਾ ਪ੍ਰਗਟਾਵਾ ਕਰਦੇ ਹੋਏ, 14 ਜੂਨ (1984) ਨੂੰ ਲਿਖੇ ਆਪਣੇ ਇਕ ਲੇਖ ਵਿਚ ਦੂਰਦਰਸ਼ਨ ਤੇ ਆਲ ਇੰਡੀਆ ਰੇਡੀਓ ਨੂੰ ਇਹ ਬਦਕਾਰ ਭੂਮਿਕਾ ਨਿਭਾਉਣ ਬਦਲੇ ਪਰਸੰਸਾ ਨਾਲ ਨਿਵਾਜਿਆ ਸੀ, ਅਤੇ ਨਾਲ ਹੀ

ਇਸ ਸਿੱਖ-ਵਿਰੋਧੀ ਪ੍ਰਚਾਰ ਮੁਹਿੰਮ ਅੰਦਰ ਹੋਰ ਵੱਧ ਵਿਚਾਰਧਾਰਕ ਅੰਸ਼ ਸ਼ਾਮਿਲ ਕੀਤੇ ਜਾਣ, ਅਰਥਾਤ 'ਵੱਖਰੀ ਸਿੱਖ ਕੌਮ' ਦੀ ਧਾਰਨਾ ਸਮੇਤ ਸਿੱਖ ਸੰਘਰਸ਼ ਦੀਆਂ ਸਭਨਾਂ ਅਹਿਮ ਸਿਧਾਂਤਕ ਪੁਜ਼ੀਸ਼ਨਾਂ ਵਿਰੁੱਧ ਹੋਰ ਵੱਧ ਅਸਰਦਾਰ ਢੰਗ ਨਾਲ ਹੱਲਾ ਬੋਲਣ ਦੀ ਸਿਫ਼ਾਰਸ਼ ਕੀਤੀ ਸੀ।[48] ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਨੇ ਵੀ ਇਸ ਮੌਕੇ ਸਿੱਖ ਕੌਮ ਵਿਰੁੱਧ ਆਪਣੀ ਸਿਧਾਂਤਕ ਜੰਗ ਵਿਚ ਭਾਰੀ ਤੇਜ਼ੀ ਲੈ ਆਂਦੀ ਸੀ।[49]

ਇਸੇ ਦੌਰਾਨ ਹੀ ਭਾਰਤੀ ਜਨਤਾ ਪਾਰਟੀ ਨੇ ਵੀ 'ਵੱਖਰੀ ਸਿੱਖ ਕੌਮ' ਦੀ ਧਾਰਨਾ ਵਿਰੁੱਧ ਆਪਣੇ ਫ਼ਿਰਕੂ ਪ੍ਰਾਪੇਗੰਡੇ ਦੀ ਧਾਰ ਹੋਰ ਤਿੱਖੀ ਕਰ ਦਿੱਤੀ ਸੀ। ਪਾਰਟੀ ਵੱਲੋਂ 2 ਜੁਲਾਈ ਨੂੰ ਜਾਰੀ ਕੀਤੇ ਇਕ ਅਖ਼ਬਾਰੀ ਬਿਆਨ ਵਿਚ 'ਵੱਖਰੀ ਸਿੱਖ ਕੌਮ' ਦੇ ਸੰਕਲਪ ਨੂੰ 'ਜਿਨਾਹ ਦੇ ਦੋ ਕੌਮਾਂ ਦੇ ਸਿਧਾਂਤ ਦਾ ਹੀ ਵਧਾਰਾ' ਕਰਾਰ ਦਿੰਦੇ ਹੋਏ ਇਸ ਦੇ ਵਿਰੁੱਧ ਦੇਸ਼ ਵਿਆਪੀ ਮੁਹਿੰਮ ਚਲਾਉਣ ਦਾ ਕਾਰਜ ਐਲਾਨਿਆ ਗਿਆ, ਜਿਸ ਅਨੁਸਾਰ ਭਾਰਤੀ ਜਨਸੰਘ* ਦੇ ਬਾਨੀ ਡਾ. ਸ਼ਿਆਮ ਪ੍ਰਸਾਦ ਮੁਖਰਜੀ ਦੀ 82ਵੀਂ ਜਨਮ ਵਰ੍ਹੇਗੰਢ ਦੇ ਮੌਕੇ 'ਤੇ 6 ਤੋਂ ਲੈ ਕੇ 12 ਜੁਲਾਈ ਤਕ ਦੇਸ਼ ਅੰਦਰ 'ਇਕ ਦੇਸ਼, ਇਕ ਕੌਮ' ਸਪਤਾਹ ਮਨਾਉਣ ਦਾ ਹੋਕਾ ਦਿੱਤਾ ਗਿਆ।[50]

ਦੇਸ਼ ਅੰਦਰ 'ਭਾਰਤੀ ਰਾਸ਼ਟਰਵਾਦ' ਦੇ ਹੱਕ ਵਿਚ ਅਜਿਹਾ ਉਨਮਾਦ ਪੈਦਾ ਕਰ ਦਿੱਤਾ ਗਿਆ ਸੀ ਕਿ 'ਇੱਕੋ-ਸਾਂਝੀ ਭਾਰਤੀ ਕੌਮ' ਦੀ ਧਾਰਨਾ ਉੱਤੇ ਕਿੰਤੂ ਕਰਨ ਦੇ ਕਿਸੇ ਵੀ ਯਤਨ ਨੂੰ ਤ੍ਰਿਸਕਾਰ ਤੇ ਦੁਸ਼ਮਣੀ ਦੇ ਭਾਵ ਨਾਲ ਦੇਖਿਆ ਜਾਣ ਲੱਗਾ। 20 ਜੁਲਾਈ, 1984 ਨੂੰ ਲੋਕ ਸਭਾ ਅੰਦਰ ਚੱਲ ਰਹੀ ਬਹਿਸ ਦੌਰਾਨ ਜਦ ਇਕ ਮੈਂਬਰ ਦੇ ਮੂੰਹੋਂ ਇਹ ਸੱਚ ਬੋਲਿਆ ਗਿਆ ਕਿ ਭਾਰਤ 'ਇਕ-ਇਕਹਿਰੀ ਕੌਮ' ਨਹੀਂ ਬਲਕਿ ਇਕ 'ਬਹੁ-ਕੌਮੀ ਰਾਜ' ਹੈ ਤਾਂ ਇੰਦਰਾ ਗਾਂਧੀ ਸਮੇਤ ਭਾਰਤੀ ਜਨਤਾ ਪਾਰਟੀ ਤੇ ਲੋਕ ਦਲ ਦੇ ਮੈਂਬਰ ਇਸ ਉੱਤੇ ਏਨਾ ਖ਼ਫ਼ਾ ਹੋਏ ਕਿ ਤਾਬੜਤੋੜ ਹਮਲੇ ਦੀ ਮਾਰ ਹੇਠ ਆਏ ਉਸ ਮੈਂਬਰ ਨੂੰ ਫ਼ੌਰੀ ਸਫ਼ਾਈ ਦੇਣੀ ਪਈ ਅਤੇ ਇਹ ਕਹਿ ਕੇ ਖਹਿੜਾ ਛੁਡਾਉਣਾ ਪਿਆ ਕਿ "ਮੈਂ ਆਪਣੇ ਆਪ ਨੂੰ ਦਰੁਸਤ ਕਰਨਾ ਚਾਹੁੰਦਾ ਹਾਂ। ਮੈਂ ਬਹੁ-ਕੌਮੀ ਨਹੀਂ ਆਖਣਾ ਚਾਹੁੰਦਾ। ਮੇਰਾ ਮਤਲਬ ਸੀ 'ਇੱਕੋ ਕੌਮ'।" ਜਦ ਇਕ ਹੋਰ ਮੈਂਬਰ ਨੇ ਭਾਰਤ ਦੀ ਸਭਿਆਚਾਰਕ ਅਨੇਕਤਾ ਦੀ ਬਿਨਾਅ 'ਤੇ ਭਾਰਤ ਨੂੰ 'ਇੱਕੋ-ਸਾਂਝੀ ਕੌਮ' ਕਹਿਣ ਦੀ ਥਾਵੇਂ, ਝਕਦਿਆਂ ਝਕਦਿਆਂ, ਇਸ ਨੂੰ 'ਬਹੁ-ਕੌਮੀਅਤਾਂ ਦਾ ਦੇਸ਼' ਕਹੇ ਜਾਣ ਦਾ ਪੋਲਾ ਜਿਹਾ ਮਸ਼ਵਰਾ ਦਿੱਤਾ ਤਾਂ ਇੰਦਰਾ ਗਾਂਧੀ ਨੇ ਇਹ ਕਹਿੰਦੇ ਹੋਏ ਇਸ ਨੂੰ ਥਾਏਂ ਰੱਦ ਕਰ ਦਿੱਤਾ ਕਿ 'ਕੌਮੀਅਤ ਸ਼ਬਦ ਦੇ ਕਈ ਸਾਰੇ ਅਰਥ ਹੋ ਸਕਦੇ ਹਨ ਪਰ ਮੈਨੂੰ ਡਰ ਹੈ ਕਿ ਇਸ ਸ਼ਬਦ ਦੀ ਵਰਤੋਂ ਖ਼ਤਰਨਾਕ ਹੈ।' ਉਸ ਨੇ ਜ਼ੋਰ ਦੇ ਕੇ ਕਿਹਾ ਕਿ 'ਭਾਰਤ ਵਿਚ ਵੱਖ-ਵੱਖ ਕੌਮੀਅਤਾਂ ਹੋਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਅਸੀਂ ਸਾਰੇ ਇੱਕੋ-ਸਾਂਝੀ ਕੌਮ ਹਾਂ।'[51]

'ਧਰਮ ਯੁੱਧ' ਮੋਰਚੇ ਦੌਰਾਨ ਸ਼੍ਰੋਮਣੀ ਅਕਾਲੀ ਦਲ ਨੇ ਸਿੱਖ ਕੌਮ ਦੀ ਨਿਆਰੀ ਹਸਤੀ ਉੱਤੇ ਜ਼ੋਰ ਦੇਣ ਦੇ ਮੰਤਵ ਨਾਲ 'ਵੱਖਰੀ ਸਿੱਖ ਕੌਮ' ਦੀ ਧਾਰਨਾ ਦਾ ਵਸੀਹ ਪੈਮਾਨੇ 'ਤੇ ਪ੍ਰਚਾਰ-ਪਸਾਰ ਕੀਤਾ ਸੀ, ਭਾਰਤੀ ਹਾਕਮਾਂ ਨੇ ਜਿਸ ਨੂੰ ਨਾ-ਪਸੰਦ ਕਰਦੇ ਹੋਏ ਵੀ ਮਜਬੂਰੀ ਵੱਸ ਸਹਿਣ ਕਰਨ ਦੀ ਪਹੁੰਚ ਪ੍ਰਗਟਾਈ ਸੀ। ਪਰ ਦਰਬਾਰ ਸਾਹਿਬ ਉੱਤੇ ਹਮਲੇ ਉਪਰੰਤ ਭਾਰਤੀ ਹਾਕਮਾਂ ਨੇ ਇਸ ਮਸਲੇ ਪ੍ਰਤਿ ਆਪਣੇ ਖਰ੍ਹਵੇ ਹਮਲਾਵਰ

---

* ਭਾਰਤੀ ਜਨਸੰਘ ਭਾਰਤੀ ਜਨਤਾ ਪਾਰਟੀ ਦਾ ਹੀ ਪੂਰਬਲਾ ਨਾਉਂ ਸੀ।

ਰੁਖ਼ ਦਾ ਸੰਕੇਤ ਦਿੰਦੇ ਹੋਏ, 'ਸੂਰਾ' ਮਾਸਕ ਪੱਤਰ ਅੰਮ੍ਰਿਤਸਰ ਵੱਲੋਂ *ਸਿੱਖ ਇਕ ਵੱਖਰੀ ਕੌਮ* ਦੇ ਅਨੁਵਾਨ ਹੇਠ ਛਾਪੇ ਗਏ ਲੇਖ-ਸੰਗ੍ਰਹਿ ਉੱਤੇ ਪਾਬੰਦੀ ਲਾ ਦੇਣ ਦਾ ਫ਼ੁਰਮਾਨ ਜਾਰੀ ਕਰ ਦਿੱਤਾ ਸੀ।

ਇਸ ਤੋਂ ਇਲਾਵਾ, ਅਲੱਗ ਅਲੱਗ ਵੰਨਗੀ ਦੀਆਂ ਹਿੰਦੂਵਾਦੀ ਤਾਕਤਾਂ ਤੇ ਸੰਸਥਾਵਾਂ ਦੁਆਰਾ, ਅਨੁਕੂਲ ਮੌਕਾ ਸਮਝਦਿਆਂ ਹੋਇਆਂ, ਸਿੱਖ ਸਮਾਜ ਨੂੰ ਹਿੰਦੂਵਾਦ ਦੀ ਮਾਰੂ ਗ੍ਰਿਫ਼ਤ ਵਿਚ ਲੈਣ ਦੇ ਅਨੇਕ-ਮੁਖੀ ਯਤਨ ਸ਼ੁਰੂ ਕਰ ਦਿੱਤੇ ਗਏ। ਪ੍ਰਮੁੱਖ ਹਿੰਦੂ ਕੱਟੜਵਾਦੀ ਸੰਸਥਾ ਆਰ ਐੱਸ ਐੱਸ ਨੇ ਦਰਬਾਰ ਸਾਹਿਬ ਉੱਤੇ ਹਮਲੇ ਦੇ ਝੱਟ ਬਾਅਦ ਸਿੱਖ ਸਮਾਜ ਅੰਦਰ ਘੁਸਪੈਠ ਕਰਨ ਦੇ ਮਨੋਰਥ ਨਾਲ, ਇਕ ਬਹੁਤ ਹੀ ਅਹਿਮ ਕਦਮ ਉਠਾਉਂਦੇ ਹੋਏ, 'ਰਾਸ਼ਟਰੀ ਸਿੱਖ ਸੰਗਤ' ਦੇ ਨਾਂ ਹੇਠ ਇਕ ਉਚੇਚੀ ਨਵੀਂ ਜਥੇਬੰਦੀ ਸਥਾਪਤ ਕਰਨ ਦਾ ਵਿਉਂਤ-ਨਕਸ਼ਾ ਤਿਆਰ ਕਰ ਲਿਆ ਸੀ।[52] ਠੀਕ ਇਸੇ ਹੀ ਸਮੇਂ ਦੌਰਾਨ ਬਿਹਾਰ ਤੋਂ ਅਸ਼ੁਤੋਸ਼ ਨਾਂ ਦੇ ਇਕ ਹਿੰਦੂ ਡੇਰੇਦਾਰ ਨੇ ਪੰਜਾਬ ਅੰਦਰ ਆਪਣਾ ਤਾਣਾ ਬਾਣਾ ਪਸਾਰਨਾ ਸ਼ੁਰੂ ਕਰ ਦਿੱਤਾ ਅਤੇ 'ਦਿਵਯ ਜਯੋਤੀ ਸੰਸਥਾਨ' ਨਾਂ ਦੇ 'ਰੂਹਾਨੀ ਮਿਸ਼ਨ' ਦੀ ਸਥਾਪਨਾ ਦਾ ਅਡੰਬਰ ਰਚ ਕੇ ਸਿੱਖਾਂ ਨੂੰ 'ਸ਼ਬਦ-ਗੁਰੂ' ਨਾਲੋਂ ਤੋੜਨ ਦੇ ਗੁੰਮਰਾਹ-ਕੁੰਨ ਯਤਨ ਆਰੰਭ ਦਿੱਤੇ।

ਸਿੱਖਾਂ ਅੰਦਰ 'ਅੱਡਰੀ ਪਛਾਣ' ਦੀ ਚੇਤਨਾ ਨੂੰ ਖੁੰਢਿਆਂ ਕਰਨ ਦੇ ਉਦੇਸ਼ ਨਾਲ ਭਾਰਤੀ ਹਾਕਮਾਂ ਦੇ ਮਨਾਂ ਅੰਦਰ ਪਟਿਆਲਾ ਵਿਖੇ 'ਉੱਤਰੀ ਜ਼ੋਨਲ ਸਭਿਆਚਾਰਕ ਕੇਂਦਰ' ਦੀ ਸਥਾਪਨਾ ਦਾ ਫੁਰਨਾ ਵੀ ਇਸ ਸਮੇਂ ਦੌਰਾਨ ਹੀ ਫੁਰਿਆ ਸੀ, ਬਾਅਦ ਵਿਚ ਜਾ ਕੇ ਜਿਸ ਨੂੰ ਬਾਕਾਇਦਾ ਅਮਲ ਵਿਚ ਲਾਗੂ ਕਰ ਦਿੱਤਾ ਗਿਆ ਸੀ। ਪੰਜਾਬੀ ਦੇ ਨਾਮਵਰ ਲੇਖਕ ਤੇ ਵਿਦਵਾਨ ਪ੍ਰੋ. ਪ੍ਰੀਤਮ ਸਿੰਘ ਨੇ ਇਸ ਮੁੱਦੇ ਉੱਤੇ ਪੰਜਾਬੀ ਲੇਖਕਾਂ ਦੀ ਪੰਜਾਬ ਦੇ ਤਤਕਾਲੀ ਗਵਰਨਰ ਅਰਜਨ ਸਿੰਘ ਨਾਲ ਹੋਈ ਇਕ ਅਹਿਮ ਮੀਟਿੰਗ ਤੇ ਗੱਲਬਾਤ ਦਾ ਵਰਣਨ ਇਸ ਤਰ੍ਹਾਂ ਕੀਤਾ ਹੈ : 'ਪੰਜਾਬ ਵਿਚ ਪ੍ਰਧਾਨਗੀ ਰਾਜ ਦੀ ਸਥਾਪਨਾ ਉਪਰੰਤ ਸਰਕਾਰੀ ਦਫ਼ਤਰਾਂ ਵਿਚ ਪੰਜਾਬੀ ਦੀ ਵਰਤੋਂ ਵਿਚ ਵਾਪਰੇ ਨਿਘਾਰ 'ਤੇ ਰੋਸ ਪ੍ਰਗਟ ਕਰਨ ਲਈ ਕੇਂਦਰੀ ਪੰਜਾਬੀ ਲੇਖਕ ਸਭਾ ਵੱਲੋਂ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਦੀ ਅਗਵਾਈ ਹੇਠ ਲੇਖਕਾਂ ਦਾ ਇਕ ਵਫ਼ਦ ਸ੍ਰੀ ਅਰਜਨ ਸਿੰਘ, ਗਵਰਨਰ ਪੰਜਾਬ ਨੂੰ 13 ਮਈ, 1985 ਨੂੰ ਮਿਲਿਆ ਸੀ। ਗੱਲਬਾਤ ਦੇ ਦੌਰਾਨ ਕੇਂਦਰੀ ਸਰਕਾਰ ਵੱਲੋਂ ਜੰਮੂ-ਕਸ਼ਮੀਰ, ਹਿਮਾਚਲ, ਪੰਜਾਬ, ਹਰਿਆਣਾ ਤੇ ਰਾਜਸਥਾਨ ਦੇ ਵਿਸ਼ਾਲ ਭੂ-ਖੰਡ ਲਈ ਕਲਚਰ ਦਾ ਇਕ ਸਾਂਝਾ ਖੇਤਰ ਪਟਿਆਲਾ ਵਿਚ ਕਾਇਮ ਕਰਨ ਦੀ ਯੋਜਨਾ ਦਾ ਜ਼ਿਕਰ ਵੀ ਛਿੜਿਆ। ਕੇਂਦਰ ਪੰਜ-ਕਰੋੜੀ ਯੋਜਨਾ ਨੂੰ ਪ੍ਰਧਾਨ ਮੰਤਰੀ ਵੱਲੋਂ ਪੰਜਾਬ ਦੇ ਲੋਕਾਂ ਨੂੰ ਇਕ ਸਾਂਸਕ੍ਰਿਤਿਕ ਤੋਹਫ਼ੇ ਵਜੋਂ ਪੇਸ਼ ਕਰ ਰਿਹਾ ਸੀ...ਸਾਰੇ ਭਾਰਤ ਲਈ ਕਲਪੇ ਗਏ ਗਿਣਤੀ ਦੇ ਕੁਝ ਕੇਂਦਰਾਂ ਵਿੱਚੋਂ ਇਹ ਪਹਿਲਾ ਕੇਂਦਰ ਸੀ ਅਤੇ ਦੂਜਾ ਕੇਂਦਰ, ਜਿਵੇਂ ਕਿ ਪਿੱਛੋਂ ਘੋਸ਼ਿਤ ਕੀਤਾ ਗਿਆ, ਆਸਾਮ ਵਿਚ ਕਾਇਮ ਕੀਤਾ ਜਾਣਾ ਹੈ। ਸਬੱਬ ਨਾਲ ਇਹ ਦੋਨੋਂ ਰਾਜ ਆਪਣੀ ਸਾਂਸਕ੍ਰਿਤਿਕ ਸ਼ਨਾਖ਼ਤ ਖ਼ਤਰੇ ਵਿਚ ਪਈ ਹੋਣ ਦੇ ਕਾਰਨ, ਕਾਫ਼ੀ ਚਿਰ ਤੋਂ ਅਸ਼ਾਂਤ ਤੁਰੇ ਆ ਰਹੇ ਸਨ...ਵਫ਼ਦ ਦਾ (ਗਵਰਨਰ ਨੂੰ) ਕਹਿਣਾ ਸੀ ਕਿ 'ਪੰਜਾਂ ਰਾਜਾਂ ਦਾ ਇਹ ਸਾਂਝਾ ਸਭਿਆਚਾਰਕ ਕੇਂਦਰ ਬਣਾਉਣਾ ਹੈ ਤਾਂ ਜੰਮ ਜੰਮ ਬਣਾਓ, ਪਰ ਇਹ ਦਾਅਵਾ ਬਿਲਕੁਲ ਨਾ ਕਰੋ ਕਿ ਇਸ ਕੇਂਦਰ ਦਾ ਮੰਤਵ ਪੰਜਾਬ ਦੇ ਸਭਿਆਚਾਰ ਨੂੰ ਪ੍ਰਫੁਲਤ ਕਰਨਾ ਹੈ—ਖੁੱਲ੍ਹ ਕੇ ਆਖੋ ਕਿ ਇਸ ਦਾ ਮੰਤਵ ਪੰਜਾਬ

ਨੂੰ ਭਾਰਤੀ ਸਭਿਆਚਾਰ ਦੀ 'ਮੁੱਖ ਧਾਰਾ' ਦੇ ਵਹਿਣ ਵਿਚ ਵਹਾਉਣਾ ਹੈ...ਆਪਣੇ ਠੇਠ ਸਭਿਆਚਾਰ ਤੇ ਆਪਣੀਆਂ ਸਮਰੱਥ ਬੋਲੀਆਂ ਨੂੰ ਮਿੱਧ ਕੇ, ਹਿੰਦੀ ਨਾਲ ਹੇਜ ਪ੍ਰਗਟਾਉਣ ਵਾਲੇ ਉਪਰੋਕਤ ਰਾਜਾਂ ਨਾਲ ਪੰਜਾਬ ਨੂੰ ਨੂੜ ਕੇ, ਉਸ ਨੂੰ ਇਹ ਜਿਤਾਉਣਾ ਕਿ ਕੇਂਦਰ ਪੰਜਾਬੀ ਸਭਿਆਚਾਰ ਦੇ ਉਧਾਰ ਤੇ ਵਾਧੇ ਲਈ ਕਰੋੜਾਂ ਰੁਪੈ ਖ਼ਰਚਣ ਦੀ ਮਿਹਰਬਾਨੀ ਕਰਨ ਲੱਗਾ ਹੈ, ਪੰਜਾਬੀ ਲੋਕਾਂ ਦੀ ਸਮਝ-ਬੂਝ ਦਾ ਅਪਮਾਨ ਕਰਨ ਦੇ ਤੁਲ ਹੈ।'[53]

ਇਸ ਦੇ ਨਾਲ ਹੀ, ਸਿੱਖ ਧਰਮ ਨੂੰ ਹਿੰਦੂ ਮਤ ਦੀ ਸ਼ਾਖਾ ਕਰਾਰ ਦੇਣ ਵਾਲੀਆਂ ਲਿਖਤਾਂ ਦਾ ਸਿੱਖ ਸਮਾਜ ਅੰਦਰ ਵਿਆਪਕ ਪੱਧਰ 'ਤੇ ਪ੍ਰਚਾਰ ਪਸਾਰ ਕਰਨ ਦੀ ਜ਼ੋਰਦਾਰ ਮੁਹਿੰਮ ਆਰੰਭੀ ਗਈ।

ਭਾਰਤੀ ਹਾਕਮਾਂ ਦੁਆਰਾ ਪੰਜਾਬ ਨੂੰ ਆਪਣੀ ਬਸਤੀ ਬਣਾਉਣ ਲਈ ਵਿੱਢੀ ਗਈ ਇਸ ਚੌਤਰਫ਼ਾ ਮੁਹਿੰਮ ਨੇ, ਖ਼ਾਸ ਕਰਕੇ ਇਸ ਦੇ ਨੰਗੇ-ਚਿੱਟੇ ਫ਼ਿਰਕੂ ਖ਼ਾਸੇ ਨੇ, ਸਿੱਖ ਕੌਮ ਅੰਦਰ ਰੋਸ ਤੇ ਗ਼ੁੱਸੇ ਦੀਆਂ ਭਾਵਨਾਵਾਂ ਨੂੰ ਹੋਰ ਵੱਧ ਤਾਅ ਚਾੜ੍ਹ ਦਿੱਤਾ ਸੀ। ਪੰਜਾਬ ਪੁਲੀਸ ਦੇ ਤਤਕਾਲੀ ਮੁਖੀ ਕਿਰਪਾਲ ਸਿੰਘ ਢਿੱਲੋਂ, ਜਿਸ ਦੇ ਕਾਰਜ ਕਾਲ ਦੌਰਾਨ ਅਪਰੇਸ਼ਨ ਵੁੱਡਰੋਜ਼ ਦੀ ਜਾਬਰ ਮੁਹਿੰਮ ਚਲਾਈ ਗਈ ਸੀ, ਨੇ ਬਾਅਦ ਵਿਚ ਜਾ ਕੇ ਇਸ ਫ਼ਿਰਕੂ ਜਬਰ ਦੇ ਨਾਂਹ-ਪੱਖੀ ਨਤੀਜਿਆਂ ਦੀ ਪੁਸ਼ਟੀ ਕਰਦੇ ਹੋਏ ਲਿਖਿਆ ਹੈ ਕਿ 'ਫ਼ੌਜੀ ਅਪਰੇਸ਼ਨ, ਆਪਣੇ ਸੁਭਾਅ ਪੱਖੋਂ ਹੀ, ਜ਼ਾਲਮਾਨਾ ਤੇ ਬੇ-ਤਰਸ ਹੋਇਆ ਕਰਦੇ ਹਨ। ਅਪਰੇਸ਼ਨ (ਵੁੱਡਰੋਜ਼) ਦੌਰਾਨ ਗ਼ੈਰ-ਸਿੱਖ ਫ਼ੌਜੀਆਂ ਦੁਆਰਾ ਕੀਤੇ ਗਏ ਅੱਖੜ ਵਰਤਾਉ, ਅਣਕਹੇ ਜ਼ੁਲਮਾਂ ਅਤੇ ਅਪਮਾਨਜਨਕ ਵਤੀਰੇ ਨੇ ਸਿੱਖ ਭਾਈਚਾਰੇ ਅੰਦਰ ਤਿੱਖਾ ਰੋਸ ਪੈਦਾ ਕਰ ਦਿੱਤਾ ਸੀ।'[54] ਉੱਘਾ ਸਮਾਜ-ਸ਼ਾਸਤਰੀ ਪ੍ਰੋ. ਬਰਿੰਦਰਪਾਲ ਸਿੰਘ ਵੀ, ਸਮੁੱਚੇ ਵਰਤਾਰੇ ਦੇ ਘੋਖਵੇਂ ਮੁਲਾਂਕਣ ਤੋਂ ਬਾਅਦ ਇਸ ਨਿਰਣੇ ਉੱਤੇ ਅੱਪੜਿਆ ਸੀ ਕਿ 'ਅਸਲੀਅਤ ਵਿਚ ਇਹ ਅਪਰੇਸ਼ਨ ਖਾੜਕੂਆਂ ਨੂੰ ਫੜਨ ਤੇ ਕਾਬੂ ਕਰਨ ਨਾਲੋਂ, ਉਨ੍ਹਾਂ ਨੂੰ ਪੈਦਾ ਕਰਨ ਵਿਚ ਵਧੇਰੇ ਸਹਾਈ ਹੋਇਆ।'[55]

•

# 6

# ਸਿੱਖ ਪ੍ਰਤਿਕਰਮ :
# ਸੰਭਾਵਨਾਵਾਂ ਤੇ ਸੀਮਤਾਈਆਂ

ਕਿਸੇ ਭਾਈਚਾਰੇ ਨੂੰ ਜਦ ਇਤਿਹਾਸ ਦੇ ਕਿਸੇ ਮੋੜ ਉੱਤੇ ਸਮਕਾਲੀ ਹੁਕਮਰਾਨ ਵਰਗ ਦੇ ਵਹਿਸ਼ੀ ਜ਼ੁਲਮਾਂ ਦਾ ਸਾਹਮਣਾ ਕਰਨਾ ਪੈ ਜਾਂਦਾ ਹੈ ਤਾਂ ਉਸ ਅੰਦਰ ਦੋ ਤਰ੍ਹਾਂ ਦੇ ਪ੍ਰਤਿਕਰਮ ਦੀਆਂ ਸੰਭਾਵਨਾਵਾਂ ਪੈਦਾ ਹੋ ਜਾਂਦੀਆਂ ਹਨ। ਉਹ ਜਾਂ ਤਾਂ ਪਹਿਲਾਂ ਨਾਲੋਂ ਵੀ ਵਧੇਰੇ ਇਕਜੁੱਟ ਤੇ ਸਿਦਕਵਾਨ ਹੋ ਜਾਂਦਾ ਹੈ; ਅਤੇ ਜਾਂ ਫਿਰ ਦਬਾਅ ਹੇਠ ਆ ਕੇ ਖਿੰਡ-ਪੁੰਡ ਜਾਂਦਾ ਹੈ। ਇਹ ਗੱਲ ਮਜ਼ਲੂਮ ਭਾਈਚਾਰੇ ਦੀ ਇਕਜੁੱਟਤਾ, ਪ੍ਰਤਿਬੱਧਤਾ, ਚੇਤਨਾ ਤੇ ਲੀਡਰਸ਼ਿਪ ਦੀ ਗੁਣਵੰਤਾ ਆਦਿ ਕਈ ਸਾਰੇ ਤੱਥਾਂ 'ਤੇ ਨਿਰਭਰ ਕਰਦੀ ਹੈ।

ਪਹਿਲੇ ਅਤੇ ਦੂਜੇ ਕਾਂਡ ਵਿਚ ਖ਼ਾਲਸਾ ਪੰਥ ਦੇ ਕੌਮੀ ਚਰਿੱਤਰ ਦੀਆਂ ਕੁੱਝ ਉੱਘੜਵੀਆਂ ਵਿਸ਼ੇਸ਼ਤਾਈਆਂ ਅਤੇ ਉਸ ਦੀਆਂ ਇਤਿਹਾਸਕ ਰਵਾਇਤਾਂ ਦਾ ਜੋ ਖ਼ਾਕਾ ਪੇਸ਼ ਕੀਤਾ ਗਿਆ ਹੈ ਉਸ ਤੋਂ ਇਕ ਗੱਲ ਭਲੀਭਾਂਤ ਸਪੱਸ਼ਟ ਹੋ ਜਾਂਦੀ ਹੈ : ਕਿ ਸਿੱਖ ਹੋਰ ਜੋ ਮਰਜ਼ੀ ਬਰਦਾਸ਼ਤ ਕਰ ਲੈਣ ਪਰ ਉਨ੍ਹਾਂ ਕੋਲੋਂ ਆਪਣੇ ਗੁਰਧਾਮਾਂ, ਖ਼ਾਸ ਕਰਕੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ ਸਹਿਣ ਨਹੀਂ ਕੀਤੀ ਜਾਂਦੀ। ਇਸ ਵਿਰੁੱਧ ਸਿੱਖ ਕੌਮ ਅੰਦਰ ਅਟੱਲ ਤੌਰ 'ਤੇ ਆਪ-ਮੁਹਾਰਾ ਰੋਹ ਜਾਗ ਪੈਂਦਾ ਹੈ ਅਤੇ ਸਿੱਖਾਂ ਅੰਦਰ ਪਾਪੀਆਂ ਨੂੰ ਸਜ਼ਾ ਦੇਣ ਦੀ ਅਮੋੜ ਰੁਚੀ ਪੈਦਾ ਹੋ ਜਾਂਦੀ ਹੈ। ਇਹ ਇਕ ਅਟੱਲ ਸਚਾਈ ਹੈ ਜੋ ਹਰ ਕਾਲ ਅਤੇ ਸਥਿਤੀ ਉੱਤੇ ਬਰਾਬਰ ਲਾਗੂ ਹੁੰਦੀ (ਰਹੀ) ਹੈ। ਪਰ ਹਰ ਕਾਲ ਅਤੇ ਸਥਿਤੀ ਦਾ ਆਪਣਾ ਇਕ ਵਿਸ਼ੇਸ਼ ਸੱਚ (ਪ੍ਰਸੰਗ) ਹੁੰਦਾ ਹੈ ਜੋ ਉਸ ਵਿਸ਼ੇਸ਼ ਮੌਕੇ 'ਤੇ ਉਪਰੋਕਤ ਅਟੱਲ ਸੱਚਾਈ ਦੇ ਠੋਸ ਇਜ਼ਹਾਰ ਉੱਤੇ ਆਪਣੀ ਗਹਿਰੀ ਛਾਪ ਛੱਡਦਾ ਹੈ। ਇਸ ਕਰਕੇ ਜੂਨ 1984 ਵਿਚ ਭਾਰਤੀ ਰਾਜ ਦੁਆਰਾ ਸ੍ਰੀ ਦਰਬਾਰ ਸਾਹਿਬ ਉੱਤੇ ਕੀਤੇ ਗਏ ਫ਼ੌਜੀ ਹਮਲੇ ਵਿਰੁੱਧ ਸਿੱਖ ਪੰਥ ਅੰਦਰ ਪੈਦਾ ਹੋਏ ਪ੍ਰਤਿਕਰਮ ਦੀ ਵਿਸ਼ੇਸ਼ਤਾ ਨੂੰ ਸਮਝਣ ਲਈ ਇਸ ਹਮਲੇ ਦੇ ਠੋਸ ਪ੍ਰਸੰਗ ਨੂੰ ਧਿਆਨ ਵਿਚ ਰੱਖਣਾ, ਅਤੇ ਇਸ ਦੇ ਪ੍ਰਮੁੱਖ ਲੱਛਣਾਂ ਦੀ ਨਿਸ਼ਾਨਦੇਹੀ ਕਰਨੀ ਜ਼ਰੂਰੀ ਹੋ ਜਾਂਦੀ ਹੈ।

ਇਹ ਹਮਲਾ ਅਠਾਰ੍ਹਵੀਂ ਸਦੀ ਦੇ ਮੁਗ਼ਲਾਂ ਤੇ ਅਫ਼ਗਾਨੀਆਂ ਦੇ ਹਮਲਿਆਂ ਨਾਲੋਂ ਕਈ ਅਹਿਮ ਪੱਖਾਂ ਤੋਂ ਭਿੰਨ ਸੀ। ਸਭ ਨਾਲੋਂ ਬੁਨਿਆਦੀ ਤੇ ਅਹਿਮ ਫ਼ਰਕ ਇਹ ਸੀ ਕਿ ਅਠਾਰ੍ਹਵੀਂ ਸਦੀ ਦੇ ਧਾੜਵੀਆਂ ਦੇ ਸਿੱਖ-ਦੁਸ਼ਮਣ ਖ਼ਾਸੇ ਤੇ ਨਾਪਾਕ ਇਰਾਦਿਆਂ ਬਾਰੇ ਖ਼ਾਲਸਾ ਪੂਰੀ ਤਰ੍ਹਾਂ ਸੁਚੇਤ ਵੀ ਸੀ ਤੇ ਇਕਮੱਤ ਵੀ। ਧਾੜਵੀਆਂ ਨਾਲ ਆਪਣੇ ਰਿਸ਼ਤੇ ਬਾਰੇ ਖ਼ਾਲਸਾ ਪੰਥ ਦੀਆਂ ਸਫ਼ਾਂ ਅੰਦਰ ਉੱਕਾ ਹੀ ਕੋਈ ਬੇਯਕੀਨੀ ਤੇ ਘਚੋਲਾ ਨਹੀਂ ਸੀ। ਖ਼ਾਲਸਾ ਉਨ੍ਹਾਂ ਨੂੰ 'ਦੁਸ਼ਮਣ' ਤੇ 'ਬਿਗਾਨੇ' ਮੰਨ ਕੇ ਚੱਲਦਾ ਸੀ, ਜਿਸ ਕਰਕੇ ਬਿਗਾਨੇ ਦੁਸ਼ਮਣਾਂ ਦੀਆਂ ਜ਼ੋਰਾਵਰੀਆਂ ਖ਼ਾਲਸਾ ਸਫ਼ਾਂ ਅੰਦਰ ਨਿਰੋਲ ਗ਼ੁੱਸਾ ਤੇ ਰੋਹ ਪੈਦਾ

ਕਰਦੀਆਂ ਸਨ, ਦੁਬਿਧਾ ਤੇ ਭੰਬਲਭੂਸੇ ਦੀ ਕੋਈ ਵੀ ਵਜ੍ਹਾ ਤੇ ਜਗ੍ਹਾ ਨਹੀਂ ਸੀ ਹੁੰਦੀ। ਹਰ ਹਮਲੇ ਤੋਂ ਬਾਅਦ ਖ਼ਾਲਸਾ ਆਪਣੇ ਦੁਸ਼ਮਣਾਂ ਵਿਰੁੱਧ ਪਹਿਲਾਂ ਨਾਲੋਂ ਵੀ ਵੱਧ ਇਕ-ਜੁੱਟ ਤੇ ਇਕ-ਚਿੱਤ ਹੋ ਕੇ ਲੜਾਈ ਦੇ ਮੈਦਾਨ ਵਿਚ ਕੁੱਦ ਪੈਂਦਾ ਸੀ। ਇਸ ਦੀ ਤੁਲਨਾ ਵਿਚ, ਜੂਨ 1984 ਵਿਚ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲਾ ਕਰਨ ਵਾਲੇ ਹਾਕਮ ਵਰਗ ਦੇ ਮੂਲ ਚਰਿੱਤਰ ਤੇ ਮਨੋਰਥਾਂ ਬਾਰੇ ਸਿੱਖ ਕੌਮ ਅੰਦਰ ਸਪੱਸ਼ਟਤਾ ਤੇ ਇਕਮੱਤਤਾ ਨਹੀਂ ਸੀ। ਸਿੱਖ ਹਿੰਦੂ ਹਾਕਮਾਂ ਨੂੰ, ਮੁਗ਼ਲਾਂ ਤੇ ਅਫ਼ਗ਼ਾਨੀਆਂ ਦੀ ਤਰ੍ਹਾਂ 'ਬਿਗਾਨੇ' ਤੇ 'ਦੁਸ਼ਮਣ' ਤਸੱਵਰ ਨਹੀਂ ਸੀ ਕਰਦੇ। ਉਹ ਉਨ੍ਹਾਂ ਨੂੰ 'ਆਪਣੇ ਸਕੇ' ਸਮਝਦੇ ਆ ਰਹੇ ਸਨ। ਜਦੋਂ ਕੋਈ 'ਆਪਣਾ ਸਕਾ' ਦੁਸ਼ਮਣ ਬਣ ਕੇ ਪੇਸ਼ ਆਉਂਦਾ ਹੈ ਤਾਂ ਉਸ ਉੱਤੇ ਨਿਰਾ ਗ਼ੁੱਸਾ ਨਹੀਂ ਆਉਂਦਾ, ਇਸ ਗ਼ੁੱਸੇ ਵਿਚ ਗ਼ਮ, ਸਦਮੇ ਤੇ ਬੇਯਕੀਨੀ ਦੇ ਜ਼ੋਰਾਵਰ ਅੰਸ਼ਾਂ ਦੀ ਰਲਾਵਟ ਹੁੰਦੀ ਹੈ। ਹਿੰਦੂ ਵਰਗ ਬਾਰੇ ਸਿੱਖਾਂ ਨੇ ਆਪਣੇ ਮਨਾਂ ਵਿਚ ਚਿਰਾਂ ਤੋਂ ਜੋ ਭਰਮ-ਗ੍ਰਸੀਆਂ ਧਾਰਨਾਵਾਂ ਬਣਾ ਰੱਖੀਆ ਸਨ ਉਨ੍ਹਾਂ ਨੂੰ ਇਕਦਮ ਬਦਲ ਲੈਣਾ ਆਸਾਨ ਕਿਰਿਆ ਨਹੀਂ ਸੀ। ਸਿੱਖਾਂ ਨੇ ਹਿੰਦੂ ਸਮਾਜ ਨਾਲ ਜਿੰਨੀਆਂ ਗੂੜ੍ਹੀਆਂ, ਅਤੇ ਬਹੁਪਰਤੀ, ਸਾਂਝਾਂ ਪਾ ਰੱਖੀਆਂ ਹੋਈਆਂ ਸਨ, ਉਨ੍ਹਾਂ ਨੂੰ ਇੱਕੋ ਝਟਕੇ ਨਾਲ ਤੋੜ ਦੇਣਾ ਕੋਈ ਸੁਖਾਲੀ ਗੱਲ ਨਹੀਂ ਸੀ। ਇਹ ਤੱਥ ਦਰਬਾਰ ਸਾਹਿਬ ਉੱਤੇ 'ਹਿੰਦੂ ਹਮਲੇ' ਵਿਰੁੱਧ ਪੈਦਾ ਹੋਏ ਸਿੱਖ ਪ੍ਰਤਿਕਰਮ ਉੱਤੇ ਲਗਾਤਾਰ ਆਪਣਾ ਕਾਲਾ ਪਰਛਾਵਾਂ ਛੱਡਦੇ ਰਹੇ।

ਜੂਨ 1984 ਦੇ ਘਟਨਾ-ਕ੍ਰਮ ਦਾ ਇਕ ਹੋਰ ਵਿਸ਼ੇਸ਼ ਪ੍ਰਸੰਗ ਇਹ ਹੈ ਕਿ ਇਹ ਨੌਬਤ ਅਚਾਨਕ ਖ਼ਿਲਾਅ 'ਚੋਂ ਪ੍ਰਗਟ ਨਹੀਂ ਸੀ ਹੋਈ। ਸ਼੍ਰੋਮਣੀ ਅਕਾਲੀ ਦਲ ਵੱਲੋਂ ਆਰੰਭ ਕੀਤਾ ਗਿਆ 'ਧਰਮ-ਯੁੱਧ ਮੋਰਚਾ' ਜੇਕਰ ਰਵਾਇਤੀ ਅਕਾਲੀ ਰਾਜਨੀਤੀ ਦੀ ਮਰਯਾਦਾ ਦਾ ਹੀ ਪਾਬੰਦ ਰਿਹਾ ਹੁੰਦਾ ਤਾਂ ਘਟਨਾਵਾਂ ਨੇ ਲਾਜ਼ਮੀ ਇਹੋ ਰੁਖ਼ ਅਖ਼ਤਿਆਰ ਨਹੀਂ ਸੀ ਕਰਨਾ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਾ ਸਿੱਖ ਰਾਜਨੀਤੀ ਵਿਚ ਪ੍ਰਵੇਸ਼ ਕਰਨਾ ਅਤੇ ਰਵਾਇਤੀ ਅਕਾਲੀ ਰਾਜਨੀਤੀ ਦੇ ਟਾਕਰੇ ਵਿਚ ਆਪਣੀ ਵੱਖਰੀ ਤੇ ਵਿਲੱਖਣ ਪੰਥਕ ਰਾਜਸੀ ਵਿਚਾਰਧਾਰਾ ਦਾ ਪਰਚਮ ਲਹਿਰਾਉਣਾ, ਅਤੇ ਇਸ ਉੱਤੇ ਸਾਬਤ-ਕਦਮੀ ਨਾਲ ਪਹਿਰਾ ਦਿੰਦੇ ਹੋਏ ਇਸ ਦੀ ਲਗਾਤਾਰ ਦ੍ਰਿੜ੍ਹਤਾ ਤੇ ਤੀਬਰ ਜੋਸ਼ ਨਾਲ ਪੈਰਵਾਈ ਕਰਨੀ, ਇਹ ਵਰਤਾਰਾ ਕਿਸੇ ਵੀ ਲਿਹਾਜ਼ ਨਾਲ ਮਾਮੂਲੀ ਜਾਂ ਰਿਵਾਜੀ ਨਹੀਂ ਸੀ। ਸਿਰਫ਼ ਇਹੀ ਨਹੀਂ ਕਿ 6 ਜੂਨ ਦੀ ਹੋਣੀ-ਭਰੀ ਸਵੇਰ ਤਕ, ਜਦੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਰਬਾਰ ਸਾਹਿਬ ਦੀ ਅਜ਼ਮਤ ਦੀ ਰੱਖਿਆ ਕਰਨ ਲਈ ਭਾਰਤੀ ਰਾਜ ਦੀਆਂ ਧਾੜਵੀ ਫ਼ੌਜਾਂ ਦਾ ਸੂਰਮਗਤੀ ਨਾਲ ਟਾਕਰਾ ਕਰਦੇ ਹੋਏ ਅਕਾਲ ਤਖ਼ਤ ਦੇ ਸਾਹਮਣੇ ਸ਼ਹੀਦ ਹੋ ਗਏ ਸਨ, ਉਹ ਰਾਜਸੀ ਘਟਨਾਵਾਂ ਦੇ ਵਹਿਣ ਨੂੰ ਫ਼ੈਸਲਾਕੁੰਨ ਢੰਗ ਨਾਲ ਪ੍ਰਭਾਵਿਤ ਤੇ ਨਿਰਧਾਰਤ ਕਰਦੇ ਰਹੇ ਸਨ; ਸ਼ਹਾਦਤ ਤੋਂ ਬਾਅਦ ਵੀ, ਘੱਟੋ-ਘੱਟ ਇਕ ਦਹਾਕੇ ਤਾਈਂ, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਾ ਪ੍ਰੇਰਨਾਮਈ ਬਿੰਬ ਸਿੱਖ ਰਾਜਨੀਤੀ ਦਾ ਰੁਖ਼ ਤੇ ਰੂਪ ਤੈਅ ਕਰਨ ਵਿਚ ਨਿਰਣਾਇਕ ਅੰਸ਼ ਬਣਿਆ ਰਿਹਾ। ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਸਿੱਖ ਸਮਾਜ ਦਾ ਕੋਈ ਵੀ ਅੰਗ ਅਤੇ ਸਿੱਖ ਸਰਗਰਮੀ ਦਾ ਕੋਈ ਵੀ ਖੇਤਰ ਇਸ ਤੱਥ ਦੇ ਪ੍ਰਭਾਵ ਤੋਂ ਸੁਰਖ਼ਰੂ ਨਹੀਂ ਸੀ ਰਿਹਾ। ਹਮਲੇ ਉਪਰੰਤ ਸਿੱਖ ਕੌਮ ਦੇ ਭਾਵਨਾਤਮਿਕ ਸੰਸਾਰ ਅੰਦਰ ਜੋ ਜਵਾਰਭਾਟੇ ਆਏ, ਪੰਥ ਅੰਦਰ ਜੋ ਸਿਧਾਂਤਕ ਸਫ਼ਬੰਦੀ ਤੇ ਰਾਜਨੀਤਕ ਉੱਥਲ-ਪੁੱਥਲ ਹੋਈ, (ਪੰਥਕ) ਜਥੇਬੰਦੀ ਦੇ ਖੇਤਰ ਅੰਦਰ ਟੁੱਟ-ਭੱਜ ਤੇ ਨਵਉਸਾਰੀ ਦਾ ਜੋ ਅਮਲ ਚੱਲਿਆ, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ

ਹਵਾਲੇ ਤੋਂ ਬਿਨਾਂ ਉਸ ਬਾਰੇ ਕੋਈ ਵੀ ਠੀਕ ਧਾਰਨਾ ਬਣਾ ਸਕਣੀ ਕਤੱਈ ਸੰਭਵ ਨਹੀਂ ਹੈ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਵੱਖਰੀ ਤੇ ਵਿਲੱਖਣ ਰਾਜਸੀ ਵਿਚਾਰਧਾਰਾ ਦਾ ਸਭ ਨਾਲੋਂ ਪ੍ਰਮੁੱਖ ਲੱਛਣ (defining feature) ਇਹ ਸੀ ਕਿ ਉਸ ਨੇ, ਆਪਣੇ ਅਨੁਭਵ ਦੇ ਜ਼ਰੀਏ, ਹਿੰਦੂ ਵਰਗ ਦੀ ਫ਼ਿਰਕੂ ਫ਼ਿਤਰਤ ਤੇ ਮਾਨਸਿਕਤਾ ਨੂੰ ਇਸ ਦੇ ਅਸਲੀ (ਨੰਗੇ) ਰੂਪ ਵਿਚ ਪਛਾਣ ਲਿਆ ਸੀ ਅਤੇ ਭਾਰਤੀ ਰਾਜ ਦੇ ਮੂਲ ਚਰਿੱਤਰ ਤੇ ਆਚਾਰ-ਵਿਹਾਰ ਉੱਤੇ ਇਸ ਸਚਾਈ ਦੇ ਨਿਰਣਾਕਾਰੀ ਪ੍ਰਭਾਵਾਂ ਦੀ ਹਕੀਕਤ ਨੂੰ ਉਸ ਨੇ ਬਰੀਕੀ ਨਾਲ ਸਮਝ ਲਿਆ ਸੀ। ਵੀਹਵੀਂ ਸਦੀ ਦੇ ਆਰੰਭ ਤੋਂ ਲੈ ਕੇ ਇਸ ਦੇ ਆਖ਼ਰੀ ਪੜਾਅ ਤਕ, ਸਾਰੇ ਹੀ ਦੌਰਾਂ ਅੰਦਰ, ਅਕਾਲੀ ਲੀਡਰਸ਼ਿੱਪ ਦੇ ਸਾਰੇ ਹੀ ਵਰਗਾਂ ਦੀ ਸਾਂਝੀ 'ਸਿਧਾਂਤਕ ਮਰਜ਼' ਜਾਂ ਸੀਮਤਾਈ ਇਹ ਸੀ ਕਿ ਉਹ ਇਸ ਸਚਾਈ ਦੀ ਪਛਾਣ ਅੰਸ਼ਕ ਰੂਪ ਵਿਚ ਹੀ ਕਰ ਸਕੇ ਸਨ। ਉਨ੍ਹਾਂ ਨੂੰ ਇਸ ਦਾ ਪੂਰਾ ਬੋਧ ਕਦੇ ਵੀ ਨਹੀਂ (ਸੀ) ਹੋਇਆ। ਇਸ ਵਜ੍ਹਾ ਕਰਕੇ ਉਹ ਹਿੰਦੂ ਹਾਕਮ ਵਰਗ ਵੱਲੋਂ ਸਿੱਖ ਕੌਮ ਨਾਲ ਕੀਤੇ ਜਾਂਦੇ ਰਹੇ ਵਿਤਕਰਿਆਂ ਤੇ ਧੱਕੇ-ਧੋੜਿਆਂ ਦੇ ਖ਼ਿਲਾਫ਼ ਸੰਘਰਸ਼ ਤਾਂ ਕਰਦੇ ਰਹੇ ਪਰ ਹਿੰਦੂ ਵਰਗ ਦੇ ਹਕੀਕੀ ਕਿਰਦਾਰ ਤੇ ਭਾਰਤੀ ਰਾਜ ਦੀ ਅਸਲੀ ਖ਼ਸਲਤ ਨੂੰ ਬੁੱਝਣ ਵਿਚ ਉਹ ਲਗਾਤਾਰ ਟਪਲਾ ਖਾ ਜਾਂਦੇ ਰਹੇ। ਸਿੱਟੇ ਵਜੋਂ, ਉਹ ਭਾਰਤੀ ਰਾਜ ਅੰਦਰ ਸਿੱਖ ਕੌਮ ਦੀ ਸਥਿਤੀ ਅਤੇ ਉਸ ਨੂੰ ਦਰਪੇਸ਼ ਖ਼ਤਰਿਆਂ ਬਾਰੇ ਕਦੇ ਵੀ ਪੂਰੀ ਠੀਕ ਅਤੇ ਯਥਾਰਥ-ਮੁਖੀ ਸਮਝ ਨਾ ਬਣਾ ਸਕੇ। ਅੰਤਰ-ਦ੍ਰਿਸ਼ਟੀ ਦਾ ਇਹ ਵਖਰੇਵਾਂ ਹੀ ਸੀ ਕਿ ਜਿਥੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਭਾਰਤੀ ਰਾਜ ਦੇ 'ਜਮਹੂਰੀਅਤ' ਤੇ 'ਧਰਮ-ਨਿਰਪੱਖਤਾ' ਦੇ ਦੰਭ ਨੂੰ ਪਛਾਣਨ ਵਿਚ ਰਤੀ ਦੇਰੀ ਤੇ ਉਕਾਈ ਨਾ ਕੀਤੀ, ਉਥੇ ਅਕਾਲੀ ਆਗੂ ਲਗਾਤਾਰ ਇਸ ਮਾਇਆ-ਜਾਲ ਦੇ ਕੈਦੀ ਤੇ ਸ਼ਿਕਾਰ ਬਣੇ ਰਹੇ। 'ਧਰਮ-ਯੁੱਧ ਮੋਰਚੇ' ਦੇ ਸਾਰੇ ਅਮਲ ਦੌਰਾਨ ਇਨ੍ਹਾਂ ਸਿਧਾਂਤਕ ਮੁੱਦਿਆਂ 'ਤੇ ਸੰਤ ਜਰਨੈਲ ਸਿੰਘ ਦੀ ਅਕਾਲੀ ਆਗੂਆਂ ਨਾਲ ਲਗਾਤਾਰ ਖੜਕਦੀ ਰਹੀ। ਉਹ ਰੋਜ਼ਾਨਾ ਜ਼ਿੰਦਗੀ ਦੀਆਂ ਠੋਸ ਵਾਰਦਾਤਾਂ ਦੇ ਹਵਾਲੇ ਦੇ ਕੇ ਆਪਣੀਆਂ ਧਾਰਨਾਵਾਂ ਦੀ ਪੱਖ-ਪੁਸ਼ਟੀ ਕਰਦੇ ਰਹੇ। ਪਰ ਅਕਾਲੀ ਲੀਡਰਸ਼ਿੱਪ ਦੇ ਸਿਧਾਂਤਕ ਨਜ਼ਰੀਏ ਅੰਦਰਲਾ ਭੈਂਗ ਬਦਸਤੂਰ ਬਣਿਆ ਰਿਹਾ।

ਸਿਰਫ਼ ਅਕਾਲੀ ਆਗੂਆਂ ਦੀ ਗੱਲ ਨਹੀਂ। ਸਿੱਖ ਸਮਾਜ ਅੰਦਰ ਇਸ ਤਰ੍ਹਾਂ ਦੀ ਸੋਚ ਦੇ ਮੁਰੀਦਾਂ ਦਾ ਘੇਰਾ ਕਾਫ਼ੀ ਵਿਸ਼ਾਲ ਹੈ। ਰਾਜਨੀਤੀ, ਫ਼ੌਜ, ਪ੍ਰਸ਼ਾਸਨ, ਨਿਆਂਪਾਲਕਾ, ਵਣਜ ਵਪਾਰ, ਸਿੱਖਿਆ ਤੇ ਪੱਤਰਕਾਰੀ ਆਦਿ ਖੇਤਰਾਂ ਵਿਚ ਵਿਸ਼ੇਸ਼ ਰੁਤਬੇ ਤੇ ਹੱਕ-ਸਹੂਲਤਾਂ ਮਾਨਣ ਵਾਲੇ ਸਿੱਖਾਂ ਦੀ ਸੋਚ ਉੱਤੇ ਇਸ ਵਿਚਾਰਧਾਰਾ ਦਾ ਅਸਰ ਬਹੁਤ ਗੂੜ੍ਹਾ ਹੈ, ਤੇ ਚੀੜ੍ਹਾ ਵੀ। ਇਸ ਤੋਂ ਇਲਾਵਾ ਵੀ, ਸਿੱਖ ਸਮਾਜ ਦੀਆਂ ਕੁੱਝ ਹੇਠਲੀਆਂ ਪਰਤਾਂ, ਜਿਵੇਂ ਕਿ ਆਮ ਅਕਾਲੀ ਵਰਕਰਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦੇ ਅਧਿਕਾਰੀਆਂ ਤੇ ਕਰਮਚਾਰੀਆਂ, ਅਤੇ ਦਰਮਿਆਨੇ ਪੜ੍ਹੇ-ਲਿਖੇ ਵਰਗਾਂ ਨੇ ਵੀ, ਵੱਧ ਘੱਟ ਮਾਤਰਾ ਵਿਚ, ਇਸ ਵਿਚਾਰਧਾਰਕ ਲਾਗ ਦਾ ਅਸਰ ਗ੍ਰਹਿਣ ਕੀਤਾ ਹੋਇਆ ਹੈ। ਇਸ ਤੱਥ ਨੇ ਵੀ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਉਪਰੰਤ ਪ੍ਰਗਟ ਹੋਏ ਸਿੱਖ ਪ੍ਰਤਿਕਰਮ ਉੱਤੇ ਤਕੜੀ ਮਾਤਰਾ ਵਿਚ ਆਪਣੇ ਨਕਾਰੀ ਪ੍ਰਭਾਵ ਛੱਡੇ।

ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਵਾਰਦਾਤ ਨੇ ਦੁਨੀਆਂ ਵਿਚ ਵੱਸਦੇ ਹਰ ਸਿੱਖ ਦੀ ਆਤਮਾ ਤੇ ਮਾਨਸਿਕਤਾ ਉੱਤੇ ਗਹਿਰਾ ਅਸਰ ਕੀਤਾ। ਕੋਈ ਅਭਾਗਾ

ਸਿੱਖ ਹੀ ਇਨ੍ਹਾਂ ਅਸਰਾਂ ਤੋਂ ਅਣਭਿੱਜ ਰਿਹਾ ਹੋਵੇਗਾ।* ਹਮਲੇ ਦੀ ਖ਼ਬਰ ਸੁਣਦਿਆਂ ਹੀ ਦੇਸ਼-ਵਿਦੇਸ਼ ਅੰਦਰ ਸਿੱਖ ਜਗਤ ਅੰਦਰ ਰੋਸ ਤੇ ਗ਼ੁੱਸੇ ਦੀ ਪ੍ਰਚੰਡ ਲਹਿਰ ਪੈਦਾ ਹੋ ਗਈ ਸੀ। ਪੰਜਾਬ ਵਿਚ ਸਿੱਖਾਂ ਦੇ ਰੋਹ ਨੂੰ ਕਾਬੂ ਕਰਨ ਲਈ ਕਿਉਂਜੁ ਲਾ-ਮਿਸਾਲ ਪੈਮਾਨੇ 'ਤੇ ਫ਼ੌਜ ਤੈਨਾਤ ਕੀਤੀ ਹੋਈ ਸੀ ਅਤੇ ਲੋਕਾਂ ਦੇ ਆਪਣੇ ਘਰਾਂ 'ਚੋਂ ਬਾਹਰ ਨਿਕਲਣ ਉੱਤੇ ਬਹੁਤ ਹੀ ਸਖ਼ਤ ਰੋਕਾਂ ਲਾ ਦਿੱਤੀਆਂ ਗਈਆਂ ਸਨ, ਇਸ ਕਰਕੇ ਸਿੱਖ ਆਪਣਾ ਗ਼ੁੱਸਾ ਪ੍ਰਗਟ ਕਰਨ ਲਈ ਵੱਡੀ ਗਿਣਤੀ ਵਿਚ ਸੜਕਾਂ 'ਤੇ ਭਾਵੇਂ ਨਹੀਂ ਨਿਕਲ ਸਕੇ ਸਨ, ਪਰੰਤੂ ਕਰੋਧ ਦਾ ਜੋ ਲਾਵਾ ਉਨ੍ਹਾਂ ਦੇ ਹਿਰਦਿਆਂ ਅੰਦਰ ਜਮ੍ਹਾਂ ਹੋ ਗਿਆ ਸੀ, ਉਸ ਨੂੰ ਲੰਮਾ ਚਿਰ ਤਕ ਡੱਕ ਕੇ ਰੱਖ ਸਕਣਾ ਭਾਰਤੀ ਹਾਕਮਾਂ ਦੇ ਵੱਸ ਦੀ ਗੱਲ ਨਹੀਂ ਸੀ। ਵੈਸੇ ਹੱਦ ਦਰਜੇ ਦੀ ਹਕੂਮਤੀ ਦਹਿਸ਼ਤ ਤੇ ਸਖ਼ਤ ਪਾਬੰਦੀਆਂ ਦੇ ਬਾਵਜੂਦ ਪੰਜਾਬ ਦੇ ਅਲੱਗ ਅਲੱਗ ਹਿੱਸਿਆਂ ਤੋਂ ਸਿੱਖਾਂ ਦੇ ਰੋਹ ਭਰੇ ਕਾਫ਼ਲੇ ਦਰਬਾਰ ਸਾਹਿਬ ਦੀ ਰੱਖਿਆ ਕਰਨ ਲਈ ਅੰਮ੍ਰਿਤਸਰ ਵੱਲ ਰਵਾਨਾ ਹੋ ਗਏ ਸਨ। 7 ਜੂਨ ਨੂੰ ਅਜਨਾਲਾ ਖੇਤਰ ਦੇ ਪਿੰਡਾਂ 'ਚੋਂ ਸਿੱਖਾਂ ਨੇ ਅਲੱਗ ਅਲੱਗ ਗਰੁੱਪਾਂ ਵਿਚ ਇਕੱਠੇ ਹੋ ਕੇ ਅੰਮ੍ਰਿਤਸਰ ਵੱਲ ਚਾਲੇ ਪਾ ਦਿੱਤੇ ਸਨ। ਰਾਜਾਸਾਂਸੀ ਵਿਖੇ ਜਦ ਇਹ ਸਾਰੇ ਗਰੁੱਪ ਇਕ ਜਗ੍ਹਾ ਇਕੱਤਰ ਹੋਏ ਤਾਂ ਉਨ੍ਹਾਂ ਦੀ ਸੰਖਿਆ ਦਸ ਹਜ਼ਾਰ ਦੇ ਕਰੀਬ ਹੋ ਗਈ ਸੀ। ਜਦ ਇਹ ਦਲ ਕੇਂਦਰੀ ਜੇਲ੍ਹ ਦੇ ਕੋਲ ਪੁੱਜਾ ਤਾਂ ਇਸ ਉੱਤੇ ਫ਼ੌਜ ਨੇ ਗੋਲੀਆਂ ਦੀ ਬੁਛਾੜ ਕਰ ਦਿੱਤੀ ਜਿਸ ਨਾਲ 50-60 ਦੇ ਕਰੀਬ ਸਿੰਘ ਮੌਕੇ 'ਤੇ ਹੀ ਸ਼ਹੀਦ ਹੋ ਗਏ ਸਨ। ਇਸੇ ਹੀ ਤਰ੍ਹਾਂ ਨਵਾਂ ਕੋਟ ਲਾਗੇ ਬਹੁਤ ਸਾਰੇ ਸਿੰਘਾਂ ਨੂੰ ਫ਼ੌਜ ਨੇ ਗੋਲੀਆਂ ਨਾਲ ਭੁੰਨ ਦਿੱਤਾ ਸੀ। ਤਰਨਤਾਰਨ ਰੋਡ 'ਤੇ ਸ਼ਹਿਰੋਂ ਬਾਹਰ ਵੀ ਫ਼ੌਜ ਨੇ ਤੋਪ ਬੀੜ ਰੱਖੀ ਸੀ, ਅਤੇ ਉਥੇ ਵੀ ਜਦ ਸਿੱਖਾਂ ਦੇ ਇਕ ਜਥੇ ਨੇ ਅੱਗੇ ਵਧਣ ਦਾ ਯਤਨ ਕੀਤਾ ਤਾਂ ਉਸ ਉੱਤੇ ਮਸ਼ੀਨ ਗੰਨਾਂ ਦੀਆਂ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ ਗਿਆ। ਇਥੇ ਵੀ ਸਿੰਘਾਂ ਦਾ ਤਕੜਾ ਜਾਨੀ ਨੁਕਸਾਨ ਹੋਇਆ। ਬਾਬਾ ਬਿਧੀ ਚੰਦ ਦੀ ਸੰਪਰਦਾ ਦੇ ਮੁਖੀ ਬਾਬਾ ਦਇਆ ਸਿੰਘ ਜੀ ਸੁਰਸਿੰਘ ਵਾਲਿਆਂ ਦੀ ਅਗਵਾਈ ਹੇਠ ਤੀਹ ਹਜ਼ਾਰ ਤੋਂ ਉਪਰ ਸਿੱਖਾਂ ਦਾ ਜਥਾ ਜਦ ਝਬਾਲ ਤੋਂ ਅੱਗੇ ਅੰਮ੍ਰਿਤਸਰ ਵੱਲ ਵਧਣ ਲੱਗਾ ਤਾਂ ਫ਼ੌਜ ਨੇ ਟੈਂਕਾਂ ਨਾਲ ਰਾਹ ਡੱਕ ਕੇ ਇਸ ਜਥੇ ਨੂੰ ਅੱਗੇ ਵਧਣ ਤੋਂ ਰੋਕ ਲਿਆ। ਇਵੇਂ ਹੀ ਢੰਡ ਕਸੇਲ, ਫ਼ਤਹਿਪੁਰ, ਬਟਾਲਾ, ਚੌਕ ਮਹਿਤਾ ਤੇ ਵੇਰਕਾ ਆਦਿ ਥਾਵਾਂ 'ਤੇ ਵੀ ਫ਼ੌਜ ਨੇ ਸਿੱਖਾਂ ਦੇ ਜਥਿਆਂ ਨੂੰ ਜ਼ਬਰਦਸਤੀ ਖਿੰਡਾ ਦਿੱਤਾ। ਵੇਰਕੇ ਵਿਚ ਰੋਹ ਵਿਚ ਆਏ ਲੋਕਾਂ ਨੇ ਦੋ ਸਿਪਾਹੀਆਂ ਨੂੰ ਕੁੱਟ ਕੁੱਟ ਕੇ ਜਾਨੋਂ ਮਾਰ ਛੱਡਿਆ ਸੀ। ਬਹੁਤ ਸਾਰੀਆਂ ਥਾਵਾਂ 'ਤੇ ਪੇਂਡੂ ਖੇਤਰਾਂ ਵਿਚ ਲੁਕ ਛਿਪ ਕੇ ਅੰਮ੍ਰਿਤਸਰ ਦੀ ਦਿਸ਼ਾ ਵਿਚ ਅੱਗੇ ਵਧ ਰਹੇ ਸਿੱਖਾਂ ਦੇ ਛੋਟੇ ਵੱਡੇ ਦਲਾਂ ਦੀ ਨਿਸ਼ਾਨਦੇਹੀ ਕਰਨ ਅਤੇ ਉਨ੍ਹਾਂ ਨੂੰ ਅੱਗੇ ਵਧਣੋਂ ਰੋਕਣ ਲਈ ਫ਼ੌਜ ਨੂੰ ਹੈਲੀਕਾਪਟਰਾਂ ਤਕ ਦੀ ਮੱਦਦ ਲੈਣੀ ਪੈ ਗਈ ਸੀ। 8 ਜੂਨ ਦੀ ਰਾਤ ਨੂੰ ਕੋਈ 8 ਜਾਂ 9 ਵਜੇ ਦੇ ਕਰੀਬ ਜਲੰਧਰੋਂ ਆਉਂਦੀ ਜੀ ਟੀ ਰੋਡ ਉਪਰ ਢੋਲਕੀਆਂ ਤੇ ਚਿਮਟਿਆਂ ਨਾਲ ਕੀਰਤਨ ਕਰਦੇ ਆ ਰਹੇ

---

* ਅਜਿਹੇ ਸਰਾਪੇ ਹੋਏ ਸਿੱਖ ਸਿਰਫ਼ ਜਾਂ ਤਾਂ ਕਮਿਊਨਿਸਟ ਸਫ਼ਾਂ ਵਿਚ ਮਿਲ ਸਕਦੇ ਹਨ (ਕਮਿਊਨਿਸਟ ਵਿਚਾਰਧਾਰਾ ਦੇ ਵਿਨਾਸ਼ਕਾਰੀ 'ਸਾਈਡ ਈਫ਼ੈਕਟ' ਦੀ ਵਜ੍ਹਾ ਕਰਕੇ ਜਿਨ੍ਹਾਂ ਦੇ ਹਿਰਦਿਆਂ ਵਿੱਚੋਂ ਸਿੱਖ ਭਾਵਨਾਵਾਂ ਦਾ ਬੀਜ ਨਸ਼ਟ ਹੋ ਚੁੱਕਾ ਹੁੰਦਾ ਹੈ), ਜਾਂ ਫਿਰ ਸਿੱਖ ਅਫ਼ਸਰਸ਼ਾਹੀ ਦੇ ਉਹ ਅੰਗ ਜੋ ਰਾਜ ਪ੍ਰਤਿ ਵਫ਼ਾਦਾਰੀ ਨੂੰ ਸਾਰੇ ਆਦਰਸ਼ਾਂ ਤੇ ਅਸੂਲਾਂ ਤੋਂ ਸ੍ਰੇਸ਼ਟ (ਸੁਪਰੀਮ) ਮੰਨ ਕੇ ਚੱਲਦੇ ਹਨ; ਅਤੇ ਜਾਂ ਨਿਰੋਲ ਨਿੱਜੀ ਸੁਆਰਥ ਤੇ ਲੋਭ ਅਧੀਨ ਸਮਕਾਲੀ ਹੁਕਮਰਾਨ ਵਰਗ ਦੀ ਚਾਕਰੀ ਕਰਨ ਵਾਲੇ ਅਤਿ ਦਰਜੇ ਦੇ ਮੌਕਾਸ਼ਨਾਸ ਤੇ ਜ਼ਮੀਰ-ਫ਼ਰੋਸ਼ ਜੀਵ।

ਇਕ ਜਥੇ ਨੇ ਜਦ ਅੰਮ੍ਰਿਤਸਰ ਸ਼ਹਿਰ ਵਿਚ ਦਾਖ਼ਲ ਹੋਣ ਦਾ ਯਤਨ ਕੀਤਾ ਤਾਂ ਉਸ ਉੱਤੇ ਅੰਨ੍ਹੇਵਾਹ ਗੋਲੀਆਂ ਦੀ ਵਾਛੜ ਕੀਤੀ ਗਈ। ਫ਼ਰੀਦਕੋਟ ਤੇ ਫ਼ਿਰੋਜ਼ਪੁਰ ਦੇ ਜ਼ਿਲ੍ਹਿਆਂ ਦੇ ਅਲੱਗ ਅਲੱਗ ਪਿੰਡਾਂ 'ਚੋਂ ਇਕੱਠੇ ਹੋਏ ਸਿੱਖਾਂ ਦਾ ਇਕ ਵੱਡਾ ਭਾਰੀ ਦਲ ਖੇਤਾਂ-ਬੰਨਿਆਂ ਵਿੱਚੋਂ ਦੀ ਹੁੰਦਾ ਹੋਇਆ ਸਭਰਾਵਾਂ ਕੋਲ ਸਤਲੁਜ ਦੇ ਕੰਢੇ 'ਤੇ ਪਹੁੰਚਣ ਵਿਚ ਕਾਮਯਾਬ ਹੋ ਗਿਆ ਸੀ। ਰਾਤ ਦਰਿਆ ਦੇ ਕਿਨਾਰੇ ਹੀ ਬਰੇਤੀ ਵਿਚ ਕੱਟਣ ਤੋਂ ਬਾਅਦ 8 ਜੂਨ ਨੂੰ ਇਸ ਜਥੇ ਨੇ ਪਿੰਡੋ-ਪਿੰਡੀਂ ਹੁੰਦਿਆਂ ਜਦ ਚੱਬੇ ਪਿੰਡ ਕੋਲ ਜਾ ਕੇ ਜੀ ਟੀ ਰੋਡ 'ਤੇ ਚੜ੍ਹਨ ਦਾ ਯਤਨ ਕੀਤਾ ਤਾਂ ਫ਼ੌਜ ਨੇ ਜਥੇ ਨੂੰ ਚਾਰੇ ਪਾਸਿਓਂ ਘੇਰੇ ਵਿਚ ਲੈ ਲਿਆ ਅਤੇ ਉਨ੍ਹਾਂ ਪਾਸੋਂ ਕਿਰਪਾਨਾਂ, ਬਰਛੇ, ਗੰਡਾਸੇ, ਟਕੂਏ ਅਤੇ ਡਾਂਗਾਂ ਸੋਟੇ ਆਦਿ ਸਾਰੇ ਰਵਾਇਤੀ ਹਥਿਆਰ ਖੋਹ ਲਏ ਗਏ। ਬਾਅਦ ਵਿਚ ਸਾਰਿਆਂ ਨੂੰ 'ਕੱਲਾ 'ਕੱਲਾ ਕਰ ਕੇ ਘਰਾਂ ਨੂੰ ਵਾਪਸ ਮੋੜ ਦਿੱਤਾ ਗਿਆ।[1]

ਭਾਰਤ ਅੰਦਰ ਪੰਜਾਬ ਤੋਂ ਬਾਹਰਲੇ ਰਾਜਾਂ ਵਿਚ ਸਿੱਖਾਂ ਨੇ ਵੱਡੀ ਗਿਣਤੀ ਵਿਚ ਰੋਹ ਭਰੇ ਵਿਖਾਵੇ ਕਰ ਕੇ ਆਪਣਾ ਜ਼ੋਰਦਾਰ ਗ਼ੁੱਸਾ ਪ੍ਰਗਟਾਇਆ। ਤਕਰੀਬਨ ਹਰ ਜਗ੍ਹਾ ਹੀ ਸਿੱਖਾਂ ਨੇ ਹਿੰਦੂ ਹਾਕਮਾਂ ਦੇ ਨਾਲ ਹੀ ਭਾਰਤ ਦੇ ਤਤਕਾਲੀ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੂੰ ਵੀ ਰੱਜ ਕੇ ਫਿਟਕਾਰਾਂ ਪਾਈਆਂ। ਦਿੱਲੀ, ਬੰਬਈ, ਬੰਗਲੌਰ, ਨਾਗਪੁਰ, ਕਾਨ੍ਹਪੁਰ, ਭੋਪਾਲ ਆਦਿ ਵੱਡੇ ਸ਼ਹਿਰਾਂ ਵਿਚ ਸਿੱਖਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੇ ਹੋ ਕੇ ਰੋਹ ਭਰੇ ਮੁਜ਼ਾਹਰੇ ਕੀਤੇ। 10 ਜੂਨ ਨੂੰ ਬੰਗਲੌਰ ਵਿਖੇ ਸਿੱਖਾਂ ਦੇ ਇਕ ਭਰਵੇਂ ਰੋਸ ਮੁਜ਼ਾਹਰੇ ਦੀ ਅਗਵਾਈ ਕਰਨਾਟਕ ਕਾਡਰ ਦੇ ਇਕ ਸਿੱਖ ਆਈ ਏ ਐੱਸ ਅਫ਼ਸਰ ਸਰਦਾਰ ਚਿਰੰਜੀਵ ਸਿੰਘ ਨੇ ਕੀਤੀ (ਜਿਸ ਬਦਲੇ ਉਸ ਨੂੰ ਬਾਅਦ ਵਿਚ ਜਾ ਕੇ ਕੇਂਦਰ ਸਰਕਾਰ ਦੀ ਕਰੋਪੀ ਝੱਲਣੀ ਪੈ ਗਈ ਸੀ)।[2] 13 ਜੂਨ ਨੂੰ ਨਾਗਪੁਰ ਵਿਖੇ ਸਿੱਖਾਂ ਦੇ ਇਕ ਵਿਸ਼ਾਲ ਅਤੇ ਰੋਹ-ਭਰੇ ਇਕੱਠ ਵਿਚ 6 ਸਿੱਖ ਮਜਿਸਟਰੇਟਾਂ ਨੇ ਹਮਲੇ ਵਿਰੁੱਧ ਰੋਸ ਪ੍ਰਗਟਾਉਂਦੇ ਹੋਏ ਆਪਣੇ ਅਹੁਦਿਆਂ ਤੋਂ ਅਸਤੀਫ਼ੇ ਦੇਣ ਦਾ ਐਲਾਨ ਕਰ ਦਿੱਤਾ ਸੀ।[3]*

ਵਿਦੇਸ਼ਾਂ ਵਿਚ ਵੱਸਦੇ ਸਿੱਖ ਭਾਈਚਾਰੇ ਨੇ ਆਪਣੇ ਜਜ਼ਬਾਤਾਂ ਦਾ ਪ੍ਰਗਟਾਵਾ ਬਹੁਤ ਹੀ ਬੁਲੰਦ ਸੁਰ ਵਿਚ ਕੀਤਾ। ਇਸ ਪ੍ਰਤਿਕਰਮ ਦੀ ਵਿਸ਼ੇਸ਼ ਗੱਲ ਇਹ ਸੀ ਕਿ ਪਰਵਾਸੀ ਸਿੱਖ ਭਾਈਚਾਰੇ ਦਾ ਗ਼ੁੱਸਾ ਭਾਰਤ ਦੇ ਸਮਕਾਲੀ ਹੁਕਮਰਾਨ ਵਰਗ ਤਕ ਸੀਮਤ ਨਹੀਂ ਸੀ ਰਿਹਾ। ਉਨ੍ਹਾਂ ਦੇ ਗ਼ੁੱਸੇ ਦੀ ਧਾਰ ਕਿਸੇ ਪਾਰਟੀ ਜਾਂ ਵਿਅਕਤੀ-ਵਿਸ਼ੇਸ਼ ਤੋਂ ਅੱਗੇ ਵਧ ਕੇ ਭਾਰਤੀ ਰਾਜ ਅਤੇ ਇਸ ਦੇ ਬਹੁਗਿਣਤੀ ਭਾਈਚਾਰੇ (ਹਿੰਦੂ ਵਰਗ) ਵਿਰੁੱਧ ਸੇਧਤ ਸੀ। ਪਰਵਾਸੀ ਸਿੱਖ ਭਾਈਚਾਰੇ ਨੇ ਦਰਬਾਰ ਸਾਹਿਬ ਉੱਤੇ ਹਮਲੇ ਦੀ, ਸਮੂਹਿਕ ਪੱਧਰ 'ਤੇ, ਏਨੀ ਤਿੱਖੀ ਮਾਨਸਿਕ ਚੁੱਭਣ ਤੇ ਪੀੜ ਮਹਿਸੂਸ ਕੀਤੀ ਕਿ ਉਨ੍ਹਾਂ ਨੂੰ ਰਾਤੋ-ਰਾਤ ਹੀ ਭਾਰਤ 'ਸੱਤ-ਬਿਗਾਨਾ' ਮੁਲਕ ਲੱਗਣ ਲੱਗ ਪਿਆ ਸੀ ਅਤੇ ਉਹ ਆਪਣੇ ਆਪ ਨੂੰ 'ਘਰੋਂ ਬੇਘਰ' ਹੋਏ ਮਹਿਸੂਸ ਕਰਨ ਲੱਗ ਪਏ ਸਨ। ਬੇਗਾਨਗੀ ਦਾ ਅਹਿਸਾਸ ਉਨ੍ਹਾਂ ਦੀ ਰੂਹ ਵਿਚ ਡੂੰਘਾ ਉੱਤਰ ਗਿਆ ਸੀ। ਹਿੰਦੂ ਵਰਗ ਅਤੇ ਸਿੱਖ ਭਾਈਚਾਰੇ ਦੀ ਆਖੀ ਪ੍ਰਚਾਰੀ ਜਾਂਦੀ 'ਅਟੁੱਟ ਸਾਂਝ' ਅੱਖ ਦੇ ਪਲਕਾਰੇ ਵਿਚ ਹੀ ਤਿੜਕ ਗਈ ਸੀ। ਸਿੱਖਾਂ ਨੂੰ ਹਿੰਦੂਆਂ ਵਿੱਚੋਂ 'ਤੁਰਕਾਂ ਜਰਵਾਣਿਆਂ' ਦਾ ਅਕਸ ਦਿਖਾਈ ਦੇਣ ਲੱਗ ਪਿਆ ਸੀ।

---

* ਜਿਨ੍ਹਾਂ ਦੇ ਨਾਮ ਇਸ ਪਰਕਾਰ ਹਨ : ਸਰਦਾਰ ਤਰਲੋਚਨ ਸਿੰਘ ਬਾਵਾ, ਸ. ਚੰਚਲ ਸਿੰਘ, ਸ. ਐੱਨ ਐੱਸ ਛਤਵਾਲ, ਸ. ਅਮਰਜੀਤ ਸਿੰਘ, ਸ. ਜੈ ਸਿੰਘ ਕਲਸੀ ਅਤੇ ਸ. ਗਿਆਨ ਸਿੰਘ।

ਅਮਰੀਕਾ, ਕਨੇਡਾ, ਇੰਗਲੈਂਡ, ਆਸਟਰੇਲੀਆ, ਹਾਲੈਂਡ, ਫ਼ਰਾਂਸ, ਜਰਮਨੀ, ਫ਼ਿਲਪੀਨ, ਸਿੰਘਾਪੁਰ, ਹਾਂਗਕਾਂਗ, ਮਲੇਸ਼ੀਆ—ਹਰ ਜਗ੍ਹਾ ਇੱਕੋ ਜਿਹਾ ਵਰਤਾਰਾ ਵੇਖਣ ਨੂੰ ਮਿਲਿਆ। ਹਮਲੇ ਦੀ ਖ਼ਬਰ ਸੁਣਦਿਆਂ ਹੀ ਹਰ ਸਿੱਖ (ਉਸਦਾ ਬਾਹਰੀ ਸਰੂਪ, ਰਾਜਨੀਤਕ ਸੋਚ ਅਤੇ ਅਚਾਰ-ਵਿਹਾਰ ਭਾਵੇਂ ਕਿਹੋ ਜਿਹਾ ਵੀ ਸੀ) ਦੀ ਆਤਮਾ ਕੁਰਲਾ ਉੱਠੀ ਸੀ। ਉਸ ਅੰਦਰ ਆਪ-ਮੁਹਾਰੇ ਹੀ ਆਪਣੇ ਨੇੜੇ ਦੇ ਗੁਰਦੁਆਰੇ ਪਹੁੰਚਣ ਦੀ ਤੀਬਰ ਉਤੇਜਨਾ ਪੈਦਾ ਹੋ ਗਈ ਸੀ। ਹਰ ਜਗ੍ਹਾ ਗੁਰੂ ਘਰਾਂ ਵਿਚ ਇਕੱਤਰ ਹੋਏ ਸਿੱਖਾਂ ਨੇ ਆਪਣਾ ਗ਼ਮ, ਗ਼ੁਸਾ ਤੇ ਵਲਵਲੇ ਸਾਂਝੇ ਕੀਤੇ। ਉਸ 'ਵੀਕ ਐਂਡ' 'ਤੇ, ਹਰ ਜਗ੍ਹਾ, ਸਿੱਖਾਂ ਦਾ ਰੋਹ ਤੇ ਗ਼ੁਸਾ ਇਕ ਵਿਸ਼ਾਲ ਖੌਲਦੀ ਧਾਰਾ ਬਣ ਕੇ ਸੜਕਾਂ 'ਤੇ ਵਹਿ ਤੁਰਿਆ ਸੀ। ਉਸ ਦਿਹਾੜੀ ਹਰ ਜਗ੍ਹਾ ਭਾਰਤੀ ਸਫ਼ਾਰਤਖ਼ਾਨਿਆਂ ਦੀ ਸ਼ਾਮਤ ਆ ਗਈ ਸੀ। ਲੰਡਨ ਹੋਵੇ ਜਾਂ ਨਿਊਯਾਰਕ, ਟੋਰਾਂਟੋ ਹੋਵੇ ਜਾਂ ਕੈਨਬਰਾ, ਸਨਫ਼ਰਾਂਸਿਸਕੋ ਹੋਵੇ ਜਾਂ ਵੈਨਕੂਵਰ, ਮਾਂਟਰੀਅਲ ਹੋਵੇ ਜਾਂ ਮਨੀਲਾ, ਅਤੇ ਜਾਂ ਫਿਰ ਕੈਲਗਰੀ, ਸਿੰਘਾਪੁਰ, ਕੁਆਲਾਲੰਪੁਰ ਜਾਂ..., ਹਰ ਜਗ੍ਹਾ ਭਾਰਤੀ ਸਫ਼ਰਾਤਖ਼ਾਨਿਆਂ ਦੀਆਂ ਇਮਾਰਤਾਂ ਤੇ ਅਮਲੇ-ਫੈਲੇ ਨੂੰ ਸਿੱਖ ਹਜੂਮਾਂ ਦੇ ਰੋਹ ਤੋਂ ਬਚਾਉਣ ਲਈ ਵੱਡੀ ਗਿਣਤੀ ਵਿਚ ਪੁਲੀਸ ਤੈਨਾਤ ਕਰਨੀ ਪਈ ਸੀ।* ਉਸ ਵਿਸ਼ੇਸ਼ ਘੜੀ ਸਿੱਖਾਂ ਵਿਚਕਾਰ ਵਿਚਾਰਧਾਰਾ, ਜਾਤ-ਬਿਰਾਦਰੀ, ਉਮਰ ਤੇ ਰੁਤਬੇ ਆਦਿ ਦੇ ਸਾਰੇ ਭੇਦ ਵਖਰੇਵੇਂ ਅਲੋਪ ਹੋ ਗਏ ਸਨ। ਇੱਕੋ-ਸਾਂਝੇ ਦੁੱਖ ਦੇ ਅਹਿਸਾਸ ਨੇ ਉਨ੍ਹਾਂ ਵਿਚਕਾਰ ਬੇਮਿਸਾਲ ਭਾਵਨਾਤਮਿਕ ਇਕਮੁੱਠਤਾ ਦਾ ਮਾਹੌਲ ਸਿਰਜ ਦਿੱਤਾ ਸੀ।

10 ਜੂਨ ਨੂੰ ਇੰਗਲੈਂਡ ਦੇ ਸਾਰੇ ਸ਼ਹਿਰਾਂ 'ਚੋਂ ਸਿੱਖਾਂ ਨੇ ਲੰਡਨ ਦੇ ਹਾਈਡ ਪਾਰਕ ਵੱਲ ਵਹੀਰਾਂ ਘੱਤ ਦਿੱਤੀਆਂ ਸਨ। ਸਿੱਖ ਜਗਤ ਵਿਚ ਜੋਸ਼ ਅਤੇ ਉਭਾਰ ਏਨਾ ਤਕੜਾ ਸੀ ਕਿ ਹਾਈਡ ਪਾਰਕ ਪਹੁੰਚਣ ਲਈ ਟਰੇਨਾਂ ਵਿਚ ਜਗ੍ਹਾ ਮਿਲਣੀ ਔਖੀ ਹੋ ਗਈ ਸੀ ਅਤੇ ਕਿਰਾਏ ਤੇ ਕੋਚਾਂ ਮਿਲਣੀਆਂ ਦੁੱਭਰ ਹੋ ਗਈਆਂ ਸਨ। ਇੰਗਲੈਂਡ ਦਾ ਸ਼ਾਇਦ ਹੀ ਕੋਈ ਸਿੱਖ ਪਰਿਵਾਰ ਹੋਵੇਗਾ ਜਿਸ ਦਾ ਕੋਈ ਮੈਂਬਰ ਉਸ ਰੋਸ ਵਿਖਾਵੇ ਵਿਚ ਸ਼ਾਮਿਲ ਨਾ ਹੋਇਆ ਹੋਵੇ। ਉਸ ਇਕੱਠ ਨੂੰ ਅੱਜ ਵੀ ਸਿੱਖਾਂ ਦੇ, ਇੰਗਲੈਂਡ ਦੇ ਇਤਿਹਾਸ ਦੇ ਸਭ ਨਾਲੋਂ ਵੱਡੇ ਇਕੱਠ ਦੇ ਰੂਪ ਵਿਚ ਯਾਦ ਕੀਤਾ ਜਾਂਦਾ ਹੈ, ਜਿਸ ਵਿਚ ਦੁੱਧ ਚੁੰਘਦੇ ਬਾਲਾਂ ਤੋਂ ਲੈ ਕੇ ਸਿਆਣੀ ਉਮਰ ਦੇ ਬਜ਼ੁਰਗਾਂ ਤਕ, ਹਰ ਵਰਗ ਦੇ ਸਿੱਖ ਹੁੰਮ ਹੁਮਾ ਕੇ ਪਹੁੰਚੇ ਸਨ। ਇਹ ਇਕੱਠ ਜਦ ਜਲੂਸ ਦੀ ਸ਼ਕਲ ਵਿਚ ਸੜਕਾਂ 'ਤੇ ਤੁਰਿਆ ਤਾਂ ਇਹ ਉੱਛਲ ਕੇ ਵਗ ਰਹੇ ਦਰਿਆ ਦਾ ਪ੍ਰਭਾਵ ਸਿਰਜਦਾ ਸੀ। ਇੰਡੀਅਨ ਹਾਈ ਕਮਿਸ਼ਨ ਦੇ ਅੱਗਿਓਂ ਦੀ ਲੰਘਣ ਵੇਲੇ ਸਿੱਖਾਂ ਦੇ ਜੈਕਾਰਿਆਂ ਤੇ ਲਲਕਾਰਿਆਂ ਦੀ ਗੂੰਜ ਨੇ ਅਸਮਾਨ ਪਾਟਣਾ ਕਰ ਦਿੱਤਾ ਸੀ।

ਕਨੇਡਾ ਦੇ ਲਗਭਗ ਸਾਰੇ ਪ੍ਰਮੁੱਖ ਸ਼ਹਿਰਾਂ ਵਿਚ ਸਿੱਖਾਂ ਨੇ ਭਾਰੀ ਗਿਣਤੀ ਵਿਚ ਇਕੱਠਿਆਂ ਹੋ ਕੇ ਆਪਣੇ ਰੋਸ ਅਤੇ ਗ਼ੁੱਸੇ ਦਾ ਭਰਪੂਰ ਪ੍ਰਗਟਾਵਾ ਕੀਤਾ। ਟਰਾਂਟੋ ਦੇ ਸਿਟੀ ਹਾਲ ਵਿਚ ਸਿੱਖਾਂ ਦਾ ਜੁੜਿਆ ਇਕੱਠ ਹਰ ਲਿਹਾਜ਼ ਨਾਲ ਲਾ-ਮਿਸਾਲ ਸੀ।

---

* ਕੈਲੀਫ਼ੋਰਨੀਆ ਦੇ ਵਾਸੀ ਇਕ ਰੋਸ਼ਨ-ਖ਼ਿਆਲ ਸਿੱਖ ਨੇ, ਜੋ ਉਸ ਦਿਨ ਸਨਫ਼ਰਾਂਸਿਸਕੋ ਦੇ ਮੁਜ਼ਾਹਰੇ ਵਿਚ ਹਾਜ਼ਰ ਸੀ, ਅਗਸਤ 2003 ਵਿਚ ਫ਼ਰੀਮਾਂਟ ਦੇ ਗੁਰਦੁਆਰਾ ਸਾਹਿਬ ਵਿਖੇ ਇਨ੍ਹਾਂ ਸਤਰਾਂ ਦੇ ਲੇਖਕ ਨਾਲ ਗ਼ੈਰ-ਰਸਮੀ ਗੱਲਬਾਤ ਦੌਰਾਨ ਉਨ੍ਹਾਂ ਇਤਿਹਾਸਕ ਪਲਾਂ ਨੂੰ ਚਿਤਾਰਦੇ ਹੋਏ ਦੱਸਿਆ ਕਿ 'ਉਸ ਦਿਨ ਸਿੱਖਾਂ ਦਾ ਮਨ ਕਰਦਾ ਸੀ ਕਿ ਭਾਰਤੀ ਸਫ਼ਾਰਤਖ਼ਾਨੇ ਨੂੰ ਬਾਰੂਦ ਨਾਲ ਉਡਾ ਦਿੱਤਾ ਜਾਵੇ!' 19 ਸਾਲ ਗੁਜ਼ਰ ਜਾਣ ਦੇ ਬਾਵਜੂਦ ਉਪਰੋਕਤ ਗੱਲ ਕਹਿੰਦਿਆਂ ਉਸ ਦੇ ਚਿਹਰੇ 'ਤੇ ਕਰੋਧ ਦਾ ਹਲਕਾ ਜਿਹਾ ਭਾਵ ਉਭਰ ਆਇਆ ਸੀ।

ਇਕ ਅੰਦਾਜ਼ੇ ਮੁਤਾਬਿਕ ਉਸ ਦਿਨ ਟਰਾਂਟੋ ਦਾ ਤਕਰੀਬਨ 80% ਸਿੱਖ ਭਾਈਚਾਰਾ ਡਾਊਨਟਾਊਨ ਪੁੱਜਾ ਹੋਇਆ ਸੀ। ਕਵੀਨਜ਼ ਪਾਰਕ ਸਟੇਟ ਬਿਲਡਿੰਗ ਤੋਂ ਲੈ ਕੇ ਨੇਥਨ ਫਿਲਿਪ ਸੁਕੇਅਰ ਤਕ ਸਾਰਾ ਵਾਤਾਵਰਣ ਸਿੱਖਾਂ ਦੇ ਜੋਸ਼ੀਲੇ ਨਾਹਰਿਆਂ ਨਾਲ ਗੂੰਜ ਉੱਠਿਆ ਸੀ। ਉਧਰ ਬੀ ਸੀ ਦੇ ਸਿੱਖ ਭਾਈਚਾਰੇ ਨੇ ਵੈਨਕੂਵਰ ਦੇ ਡਾਊਨਟਾਊਨ ਅੰਦਰ ਤਰਥੱਲ ਪਾ ਦਿੱਤਾ ਸੀ। ਦੂਰ-ਦੁਰਾਡੀਆਂ ਥਾਵਾਂ ਤੋਂ ਪਹੁੰਚੇ 50 ਹਜ਼ਾਰ ਤੋਂ ਵੱਧ ਸਿੱਖਾਂ ਦਾ ਕਾਫ਼ਲਾ ਇੰਡੀਅਨ ਕੌਂਸਲਰ ਜਨਰਲ ਦੇ ਦਫ਼ਤਰ ਨੂੰ ਮਲੀਆਮੇਟ ਕਰ ਕੇ ਰੱਖ ਦੇਣ 'ਤੇ ਉਤਾਰੂ ਹੋਇਆ ਨਜ਼ਰ ਆਉਂਦਾ ਸੀ। ਕਨੇਡਾ ਦੀ ਸ਼ਾਹੀ ਘੋੜ ਸਵਾਰ ਪੁਲੀਸ ਵੱਲੋਂ ਭਾਰਤੀ ਸਫ਼ਾਰਤਖ਼ਾਨੇ ਦੀ ਸੁਰੱਖਿਆ ਲਈ ਕੀਤੇ ਗਏ ਪੁਖ਼ਤਾ ਇੰਤਜ਼ਾਮਾਂ ਦੇ ਬਾਵਜੂਦ ਸਿੱਖਾਂ ਨੇ ਇਸ ਦੀ ਜੰਮ ਕੇ ਭੰਨ-ਤੋੜ ਕੀਤੀ। ਉਸ ਦਿਨ ਵੈਨਕੂਵਰ ਵਿਚ ਪਹਿਲੀ ਦਫ਼ਾ ਖੁਲ੍ਹੇਆਮ ਜਨਤਕ ਪੱਧਰ 'ਤੇ ਖ਼ਾਲਿਸਤਾਨ ਦੇ ਹੱਕ ਵਿਚ ਨਾਹਰੇ ਗੂੰਜੇ। ਜਿਹੜੇ ਸਿੱਖ ਅਜੇ ਕੱਲ੍ਹ ਤਕ ਖ਼ਾਲਿਸਤਾਨ ਦਾ ਨਾਉਂ ਤਕ ਲੈਣਾ ਪਸੰਦ ਨਹੀਂ ਸੀ ਕਰਦੇ, ਉਹ ਹੁਣ ਖ਼ਾਲਿਸਤਾਨ ਤੋਂ ਘੱਟ ਗੱਲ ਸੁਣਨ ਲਈ ਰਾਜ਼ੀ ਨਹੀਂ ਸਨ ! ਇਸੇ ਤਰ੍ਹਾਂ ਅਲਬਰਟਾ ਦੇ ਸ਼ਹਿਰ ਕੈਲਗਰੀ ਵਿਚ ਵੀ ਇਹੋ ਮੰਜ਼ਰ ਦੇਖਣ ਨੂੰ ਮਿਲਿਆ। ਹਾਲਾਂਕਿ ਉਸ ਵੇਲੇ ਕੈਲਗਰੀ ਵਿਚ ਅਜੇ ਸਿੱਖਾਂ ਦੀ ਗਿਣਤੀ ਏਨੀ ਜ਼ਿਆਦਾ ਨਹੀਂ ਸੀ, ਪਰ ਫਿਰ ਵੀ ਐਂਗਲਵੁੱਡ ਵਿਖੇ ਕਾਇਮ ਕੀਤੇ ਗਏ ਆਰਜ਼ੀ ਗੁਰੂ ਘਰ ਵਿਚ ਸਿੱਖ ਹਜ਼ਾਰਾਂ ਦੀ ਗਿਣਤੀ ਵਿਚ ਇਕੱਤਰ ਹੋ ਗਏ ਸਨ। ਮਾਹੌਲ ਏਨਾ ਜਜ਼ਬਾਤੀ ਤੇ ਉਤੇਜਨਾ ਭਰਿਆ ਸੀ ਕਿ ਜਦ ਇਕ ਸਥਾਨਕ ਪਤਵੰਤੇ ਸਿੱਖ ਆਗੂ ਸਰਦਾਰ ਬਲਜਿੰਦਰ ਸਿੰਘ ਭੁੱਲਰ ਨੇ ਸਟੇਜ ਤੋਂ ਸ਼ਰੇਆਮ ਇਹ ਐਲਾਨ ਕੀਤਾ ਕਿ 'India is not our country any more' ('ਭਾਰਤ ਹੁਣ ਸਾਡਾ ਦੇਸ਼ ਨਹੀਂ ਰਿਹਾ') ਤਾਂ ਸਾਰੀ ਸੰਗਤ ਵਿਚ ਜੋਸ਼ ਦਾ ਉਬਾਲ ਪੈਦਾ ਹੋ ਗਿਆ ਸੀ। ਸਮੁੱਚੀ ਸੰਗਤ ਨੇ ਇਸ ਐਲਾਨ ਦਾ ਸੁਆਗਤ ਗਰਜਵੇਂ ਜੈਕਾਰਿਆਂ ਨਾਲ ਕੀਤਾ ਸੀ। ਬਾਅਦ ਵਿਚ ਡਾਊਨਟਾਊਨ ਵਿਖੇ ਸਿਟੀ ਹਾਲ ਤੋਂ ਚੱਲ ਕੇ ਹੈਰੀਹੇਜ਼ ਬਿਲਡਿੰਗ ਤਕ ਵਿਸ਼ਾਲ ਰੋਸ ਮੁਜ਼ਾਹਰਾ ਕੀਤਾ ਗਿਆ।

ਹਮਲੇ ਦੇ ਅਗਲੇ ਹੀ ਦਿਨ ਟਰਾਂਟੋ ਵਿਚ ਗੁਰਦਾਸ ਮਾਨ ਦਾ ਸ਼ੋਅ ਰੱਖਿਆ ਹੋਇਆ ਸੀ। ਪਰ ਸਿੱਖ ਜਗਤ ਏਨਾ ਦੁਖੀ ਤੇ ਗ਼ਮ-ਜ਼ਦਾ ਸੀ ਕਿ ਗੁਰਦਾਸ ਮਾਨ ਨੂੰ ਸੁਣਨ ਲਈ ਮੁਸ਼ਕਲ ਨਾਲ ਸੌ ਡੇਢ ਸੌ ਸਰੋਤੇ/ਦਰਸ਼ਕ ਹੀ ਜੁੜ ਸਕੇ ਸਨ। ਇਨ੍ਹਾਂ ਵਿੱਚੋਂ ਸਿੱਖ ਕਿੰਨੇ ਕੁ ਸਨ, ਇਹ ਕਹਿਣਾ ਮੁਸ਼ਕਲ ਹੈ। ਪਰ ਅੰਦਰੋਂ ਜ਼ਾਰ-ਜ਼ਾਰ ਰੋ ਰਹੇ ਗੁਰਦਾਸ ਮਾਨ ਦੇ ਮੂੰਹੋਂ ਗੀਤ ਦੇ ਬੋਲ ਕਿਵੇਂ ਨਿਕਲ ਸਕਦੇ ਸਨ ? ਉਸ ਨੇ ਸਟੇਜ 'ਤੇ ਚੜ੍ਹ ਕੇ ਦਰਸ਼ਕਾਂ ਕੋਲੋਂ ਮੁਆਫ਼ੀ ਮੰਗੀ ਅਤੇ ਸ਼ੋਅ ਰੱਦ ਕਰ ਦਿੱਤਾ।[4]

ਦਰਬਾਰ ਸਾਹਿਬ ਉੱਤੇ ਹਮਲੇ ਦੀ ਕਾਰਵਾਈ ਅਜੇ ਚੱਲ ਹੀ ਰਹੀ ਸੀ ਕਿ ਅਮਰੀਕਾ ਵਿਚ ਕੈਲੀਫ਼ੋਰਨੀਆ ਦੀ ਰਾਜਧਾਨੀ ਸੈਕਰਾਮੈਂਟੋ ਵਿਖੇ ਪ੍ਰਸਿੱਧ ਧਨਾਢ ਸਿੱਖ ਆਗੂ ਸਰਦਾਰ ਦੀਦਾਰ ਸਿੰਘ ਬੈਂਸ ਦੀ ਅਗਵਾਈ ਹੇਠ ਸਿੱਖਾਂ ਨੇ ਇੰਡੀਅਨ ਕੌਂਸਲੇਟ ਦੇ ਮੂਹਰੇ ਰੋਹ ਭਰਿਆ ਮੁਜ਼ਾਹਰਾ ਕੀਤਾ। ਵੀਕ ਐਂਡ 'ਤੇ ਕੈਲੀਫ਼ੋਰਨੀਆ ਦੇ ਅਲੱਗ ਅਲੱਗ ਥਾਵਾਂ ਤੋਂ ਸਿੱਖ ਭਾਰੀ ਗਿਣਤੀ ਵਿਚ ਸਨਫ਼ਰਾਂਸਿਸਕੋ ਵਿਖੇ ਇਕੱਠੇ ਹੋਏ ਅਤੇ ਇੰਡੀਅਨ ਕੌਂਸਲੇਟ ਮੂਹਰੇ ਜ਼ਬਰਦਸਤ ਮੁਜ਼ਾਹਰਾ ਕੀਤਾ। ਨਿਊਯਾਰਕ ਵਿਚ ਵੀ ਇਹੋ ਦ੍ਰਿਸ਼ ਦੇਖਣ ਨੂੰ ਮਿਲਿਆ ਜਿਥੇ, ਬਕੌਲ ਪ੍ਰੋ. ਦਰਸ਼ਨ ਸਿੰਘ ਮੈਣੀ, 'ਹਜ਼ਾਰਾਂ ਸਿੱਖਾਂ ਦੇ ਹਜੂਮ ਨੇ ਸਿੱਖਾਂ ਲਈ ਵੱਖਰੇ ਹੋਮਲੈਂਡ ਦੀ ਮੰਗ ਦਾ ਇਕ-ਜ਼ੁਬਾਨ ਹੋ ਕੇ ਸਮਰਥਨ ਕੀਤਾ ਸੀ।'[5]

ਅਮਰੀਕਾ, ਕਨੇਡਾ ਤੇ ਇੰਗਲੈਂਡ ਆਦਿ ਦੇਸ਼ਾਂ ਅੰਦਰ ਹਰ ਸਾਲ 15 ਅਗਸਤ ਨੂੰ ਭਾਰਤ ਦੀ ਆਜ਼ਾਦੀ ਦੀ ਵਰ੍ਹੇ-ਗੰਢ ਮੌਕੇ ਭਾਰਤੀ ਸਫ਼ਾਰਤਖ਼ਾਨਿਆਂ ਵੱਲੋਂ ਜਥੇਬੰਦ ਕੀਤੇ ਜਾਂਦੇ ਵਿਸ਼ੇਸ਼ ਸਮਾਗਮਾਂ ਦੀ ਲੜੀ ਵਿਚ 'ਇੰਡੀਆ ਡੇ ਪਰੇਡ' ਦੀ ਝਾਕੀ ਪ੍ਰਮੁੱਖ ਸਥਾਨ ਰੱਖਦੀ ਹੈ। ਪਰਵਾਸੀ ਸਿੱਖ ਭਾਈਚਾਰੇ ਅੰਦਰ ਇਨ੍ਹਾਂ ਸਮਾਗਮਾਂ ਵਿਚ ਗੱਜ ਵੱਜ ਕੇ ਸ਼ਾਮਿਲ ਹੋਣ ਦਾ ਦਸਤੂਰ ਬਣਿਆ ਹੋਇਆ ਸੀ। ਪਰ 1984 ਵਿਚ ਇਸ ਦਸਤੂਰ ਨੇ ਇਕ ਨਾਟਕੀ ਮੋੜ ਕੱਟ ਲਿਆ। ਉਸ ਸਾਲ ਪਰਵਾਸੀ ਸਿੱਖ ਭਾਈਚਾਰੇ ਨੇ ਨਾ ਸਿਰਫ਼ ਹਰ ਜਗ੍ਹਾ 'ਇੰਡੀਆ ਡੇ ਪਰੇਡ' ਦਾ ਮੁਕੰਮਲ ਬਾਈਕਾਟ ਕੀਤਾ ਸਗੋਂ ਕੁਝ ਥਾਵਾਂ 'ਤੇ ਪਰੇਡ ਵਿਚ ਵਿਘਨ ਪਾ ਕੇ ਆਪਣਾ ਜ਼ਬਰਦਸਤ ਰੋਸ ਤੇ ਨਰਾਜ਼ਗੀ ਜਤਾਈ। ਨਿਊਯਾਰਕ ਵਿਖੇ ਵੱਡੀ ਤਦਾਦ ਵਿਚ ਇਕੱਠੇ ਹੋਏ ਸਿੱਖਾਂ ਨੇ 'ਬੋਲੇ ਸੋ ਨਿਹਾਲ' ਦਾ ਜੈਕਾਰਾ ਛੱਡ ਕੇ ਪਰੇਡ ਵਿਚ ਸ਼ਾਮਿਲ 3-4 ਫਲੋਟ ਚੁੱਕ ਕੇ ਮੂਧੇ ਕਰ ਦਿੱਤੇ ਸਨ। ਸਿੱਖਾਂ ਨੂੰ ਖਦੇੜਨ ਲਈ ਘੋੜਸਵਾਰ ਪੁਲੀਸ ਤੁਰੰਤ ਹਰਕਤ ਵਿਚ ਆ ਗਈ ਸੀ ਅਤੇ ਸਿੱਖਾਂ ਦਾ ਦੂਰ ਦੂਰ ਤਕ ਪਿੱਛਾ ਕਰ ਕੇ ਉਨ੍ਹਾਂ ਨੂੰ ਤਾਕਤ ਨਾਲ ਖਿੰਡਾ ਦਿੱਤਾ ਗਿਆ ਸੀ। ਵੈਨਕੂਵਰ ਵਿਚ ਉਸ ਸਾਲ ਸਿੱਖਾਂ ਨੇ ਇੰਡੀਅਨ ਕੌਂਸਲੇਟ ਉੱਤੇ ਭਾਰਤ ਦਾ ਕੌਮੀ ਝੰਡਾ ਲਹਿਰਾਉਣ ਦੀ ਰਸਮ ਨੇਪਰੇ ਨਾ ਚੜ੍ਹਨ ਦਿੱਤੀ। ਸਿੱਖ ਏਨੇ ਰੋਹ ਵਿਚ ਸਨ ਕਿ ਉਨ੍ਹਾਂ ਨੇ ਕਨੇਡੀਅਨ ਪੁਲੀਸ ਦੀ ਇਕ ਨਾ ਚੱਲਣ ਦਿੱਤੀ। ਅਖ਼ੀਰ ਵਿਚ ਸਿੱਖਾਂ ਨੂੰ ਕਾਬੂ ਕਰਨ ਲਈ ਮਿਲਟਰੀ ਬੁਲਾਉਣੀ ਪੈ ਗਈ ਸੀ। ਕੈਲੀਫ਼ੋਰਨੀਆ ਦੇ ਸੈਨਹੋਜ਼ੇ ਸ਼ਹਿਰ ਵਿਚ ਗ਼ੁੱਸੇ ਵਿਚ ਆਏ ਸਿੱਖ ਨੌਜਵਾਨਾਂ ਨੇ ਭਾਰਤ ਦੇ ਆਜ਼ਾਦੀ ਦਿਵਸ ਦੀ ਯਾਦ ਵਿਚ ਜਥੇਬੰਦ ਕੀਤੇ ਗਏ ਕਲਚਰਲ ਪ੍ਰੋਗਰਾਮ ਵਿਚ ਭਾਰੀ ਖਲਬਲੀ ਮਚਾ ਦਿੱਤੀ ਸੀ। ਉਨ੍ਹਾਂ ਨੇ ਤਿਰੰਗੇ ਝੰਡੇ ਨੂੰ ਤਿੱਖੀ ਨਫ਼ਰਤ ਨਾਲ ਖਿੱਚ ਕੇ ਹੇਠਾਂ ਲਾਹ ਲਿਆ ਸੀ, ਜਿਸ ਨੂੰ ਫਿਰ ਫ਼ਰੀਮਾਂਟ ਦੇ ਗੁਰਦੁਆਰੇ ਦੇ ਪ੍ਰਵੇਸ਼ ਦੁਆਰ ਮੂਹਰੇ ਵਿਛਾ ਕੇ ਦਿਨ ਭਰ ਪੈਰਾਂ ਦੇ ਹੇਠਾਂ ਮਿਧਿਆ ਗਿਆ।

ਜੁਲਾਈ 1984 ਵਿਚ ਲਾਸ ਏਂਜਲਜ਼ ਵਿਖੇ ਹੋਈਆਂ ਉਲੰਪਕ ਖੇਡਾਂ ਦੌਰਾਨ ਵੀ ਸਿੱਖਾਂ ਨੇ ਭਾਰਤ ਵਿਰੁੱਧ ਆਪਣੀ ਔਖ ਤੇ ਨਰਾਜ਼ਗੀ ਪ੍ਰਗਟਾਉਣ ਦਾ ਕੋਈ ਮੌਕਾ ਨਾ ਗਵਾਇਆ। ਉਨ੍ਹਾਂ ਨੇ ਭਾਰਤੀ ਅਧਿਕਾਰੀਆਂ ਵਿਰੁੱਧ ਜੰਮ ਕੇ ਨਾਹਰੇਬਾਜ਼ੀ ਕੀਤੀ। ਰੋਹ ਵਿਚ ਆਏ ਸਿੱਖ ਨੌਜਵਾਨਾਂ ਨੇ ਇੰਡੀਅਨ ਉਲੰਪਕ ਕਮੇਟੀ ਦੇ ਉੱਚ ਅਧਿਕਾਰੀ ਅਤੇ ਪ੍ਰਸਿੱਧ ਕਾਂਗਰਸੀ ਆਗੂ ਉਮਰਾਓ ਸਿੰਘ ਦੀ ਭਾਰੀ ਖਿੱਚ-ਧੂਹ ਕੀਤੀ। ਸੈਂਕੜਿਆਂ ਦੀ ਗਿਣਤੀ ਵਿਚ ਸਿੱਖ ਨੌਜਵਾਨ ਖ਼ਾਲਿਸਤਾਨ ਦੀਆਂ ਟੀ-ਸ਼ਰਟਾਂ ਪਾ ਕੇ ਸਟੇਡੀਅਮ ਅੰਦਰ ਟੌਹਰ ਨਾਲ ਗੇੜੇ ਕੱਢਦੇ ਰਹੇ। ਐਤਵਾਰ ਦੇ ਦਿਨ ਭਾਰਤ ਤੇ ਅਮਰੀਕਾ ਵਿਚਕਾਰ ਖੇਡੇ ਗਏ ਹਾਕੀ ਦੇ ਮੈਚ ਦੌਰਾਨ 300 ਦੇ ਕਰੀਬ ਸਿੱਖ ਨੌਜਵਾਨ ਭਾਰਤੀ ਕੁਮੈਂਟਰੀ ਬੌਕਸ ਦੇ ਨੇੜੇ ਇਕੱਠੇ ਹੋ ਕੇ ਗਰਜਵੀਂ ਆਵਾਜ਼ ਵਿਚ 'ਖ਼ਾਲਿਸਤਾਨ ਜ਼ਿੰਦਾਬਾਦ' ਦੇ ਨਾਹਰੇ ਲਾਉਂਦੇ ਰਹੇ। ਭਾਰਤੀ ਟੀਮ ਵਿਚ ਖੇਡ ਰਹੇ ਸਿੱਖ ਖਿਡਾਰੀਆਂ ਨੂੰ ਇਨ੍ਹਾਂ ਰੋਹ ਵਿਚ ਆਏ ਸਿੱਖ ਨੌਜਵਾਨਾਂ ਦੀਆਂ ਬੇਸ਼ੁਮਾਰ ਗਾਲ੍ਹਾਂ ਤੇ ਫਿਟਕਾਰਾਂ ਸੁਣਨੀਆਂ/ਝੱਲਣੀਆਂ ਪਈਆਂ ਸਨ।

28 ਜੁਲਾਈ ਨੂੰ ਨਿਊਯਾਰਕ ਦੇ ਮੈਡੀਸਨ ਸੁਕੇਅਰ ਗਾਰਡਨ ਵਿਖੇ ਅਮਰੀਕਾ, ਕਨੇਡਾ ਤੇ ਹੋਰਨਾਂ ਪੱਛਮੀ ਮੁਲਕਾਂ ਦੇ ਸਿੱਖਾਂ ਦਾ, ਹਾਜ਼ਰੀ ਤੇ ਜੋਸ਼ੋ-ਖ਼ਰੋਸ਼ ਦੇ ਲਿਹਾਜ਼ ਨਾਲ, ਇਕ ਬੇਮਿਸਾਲ ਸੰਮੇਲਨ ਹੋਇਆ। ਕਿਰਤ ਮਜ਼ਦੂਰੀ ਕਰਨ ਵਾਲੇ ਆਮ ਸਿੱਖਾਂ

ਤੋਂ ਇਲਾਵਾ ਇਸ ਸੰਮੇਲਨ ਵਿਚ ਵੱਡੀ ਸੰਖਿਆ ਵਿਚ ਡਾਕਟਰ, ਇੰਜੀਨੀਅਰ, ਸਾਇੰਸਦਾਨ, ਵਿਦਵਾਨ ਤੇ ਕਾਰੋਬਾਰੀ ਸਿੱਖ ਸ਼ਾਮਿਲ ਹੋਏ। ਡਾ. ਗੁਰਚਰਨ ਸਿੰਘ, ਜੋ ਅੱਵਲ ਦਰਜੇ ਦੇ ਵਿਦਵਾਨ ਅਤੇ ਇਸ ਸੰਮੇਲਨ ਦੇ ਕਰਤਾ-ਧਰਤਾ ਸਨ, ਨੇ ਆਪਣੇ ਭਾਸ਼ਣ ਦੀ ਸ਼ੁਰੂਆਤ ਇਨ੍ਹਾਂ ਸ਼ਬਦਾਂ ਨਾਲ ਕੀਤੀ ਸੀ ਕਿ : 'ਜਦੋਂ ਭਾਰਤੀ ਫ਼ੌਜ ਨੇ ਸ੍ਰੀ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਆਪਣਾ ਪਹਿਲਾ ਕਦਮ ਰੱਖ ਦਿੱਤਾ ਸੀ ਤਾਂ ਸਿੱਖ ਕੌਮ ਦੀ ਕਿਸਮਤ ਦਾ ਫ਼ੈਸਲਾ ਹੋ ਗਿਆ ਸੀ ਕਿ ਅਸੀਂ ਅੱਗੋਂ ਕੀ ਕਰਨਾ ਹੈ। ਅਸਾਂ ਭਾਰਤ ਵਿਚ ਰਹਿਣਾ ਹੈ ਕਿ ਆਪਣਾ ਵੱਖਰਾ ਆਜ਼ਾਦ ਦੇਸ਼ ਬਣਾਉਣਾ ਹੈ।' ਇਸ ਤੋਂ ਬਾਅਦ ਵਿਚ ਬੋਲਣ ਵਾਲੇ ਹਰ ਬੁਲਾਰੇ ਨੇ ਸਿੱਖਾਂ ਦੇ ਸੁਤੰਤਰ ਦੇਸ਼ ਦੀ ਪੁਰਜੋਸ਼ ਵਕਾਲਤ ਕਰਦੇ ਹੋਏ, ਸਿੱਖਾਂ ਨੂੰ ਭਾਰਤੀ ਰਾਜ ਨਾਲੋਂ ਆਪਣੇ ਹਰ ਕਿਸਮ ਦੇ ਸੰਬੰਧ ਤੋੜ ਲੈਣ ਦਾ ਸੁਝਾਅ ਅਤੇ ਸੱਦਾ ਦਿੱਤਾ। ਸੰਮੇਲਨ ਦੇ ਅਖ਼ੀਰ ਵਿਚ ਸਮੁੱਚੇ ਪਰਵਾਸੀ ਸਿੱਖ ਭਾਈਚਾਰੇ ਨੂੰ ਭਾਰਤ ਦੀ ਸਿੱਖ-ਦੁਸ਼ਮਣ ਸਰਕਾਰ, 'ਏਅਰ ਇੰਡੀਆ' (ਭਾਰਤ ਦੀ ਸਰਕਾਰੀ ਕੌਮਾਂਤਰੀ ਏਅਰ ਲਾਈਨ) ਅਤੇ ਹਿੰਦੂ ਵਰਗ ਦਾ ਮੁਕੰਮਲ ਰੂਪ ਵਿਚ ਬਾਈਕਾਟ ਕਰਨ ਦੀ ਪੁਰਜ਼ੋਰ ਅਪੀਲ ਕੀਤੀ ਗਈ।

## ਸਾਂਝ ਅਤੇ ਵਖਰੇਵੇਂ

ਦਰਬਾਰ ਸਾਹਿਬ ਉੱਤੇ ਹਮਲੇ ਉਪਰੰਤ ਜਿਥੇ ਦੇਸ਼-ਵਿਦੇਸ਼ ਦੇ ਸਿੱਖ ਭਾਈਚਾਰੇ ਅੰਦਰ ਭਾਵਨਾਵਾਂ ਦੇ ਪੱਧਰ 'ਤੇ ਸਮਾਨਤਾ ਤੇ ਏਕਤਾ ਦਾ ਜਜ਼ਬਾ ਪਰਬਲ ਹੋ ਗਿਆ ਸੀ, ਉਥੇ ਨਾਲ ਹੀ ਬੁਨਿਆਦੀ ਸਿਧਾਂਤਕ ਮੁੱਦਿਆਂ ਨੂੰ ਲੈ ਕੇ ਸਿੱਖ ਪੰਥ ਅੰਦਰ ਡੂੰਘੇ ਮੱਤ-ਵਖਰੇਵੇਂ ਤੇ ਵਿਰੋਧ ਪ੍ਰਗਟ ਹੋ ਗਏ ਸਨ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਜੀਵਨ-ਕਾਲ ਦੌਰਾਨ ਹੀ ਸਿੱਖ ਕੌਮ ਅੰਦਰ ਸਿਧਾਂਤਕ ਸਫ਼ਬੰਦੀ ਦਾ ਅਮਲ ਨਿਖਰਵੀਂ ਸ਼ਕਲ ਗ੍ਰਹਿਣ ਕਰ ਗਿਆ ਸੀ। ਦਰਬਾਰ ਸਾਹਿਬ ਉੱਤੇ ਹਮਲੇ ਅਤੇ ਸੰਤ ਜਰਨੈਲ ਸਿੰਘ ਦੀ ਸ਼ਹਾਦਤ ਨਾਲ ਇਹ ਵੰਡ ਜਿਥੇ ਹੋਰ ਗੂੜ੍ਹੀ ਤੇ ਪੱਕੀ ਹੋ ਗਈ ਸੀ, ਉਥੇ ਇਸ ਦੀ ਅੰਗ-ਬਣਤਰ ਵਿਚ ਤਕੜੀ ਰੱਦੋ-ਬਦਲ ਹੋ ਗਈ ਸੀ। ਸਿੱਖ ਸਮਾਜ ਅੰਦਰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਸਮਰਥਕਾਂ/ਪ੍ਰਸੰਸਕਾਂ ਦਾ ਦਾਇਰਾ ਪਹਿਲਾਂ ਨਾਲੋਂ ਵੀ ਕਿਤੇ ਜ਼ਿਆਦਾ ਵਿਸ਼ਾਲ ਹੋ ਗਿਆ ਸੀ, ਜਦ ਕਿ ਸਿੱਖ ਪੰਥ ਅੰਦਰ ਉਨ੍ਹਾਂ ਦੇ ਨਿੰਦਕਾਂ ਦੀ ਗਿਣਤੀ ਤੇ ਪ੍ਰਭਾਵ-ਖੇਤਰ ਨੂੰ ਵੱਡਾ ਖੋਰਾ ਲੱਗ ਗਿਆ ਸੀ। ਇਨ੍ਹਾਂ ਨਿੰਦਕਾਂ ਦੀਆਂ ਮੋਟੇ ਤੌਰ 'ਤੇ ਦੋ ਜਮਾਤਾਂ ਸਨ। ਇਕ ਰਵਾਇਤੀ ਅਕਾਲੀ ਲੀਡਰਸ਼ਿਪ ਜੋ ਆਪਣੀ ਖ਼ੁਦਗਰਜ਼ੀ ਤੇ ਰਾਜਨੀਤਕ ਰੁਤਬਾਪ੍ਰਸਤੀ (political careerism) ਦੀ ਵਜ੍ਹਾ ਕਰਕੇ ਸੰਤ ਜਰਨੈਲ ਸਿੰਘ ਨੂੰ ਸਾੜੇ ਤੇ ਦੁਸ਼ਮਣੀ ਦੀ ਨਜ਼ਰ ਨਾਲ ਦੇਖਦੀ ਸੀ। ਦੂਜਾ, ਸਿੱਖ ਪੰਥ ਦੀਆਂ ਕੁਲੀਨ ਪਰਤਾਂ ਦੇ ਉਹ ਹਿੱਸੇ ਜੋ ਭਾਰਤੀ ਰਾਜ ਤੇ ਹਿੰਦੂ ਸਮਾਜ ਨਾਲ ਗੂੜ੍ਹੀ-ਤੇ-ਚੀੜ੍ਹੀ ਤਰ੍ਹਾਂ ਨਾਲ ਜੁੜੇ ਹੋਏ ਸਨ, ਅਤੇ ਜਿਸ ਵਜ੍ਹਾ ਕਰਕੇ ਉਨ੍ਹਾਂ ਨੂੰ ਸੰਤ ਜਰਨੈਲ ਸਿੰਘ ਦੇ ਧਾਰਮਿਕ-ਰਾਜਨੀਤਕ ਦ੍ਰਿਸ਼ਟੀਕੋਣ ਅਤੇ ਅਮਲੀ ਸਰਗਰਮੀਆਂ ਨਾਲ ਤਿੱਖੀ ਚਿੜ੍ਹ ਪੈਦਾ ਹੋ ਗਈ ਸੀ। ਇਨ੍ਹਾਂ ਦੋਨੋਂ ਹੀ ਵਰਗਾਂ ਦੀ ਸਾਂਝੀ ਅਯੋਗਤਾ (limitation) ਇਹ ਸੀ ਕਿ ਉਹ ਸੰਤ ਜਰਨੈਲ ਸਿੰਘ ਦੀ ਰੂਹਾਨੀ ਤੇ ਅਨੁਭਵੀ ਸ਼ਖ਼ਸੀਅਤ ਦਾ ਥਾਹ ਨਹੀਂ ਸੀ ਪਾ ਸਕੇ। ਸੰਤ ਜੀ ਨੂੰ ਉਨ੍ਹਾਂ ਨੇ ਆਪਣੀ ਹੀ ਦੁਨਿਆਵੀ ਦ੍ਰਿਸ਼ਟੀ ਮੁਤਾਬਿਕ ਦੇਖਿਆ ਤੇ ਸਮਝਿਆ-ਜਾਣਿਆ (perceived) ਸੀ। ਜਿਸ ਵਿੱਚੋਂ ਸੰਤ ਜਰਨੈਲ ਸਿੰਘ

ਬਾਰੇ ਉਨ੍ਹਾਂ ਨੇ ਇਹ ਆਮ ਪ੍ਰਭਾਵ ਬਣਾ ਲਿਆ ਹੋਇਆ ਸੀ ਕਿ ਭਾਰਤੀ ਰਾਜ ਅੰਦਰ ਸਿੱਖ ਕੌਮ ਦੀ ਸਥਿਤੀ ਅਤੇ ਹਿੰਦੂ ਮਾਨਸਿਕਤਾ ਦੇ ਬਾਰੇ ਵਿਚ ਸੰਤ ਜੀ ਨੇ ਜੋ ਧਾਰਨਾਵਾਂ ਬਣਾ ਰੱਖੀਆਂ ਹੋਈਆਂ ਸਨ, ਅਤੇ ਜਿਨ੍ਹਾਂ ਦਾ ਉਹ ਬੇਬਾਕ ਤੇ ਬੇਖ਼ੌਫ਼ ਲਹਿਜੇ ਵਿਚ ਪ੍ਰਚਾਰ ਕਰ ਰਹੇ ਸਨ, ਉਹ ਉਸ ਦੇ ਮਨ ਦਾ ਵਹਿਮ ਅਥਵਾ ਝੱਲ (paranoid) ਹੀ ਸੀ, ਹਕੀਕਤ ਨਾਲ ਜਿਸਦਾ ਕੋਈ ਜ਼ਿਆਦਾ ਵਾਹ-ਵਾਸਤਾ ਨਹੀਂ ਸੀ। ਦੂਜਾ, ਉਹ ਨੈਤਿਕ ਕਿਰਦਾਰ ਦੇ ਲਿਹਾਜ਼ ਨਾਲ ਸੰਤ ਜਰਨੈਲ ਸਿੰਘ ਨੂੰ ਆਪਣੇ ਜਿਹਾ ਜਾਂ ਆਮ ਦੁਨਿਆਵੀ ਵਿਅਕਤੀਆਂ ਵਰਗਾ ਹੀ ਚਿਤਵ ਕੇ ਚੱਲਦੇ ਸਨ। ਆਮ ਦੁਨਿਆਵੀ ਬੰਦਿਆਂ ਦਾ ਹਰ ਕਰਮ ਕਿਉਂਕਿ ਕਿਸੇ ਦੁਨਿਆਵੀ ਸੁਆਰਥ ਤੋਂ ਪ੍ਰੇਰਿਤ ਹੁੰਦਾ ਹੈ, ਇਸ ਕਰਕੇ ਸੰਤ ਜਰਨੈਲ ਸਿੰਘ ਦੇ ਨਿੰਦਕ ਉਸ ਦੇ ਸਮੁੱਚੇ ਆਚਾਰ-ਵਿਹਾਰ ਪਿੱਛੇ ਕੰਮ ਕਰਦੇ 'ਦੁਨਿਆਵੀ ਸੁਆਰਥਾਂ' ਬਾਰੇ ਆਪੋ-ਆਪਣੀਆਂ ਅਟਕਲਾਂ ਲਾਉਂਦੇ ਰਹੇ। ਜਿਸ ਵਿੱਚੋਂ ਮੀਡੀਏ ਅੰਦਰ ਤਰ੍ਹਾਂ ਤਰ੍ਹਾਂ ਦੀਆਂ ਅਫ਼ਵਾਹਾਂ ਤੇ ਊਜਾਂ ਦਾ ਬਾਜ਼ਾਰ ਸਰਗਰਮ ਰਿਹਾ। ਆਮ ਰਾਜਸੀ ਆਗੂਆਂ ਦੀ ਕਥਨੀ ਤੇ ਕਰਨੀ ਵਿਚ ਕਿਉਂਕਿ ਅਕਸਰ ਹੀ ਭਾਰੀ ਅੰਤਰ ਹੁੰਦਾ ਹੈ, ਅਕਾਲੀ ਆਗੂ ਜਿਸ ਦੀ ਜਿਉਂਦੀ ਜਾਗਦੀ ਉਦਾਹਰਣ ਸਨ, ਇਸ ਕਰਕੇ ਸੰਤ ਜਰਨੈਲ ਸਿੰਘ ਦੇ ਨਿੰਦਕ ਉਸ ਦੇ ਕਥਨਾਂ ਤੇ ਬਿਆਨਾਂ ਨੂੰ ਇਸ ਰੋਸ਼ਨੀ ਵਿਚ ਹੀ ਦੇਖਦੇ ਸਨ। ਉਨ੍ਹਾਂ ਦੇ ਮਨਾਂ ਵਿਚ ਇਹ ਧਾਰਨਾ ਪੱਕੀ ਤਰ੍ਹਾਂ ਵੱਸ ਗਈ ਹੋਈ ਸੀ ਕਿ 'ਸੰਤ ਭਿੰਡਰਾਂਵਾਲਾ' ਸਰਕਾਰ ਦੀ ਉਸ ਪ੍ਰਤਿ ਧਾਰਨ ਕੀਤੀ 'ਨਰਮ ਨੀਤੀ' ਦਾ ਸਦਕਾ ਹੀ 'ਸ਼ੇਰ' ਬਣਿਆ ਹੋਇਆ ਸੀ ਅਤੇ ਸਰਕਾਰ ਨੇ ਜਦੋਂ ਚਾਹਿਆ ਉਹ ਉਸ ਕੋਲੋਂ ਸੌਖ ਨਾਲ ਹੀ ਆਤਮ-ਸਮਰਪਣ ਕਰਵਾ ਲਵੇਗੀ, ਜਾਂ ਇਨਕਾਰ ਦੀ ਸੂਰਤ ਵਿਚ ਉਸ ਨੂੰ ਸੌਖਿਆਂ ਹੀ ਗ੍ਰਿਫ਼ਤਾਰ ਕਰ ਲਵੇਗੀ, ਅਤੇ ਜ਼ਿਆਦਾ ਹੋਇਆ ਤਾਂ ਉਸ ਨੂੰ ਗੋਲੀਆਂ ਨਾਲ ਭੁੰਨ ਦੇਵੇਗੀ। ਬੱਸ! ਉਨ੍ਹਾਂ ਨੂੰ ਇਸ ਗੱਲ ਦੀ ਉੱਕਾ ਹੀ ਤਵੱਕੋ ਨਹੀਂ ਸੀ ਕਿ ਸੰਤ ਜਰਨੈਲ ਸਿੰਘ ਤੇ ਉਸ ਦੇ 'ਮੁੱਠੀ ਭਰ' ਸਮਰਥਕ ਭਾਰਤੀ ਫ਼ੌਜ ਨਾਲ ਸੱਚਮੁੱਚ ਵਿਚ ਕਰਾਰੀ ਟੱਕਰ ਲੈਣਗੇ ਅਤੇ ਆਪਣੇ ਕਥਨਾਂ ਨੂੰ ਸੱਚਮੁੱਚ ਹੀ ਸੱਚ ਕਰ ਦਿਖਾਉਣਗੇ। ਇਹ ਗੱਲ ਉਨ੍ਹਾਂ ਦੀ ਕਲਪਨਾ ਤੋਂ ਬਾਹਰੀ ਸੀ। ਦਰਬਾਰ ਸਾਹਿਬ ਉੱਤੇ ਭਾਰਤੀ ਫ਼ੌਜ ਦੇ ਵਹਿਸ਼ੀ ਹਮਲੇ ਦੀ ਠੋਸ ਹਕੀਕਤ ਨੇ ਜਿਥੇ ਭਾਰਤੀ ਰਾਜ ਦੀ ਫ਼ਿਰਕੂ-ਫ਼ਾਸ਼ੀ ਖ਼ਸਲਤ ਅਤੇ ਹਿੰਦੂ ਮਾਨਸਿਕਤਾ ਦੇ ਸਿੱਖ-ਦੋਖੀ ਸੁਭਾਅ ਤੇ ਲੱਛਣਾਂ ਬਾਰੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀਆਂ ਸਿਧਾਂਤਕ ਧਾਰਨਾਵਾਂ ਦੀ ਜਚਵੀਂ ਤਸਦੀਕ ਕਰ ਦਿੱਤੀ ਸੀ, ਉਥੇ ਸੰਤ ਜਰਨੈਲ ਸਿੰਘ ਤੇ ਉਨ੍ਹਾਂ ਦੇ ਜੁਝਾਰੂ ਸੇਵਕਾਂ ਦੁਆਰਾ ਭਾਰਤੀ ਫ਼ੌਜ ਦਾ ਸੂਰਮਗਤੀ ਨਾਲ ਮੁਕਾਬਲਾ ਕਰਦੇ ਹੋਏ ਸ਼ਹਾਦਤ ਦਾ ਮੁਕਾਮ ਹਾਸਲ ਕਰ ਜਾਣ ਦੇ ਤੱਥ ਨੇ ਉਨ੍ਹਾਂ ਦੇ ਨਿੰਦਕਾਂ ਨੂੰ ਜੱਗ ਜਹਾਨ ਦੇ ਸਾਹਮਣੇ ਝੂਠੇ ਤੇ ਸ਼ਰਮਸਾਰ ਕਰ ਕੇ ਰੱਖ ਦਿੱਤਾ ਸੀ। ਇਸ ਤਰ੍ਹਾਂ ਅੰਤਰ-ਗਿਆਨ ਦੇ ਸਾਹਵੇਂ ਦੁਨਿਆਵੀ ਵਿਦਵਤਾ ਦਾ ਘੁਮੰਡ ਚਕਨਾਚੂਰ ਹੋ ਗਿਆ ਸੀ ਅਤੇ ਇਖ਼ਲਾਕੀ ਪਾਕੀਜ਼ਗੀ ਦੀ ਸ਼ਾਨ ਮੂਹਰੇ ਦੁਨੀਆਂਦਾਰੀ ਸੁਆਰਥਾਂ ਦੀ ਖਿੱਲੀ ਉੱਡ ਗਈ ਸੀ। ਅਕਾਲੀ ਆਗੂਆਂ ਨੂੰ ਪਈ ਇਸ ਰਾਜਨੀਤਕ ਤੇ ਨੈਤਿਕ ਝੰਬ ਨੇ ਉਨ੍ਹਾਂ ਨੂੰ ਕੱਖੋਂ ਹੌਲੇ ਕਰ ਕੇ ਰੱਖ ਦਿੱਤਾ ਸੀ। ਦਰਬਾਰ ਸਾਹਿਬ ਉੱਤੇ ਕਹਿਰ ਭਰੇ ਫ਼ੌਜੀ ਹਮਲੇ ਨਾਲ ਜਿਥੇ ਉਨ੍ਹਾਂ ਦੇ ਚਿਰਾਂ ਤੋਂ ਬਣੇ ਤੁਰੇ ਆ ਰਹੇ ਕੁੱਝ ਪ੍ਰਮੁੱਖ ਸਿਧਾਂਤਕ ਵਿਸ਼ਵਾਸਾਂ ਦੀਆਂ ਚੂਲਾਂ ਹਿਲ ਗਈਆਂ ਸਨ, ਉਥੇ ਸੰਤ ਜਰਨੈਲ ਸਿੰਘ ਤੇ ਹੋਰਨਾਂ ਜੁਝਾਰੂ ਸਿੰਘਾਂ ਵੱਲੋਂ ਦਿਖਾਈ ਸੂਰਮਗਤੀ ਤੇ ਕੁਰਬਾਨੀ ਦੀ

ਸਪਿਰਿਟ ਮੂਹਰੇ ਉਹ ਆਤਮਿਕ ਤੇ ਇਖ਼ਲਾਕੀ ਤੌਰ 'ਤੇ 'ਬੌਣੇ' ਹੋ ਕੇ ਰਹਿ ਗਏ ਸਨ, ਨਾ ਸਿਰਫ਼ ਸਿੱਖ ਜਨਤਾ ਦੀਆ ਨਜ਼ਰਾਂ ਵਿਚ ਸਗੋਂ ਖ਼ੁਦ ਆਪਣੀਆਂ ਹੀ ਨਜ਼ਰਾਂ ਵਿਚ ਵੀ! ਪਰ ਉਨ੍ਹਾਂ ਵਿਚ ਏਨਾ ਇਖ਼ਲਾਕੀ ਤਾਣ ਨਹੀਂ ਸੀ ਕਿ ਉਹ ਇਸ ਸੱਚਾਈ ਦਾ ਖੁੱਲ੍ਹਮ-ਖੁੱਲ੍ਹਾ ਇਕਬਾਲ ਕਰ ਲੈਂਦੇ। ਇਸ ਕਰਕੇ ਬਾਹਰੀ ਰੂਪ ਵਿਚ ਉਨ੍ਹਾਂ ਭਲੇ ਹੀ ਇਸ ਸੱਚਾਈ ਤੋਂ ਇਨਕਾਰੀ ਹੋਣ ਦਾ ਝੂਠਾ ਅੰਦਾਜ਼ ਧਾਰਨ ਕਰੀ ਰੱਖਿਆ ਪਰ ਆਂਤਰਿਕ ਤੌਰ 'ਤੇ ਉਹ ਬੁਰੀ ਤਰ੍ਹਾਂ 'ਟੁੱਟ ਹਾਰ' ਗਏ ਸਨ। ਜਿਸ ਕਰਕੇ ਹਮਲੇ ਤੋਂ ਬਾਅਦ ਕੋਈ ਵੀ ਅਕਾਲੀ ਆਗੂ ਸੰਤ ਜਰਨੈਲ ਸਿੰਘ ਦੀ ਖੁੱਲ੍ਹੇ ਰੂਪ ਵਿਚ ਨਿੰਦਿਆ ਕਰਨ ਦੀ ਹਿੰਮਤ ਨਹੀਂ ਸੀ ਜੁਟਾ ਸਕਿਆ; ਸਿਰਫ਼ ਰਾਜਸੀ ਮਜਬੂਰੀ ਕਰਕੇ ਨਹੀਂ, ਆਪਣੇ ਅੰਦਰਲੀ ਸ਼ਰਮ ਕਰਕੇ ਵੀ!*

ਇਸ ਤੱਥ ਨੇ ਪਤਵੰਤੇ ਸਿੱਖ ਵਿਦਵਾਨ ਹਲਕਿਆਂ ਦੇ ਪ੍ਰਤਿਕਰਮ ਉੱਤੇ ਵੀ ਆਪਣਾ ਪ੍ਰਭਾਵ ਛੱਡਿਆ। ਹਮਲੇ ਤੋਂ ਪਹਿਲਾਂ ਇਹ ਵਰਗ, ਆਮ ਕਰਕੇ, ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦਾ ਮੂੰਹ-ਫਟ ਆਲੋਚਕ ਬਣਿਆ ਹੋਇਆ ਸੀ। ਪਰ ਅਕਾਲੀ ਆਗੂਆਂ ਦੇ ਉਲਟ, ਕਿਉਂਕਿ ਇਸ ਵਰਗ ਦੀਆਂ ਕੋਈ ਰਾਜਨੀਤਕ ਮਜਬੂਰੀਆਂ ਨਹੀਂ ਸਨ, ਇਸ ਕਰਕੇ ਹਮਲੇ ਤੋਂ ਬਾਅਦ ਵੀ ਇਸ ਵਰਗ ਨੇ ਸੰਤ ਜਰਨੈਲ ਸਿੰਘ ਵਿਰੁੱਧ ਲਿਖਣਾ ਬੋਲਣਾ ਭਾਵੇਂ ਪੂਰੀ ਤਰ੍ਹਾਂ ਬੰਦ ਨਹੀਂ ਸੀ ਕੀਤਾ ਪਰ ਇਸ ਆਲੋਚਨਾ ਵਿਚ ਹੁਣ ਪਹਿਲਾਂ ਵਾਲਾ 'ਡੰਗ' ਤੇ ਨੈਤਿਕ ਤਾਣ ਨਹੀਂ ਸੀ ਰਿਹਾ। ਇਸ ਵਰਗ ਦੀਆਂ ਕੁੱਝ ਪਰਤਾਂ ਨੇ ਦਰਬਾਰ ਸਾਹਿਬ ਉੱਤੇ ਹੋਏ ਫ਼ੌਜੀ ਹਮਲੇ, ਦਰਬਾਰ ਸਾਹਿਬ ਭਵਨ-ਸਮੂਹ ਦੀ ਹੋਈ ਭਿਆਨਕ ਤਬਾਹੀ ਅਤੇ ਫ਼ੌਜ ਦੁਆਰਾ ਆਮ ਸਿੱਖ ਸ਼ਰਧਾਲੂਆਂ ਉੱਤੇ ਢਾਹੇ ਗਏ ਵਹਿਸ਼ੀ ਅਤਿਆਚਾਰਾਂ ਦੀ ਬਹੁਤ ਤਿੱਖੀ ਤੇ ਜਿਗਰੀ ਪੀੜ ਮਹਿਸੂਸ ਕੀਤੀ ਸੀ। ਇਸ ਪੀੜ ਦੀ ਵਿਸ਼ੇਸ਼ ਗੱਲ ਇਹ ਸੀ ਕਿ ਇਸ ਵਿਚ ਗ਼ੁੱਸੇ ਨਾਲੋਂ ਸਦਮੇ ਦਾ ਅੰਸ਼ ਵਧੇਰੇ ਮਾਤਰਾ ਵਿਚ ਸੀ ਅਤੇ ਇਸ ਸਦਮੇ ਦਾ ਸਬੱਬ ਨਿਰੋਲ ਧਾਰਮਿਕ ਸੰਵੇਦਨਾ ਨਹੀਂ ਸੀ। ਨਿਰੋਲ ਵਿਅਕਤੀਗਤ ਪੱਧਰ 'ਤੇ ਭਾਵਨਾਵਾਂ ਦਾ ਉਬਾਲਾ ਜਾਂ ਉਛਾਲਾ ਵੀ ਨਹੀਂ ਸੀ ਇਹ। ਇਸ ਵਿਚ ਧਾਰਮਿਕ ਸੰਵੇਦਨਾ ਦੇ ਨਾਲ 'ਸਿਧਾਂਤਕ ਸੰਵੇਦਨਾ' ਦਾ ਤੱਤ ਉਲਝਿਆ ਹੋਇਆ ਸੀ। ਦਰਬਾਰ ਸਾਹਿਬ ਉੱਤੇ ਹਮਲੇ ਨਾਲ ਪਤਵੰਤੇ ਸਿੱਖ ਵਿਦਵਾਨ ਵਰਗ ਦੀਆਂ ਸਿਰਫ਼ ਧਾਰਮਿਕ ਭਾਵਨਾਵਾਂ ਹੀ ਜ਼ਖ਼ਮੀ ਨਹੀਂ ਸੀ ਹੋਈਆਂ, ਇਸ ਨਾਲ ਉਨ੍ਹਾਂ ਦੀਆਂ ਕੁੱਝ ਅਹਿਮ ਸਿਧਾਂਤਕ ਮਾਨਤਾਵਾਂ ਦਾ ਵੀ 'ਸਤ ਭੰਗ' ਹੋ ਗਿਆ ਸੀ। ਇਹ ਇਕ ਮੰਨੀ-ਪ੍ਰਮੰਨੀ ਸੱਚਾਈ ਹੈ ਕਿ ਵਿਦਵਾਨ ਭਾਈਚਾਰੇ ਲਈ ਉਨ੍ਹਾਂ ਦੇ ਸਿਧਾਂਤਕ ਅਕੀਦੇ ਧਾਰਮਿਕ ਵਿਸ਼ਵਾਸਾਂ ਜਿੰਨੇ ਹੀ ਪਵਿੱਤਰ ਹੁੰਦੇ ਹਨ। ਇਨ੍ਹਾਂ ਅਕੀਦਿਆਂ ਨਾਲ ਉਨ੍ਹਾਂ ਦਾ ਬਹੁਤ ਕੁੱਝ ਜੁੜਿਆ ਹੁੰਦਾ ਹੈ। ਉਨ੍ਹਾਂ ਦੀ ਰੋਜ਼ੀ-ਰੋਟੀ, ਪਛਾਣ, ਰੁਤਬਾ, ਇੱਜ਼ਤ

---

* 6 ਜੂਨ ਨੂੰ ਜਦ ਸੰਤ ਲੌਂਗੋਵਾਲ ਤੇ ਜਥੇਦਾਰ ਟੌਹੜਾ ਦੇ ਸਮੇਤ ਅਕਾਲੀ ਦਲ ਦੇ ਹੋਰ ਕਈ ਸਾਰੇ ਆਗੂ ਅਤੇ ਵਰਕਰ ਸਰਾਂ ਦੇ ਅੰਦਰ ਹੀ ਫ਼ੌਜ ਦੀ ਹਿਰਾਸਤ ਵਿਚ ਲਏ ਹੋਏ ਸਨ ਤਾਂ ਬੀਬੀ ਅਮਰਜੀਤ ਕੌਰ (ਸੁਪਤਨੀ ਸ਼ਹੀਦ ਭਾਈ ਫ਼ੌਜਾ ਸਿੰਘ, ਅਖੰਡ ਕੀਰਤਨੀ ਜੱਥਾ) ਨੇ ਜਜ਼ਬਾਤ ਵਿਚ ਆ ਕੇ ਸੰਤ ਜਰਨੈਲ ਸਿੰਘ ਦੀ ਇਹ ਕਹਿੰਦਿਆਂ ਹੋਇਆਂ ਆਲੋਚਨਾ ਕੀਤੀ ਕਿ 'ਜੇ ਮੈਂ ਉਸ ਦੀ ਥਾਂ ਹੁੰਦੀ ਤਾਂ ਸਪੱਸ਼ਟ ਕਹਿ ਦਿੰਦੀ ਕਿ ਮੇਰੇ ਗੁਰੂ 'ਤੇ ਗੋਲੀ ਨਾ ਚਲਾਇਓ, ਮੈਨੂੰ ਭਾਵੇਂ ਟੁਕੜੇ ਟੁਕੜੇ ਕਰ ਦਿਓ। ਗੁਰੂ ਨੂੰ ਢਾਲ ਵਾਂਗ ਵਰਤਣਾ ਯੋਗ ਨਹੀਂ ਸੀ', ਤਾਂ ਮੌਕੇ 'ਤੇ ਮੌਜੂਦ ਕਿਸੇ ਵੀ ਵਿਅਕਤੀ ਨੇ ਬੀਬੀ ਦੇ ਇਨ੍ਹਾਂ ਨਿੰਦਿਆ-ਭਾਵੀ ਬਚਨਾਂ ਦਾ ਹੁੰਗਾਰਾ ਨਹੀਂ ਸੀ ਭਰਿਆ।

—ਹਰਬੀਰ ਸਿੰਘ ਭੰਵਰ, *ਡਾਇਰੀ ਦੇ ਪੰਨੇ : ਜੋ ਇਤਿਹਾਸ ਬਣ ਗਏ*, ਸਫ਼ਾ 102

ਤੇ ਮਾਣ-ਵਡਿਆਈ ਆਦਿ—ਗੱਲ ਕੀ ਜ਼ਿੰਦਗੀ ਦੀ ਸਮੁੱਚੀ ਮਾਦੀ ਤੇ ਰੂਹਾਨੀ ਦੌਲਤ—ਇਨ੍ਹਾਂ ਨਾਲ ਜੁੜੀ, ਤੇ ਇਨ੍ਹਾਂ ਦੀ ਰਿਣੀ, ਹੁੰਦੀ ਹੈ। ਇਸ ਕਰਕੇ ਜਦ ਕਿਸੇ ਕਾਰਵਾਈ ਜਾਂ ਘਟਨਾ-ਕ੍ਰਮ ਸਦਕਾ ਉਨ੍ਹਾਂ ਦੇ ਪਰਮ-ਪਵਿੱਤਰ ਸਿਧਾਂਤਕ ਅਕੀਦਿਆਂ ਨੂੰ ਜ਼ਰਬ ਪਹੁੰਚਦੀ, ਅਥਵਾ ਇਨ੍ਹਾਂ ਦੀ ਪ੍ਰਮਾਣਿਕਤਾ ਉੱਤੇ ਪ੍ਰਸ਼ਨ-ਚਿੰਨ੍ਹ ਲੱਗ ਜਾਂਦਾ ਹੈ, ਤਾਂ ਉਨ੍ਹਾਂ ਲਈ ਇਹ ਘਟਨਾ ਕਿਸੇ ਪਰਲੋ ਤੋਂ ਘੱਟ ਨਹੀਂ ਹੁੰਦੀ। ਇਸ ਨਾਲ ਉਨ੍ਹਾਂ ਨੂੰ ਆਪਣਾ ਸਾਰਾ ਸੰਸਾਰ ਉਜੜਦਾ ਪ੍ਰਤੀਤ ਹੋਣ ਲੱਗ ਪੈਂਦਾ ਹੈ। ਉਨ੍ਹਾਂ ਦੇ ਜੀਵਨ ਭਰ ਦੀ ਕਮਾਈ ਦੇ ਰੁੜ੍ਹ-ਪੁੜ੍ਹ ਜਾਣ ਦਾ ਖ਼ਤਰਾ ਉਨ੍ਹਾਂ ਦੇ ਸਾਹ ਸੂਤ ਲੈਂਦਾ ਹੈ। ਇਹ ਇਸ ਵਰਗ ਦਾ ਆਮ ਲੱਛਣ ਹੈ।

ਇਸ ਦ੍ਰਿਸ਼ਟੀ ਤੋਂ ਵੇਖਿਆਂ, ਭਾਰਤ ਅਤੇ ਭਾਰਤੀ ਰਾਜ ਨਾਲ ਗਹਿਰਾ ਲਗਾਉ ਰੱਖਣ ਵਾਲੇ ਅਤੇ ਹਿੰਦੂ ਧਰਮ, ਸੰਸਕ੍ਰਿਤੀ ਤੇ ਸਮਾਜ ਨਾਲ ਸਿੱਖਾਂ ਦੀ 'ਅਟੁੱਟ ਗੂੜ੍ਹੀ ਤੇ ਗਹਿਰੀ ਸਾਕਾਦਾਰੀ' ਦਾ ਹੋਕਾ ਦੇਣ ਵਾਲੇ ਪਤਵੰਤੇ ਸਿੱਖ ਵਿਦਵਾਨ ਭਾਈਚਾਰੇ ਲਈ ਦਰਬਾਰ ਸਾਹਿਬ ਉੱਤੇ ਹਮਲੇ ਦੀ ਘਟਨਾ ਸੱਚਮੁੱਚ ਹੀ ਕਿਸੇ 'ਪਰਲੋ' ਤੋਂ ਘੱਟ ਨਹੀਂ ਸੀ। ਉਨ੍ਹਾਂ ਨੇ ਆਪਣੇ ਮਨਾਂ ਵਿਚ ਭਾਰਤੀ ਰਾਜ ਦੇ 'ਜਮਹੂਰੀ' ਤੇ 'ਸੈਕੂਲਰ' ਹੋਣ ਬਾਰੇ ਅਤੇ ਹਿੰਦੂ ਸਮਾਜ ਦੀ 'ਧਾਰਮਿਕ ਰਵਾਦਾਰੀ ਤੇ ਸਹਿਣਸ਼ੀਲਤਾ' ਬਾਰੇ ਗੂੜ੍ਹ ਵਿਸ਼ਵਾਸ ਪਾਲ ਰੱਖੇ ਹੋਏ ਸਨ। ਇਨ੍ਹਾਂ ਵਿਸ਼ਵਾਸਾਂ ਦਾ ਉਨ੍ਹਾਂ ਨੂੰ ਬਹੁਤ ਆਸਰਾ ਤੇ ਧਰਵਾਸ ਸੀ। ਇਸ ਨਾਲ ਉਹ ਭਾਰਤ ਅੰਦਰ ਆਪਣੇ ਆਪ ਨੂੰ ਸੁਰੱਖਿਅਤ ਤੇ ਬੇਖਟਕ ਮਹਿਸੂਸ ਕਰਦੇ ਸਨ। ਉਹ ਇਸ ਸੁਖਦ ਅਹਿਸਾਸ ਦਾ ਪੱਲਾ ਨਹੀਂ ਸੀ ਛੱਡਣਾ ਚਾਹੁੰਦੇ। ਕਿਉਂਕਿ ਇਸ (ਪੱਲਾ ਛੁੱਟਣ) ਨਾਲ ਉਨ੍ਹਾਂ ਦੇ ਜੀਵਨ ਅੰਦਰ ਵੱਡਾ ਉਖੇੜਾ ਆਉਂਦਾ ਸੀ। ਚੱਤੋ ਪਹਿਰ ਬਹੁਗਿਣਤੀ ਭਾਈਚਾਰੇ ਦੇ ਭੈਅ ਅਤੇ ਡਰਾਵੇ ਹੇਠ ਰਹਿਣਾ ਬਹੁਤ ਭਿਆਨਕ ਤੇ ਦੁਖਦਾਇਕ ਹੁੰਦਾ ਹੈ। ਇਸ ਭੈਅ ਅਤੇ ਕਸ਼ਟ ਤੋਂ ਸੁਰਖ਼ਰੂ ਹੋਣ ਦਾ ਸੌਖਾ ਤੇ ਸਰਲ ਢੰਗ ਇਸ ਦੀ ਸਚਾਈ ਤੋਂ ਹੀ ਇਨਕਾਰੀ ਹੋ ਜਾਣਾ ਅਤੇ ਇਸ ਦੀ ਜਗ੍ਹਾ ਮਨ ਵਿਚ ਬਾਹਰਮੁਖੀ ਹਕੀਕਤ ਦਾ ਇਕ ਝੂਠਾ ਤੇ ਨਕਲੀ ਬਿੰਬ ਬਣਾ ਲੈਣਾ ਹੁੰਦਾ ਹੈ। ਜੇਕਰ ਇਸ ਭੁਲਾਵੇ (illusion) ਨਾਲ ਸੋਹਣੀ ਜ਼ਿੰਦਗੀ ਬਸਰ ਕੀਤੀ ਜਾ ਸਕਦੀ ਹੋਵੇ ਤਾਂ ਇਸ ਦਾ ਖਹਿੜਾ ਕਿਉਂ ਛੱਡਿਆ ਜਾਵੇ ? ਕਮਜ਼ੋਰ-ਦਿਲੇ ਲੋਕਾਂ ਲਈ 'ਸੁੱਖ' ਦੇ ਦਿਨ ਕੱਟਣ ਦਾ ਇਹ ਸਭ ਨਾਲੋਂ ਆਸਾਨ ਤਰੀਕਾ ਹੁੰਦਾ ਹੈ। ਵਿਦਵਾਨਾਂ ਵਿਚ ਆਮ ਲੋਕਾਂ ਨਾਲੋਂ ਵਾਧੂ ਗੱਲ ਇਹ ਹੁੰਦੀ ਹੈ ਕਿ ਉਨ੍ਹਾਂ ਕੋਲ ਮਨ ਦੀ ਕਮਜ਼ੋਰੀ ਨੂੰ ਸਿਧਾਂਤਾਂ ਦੀ ਪੁਸ਼ਾਕ ਪਹਿਨਾਉਣ ਦੀ ਬੌਧਿਕ ਕਾਬਲੀਅਤ ਤੇ ਜਾਚ ਹੁੰਦੀ ਹੈ। ਉਨ੍ਹਾਂ ਕੋਲ ਭਰਮ-ਛਲਾਵੇ ਨੂੰ ਸੱਚਾਈ ਬਣਾ ਕੇ ਪੇਸ਼ ਕਰਨ ਲਈ ਹਮੇਸ਼ਾ ਹੀ ਅੰਤਰਮੁਖੀ ਦਲੀਲਾਂ ਤੇ ਦ੍ਰਿਸ਼ਟਾਂਤਾਂ ਦਾ ਚੋਖਾ ਭੰਡਾਰ ਹੁੰਦਾ ਹੈ, ਜਿਨ੍ਹਾਂ ਦੀ ਢੁਕਵੀਂ ਵਰਤੋਂ ਕਰਨ ਦੇ ਉਹ ਚੰਗੇ ਉਸਤਾਦ ਹੁੰਦੇ ਹਨ। ਇਸ ਕਰਕੇ ਆਮ ਹਾਲਤ ਵਿਚ ਉਨ੍ਹਾਂ ਨੂੰ ਦਲੀਲ ਨਾਲ ਕਾਇਲ ਕਰ ਸਕਣਾ ਅਤੇ ਹਕੀਕਤ ਬਾਰੇ ਮਨ ਵਿਚ ਬਣਾ ਰੱਖੀ ਝੂਠੀ ਤਸਵੀਰ ਦੇ ਮਾਇਆ-ਜਾਲ (illusory image of reality) ਤੋਂ ਸੁਰਖ਼ਰੂ ਹੋਣ ਲਈ ਪ੍ਰੇਰਿਤ ਕਰ ਸਕਣਾ ਆਸਾਨ ਨਹੀਂ ਹੁੰਦਾ। ਅਜਿਹਾ ਯਤਨ ਕਰਨ ਵਾਲੇ ਸ਼ਖ਼ਸ ਦੇ ਕੋਲ ਜੇਕਰ ਉਨ੍ਹਾਂ ਜਿੰਨੀ ਹੀ, ਜਾਂ ਉਨ੍ਹਾਂ ਤੋਂ ਵੀ ਵਧ ਕੇ, ਦੁਨਿਆਵੀ ਵਿਦਿਅਕ ਯੋਗਤਾ ਤੇ ਬੌਧਿਕ ਕਾਬਲੀਅਤ ਨਾ ਹੋਵੇ ਅਤੇ ਹਕੀਕਤ ਬਾਰੇ ਉਸ ਦੀ ਸਮਝ ਅਤੇ ਧਾਰਨਾ ਦਾ ਸਬੱਬ ਅੰਤਰ-ਗਿਆਨ ਤੇ ਅਨੁਭਵ ਹੋਵੇ, ਤਾਂ ਇਸ ਨੂੰ ਉਹ ਸੌਖ ਨਾਲ ਹੀ 'ਜਹਾਲਤ' ਤੇ 'ਉਜੱਡਪੁਣਾ' ਕਹਿ

ਕੇ ਰੱਦ ਕਰ ਦਿੰਦੇ ਹਨ। ਉਨ੍ਹਾਂ ਵਿਚ ਦੁਨਿਆਵੀ ਵਿਦਵਤਾ ਉੱਤੇ ਵਧਵਾਂ ਮਾਣ ਕਰਨ ਅਤੇ ਅੰਤਰ-ਗਿਆਨ ਤੇ ਅਨੁਭਵ ਨੂੰ ਤੁੱਛ ਕਰ ਕੇ ਜਾਨਣ ਦੀ ਭਾਵਨਾ ਤੇ ਰੁਚੀ ਬਹੁਤ ਬਲਵਾਨ ਹੁੰਦੀ ਹੈ, ਪਰੰਤੂ ਹਕੀਕਤ ਬੜੀ ਬੇਲਿਹਾਜ਼ ਤੇ ਬਲਕਾਰੀ ਹੁੰਦੀ ਹੈ। ਇਤਿਹਾਸ ਦੇ ਉਹ ਬੇਰਹਿਮ ਪਲ ਵੀ ਆਉਂਦੇ ਹਨ ਜਦ ਇਸ ਦੀ ਸ਼ਕਤੀ ਤੇ ਵੇਗ ਮੂਹਰੇ ਖ਼ਿਆਲੀ ਧਾਰਨਾਵਾਂ ਦੇ ਬੁੱਤ ਧੜੰਮ ਕਰ ਕੇ ਡਿੱਗ ਜਾਂਦੇ ਹਨ। ਭਰਮਾਂ ਦੇ ਸੰਸਾਰ ਵਿਚ ਰਹਿ ਰਹੇ ਅਤੇ ਇਸ ਦਾ ਅਨੰਦ ਭੋਗ ਰਹੇ ਵਿਦਵਾਨ ਭਾਈਚਾਰੇ ਲਈ ਅਜਿਹੀਆਂ ਘੜੀਆਂ ਕਰੋਪੀ ਸਮਾਨ ਹੁੰਦੀਆਂ ਹਨ। ਅਜਿਹੀ ਅਣਕਿਆਸੀ ਤੇ ਅਣਚਾਹੀ ਸਥਿਤੀ ਦੇ ਸਨਮੁੱਖ ਉਨ੍ਹਾਂ ਉੱਤੇ ਆਮ ਹੀ ਲਾਚਾਰਗੀ, ਮਾਯੂਸੀ, ਉਦਾਸੀਨਤਾ, ਬੇਯਕੀਨੀ ਤੇ ਦਿਸ਼ਾ-ਹੀਣਤਾ ਦੇ ਰੌਂਅ ਹਾਵੀ ਹੋ ਜਾਂਦੇ ਹਨ। ਕਰਤਾਰ ਸਿੰਘ ਦੁੱਗਲ ਨੇ ਆਪਣੀ ਇਕ ਲਿਖਤ ਵਿਚ, ਦਰਬਾਰ ਸਾਹਿਬ ਉੱਤੇ ਹਮਲੇ ਉਪਰੰਤ ਸਿੱਖ ਵਿਦਵਾਨ ਭਾਈਚਾਰੇ ਦੇ ਕੁੱਝ ਵਰਗਾਂ ਅੰਦਰ ਪੈਦਾ ਹੋਏ ਅਜਿਹੇ ਹੀ ਮਾਨਸਿਕ ਰੌਂਅ ਦੀ ਇਕ ਫਬਵੀਂ ਝਾਕੀ ਪੇਸ਼ ਕੀਤੀ ਹੈ। ਦੁੱਗਲ ਸਾਹਿਬ ਲਿਖਦੇ ਹਨ ਕਿ 'ਨੀਲਾ ਤਾਰਾ' ਸਾਕੇ ਤੋਂ ਅਗਲੇ ਦਿਨ ਚੰਡੀਗੜ੍ਹ, ਯੂਨੀਵਰਸਿਟੀ ਦੀ ਕੋਈ ਮੀਟਿੰਗ ਸੀ। ਮਹਿਮਾਨਖ਼ਾਨੇ ਵਿਚ ਮੈਂ ਵੜਿਆ ਹੀ ਸੀ ਕਿ ਮੈਨੂੰ ਦੱਸਿਆ ਗਿਆ ਕਿ ਮੇਰੇ ਮਿੱਤਰ ਮੁਬਾਰਕ ਸਿੰਘ ਵੀ ਨਾਲ ਦੇ ਕਮਰੇ ਵਿਚ ਠਹਿਰੇ ਹੋਏ ਸਨ। ਜਿਤਨਾ ਚਿਰ ਮੇਰਾ ਸਾਮਾਨ ਕਮਰੇ ਵਿਚ ਲਿਜਾਇਆ ਜਾ ਰਿਹਾ ਸੀ, ਮੈਂ ਮੁਬਾਰਕ ਨੂੰ ਮਿਲਣ ਤੁਰ ਪਿਆ। ਮੁਬਾਰਕ ਦੇ ਕਮਰੇ ਵਿਚ ਅੱਗੇ ਪ੍ਰੋਫ਼ੈਸਰ ਗੁਰਬਚਨ ਸਿੰਘ 'ਤਾਲਿਬ' ਵੀ ਆਏ ਬੈਠੇ ਸਨ। ਕਮਰੇ ਵਿਚ ਮੁਤਲਿਕ ਖ਼ਾਮੋਸ਼ੀ ਸੀ। ਆਹਮਣੇ-ਸਾਹਮਣੇ ਕੁਰਸੀਆਂ 'ਤੇ ਬੈਠੇ ਮੁਬਾਰਕ ਤੇ 'ਤਾਲਿਬ' ਬਿੱਟ-ਬਿੱਟ ਇਕ ਦੂਜੇ ਵੱਲ ਦੇਖ ਰਹੇ ਸਨ। ਖ਼ਾਮੋਸ਼। ਹੱਕੇ-ਬੱਕੇ। ਜਿਵੇਂ ਕਿਸੇ ਨੇ ਕਿਸੇ ਦੇ ਮੂੰਹ ਉੱਤੇ ਚਪੇੜ ਕੱਢ ਮਾਰੀ ਹੋਵੇ। ਚੁੱਪ-ਚੁਪੀਤਾ ਮੈਂ ਵੀ ਨਾਲ ਦੀ ਕੁਰਸੀ 'ਤੇ ਜਾ ਬੈਠਾ। ਕੁੱਝ ਚਿਰ ਬਾਅਦ ਪਿੱਛੇ-ਪਿੱਛੇ ਮੇਰੀ ਚਾਹ ਵੀ ਆ ਗਈ। ਚਾਹ ਮੇਜ਼ 'ਤੇ ਪਈ-ਪਈ ਠੰਡੀ ਹੋ ਗਈ। ਉਸ ਦਿਨ ਆਪਣੇ ਕਮਰੇ ਵਿਚ ਪਰਤ ਕੇ ਮੈਂ ਇਹ ਕਵਿਤਾ ਕਹੀ:

ਇਸ ਪਿੰਡ ਵਿਚ ਚੁੱਪ ਕਿਉਂ ਹੈ?
ਇਕ ਸਕਤਾ ਛਾਇਆ ਹੈ।
ਕੋਈ ਬੰਬ ਕਿਤੇ ਡਿਗਿਆ?
ਕਿਸੇ ਕੋਠਾ ਢਾਹਿਆ ਹੈ?
ਇਸ ਪਿੰਡ ਵਿਚ ਚੁੱਪ ਕਿਉਂ ਹੈ?[6]

ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਘਟਨਾ ਨੇ ਪਤਵੰਤੇ ਸਿੱਖ ਵਿਦਵਾਨ ਭਾਈਚਾਰੇ ਲਈ ਭਾਵਨਾਤਮਿਕ ਤੇ ਸਿਧਾਂਤਕ, ਦੋਨੋਂ ਪੱਧਰਾਂ 'ਤੇ ਭਾਰੀ ਸੰਕਟ ਖੜ੍ਹਾ ਕਰ ਦਿੱਤਾ ਸੀ। ਇਸ ਨਾਲ ਭਾਰਤੀ ਰਾਜ ਤੇ ਹਿੰਦੂ ਸਮਾਜ ਬਾਰੇ ਬਣੇ ਉਸ ਦੇ ਗੂੜ੍ਹ ਵਿਸ਼ਵਾਸ ਅਜ਼ਮਾਇਸ਼ ਦੀ ਕੁਠਾਲੀ ਵਿਚ ਪੈ ਗਏ ਸਨ। ਭਾਰਤੀ ਰਾਜ ਨੂੰ 'ਜਮਹੂਰੀ' ਤੇ 'ਸੈਕੂਲਰ' ਸਮਝਣ ਵਾਲੇ ਅਤੇ ਇਸ ਦੀ ਫ਼ਿਰਕੂ ਤੇ ਫ਼ਾਸ਼ੀਵਾਦੀ ਖ਼ਸਲਤ ਦੇ ਤੱਥ ਤੋਂ ਮੁਨਕਰ ਹੋਣ ਵਾਲੇ ਸਿੱਖ ਵਿਦਵਾਨਾਂ ਕੋਲ ਇਸ ਹਮਲੇ ਦੀ, ਖ਼ਾਸ ਕਰਕੇ ਇਸ ਦੇ ਆਕਾਰ, ਦੁਸ਼ਟਤਾ ਤੇ ਵਹਿਸ਼ੀਪਣ ਦੀ ਕੋਈ ਵੀ ਜਚਣਹਾਰ ਵਿਆਖਿਆ ਨਹੀਂ ਸੀ। ਹਿੰਦੂ ਸਮਾਜ ਦੀ 'ਧਾਰਮਿਕ ਫ਼ਰਾਖ਼ਦਿਲੀ ਤੇ ਸਹਿਣਸ਼ੀਲਤਾ' ਦੇ ਸੋਹਲੇ ਗਾਉਣ ਵਾਲੇ ਅਤੇ ਹਿੰਦੂ ਮਾਨਸਿਕਤਾ ਵਿਚ ਲੁਕਵੇਂ ਰੂਪ ਵਿਚ ਪਲ ਰਹੀ ਸਿੱਖ-ਦੁਸ਼ਮਣੀ ਦੀ ਫ਼ਾਸ਼ੀਵਾਦੀ ਪ੍ਰਵਿਰਤੀ

ਨੂੰ ਨਾ ਸਿਰਫ਼ ਖ਼ੁਦ ਪਛਾਣਨ ਤੋਂ ਅਸਮਰੱਥ ਸਗੋਂ ਇਸ ਬਾਰੇ ਕਿਸੇ ਪਛਾਣਕਾਰ ਦੀ ਗੱਲ ਨੂੰ ਸੁਣਨ ਤੋਂ ਕੱਟੜਪੁਣੇ ਨਾਲ ਇਨਕਾਰੀ ਸਿੱਖ ਵਿਦਵਾਨਾਂ ਕੋਲ, ਹਿੰਦੂ ਵਰਗ ਵੱਲੋਂ ਦਰਬਾਰ ਸਹਿਬ ਉੱਤੇ ਹਮਲੇ ਦੀ ਵਿਆਪਕ ਤੇ ਸਮੂਹਿਕ ਪੱਧਰ 'ਤੇ ਜੈ-ਜੈਕਾਰ ਕਰਨ ਅਤੇ ਸਿੱਖਾਂ ਦੇ ਧਾਰਮਿਕ ਵਿਸ਼ਵਾਸਾਂ ਤੇ ਵਲੂੰਧਰੇ ਜਜ਼ਬਾਤਾਂ ਪ੍ਰਤਿ ਉਜੱਡ ਕਿਸਮ ਦੀ ਬੇਰੁਖ਼ੀ ਦਿਖਾਉਣ ਦੇ ਅਸ਼ਲੀਲ ਤੱਥ ਦੀ ਕੋਈ ਵੀ ਤਰਕ-ਯੁਕਤ ਵਿਆਖਿਆ ਨਹੀਂ ਸੀ। ਪ੍ਰਗਟ ਹੋਈ ਨਵੀਂ ਸਥਿਤੀ ਦੇ ਸਨਮੁੱਖ ਉਸ ਦੇ ਸਿਧਾਂਤਕ ਅਕੀਦੇ ਤੇ ਸੰਕਲਪ ਝੂਠੇ ਪੈ ਗਏ ਸਨ। ਵਿਦਵਾਨ ਵਰਗ ਜਦ ਕਿਸੇ ਅਹਿਮ ਸਮਾਜਿਕ ਵਰਤਾਰੇ ਤੇ ਘਟਨਾ-ਕ੍ਰਮ ਦੀ ਯੋਗ ਵਿਆਖਿਆ ਕਰਨ ਤੋਂ ਅਸਮਰੱਥ ਜਾਂ ਅਯੋਗ ਹੋ ਜਾਵੇ ਤਾਂ ਉਸ ਦੇ ਸਾਹਮਣੇ ਆਪਣੀ ਬੌਧਿਕ ਹੈਂਕੜ ਤੇ ਹੱਠਧਰਮੀ ਨੂੰ ਤਿਆਗਣ, ਆਪਣੇ ਸਿਧਾਂਤਕ ਅਕੀਦਿਆਂ ਤੇ ਧਾਰਨਾਵਾਂ ਦੀ ਖੁੱਲ੍ਹੇ ਮਨ ਨਾਲ ਨਜ਼ਰਸਾਨੀ ਕਰਨ, ਅਤੇ ਨਵੇਂ ਪ੍ਰਗਟ ਹੋਏ ਤੱਥਾਂ ਤੇ ਘਟਨਾਵਾਂ ਦੀ ਰੋਸ਼ਨੀ ਵਿਚ ਇਨ੍ਹਾਂ ਅੰਦਰ ਲੋੜੀਂਦੀ ਸੋਧ ਤੇ ਰੱਦੋ-ਬਦਲ ਕਰਨ ਦੀ ਬੌਧਿਕ ਈਮਾਨਦਾਰੀ, ਕਾਬਲੀਅਤ ਤੇ ਇਖ਼ਲਾਕੀ ਜੁਰਅਤ ਦਿਖਾਉਣ ਦੀ ਇਤਿਹਾਸਕ ਲੋੜ ਤੇ ਜ਼ਿੰਮੇਵਾਰੀ ਆਣ ਪੈਂਦੀ ਹੈ। ਇਸ ਇਤਿਹਾਸਕ ਲੋੜ ਤੇ ਜ਼ਿੰਮੇਵਾਰੀ ਪ੍ਰਤਿ ਵਿਦਵਾਨ ਵਰਗ ਦਾ ਹੁੰਗਾਰਾ ਉਸ ਦੇ ਅਸਲੇ ਦੀ ਪਛਾਣ ਕਰਵਾ ਦਿੰਦਾ ਹੈ। ਇਸ ਅਭਾਗੇ ਤੱਥ ਤੋਂ ਮੁਨਕਰ ਹੋਣਾ ਬੜਾ ਔਖਾ ਹੈ ਕਿ ਇਤਿਹਾਸ ਦੇ ਇਸ ਸ਼ੀਸ਼ੇ 'ਚੋਂ ਸਿੱਖ ਵਿਦਵਾਨ ਭਾਈਚਾਰੇ ਦਾ ਅਕਸ ਬਹੁਤਾ ਉੱਜਲਾ ਦਿਖਾਈ ਨਹੀਂ ਦਿੰਦਾ।

ਭਾਰਤੀ ਹਾਕਮਾਂ ਵੱਲੋਂ ਦਰਬਾਰ ਸਾਹਿਬ ਉੱਤੇ ਕੀਤਾ ਗਿਆ ਕਹਿਰ ਭਰਿਆ ਫ਼ੌਜੀ ਹਮਲਾ ਅਤੇ ਹਿੰਦੂ ਵਰਗ ਵੱਲੋਂ ਇਸ ਉੱਤੇ ਪ੍ਰਗਟ ਕੀਤੀ ਗਈ ਅਥਾਹ ਖ਼ੁਸ਼ੀ ਕਿਸੇ ਵੀ ਲਿਹਾਜ਼ ਨਾਲ ਕੋਈ ਮਾਮੂਲੀ ਤੇ ਸਾਧਾਰਨ ਵਾਕਿਆ ਨਹੀਂ ਸੀ। ਇਹ ਦੋਨੋਂ ਗੱਲਾਂ ਇਕ ਦੂਜੇ ਨਾਲੋਂ ਮੂਲੋਂ ਹੀ ਨਿਖੜੀਆਂ ਹੋਈਆਂ ਤੇ ਅਲੱਗ ਅਲੱਗ ਨਹੀਂ ਸਨ। ਦੋਨਾਂ ਦਾ ਆਪਸ ਵਿਚ ਗੂੜ੍ਹਾ ਸੰਬੰਧ ਜੁੜਿਆ ਹੋਇਆ ਸੀ। ਸਿੱਖ ਵਿਦਵਾਨਾਂ ਦੀ ਇਹ ਬੌਧਿਕ ਜ਼ਿੰਮੇਵਾਰੀ ਤੇ ਨਾਲ ਹੀ ਇਖ਼ਲਾਕੀ ਕਰਤੱਵ ਬਣਦਾ ਸੀ ਕਿ ਉਹ ਉਪਰੋਕਤ ਦੋਨੋਂ ਵਾਕਿਆਤ ਅਤੇ ਇਨ੍ਹਾਂ ਦੇ ਆਪਸੀ ਗੂੜ੍ਹ ਰਿਸ਼ਤੇ ਦੀ ਸੰਤੋਖ-ਜਨਕ ਸਿਧਾਂਤਕ ਵਿਆਖਿਆ ਪੇਸ਼ ਕਰਦੇ। ਇਸ ਨਾਲ ਜਿਥੇ ਉਨ੍ਹਾਂ ਦੀ ਸਮਾਜੀ ਵਰਤਾਰਿਆਂ ਬਾਰੇ ਆਪਣੀ ਸਮਝ ਹੋਰ ਡੂੰਘੀ ਤੇ ਪਕੇਰੀ ਹੋਣੀ ਸੀ, ਉਥੇ ਇਸ ਨੇ ਸਿੱਖ ਜਨਤਾ ਨੂੰ ਵੀ ਨਵੀਂ ਚੇਤਨਾ ਤੇ ਸਿਧਾਂਤਕ ਸੇਧ ਮੁਹੱਈਆ ਕਰਨੀ ਸੀ। ਜਿਸ ਨਾਲ ਸਿੱਖ ਸੰਘਰਸ਼ ਦੇ ਸਹੀ ਦਿਸ਼ਾ ਵਿਚ ਅੱਗੇ ਵਧਣ ਦੀ ਆਸ਼ਾ ਕੀਤੀ ਜਾ ਸਕਦੀ ਸੀ। ਪਰ ਅਫ਼ਸੋਸ ਵੱਸ, ਇਸ ਮਾਮਲੇ ਵਿਚ ਪਤਵੰਤੇ ਸਿੱਖ ਵਿਦਵਾਨ ਭਾਈਚਾਰੇ ਦਾ ਸਮੁੱਚਾ ਵਿਹਾਰ ਤੇ ਵਤੀਰਾ ਬੇਹੱਦ ਅਸੰਤੋਖ-ਜਨਕ ਸਾਬਤ ਹੋਇਆ। ਹਿੰਦੂ ਵਰਗ ਵੱਲੋਂ ਪ੍ਰਗਟਾਈ ਅਸੀਮ ਖ਼ੁਸ਼ੀ ਦੇ ਤੱਥ ਨੂੰ ਲਗਭਗ ਹਰ ਇਕ ਵਿਦਵਾਨ ਨੇ ਮੰਨਿਆ, ਪਰ ਕਿਸੇ ਨੇ ਵੀ ਇਸ ਤੱਥ ਦੀ ਤਰਕ-ਯੁਕਤ ਵਿਆਖਿਆ ਕਰਨ, ਅਥਵਾ ਇਸ ਵਰਤਾਰੇ ਦੇ ਡੂੰਘੇ ਹਕੀਕੀ ਕਾਰਨਾਂ ਦੀ ਪਛਾਣ ਤੇ ਵਿਆਖਿਆ ਕਰਨ ਦੀ ਲੋੜ ਮਹਿਸੂਸ ਨਹੀਂ ਕੀਤੀ। ਸਿੱਖ ਵਿਦਵਾਨ ਭਾਈਚਾਰੇ ਵੱਲੋਂ ਇਸ ਅਹਿਮ ਵਰਤਾਰੇ ਪ੍ਰਤਿ ਇਸ ਕਦਰ ਟਾਲੂ ਵਤੀਰਾ ਧਾਰਨ ਕਰ ਲੈਣਾ ਆਪਣੇ ਆਪ ਵਿਚ ਵੱਡੇ ਸਵਾਲ ਖੜ੍ਹੇ ਕਰਦਾ ਹੈ। ਉਦਾਹਰਣ ਵਜੋਂ, ਪ੍ਰੋ. ਦਰਸ਼ਨ ਸਿੰਘ ਮੈਣੀ ਨੂੰ ਦੇਖੋ, ਉਨ੍ਹਾਂ ਨੇ ਇਸ ਬਾਹਰਮੁਖੀ ਤੱਥ ਨੂੰ ਕਿੰਨੇ ਖ਼ੂਬਸੂਰਤ ਤੇ ਬੇਬਾਕ ਲਹਿਜੇ ਵਿਚ ਬਿਆਨ ਕੀਤਾ ਹੈ। ਉਹ ਲਿਖਦੇ ਹਨ ਕਿ 'ਸ਼ਾਇਦ ਹੀ ਕੋਈ ਹਿੰਦੂ ਹੋਵੇਗਾ

ਜੋ ਘਟਨਾਵਾਂ ਦੇ (ਇਸ) ਰੁਖ਼ ਤੋਂ ਬਾਗ਼ੋ-ਬਾਗ਼ ਨਹੀਂ ਹੋਇਆ ਅਤੇ (ਮੈਨੂੰ ਇਹ ਗੱਲ ਕਹਿਣ ਵਿਚ ਕੋਈ ਝਿਜਕ ਨਹੀਂ ਹੈ) ਘੱਟ ਹੀ ਕੋਈ ਸਿੱਖ ਨੇਤਰ ਹੋਵੇਗਾ ਜੋ ਨਮ ਨਹੀਂ ਹੋਇਆ। ਇਸ ਤਰ੍ਹਾਂ, ਇਥੇ ਜਜ਼ਬਾਤ ਦੋ ਉਲਟੀਆਂ ਦਿਸ਼ਾਵਾਂ ਮੱਲੀ ਖੜੋਤੇ ਹਨ : ਇਕ ਪਾਸੇ ਕੁਥਾਵਾਂ ਹਰਸ਼ੋ-ਹੁਲਾਸ, ਅਤੇ ਦੂਜੇ ਪਾਸੇ ਵੱਡਾ ਭਾਰੀ ਸਦਮਾ। ਇਸ ਗੱਲ ਵਿਚ ਕੋਈ ਭੁੱਲੇਖਾ ਨਹੀਂ ਰਹਿਣਾ ਚਾਹੀਦਾ, ਉਪਰੋਂ ਲੈ ਕੇ ਹੇਠਾਂ ਤਕ ਪੈ ਚੁੱਕੀ ਇਹ ਦੁਫੇੜ ਭਲੇ ਹੀ ਬਦਬਖ਼ਤ ਹੈ; ਜਾਨ, ਅੰਗ ਤੇ ਜਾਇਦਾਦ ਦੇ ਨੁਕਸਾਨ ਨਾਲੋਂ ਵੀ ਵੱਡੀ ਤ੍ਰਾਸਦੀ ਹੈ ਇਹ, ਪਰ ਇਹ ਰੋਜ਼ਾਨਾ ਜ਼ਿੰਦਗੀ ਦਾ ਸੱਚ ਬਣ ਗਈ ਹੈ। ਇਹ ਮਹਾਂ-ਦੁਫੇੜ ਹੈ ਜੋ ਸੰਭਾਵਿਤ ਤੌਰ 'ਤੇ ਭਾਰਤ ਲਈ ਸਭ ਤੋਂ ਵੱਡਾ ਖ਼ਤਰਾ ਹੈ।"[7] ਬੱਸ, ਪ੍ਰੋ. ਸਾਹਿਬ ਇੰਨੀ ਗੱਲ ਕਹਿ ਕੇ ਸੰਤੁਸ਼ਟ (ਤੇ ਖ਼ਾਮੋਸ਼) ਹੋ ਗਏ! ਕਿਉਂਕਿ ਇਸ ਤੋਂ ਅੱਗੇ ਵਿਚਾਰਾਂ ਦਾ 'ਵਰਜਿਤ ਖੇਤਰ' ਸ਼ੁਰੂ ਹੋ ਜਾਂਦਾ ਹੈ, ਜਿਥੇ ਜਾ ਕੇ ਪਤਵੰਤੇ ਸਿੱਖ ਵਿਦਵਾਨਾਂ ਦੇ ਉਨ੍ਹਾਂ ਗੂੜ੍ਹ ਵਿਸ਼ਵਾਸਾਂ, ਜਿਨ੍ਹਾਂ ਦਾ ਉਨ੍ਹਾਂ ਨੇ ਰੱਬ ਜਿੰਨਾ ਆਸਰਾ ਤੱਕ ਰੱਖਿਆ ਹੋਇਆ ਹੈ, ਦੀਆਂ ਨੀਹਾਂ ਉਖੜ ਜਾਂਦੀਆਂ ਹਨ। ਇਸ ਕਰਕੇ ਉਨ੍ਹਾਂ ਦਾ ਅੰਤਰਮੁਖੀ ਮਨ ਉਨ੍ਹਾਂ ਨੂੰ ਇਸ ਰਾਹ ਪੈਣ ਤੋਂ ਸਖ਼ਤੀ ਨਾਲ ਵਰਜ ਦਿੰਦਾ ਹੈ।

ਰਾਸ਼ਟਰ-ਭਗਤ ਸਿੱਖ ਵਿਦਵਾਨ ਵਰਗ ਨੇ, ਦਰਬਾਰ ਸਾਹਿਬ ਉੱਤੇ ਹਮਲੇ ਦੇ ਪਿੱਛੇ ਕੰਮ ਕਰਦੇ ਅਸਲੀ ਡੂੰਘੇ ਕਾਰਨਾਂ ਤੇ ਮਨੋਰਥਾਂ ਨੂੰ ਗਹਿਰਾਈ ਵਿਚ ਜਾ ਕੇ ਸਮਝਣ ਅਤੇ ਇਸ ਸਮਝ ਦੀ ਤੇਜ਼ ਰੋਸ਼ਨੀ ਵਿਚ ਭਾਰਤੀ ਹਾਕਮਾਂ ਦੀ ਝੂਠ-ਬਿਆਨੀ, ਮੱਕਾਰੀ ਤੇ ਦੁਸ਼ਟਤਾ ਨੂੰ ਜੱਗ ਸਾਹਮਣੇ ਬੇਪਰਦ ਕਰਨ ਦੀ ਥਾਵੇਂ, ਹਮਲੇ ਦੀ ਲੋੜ ਤੇ ਨੌਬਤ ਪੈਦਾ ਹੋ ਜਾਣ ਬਾਰੇ ਭਾਰਤੀ ਹਾਕਮਾਂ ਦੁਆਰਾ ਪੇਸ਼ ਕੀਤੇ ਗਏ ਤਰਕ ਨੂੰ ਮੂਲ ਰੂਪ ਵਿਚ ਪ੍ਰਵਾਨ ਕਰ ਲਿਆ ਸੀ। ਵੇਖੀਏ ਕਿਵੇਂ ?

## ਸਿੱਖ ਸਿਧਾਂਤਾਂ ਤੇ ਰਵਾਇਤਾਂ ਦੀ ਗੱਲ

ਭਾਰਤੀ ਹਾਕਮਾਂ ਨੇ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਦੇ ਜੋ ਜ਼ਾਹਰਾ ਕਾਰਨ ਦੱਸੇ, ਉਹ ਇਸ ਤਰ੍ਹਾਂ ਸਨ ਕਿ: ਦਰਬਾਰ ਸਾਹਿਬ ਅੰਦਰ 'ਅੱਤਵਾਦੀਆਂ', 'ਕਾਨੂੰਨ ਦੇ ਭਗੌੜਿਆਂ' ਤੇ 'ਹਤਿਆਰਿਆਂ' ਨੇ ਪਨਾਹ ਲੈ ਰੱਖੀ ਹੋਈ ਸੀ; ਦਰਬਾਰ ਸਾਹਿਬ ਨੂੰ ਉਨ੍ਹਾਂ ਨੇ ਨਜਾਇਜ਼ ਹਥਿਆਰਾਂ ਤੇ ਅਸਲੇ ਦਾ 'ਜ਼ਖ਼ੀਰਾ' ਅਤੇ 'ਦੇਸ਼-ਵਿਰੋਧੀ ਕਾਰਵਾਈਆਂ' ਤੇ 'ਹਿੰਸਕ ਵਾਰਦਾਤਾਂ' ਦਾ 'ਅੱਡਾ' ਬਣਾਇਆ ਹੋਇਆ ਸੀ; ਕਿਉਂਜੁ ਇਸ ਨਾਲ ਇਕ ਤਾਂ ਦਰਬਾਰ ਸਾਹਿਬ ਦੀ 'ਪਵਿੱਤਰਤਾ ਤੇ ਮਾਣ-ਮਰਯਾਦਾ ਭੰਗ ਹੋ ਰਹੀ ਸੀ', ਅਤੇ ਦੂਜਾ 'ਦੇਸ਼ ਦੀ ਏਕਤਾ ਤੇ ਅਖੰਡਤਾ' ਨੂੰ ਗੰਭੀਰ ਖ਼ਤਰਾ ਖੜ੍ਹਾ ਹੋ ਗਿਆ ਸੀ, ਜਿਸ ਕਰਕੇ ਦਰਬਾਰ ਸਾਹਿਬ ਨੂੰ ਇਨ੍ਹਾਂ ਤੱਤਾਂ ਤੋਂ 'ਮੁਕਤ ਕਰਾਉਣਾ' ਜ਼ਰੂਰੀ ਤੇ ਲਾਜ਼ਮੀ ਹੋ ਗਿਆ ਸੀ। ਪਤਵੰਤੇ ਸਿੱਖ ਵਰਗ ਅਤੇ ਵਿਦਵਾਨ ਭਾਈਚਾਰੇ ਦਾ, ਭਾਰਤੀ ਹਾਕਮਾਂ ਦੁਆਰਾ ਹਮਲੇ ਨੂੰ ਵਾਜਬ ਤੇ ਜ਼ਰੂਰੀ ਠਹਿਰਾਉਣ ਲਈ ਦਰਸਾਏ ਗਏ ਉਪਰੋਕਤ ਤਰਕ ਦੇ ਮੂਲ ਆਧਾਰ ਨਾਲ ਕੋਈ ਮੱਤ-ਵਖਰੇਵਾਂ ਨਹੀਂ ਸੀ। ਉਹ ਭਾਰਤ ਸਰਕਾਰ ਦੁਆਰਾ ਦਰਬਾਰ ਸਾਹਿਬ ਅੰਦਰ ਕੀਤੀ ਗਈ ਫ਼ੌਜੀ ਕਾਰਵਾਈ ਨੂੰ ਅਸੂਲੀ ਤੌਰ 'ਤੇ ਗ਼ਲਤ ਜਾਂ ਅਣਉਚਿਤ ਨਹੀਂ ਸੀ ਮੰਨਦੇ। ਉਨ੍ਹਾਂ ਦਾ ਵੱਧ ਇਤਰਾਜ਼ ਇਹ ਸੀ ਕਿ ਸਰਕਾਰ ਨੇ ਤਾਕਤ ਦੀ 'ਲੋੜ ਨਾਲੋਂ ਵਧਵੀਂ ਤੇ ਬੇਦਰੇਗ' ਵਰਤੋਂ ਕੀਤੀ ਸੀ, ਜਿਸ ਨਾਲ ਅਕਾਲ ਤਖ਼ਤ ਸਾਹਿਬ ਦਾ ਬਰਦਾਸ਼ਤੋਂ-ਬਾਹਰਾ ਨੁਕਸਾਨ ਹੋਇਆ, ਦਰਬਾਰ ਸਾਹਿਬ ਦੀ ਭਾਰੀ ਬੇਅਦਬੀ

ਹੋਈ, ਅਤੇ ਨਤੀਜੇ ਵਜੋਂ, ਸਿੱਖ ਭਾਈਚਾਰੇ ਦੇ ਧਾਰਮਿਕ ਜਜ਼ਬਾਤਾਂ ਨੂੰ ਗਹਿਰੀ ਸੱਟ ਵੱਜੀ। ਉਨ੍ਹਾਂ ਦੀ ਦਲੀਲ ਸੀ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੇ ਉਸ ਦੇ ਸਾਥੀਆਂ ਨੂੰ ਕਿਸੇ ਹੋਰ, ਘੱਟ ਵਿਨਾਸ਼ਕਾਰੀ ਢੰਗ ਨਾਲ, ਕਾਬੂ ਕੀਤਾ ਜਾਣਾ ਚਾਹੀਦਾ ਸੀ, ਜੋ ਕਿ ਉਨ੍ਹਾਂ ਮੁਤਾਬਿਕ ਅਸੰਭਵ ਗੱਲ ਨਹੀਂ ਸੀ।

ਪਤਵੰਤੇ ਸਿੱਖ ਵਰਗ ਦੇ ਇਸ ਦ੍ਰਿਸ਼ਟੀਕੋਣ ਵਿੱਚੋਂ ਦੋ ਅਹਿਮ ਨੁਕਤੇ ਉਭਰਦੇ ਹਨ ਜਿਨ੍ਹਾਂ ਦਾ ਸੰਬੰਧ ਸਿੱਖ ਸਿਧਾਂਤਾਂ ਤੇ ਰਵਾਇਤਾਂ ਬਾਰੇ ਸਮਝ ਤੇ ਇਨ੍ਹਾਂ ਦੀ ਅਰਥ-ਪੇਸ਼ਕਾਰੀ ਨਾਲ ਜਾ ਜੁੜਦਾ ਹੈ। ਇਸ ਗੱਲ ਵਿਚ ਰਤੀ ਵੀ ਕੋਈ ਸ਼ੱਕ ਨਹੀਂ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਵੱਲੋਂ ਭਾਰਤੀ ਹਾਕਮਾਂ ਨੂੰ ਹਥਿਆਰਬੰਦ ਚੁਣੌਤੀ ਦੇਣੀ ਸਟੇਟ ਅਤੇ ਕਾਨੂੰਨ ਦੀਆਂ ਨਜ਼ਰਾਂ ਵਿਚ 'ਨਾ ਕਾਬਲੇ-ਮੁਆਫ਼ ਗੁਨਾਹ' ਸੀ, ਜਿਸ ਨੂੰ ਸਹਿਣ ਕੀਤਾ ਜਾਣਾ ਸਟੇਟ ਦੇ ਲਈ ਅਸੰਭਵ ਜਿਹੀ ਗੱਲ ਸੀ। ਪਰ ਕੀ ਸਿਰਫ਼ ਇਸ ਬਿਨਾਂਅ 'ਤੇ ਹੀ ਇਸ ਵਿਰੁੱਧ ਸਿੱਖ ਸਿਧਾਂਤਾਂ ਤੇ ਪਰੰਪਰਾਵਾਂ ਦੀ ਅਵੱਗਿਆ ਕਰਨ ਦਾ ਫ਼ਤਵਾ ਦਿੱਤਾ ਜਾ ਸਕਦਾ ਹੈ ? ਕੀ ਇਹ ਗੱਲ ਉੱਕਾ ਹੀ ਸੰਭਵ ਨਹੀਂ ਹੈ ਕਿ ਕੋਈ ਕਰਮ ਸਮਕਾਲੀ ਰਾਜ ਤੇ ਕਾਨੂੰਨ ਦੀਆਂ ਨਜ਼ਰਾਂ ਵਿਚ ਭਲੇ ਹੀ 'ਸੰਗੀਨ ਅਪਰਾਧ' ਸਮਝਿਆ ਜਾਵੇ ਪਰ ਸਿੱਖ ਪਰੰਪਰਾ ਮੁਤਾਬਿਕ ਉਹ ਪੂਰੀ ਤਰ੍ਹਾਂ ਯੋਗ ਤੇ ਵਾਜਬ ਹੋ ਸਕਦਾ ਹੈ। ਦੂਜਾ, ਇਸੇ ਹੀ ਤਰ੍ਹਾਂ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਹੈ ਕਿ ਮੌਜੂਦਾ ਕਾਲ ਵਿਚ ਦਰਬਾਰ ਸਾਹਿਬ ਭਵਨ-ਸਮੂਹ ਦੀ ਰਾਜ-ਵਿਰੋਧੀ ਰਾਜਨੀਤਕ ਸਰਗਰਮੀਆਂ ਦੇ ਕੇਂਦਰ ਵਜੋਂ ਵਰਤੋਂ ਕਰਨੀ ਭਾਰਤੀ ਹਾਕਮਾਂ ਦੇ ਹਿਤਾਂ ਲਈ ਉੱਕਾ ਹੀ ਮੁਆਫ਼ਕ ਨਹੀਂ ਹੈ। ਦਰਬਾਰ ਸਾਹਿਬ ਦੀ ਧਾਰਮਿਕ ਪਵਿੱਤਰਤਾ ਤੇ ਮਾਣ-ਮਰਯਾਦਾ ਬਾਰੇ ਭਾਰਤੀ ਹਾਕਮਾਂ ਦਾ ਆਪਣਾ ਇਕ ਦ੍ਰਿਸ਼ਟੀਕੋਣ ਹੈ ਜੋ ਉਨ੍ਹਾਂ ਦੇ ਮੌਜੂਦਾ ਰਾਜਸੀ ਹਿਤਾਂ ਤੇ ਸਵਾਰਥਾਂ ਦੇ ਅਨੁਕੂਲ, ਤੇ ਇਨ੍ਹਾਂ ਦੀ ਸੇਵਾ-ਪੂਰਤੀ ਕਰਦਾ ਹੈ। ਪਰ ਸਿੱਖ ਸਿਧਾਂਤਾਂ ਤੇ ਰਵਾਇਤਾਂ ਦੀ ਦ੍ਰਿਸ਼ਟੀ ਤੋਂ ਦੇਖਿਆਂ, ਦਰਬਾਰ ਸਾਹਿਬ ਭਵਨ-ਸਮੂਹ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਵੱਲੋਂ ਭਾਰਤੀ ਹਾਕਮਾਂ ਦੇ ਜ਼ੁਲਮਾਂ ਵਿਰੁੱਧ ਟਾਕਰੇ ਦੀ ਜੰਗ ਦਾ ਕੇਂਦਰ ਬਣਾਉਣਾ ਕੀ ਅਯੋਗ ਠਹਿਰਾਇਆ ਜਾ ਸਕਦਾ ਹੈ ? ਕਿਉਂਕਿ ਇਥੇ ਮਸਲਾ ਰਾਜਨੀਤਕ ਸੰਘਰਸ਼ ਦੇ ਪੁਰ-ਅਮਨ ਜਾਂ ਹਥਿਆਰਬੰਦ ਹੋਣ ਦਾ ਨਹੀਂ ਹੈ। ਇਸ ਬਾਰੇ ਸਿੱਖ ਭਾਈਚਾਰੇ ਅੰਦਰ ਅਲੱਗ ਅਲੱਗ ਮੱਤ/ਰਾਵਾਂ ਹੋ ਸਕਦੀਆਂ ਹਨ। ਮਸਲਾ ਦਰਬਾਰ ਸਾਹਿਬ ਨਾਲ ਜੁੜੀਆਂ ਸਿੱਖ ਰਵਾਇਤਾਂ ਬਾਰੇ ਸਹੀ ਸਮਝ ਤੇ ਇਨ੍ਹਾਂ ਦੀ ਦਰੁਸਤ ਅਰਥ-ਪੇਸ਼ਕਾਰੀ ਦਾ ਹੈ। ਇਥੇ ਦੋ ਗੱਲਾਂ ਨੂੰ ਆਪਸ ਵਿਚ ਨਿਖੇੜ ਕੇ ਦੇਖਿਆ ਜਾਣਾ ਚਾਹੀਦਾ ਹੈ। ਇਕ, ਦਰਬਾਰ ਸਾਹਿਬ ਭਵਨ-ਸਮੂਹ ਨੂੰ, ਆਮ ਰੂਪ ਵਿਚ ਹੀ, ਹੱਕ ਤੇ ਇਨਸਾਫ਼ ਲਈ ਰਾਜਨੀਤਕ ਸੰਘਰਸ਼ ਦਾ ਕੇਂਦਰ ਬਣਾਉਣਾ। ਦੂਜਾ, ਇਸ ਨੂੰ ਸਮਕਾਲੀ ਰਾਜ ਵਿਰੁੱਧ ਹਥਿਆਰਬੰਦ ਵਿਦਰੋਹ ਜਾਂ ਸੰਘਰਸ਼ ਦਾ ਕੇਂਦਰ ਬਣਾਉਣਾ। ਇਤਿਹਾਸਕ ਤਜਰਬੇ 'ਚੋਂ ਇਹ ਤੱਥ ਭਲੀਭਾਂਤ ਰੂਪ ਵਿਚ ਉੱਘੜ ਕੇ ਸਾਹਮਣੇ ਆ ਜਾਂਦਾ ਹੈ ਕਿ ਸੰਘਰਸ਼ ਦਾ ਰੂਪ ਭਾਵੇਂ ਕੋਈ ਵੀ ਹੋਵੇ, ਇਹ ਪੁਰ-ਅਮਨ ਹੋਵੇ ਜਾਂ ਹਥਿਆਰਬੰਦ, ਦਰਬਾਰ ਸਾਹਿਬ ਦੀ ਹੱਕ ਤੇ ਇਨਸਾਫ਼ ਲਈ ਰਾਜਸੀ ਸੰਘਰਸ਼ ਦੇ ਕੇਂਦਰ ਵਜੋਂ ਵਰਤੋਂ ਸਮਕਾਲੀ ਹੁਕਮਰਾਨਾਂ ਨੂੰ ਕਦੇ ਵੀ ਨਹੀਂ ਸੁਖਾਈ। ਭਾਈ ਮਨੀ ਸਿੰਘ ਨੇ ਸਮਕਾਲੀ ਮੁਗ਼ਲ ਹਕੂਮਤ ਵਿਰੁੱਧ ਕੋਈ ਹਥਿਆਰਬੰਦ ਜਹਾਦ ਖੜ੍ਹਾ ਨਹੀਂ ਸੀ ਕੀਤਾ। ਪਰ ਇਸ ਦੇ ਬਾਵਜੂਦ ਦਰਬਾਰ ਸਾਹਿਬ ਦਾ ਸਿੱਖ ਸਰਗਰਮੀਆਂ ਦੇ ਕੇਂਦਰ ਵਜੋਂ ਉਭਰਨਾ ਮੁਗ਼ਲ ਹਾਕਮਾਂ ਕੋਲੋਂ ਬਰਦਾਸ਼ਤ ਨਹੀਂ ਸੀ ਹੋ ਸਕਿਆ। ਬਰਤਾਨਵੀ ਰਾਜ

ਦੌਰਾਨ ਸਿੱਖਾਂ ਦਾ ਸੰਘਰਸ਼ ਪੂਰੀ ਤਰ੍ਹਾਂ ਪੁਰ-ਅਮਨ ਰਿਹਾ। ਪਰ ਇਸ ਦੇ ਬਾਵਜੂਦ ਦਰਬਾਰ ਸਾਹਿਬ ਦੀ ਰਾਜਸੀ ਸਰਗਰਮੀਆਂ ਦੇ ਕੇਂਦਰ ਵਜੋਂ ਵਰਤੋਂ ਉੱਤੇ ਉਨ੍ਹਾਂ ਨੂੰ ਲਗਾਤਾਰ ਭਾਰੀ ਔਖ ਹੁੰਦੀ ਰਹੀ ਅਤੇ ਇਸ ਦੀ ਰੋਕ-ਥਾਮ ਵਜੋਂ ਉਹ ਸਿੱਖ ਸਮਾਜ ਅੰਦਰਲੇ ਆਪਣੇ ਪਿੱਠੂ ਤੱਤਾਂ ਦੀ ਮੱਦਦ ਦੇ ਜ਼ਰੀਏ ਦਰਬਾਰ ਸਾਹਿਬ ਉੱਤੇ ਆਪਣਾ ਕਸਵਾਂ ਕੰਟਰੋਲ ਸਥਾਪਤ ਕਰਨ ਦੇ ਨਿਰੰਤਰ ਯਤਨ ਕਰਦੇ ਰਹੇ ਸਨ। ਇਸੇ ਹੀ ਤਰ੍ਹਾਂ, 1947 ਵਿਚ ਭਾਰਤ ਦੇ ਆਜ਼ਾਦ ਹੁੰਦਿਆਂ ਹੀ ਹਿੰਦੂ ਹਾਕਮਾਂ ਨੂੰ, ਦਰਬਾਰ ਸਾਹਿਬ ਦੀ ਰਾਜਸੀ ਸਰਗਰਮੀਆਂ ਦੇ ਕੇਂਦਰ ਵਜੋਂ ਵਰਤੋਂ ਯਕਦਮ ਅਯੋਗ ਦਿਖਾਈ ਦੇਣ ਲੱਗ ਪਈ ਸੀ। ਹਾਲਾਂਕਿ ਭਾਰਤ ਦੀ ਆਜ਼ਾਦੀ ਦੀ ਜੱਦੋਜਹਿਦ ਦੇ ਅਮਲ ਦੌਰਾਨ ਦਰਬਾਰ ਸਾਹਿਬ ਦੀ ਅਜਿਹੀ ਭੂਮਿਕਾ 'ਤੇ ਉਨ੍ਹਾਂ ਨੇ ਕਦੇ ਭੁੱਲ ਕੇ ਵੀ ਇਤਰਾਜ਼ ਨਹੀਂ ਸੀ ਜਤਾਇਆ। ਇਹ 'ਤਕਲੀਫ਼' ਉਨ੍ਹਾਂ ਨੂੰ ਅਚਾਨਕ 1947 ਤੋਂ ਬਾਅਦ ਹੀ ਹੋਣ ਲੱਗੀ ਸੀ! 1961 ਵਿਚ ਪੰਜਾਬੀ ਸੂਬੇ ਦੇ ਅੰਦੋਲਨ ਦੌਰਾਨ *ਦੀ ਟ੍ਰਿਬਿਊਨ* ਨੇ ਆਪਣੇ ਇਕ ਵਿਹੁਲੇ ਸੰਪਾਦਕੀ ਵਿਚ ਗੁਰਦੁਆਰਿਆਂ ਅੰਦਰ ਪੁਲੀਸ ਭੇਜਣ ਦੇ ਕੁਕਰਮ ਦੀ ਫ਼ਿਰਕੂ ਵਜ਼ਾਹਤ ਕਰਦਿਆਂ ਲਿਖਿਆ ਸੀ ਕਿ : 'ਪੂਜਾ ਦਾ ਮਾਣ-ਸਤਿਕਾਰ ਘਟਾਉਣ ਦੀ ਜ਼ਿੰਮੇਵਾਰੀ ਨਿਰਸੰਦੇਹ ਅਕਾਲੀ ਲੀਡਰਾਂ 'ਤੇ ਹੀ ਆਉਂਦੀ ਹੈ। ਉਨ੍ਹਾਂ ਨੇ ਗੁਰਦੁਆਰਿਆਂ ਨੂੰ ਰਾਜਸੀ ਐਜੀਟੇਸ਼ਨ ਦੇ ਅੱਡਿਆਂ ਦੇ ਰੂਪ ਵਿਚ ਵਰਤਿਆ ਹੈ ਅਤੇ ਕਾਨੂੰਨ ਦੇ ਭਗੌੜਿਆਂ ਨੂੰ ਉਥੇ ਸ਼ਰਨ ਦਿੱਤੀ ਹੈ...ਇਸ ਕਰਕੇ ਸਰਕਾਰ ਨੇ ਗੁਰਦੁਆਰਿਆਂ ਨੂੰ ਭਗੌੜਿਆਂ ਤੋਂ ਸੁਰਖ਼ਰੂ ਕਰਕੇ ਅਸਲ ਵਿਚ ਉਨ੍ਹਾਂ ਦੀ ਮਾਣ-ਮਰਯਾਦਾ ਬਚਾ ਲਈ ਹੈ।'[8] ਇਹ 1961 ਦੀਆਂ ਗੱਲਾਂ ਹਨ! ਜਦੋਂ ਸਿੱਖਾਂ ਦਾ ਸਮੁੱਚਾ ਸੰਘਰਸ਼ ਪੂਰਨ ਤੌਰ 'ਤੇ ਪੁਰ-ਅਮਨ ਚੱਲ ਰਿਹਾ ਸੀ। ਇਸ ਦੇ ਬਾਵਜੂਦ ਵੀ ਜੇਕਰ ਦਰਬਾਰ ਸਾਹਿਬ ਅੰਦਰ ਰਾਜਨੀਤਕ ਸਰਗਰਮੀ ਭਾਰਤੀ ਹਾਕਮਾਂ ਅੰਦਰ ਤਿੱਖੀ ਚਿੜ੍ਹ ਤੇ ਔਖ ਪੈਦਾ ਕਰਦੀ ਸੀ ਤਾਂ ਮਤਲਬ ਸਾਫ਼ ਹੈ ਕਿ ਮਸਲਾ ਹਿੰਸਾ ਜਾਂ ਅਹਿੰਸਾ ਦਾ ਨਹੀਂ, ਮਸਲਾ ਰਾਜ ਨੂੰ ਚੁਣੌਤੀ ਦਾ ਹੈ। ਚੁਣੌਤੀ ਦਾ ਰੂਪ ਹਿੰਸਕ ਹੋਵੇ ਜਾਂ ਅਹਿੰਸਕ, ਇਹ ਗੱਲ ਦੋਮ ਦਰਜੇ ਦੀ ਹੈ। ਜ਼ੁਲਮ ਤੇ ਅਨਿਆਂ ਕਮਾ ਰਿਹਾ ਰਾਜ ਕੋਈ ਵੀ ਹੋਵੇ, ਮੁਗ਼ਲੀਆ ਹਕੂਮਤ ਹੋਵੇ ਜਾਂ ਬਰਤਾਨਵੀ ਸਾਮਰਾਜ, ਅਤੇ ਜਾਂ ਫਿਰ ਹਿੰਦੂ ਸਲਤਨਤ, ਉਸ ਦਾ ਦਰਬਾਰ ਸਾਹਿਬ ਅੰਦਰੋਂ ਉੱਠਣ ਵਾਲੀ ਰਾਜਸੀ ਚੁਣੌਤੀ ਕੋਲੋਂ ਦਹਿਲ ਉੱਠਣਾ ਯਕੀਨੀ ਤੇ ਲਾਜ਼ਮੀ ਹੈ। ਅਤੇ ਮਨੋਵਿਗਿਆਨ ਤੇ ਰਾਜਸੀ ਵਿੱਦਿਆ ਦਾ ਸਬਕ ਹੈ ਕਿ ਦਹਿਲੇ ਹੋਏ ਰਾਜ ਅਕਸਰ ਹੀ ਵਹਿਸ਼ੀਪੁਣੇ 'ਤੇ ਉਤਾਰੂ ਹੋ ਜਾਂਦੇ ਹਨ। ਸੋ, ਇਸ ਦ੍ਰਿਸ਼ਟੀ ਤੋਂ ਦੇਖਿਆਂ, ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਪ੍ਰਤਿ ਭਾਰਤ ਦੇ ਹਿੰਦੂ ਹਾਕਮਾਂ ਦੀ ਔਖ ਤੇ ਨਾਰਾਜ਼ਗੀ ਦੀ ਅਸਲੀ ਵਜ੍ਹਾ ਸਾਫ਼ ਪਛਾਣੀ ਜਾ ਸਕਦੀ ਹੈ। ਇਸ ਬਾਰੇ ਕੋਈ ਵੀ ਓਹਲਾ ਜਾਂ ਘਚੋਲਾ ਨਹੀਂ ਰਹਿ ਜਾਂਦਾ। ਜਿਥੋਂ ਤਕ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਵੱਲੋਂ ਦਰਬਾਰ ਸਾਹਿਬ ਸਮੂਹ ਨੂੰ ਜ਼ੁਲਮੀ ਰਾਜ ਵਿਰੁੱਧ ਹਥਿਆਰਬੰਦ ਸੰਘਰਸ਼ ਦਾ ਕੇਂਦਰ ਬਣਾਉਣ ਅਤੇ ਇਸ ਮੰਤਵ ਦੀ ਪੂਰਤੀ ਲਈ ਹਥਿਆਰ ਤੇ ਅਸਲਾ ਆਦਿ ਜਮ੍ਹਾਂ ਕਰਨ ਦੀ ਗੱਲ ਹੈ, ਇਸ ਤੱਥ ਬਾਰੇ ਦੋ ਸੱਚਾਈਆਂ ਸਵੈ-ਪ੍ਰਤੱਖ ਹਨ। ਇਕ ਤਾਂ ਇਹ ਕਿ ਇਸ ਤੱਥ ਨੇ ਭਾਰਤੀ ਹਾਕਮਾਂ ਨੂੰ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਲਈ ਇਕ 'ਸੁਖਾਲਾ ਬਹਾਨਾ' ਤਾਂ ਜ਼ਰੂਰ ਮੁਹੱਈਆ ਕਰ ਦਿੱਤਾ ਸੀ ਪਰ ਇਹ ਹਮਲੇ ਦਾ ਅਸਲੀ ਤੇ ਮੂਲ ਕਾਰਨ ਕਦਾਚਿਤ ਨਹੀਂ ਸੀ। 'ਬਹਾਨੇ' ਨੂੰ ਮੂਲ ਕਾਰਨ ਬਣਾ ਕੇ ਪੇਸ਼ ਕਰਨਾ ਭਾਰਤ ਦੇ ਹਿੰਦੂ ਹਾਕਮਾਂ ਦਾ ਕਪਟ ਸੀ (ਜੋ ਕਿ ਉਨ੍ਹਾਂ ਦੀ ਉੱਘੜਵੀਂ 'ਨਸਲੀ

ਵਿਸ਼ੇਸ਼ਤਾਈ' ਹੈ), ਅਤੇ ਇਸ ਕਪਟ ਨੂੰ ਬੋਦੀਓਂ ਨਾ ਫੜ ਸਕਨਾ ਤੇ ਇਸ ਦੇ ਝਾਂਸੇ ਵਿਚ ਆ ਜਾਣਾ ਪਤਵੰਤੇ ਸਿੱਖ ਵਿਦਵਾਨ ਭਾਈਚਾਰੇ ਦੀ ਵੱਡੀ ਸਿਧਾਂਤਕ ਕਮਜ਼ੋਰੀ ਅਥਵਾ ਭੁੱਲ ਸੀ (ਜੋ ਕਿ ਉਸ ਦਾ ਸੁਭਾਵੀ ਲੱਛਣ ਹੈ)। ਜਦੋਂ ਬਹਾਨੇ ਨੂੰ ਮੂਲ ਕਾਰਨ ਸਮਝ ਲਿਆ ਜਾਂਦਾ ਹੈ ਤਾਂ ਦੋਸ਼ ਦਾ ਭਾਰ ਦੁਸ਼ਮਣ ਧਿਰ ਦੇ ਸਿਰੋਂ ਲੱਥ ਕੇ ਆਪਣੇ ਜਾਂ 'ਆਪਣਿਆਂ' ਦੇ ਸਿਰ 'ਤੇ ਆ ਟਿਕਦਾ ਹੈ। ਇਹ ਗੱਲ ਦੁਸ਼ਮਣ ਧਿਰ ਨੂੰ ਪੁੱਜ ਕੇ ਰਾਸ ਆਉਂਦੀ ਹੈ। ਸੋ, ਜਿਵੇਂ ਕਿ ਅਸੀਂ ਅੱਗੇ ਜਾ ਕੇ ਦੇਖਾਂਗੇ, ਪਤਵੰਤੇ ਸਿੱਖ ਵਰਗ ਅਤੇ ਵਿਦਵਾਨ ਭਾਈਚਾਰੇ ਦੀ, ਮੂਲ ਕਾਰਨ ਨੂੰ ਲਾਂਭੇ ਛੱਡ ਕੇ 'ਬਹਾਨੇ' 'ਤੇ ਫ਼ੋਕਸ ਕਰਨ ਦੀ ਇਹ ਸਿਧਾਂਤਕ ਉਕਾਈ ਸਿੱਖ ਸੰਘਰਸ਼ ਲਈ ਬੇਹੱਦ ਹਾਨੀਕਾਰਕ ਸਾਬਤ ਹੋਈ। ਦੂਜੀ ਗੱਲ, ਦਰਬਾਰ ਸਾਹਿਬ ਭਵਨ-ਸਮੂਹ ਨੂੰ ਹਥਿਆਰਬੰਦ ਸਰਗਰਮੀਆਂ ਦਾ ਕੇਂਦਰ ਬਣਾਉਣਾ ਅਤੇ ਉਥੇ ਹਥਿਆਰ ਤੇ ਅਸਲਾ ਆਦਿ ਜਮ੍ਹਾਂ ਕਰਨਾ ਭਾਰਤੀ ਹਾਕਮਾਂ ਦੇ ਦ੍ਰਿਸ਼ਟੀਕੋਣ ਤੋਂ ਦੇਖਿਆਂ ਭਲੇ ਹੀ 'ਸੰਗੀਨ ਜੁਰਮ' ਸੀ ਪਰ ਸਿੱਖ ਦ੍ਰਿਸ਼ਟੀਕੋਣ ਤੋਂ ਦੇਖਿਆਂ ਇਹ ਕਿਸੇ ਵੀ ਲਿਹਾਜ਼ ਨਾਲ ਸਿੱਖ ਸਿਧਾਂਤਾਂ ਤੇ ਰਵਾਇਤਾਂ ਦਾ, ਅਤੇ ਦਰਬਾਰ ਸਾਹਿਬ ਦੀ ਮਾਣ-ਮਰਯਾਦਾ ਦਾ ਉਲੰਘਣ ਨਹੀਂ ਸੀ। ਇਸ ਮਸਲੇ ਨੂੰ ਸਿਰਦਾਰ ਕਪੂਰ ਸਿੰਘ ਦੁਆਰਾ ਦਿੱਤੀ ਗਈ ਸਿਧਾਂਤਕ ਵਿਆਖਿਆ ਦੀ ਰੋਸ਼ਨੀ ਵਿਚ ਵੱਧ ਚੰਗੀ ਤਰ੍ਹਾਂ ਸਮਝਿਆ ਜਾ ਸਕਦਾ ਹੈ। ਕਾਫ਼ੀ ਚਿਰ ਪਹਿਲਾਂ, ਜਦੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਰਾਜਸੀ ਦ੍ਰਿਸ਼ ਉੱਤੇ ਪ੍ਰਗਟ ਹੋਣ ਦੀ ਅਜੇ ਕੋਈ ਬਾਈ-ਧਾਈ ਵੀ ਨਹੀਂ ਸੀ, ਪਰੰਤੂ ਹਿੰਦੂ ਹਾਕਮਾਂ ਨੇ ਆਪਣੀ ਫ਼ਿਰਕੂ ਫ਼ਿਤਰਤ ਤੇ ਰਾਜਸੀ ਸਵਾਰਥਪੁਣੇ 'ਚੋਂ, ਅਕਾਲੀ ਦਲ ਵਿਰੁੱਧ ਦਰਬਾਰ ਸਾਹਿਬ ਦੀ ਸਿਆਸੀ ਮੰਤਵਾਂ ਲਈ 'ਅਯੋਗ ਵਰਤੋਂ' ਕਰਨ ਦੇ ਦੋਸ਼ਾਂ ਦੀ ਰੱਟ ਲਾਉਣੀ ਸ਼ੁਰੂ ਕਰ ਦਿੱਤੀ ਹੋਈ ਸੀ, ਸਿਰਦਾਰ ਕਪੂਰ ਸਿੰਘ ਨੇ ਹਿੰਦੂ ਹੁਕਮਰਾਨਾਂ ਦੀ ਇਸ ਅਯੋਗ ਨੁਕਤਾਚੀਨੀ ਦਾ ਸੁਘੜ ਤਰੀਕੇ ਨਾਲ ਜਵਾਬ ਦਿੰਦਿਆਂ ਹੋਇਆਂ ਇਕ ਬੇਹੱਦ ਦਲੀਲ-ਯੁਕਤ ਲੇਖ ਲਿਖਿਆ ਸੀ (ਜਿਸ ਦਾ ਜ਼ਿਕਰ ਪਹਿਲੇ ਕਾਂਡ ਵਿਚ ਵੀ ਹੋ ਚੁੱਕਾ ਹੈ)। ਸਿਰਦਾਰ ਸਾਹਿਬ ਨੇ ਭਾਰਤ ਦੇ ਹਾਕਮਾਂ ਦੇ ਖ਼ਾਨੇ ਵਿਚ ਇਹ ਗੱਲ ਪਾਉਣ ਦੀ ਪੁਰਜ਼ੋਰ ਕੋਸ਼ਿਸ਼ ਕੀਤੀ ਸੀ ਕਿ : "ਗੋਲਡਨ ਟੈਂਪਲ ਤੇ ਇਸ ਦੇ ਭਵਨ-ਸਮੂਹ ਦੀ 'ਰਾਜਸੀ ਹਿਤਾਂ' ਲਈ ਵਰਤੋਂ ਬਾਰੇ, ਰਾਜ ਸ਼ਕਤੀ ਦੀਆਂ ਨਜ਼ਰਾਂ ਵਿਚ 'ਦੋਸ਼ੀ' ਸਮਝੇ ਜਾਣ ਵਾਲੇ ਤੱਤਾਂ ਦੁਆਰਾ ਇਸ ਦੇ ਅੰਦਰ ਪ੍ਰਵੇਸ਼ ਕਰ ਜਾਣ ਅਤੇ ਇਸ ਨੂੰ ਆਪਣਾ ਅੱਡਾ ਬਣਾ ਲੈਣ ਬਾਰੇ, ਅਤੇ ਇਸ ਅੰਦਰੋਂ 'ਗ਼ੈਰ-ਧਾਰਮਿਕ ਸਰਗਰਮੀਆਂ' ਚਲਾਉਣ ਬਾਰੇ ਲਗਾਤਾਰ ਢੇਰ ਸਾਰੀਆਂ ਗ਼ਲਤਫ਼ਹਿਮੀਆਂ ਪੈਦਾ ਹੁੰਦੀਆਂ ਰਹਿੰਦੀਆਂ ਹਨ। ਪਰ ਗੋਲਡਨ ਟੈਂਪਲ ਅੰਦਰੋਂ ਸ਼ੁਰੂ ਹੋਈਆਂ ਜਾਂ ਸੰਚਾਲਤ ਹੋਈਆਂ ਅਜਿਹੀਆਂ ਕਾਰਵਾਈਆਂ ਨੂੰ ਸਿੱਖਾਂ ਨੇ ਖ਼ੁਦ ਕਦੇ ਵੀ ਅਯੋਗ ਨਹੀਂ ਮੰਨਿਆ ਅਤੇ ਨਾ ਹੀ ਇਨ੍ਹਾਂ ਨੂੰ ਸਿੱਖ ਫਲਸਫੇ ਦੇ ਉਲਟ ਜਾਂ ਸਿੱਖ ਇਤਿਹਾਸਕ ਰਵਾਇਤਾਂ ਨਾਲ ਟਕਰਾਵੀਆਂ ਸਮਝਿਆ ਹੈ।" ਸਿਰਦਾਰ ਕਪੂਰ ਸਿੰਘ ਨੇ ਸਿੱਖ ਰਵਾਇਤਾਂ ਦੇ ਨਿਆਰੇਪਣ ਦੇ ਸੱਚ ਨੂੰ ਸਮਝਣ ਤੋਂ ਇਨਕਾਰੀ ਹੋਏ ਹਿੰਦੂ ਹਾਕਮਾਂ ਨੂੰ ਸੁਘੜ ਦਲੀਲਬਾਜ਼ੀ ਨਾਲ ਇਹ ਗੱਲ ਸਮਝਾਉਣ ਲਈ ਪੂਰਾ ਤਾਣ ਲਾ ਦਿੱਤਾ ਸੀ ਕਿ 'ਸਿੱਖਾਂ ਵੱਲੋਂ ਕੀਤੇ ਜਾ ਰਹੇ ਇਨ੍ਹਾਂ ਦਾਅਵਿਆਂ ਅਤੇ ਪ੍ਰਗਟਾਏ ਜਾ ਰਹੇ ਆਚਾਰ-ਵਿਹਾਰ ਵਿਚ ਕੁੱਝ ਵੀ ਨਵਾਂ ਜਾਂ ਅਲੋਕਾਰਾ ਨਹੀਂ ਹੈ; ਕਿਉਂਕਿ ਇਹ ਉਨ੍ਹਾਂ ਦੇ ਬੀਤੇ ਇਤਿਹਾਸ ਤੇ ਰਵਾਇਤਾਂ, ਉਨ੍ਹਾਂ ਦੇ ਅਕੀਦਿਆਂ ਤੇ ਅਸੂਲਾਂ ਦੇ ਅਨੁਸਾਰ ਹੀ ਹੈ; ਅਤੇ ਇਸ ਮਾਮਲੇ ਵਿਚ ਉਨ੍ਹਾਂ ਉੱਤੇ ਕਿਸੇ ਖ਼ਿਲਾਫ਼-ਵਰਜ਼ੀ ਦਾ ਦੂਸ਼ਣ ਨਹੀਂ ਲੱਗ ਸਕਦਾ,

ਤੇ ਨਾ ਉਹ ਉਨ੍ਹਾਂ ਪ੍ਰਤਿ, ਜਿਨ੍ਹਾਂ ਦੇ ਹੱਥ ਅੱਜ ਰਾਜ ਸੱਤਾ ਹੈ, ਬਦਗੁਮਾਨ ਹੀ ਕਹੇ ਜਾ ਸਕਦੇ ਹਨ। ਅਤੇ ਜੇਕਰ (ਭਾਰਤ ਦੇ ਅਜੋਕੇ ਹਾਕਮ) ਇਸ ਉੱਤੇ ਨਾਖ਼ੁਸ਼ੀ ਤੇ ਔਖ ਮਹਿਸੂਸ ਕਰ ਰਹੇ ਹਨ ਤਾਂ ਇਸ ਵਿਚ ਸਿੱਖਾਂ ਦੇ ਮੌਜੂਦਾ ਵਤੀਰੇ ਤੇ ਸਮਝ ਦਾ ਕੋਈ ਕਸੂਰ ਨਹੀਂ ਹੈ, ਇਹ ਉਨ੍ਹਾਂ ਦੀ ਰੂਹਾਨੀ ਤਬੀਅਤ ਤੇ ਇਤਿਹਾਸ ਵਿੱਚੋਂ ਜਨਮੀ-ਵਿਗਸੀ ਮਾਨਸਿਕਤਾ ਦਾ 'ਕਸੂਰ' ਹੈ। ਇਸ ਦੇ ਲਈ ਕੋਈ ਵੀ ਵਿਅਕਤੀ ਜ਼ਿੰਮੇਵਾਰ ਨਹੀਂ ਹੈ। ਨਿਰਪੱਖ ਭਾਵਨਾ ਨਾਲ ਦੇਖਿਆ ਜਾਵੇ ਤਾਂ ਇਸ ਦੇ ਲਈ ਕਿਸੇ ਵਿਅਕਤੀ-ਵਿਸ਼ੇਸ਼ ਨੂੰ ਦੋਸ਼ੀ ਨਹੀਂ ਠਹਿਰਾਇਆ ਜਾ ਸਕਦਾ।'[9]

ਸੋ, ਸਿਰਦਾਰ ਕਪੂਰ ਸਿੰਘ ਦੇ ਉਪਰੋਕਤ ਸਿਧਾਂਤਕ ਵਿਖਿਆਨ ਮੁਤਾਬਿਕ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੁਆਰਾ ਦਰਬਾਰ ਸਾਹਿਬ ਭਵਨ-ਸਮੂਹ ਨੂੰ ਭਾਰਤੀ ਹਾਕਮਾਂ ਦੇ ਜ਼ੁਲਮਾਂ ਤੇ ਧੱਕੇਸ਼ਾਹੀ ਵਿਰੁੱਧ ਸਿੱਖ ਸੰਘਰਸ਼ ਦਾ ਕੇਂਦਰ ਬਣਾਉਣਾ ਸਿੱਖੀ ਸਿਧਾਂਤਾਂ ਤੇ ਇਤਿਹਾਸਕ ਰਵਾਇਤਾਂ ਦੇ ਅਨੁਕੂਲ ਸੀ ਅਤੇ ਇਸ ਵਿਚ ਦਰਬਾਰ ਸਾਹਿਬ ਦੀ ਪਵਿੱਤਰਤਾ ਤੇ ਮਾਣ-ਮਰਯਾਦਾ ਨੂੰ ਭੰਗ ਕਰਨ ਵਾਲੀ ਕੋਈ ਵੀ ਗੱਲ ਨਹੀਂ ਸੀ। ਇਸ ਤਰ੍ਹਾਂ ਸੰਤ ਜਰਨੈਲ ਸਿੰਘ ਦੁਆਰਾ ਸਿੱਖ ਕੌਮ ਦੀਆਂ ਜਮਹੂਰੀ ਤੇ ਵਾਜਬ ਮੰਗਾਂ ਤੇ ਹੱਕਾਂ ਲਈ ਆਵਾਜ਼ ਬੁਲੰਦ ਕਰਨਾ, ਇਨਸਾਫ਼ ਦੀ ਦ੍ਰਿਸ਼ਟੀ ਤੋਂ ਕੋਈ ਗੁਨਾਹ ਨਹੀਂ ਸੀ। ਗੁਨਾਹਗਾਰ ਫ਼ਿਰ ਭਾਰਤੀ ਸਟੇਟ ਸੀ ਜਿਸ ਨੇ ਇਸ ਹੱਕੀ ਆਵਾਜ਼ ਨੂੰ ਜਾਬਰ ਹੱਥਕੰਡਿਆਂ ਨਾਲ ਕੁਚਲਣ ਦਾ ਗ਼ੈਰ-ਜਮਹੂਰੀ ਰੁਖ਼ ਅਪਣਾਇਆ। ਇਸ ਕਰਕੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਨਿੰਦਣ ਤੇ ਭੰਡਣ ਦੀ ਥਾਵੇਂ, ਨੁਕਤਾਚੀਨੀ ਦੀ ਧਾਰ ਭਾਰਤੀ ਸਟੇਟ ਦੇ ਖ਼ਿਲਾਫ਼ ਸੇਧਤ ਕੀਤੇ ਜਾਣ ਅਤੇ ਉਸ ਉੱਤੇ ਸਿੱਖ ਕੌਮ ਦੀਆਂ ਹੱਕੀ ਮੰਗਾਂ ਨੂੰ ਬਿਨਾਂ ਸ਼ਰਤ ਪ੍ਰਵਾਨ ਕਰਨ ਲਈ ਜ਼ੋਰਦਾਰ ਦਬਾਅ ਲਾਮਬੰਦ ਕੀਤੇ ਜਾਣ ਦੀ ਅਡੋਲ ਸੇਧ ਅਪਣਾਈ ਜਾਣੀ ਚਾਹੀਦੀ ਸੀ। ਪਤਵੰਤੇ ਸਿੱਖ ਵਰਗ ਤੇ ਵਿਦਵਾਨ ਭਾਈਚਾਰੇ ਨੇ ਸਾਰੇ ਮਸਲੇ ਨੂੰ ਜੇਕਰ ਇਸ ਖਰੇ ਸਿੱਖ ਦ੍ਰਿਸ਼ਟੀਕੋਣ ਤੋਂ ਦੇਖਿਆ ਹੁੰਦਾ ਤਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਬਾਰੇ ਉਨ੍ਹਾਂ ਦੇ ਮਨਾਂ ਅੰਦਰ ਬਣੇ ਉਲਾਰ ਉਪਭਾਵਾਂ ਤੇ ਤੁਅੱਸਬਾਂ ਦੀ ਕੋਈ ਵਜ੍ਹਾ ਨਹੀਂ ਸੀ ਰਹਿਣੀ। ਜਿਸ ਨਾਲ ਸਿੱਖ ਕੌਮ ਅੰਦਰ ਪੈਦਾ ਹੋਏ ਬੇਲੋੜੇ ਅੰਦਰੂਨੀ ਵਖਰੇਵਿਆਂ ਤੇ ਬਖੇੜਿਆਂ ਤੋਂ ਸਾਫ਼ ਬਚਿਆ ਜਾ ਸਕਦਾ ਸੀ। ਪਰ ਅਫ਼ਸੋਸ ਇਹ ਕਿ ਪਤਵੰਤੇ ਸਿੱਖ ਵਰਗ ਤੇ ਵਿਦਵਾਨ ਭਾਈਚਾਰੇ ਨੇ ਇਸ ਮਾਮਲੇ ਵਿਚ ਸਿੱਖ ਸਿਧਾਂਤਾਂ ਤੇ ਪਰੰਪਰਾਵਾਂ ਕੋਲੋਂ ਸੇਧ ਲੈਣ ਦੀ ਥਾਵੇਂ ਸਮਕਾਲੀ ਰਾਜ ਸੱਤਾ ਦਾ ਬੇਲੋੜਾ ਪ੍ਰਭਾਵ ਤੇ ਦਬਾਅ ਕਬੂਲ ਕਰਨ ਦੀ ਕਰੁਚੀ ਪ੍ਰਗਟਾਈ। ਬਾਅਦ ਵਿਚ ਜਾ ਕੇ ਸਰਦਾਰ ਖ਼ੁਸ਼ਵੰਤ ਸਿੰਘ ਨੇ ਇਹ ਗੱਲ ਨਿਝੱਕ ਕਬੂਲ ਕਰ ਲਈ ਸੀ ਕਿ ਉਸ ਨੇ ਸੰਤ ਭਿੰਡਰਾਂਵਾਲੇ ਦਾ ਮੁਲਾਂਕਣ ਕਰਨ ਲਈ (ਮਹਾਤਮਾ) ਗਾਂਧੀ ਦੇ ਵਿਚਾਰਾਂ ਨੂੰ ਆਧਾਰ ਬਣਾਇਆ ਸੀ, ਨਾ ਕਿ ਸਿੱਖ ਸਿਧਾਂਤਾਂ ਤੇ ਰਵਾਇਤਾਂ ਨੂੰ।[10] ਸੋ, ਸਾਰੀ ਗੱਲ ਦਾ ਤੋੜਾ ਇਥੇ ਆ ਕੇ ਝੜਦਾ ਹੈ ਕਿ ਪਤਵੰਤੇ ਸਿੱਖ ਵਿਦਵਾਨ ਵਰਗ ਅੰਦਰ ਦੁਸ਼ਮਣ ਨੂੰ ਸਹੀ ਅਨੁਪਾਤ ਵਿਚ ਤੱਕਣ ਵਾਲੀ ਅੰਤਰ-ਦ੍ਰਿਸ਼ਟੀ ਨਹੀਂ ਸੀ। ਜਿਸ ਕਰਕੇ ਉਸ ਨੇ ਭਾਰਤੀ ਸਟੇਟ ਦੇ ਟਾਕਰੇ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਖ਼ਿਲਾਫ਼ ਆਪਣੀ ਵਧਵੀਂ ਨਫ਼ਰਤ ਦਾ ਪ੍ਰਗਟਾਵਾ ਕੀਤਾ, ਅਤੇ ਜਿਸ ਸਦਕਾ ਸਿੱਖ ਕੌਮ ਅੰਦਰ ਬੇਵਜ੍ਹਾ ਅੰਦਰੂਨੀ ਬਖੇੜੇ ਖੜ੍ਹੇ ਕੀਤੇ, ਦੁਸ਼ਮਣ ਵਰਗ ਨੇ ਜਿਸਦਾ ਪੁੱਜ ਕੇ ਲਾਭ ਉਠਾਇਆ।

## ਰਾਜਸੀ ਖ਼ਲਾਅ ਅਤੇ ਟਕਰਾਅ ਦੀ ਸੂਰਤ

ਦਰਬਾਰ ਸਾਹਿਬ ਉੱਤੇ ਹਮਲੇ ਦੇ ਤੁਰੰਤ ਬਾਅਦ ਸਿੱਖ ਕੌਮ ਦੀ ਰਾਜਸੀ ਤੇ ਮਨੋਵਿਗਿਆਨਕ ਦਸ਼ਾ ਨੂੰ ਜੇਕਰ ਇੱਕੋ ਵਾਕ ਵਿਚ ਬਿਆਨ ਕਰਨਾ ਹੋਵੇ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਸਿੱਖ ਗ਼ੁੱਸੇ ਨਾਲ ਭਰੇ ਪੀਤੇ ਪਏ ਸਨ ਪਰ ਉਨ੍ਹਾਂ ਨੂੰ ਯੋਗ ਅਗਵਾਈ ਦੇਣ ਵਾਲਾ ਕੋਈ ਨਹੀਂ ਸੀ ਰਿਹਾ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸ਼ਹੀਦ ਹੋ ਗਏ ਸਨ। ਉਨ੍ਹਾਂ ਦੇ ਸਮਰਥਕਾਂ/ਸੇਵਕਾਂ 'ਚੋਂ ਉਨ੍ਹਾਂ ਦੀ ਜਗ੍ਹਾ ਲੈਣ ਵਾਲਾ ਕੋਈ ਨਹੀਂ ਸੀ ਰਿਹਾ। ਜਿਸਮਾਨੀ ਅਰਥਾਂ ਵਿਚ ਲਿਆਂ, ਜੁਝਾਰੂ ਕੈਂਪ ਦਾ ਇਕ ਵਾਰ ਤਾਂ ਲਗਭਗ ਸਫ਼ਾਇਆ ਹੋ ਗਿਆ ਸੀ। ਮੁੱਖ ਲੜਾਕੂ ਫ਼ੋਰਸ ਹਮਲੇ ਦੌਰਾਨ ਭਾਰਤੀ ਫ਼ੌਜ ਨਾਲ ਲੜਦੀ ਹੋਈ ਸ਼ਹੀਦ ਹੋ ਗਈ ਸੀ। ਜੋ ਬਚ ਗਏ ਸਨ ਉਹ ਜਾਂ ਗ੍ਰਿਫ਼ਤਾਰ ਕਰ ਲਏ ਗਏ ਸਨ ਅਤੇ ਜਾਂ ਹਕੂਮਤੀ ਜ਼ੁਲਮਾਂ ਦੇ ਝੱਖੜ ਤੋਂ ਆਪਣਾ ਬਚਾਉ ਕਰਨ ਲਈ ਇਧਰ ਉਧਰ ਨਿਕਲ ਗਏ ਸਨ। ਦੂਜੇ ਪਾਸੇ, ਅਕਾਲੀ ਖੇਮੇ ਦੀ ਹਾਲਤ ਇਸ ਨਾਲੋਂ ਵੀ ਬਦਤਰ ਹੋ ਗਈ ਸੀ। ਪਹਿਲੀ ਪਾਲ ਦੀ ਅਕਾਲੀ ਲੀਡਰਸ਼ਿੱਪ ਜੇਲ੍ਹਾਂ ਵਿਚ ਬੰਦ ਹੋ ਗਈ* ਜਾਂ ਕਰ ਦਿੱਤੀ ਗਈ ਸੀ। ਅਕਾਲੀ ਲੀਡਰਸ਼ਿੱਪ ਬਾਹਰ ਵੀ ਹੁੰਦੀ ਫਿਰ ਵੀ ਉਸ ਦੀ, ਗ਼ੁੱਸੇ ਨਾਲ ਭਰੀ ਪੀਤੀ ਕੌਮ ਦੀ ਯੋਗ ਰਾਹਨੁਮਾਈ ਕਰ ਸਕਣ ਦੀ ਰਾਜਨੀਤਕ ਹੈਸੀਅਤ ਨਹੀਂ ਸੀ ਰਹੀ। ਧਰਮ ਯੁੱਧ ਮੋਰਚੇ ਦੇ ਸਮੁੱਚੇ ਅਮਲ ਦੌਰਾਨ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਟਾਕਰੇ ਵਿਚ ਅਕਾਲੀ ਆਗੂਆਂ ਦੇ ਪੈਰਾਂ ਹੇਠੋਂ ਰਾਜਸੀ ਜ਼ਮੀਨ ਲਗਾਤਾਰ ਖੁੱਸਦੀ ਚਲੀ ਗਈ ਸੀ। ਅਕਾਲੀ ਆਗੂਆਂ ਦੇ ਰਾਜਸੀ ਦ੍ਰਿਸ਼ਟੀਕੋਣ ਦੀਆਂ ਸੀਮਤਾਈਆਂ ਅਤੇ ਉਨ੍ਹਾਂ ਦੇ ਨੈਤਿਕ ਕਿਰਦਾਰ ਦੀਆਂ ਵਿਰਲਾਂ ਇਸ ਦੇ ਪ੍ਰਮੁੱਖ ਕਾਰਨ ਸਨ। ਅਕਾਲੀ ਆਗੂ ਮੁੱਖ ਰੂਪ ਵਿਚ 'ਸੌਦੇਬਾਜ਼ੀ' ਦੀ ਰਾਜਨੀਤੀ ਕਰ ਰਹੇ ਸਨ, ਜਿਸ ਦਾ ਅਖ਼ੀਰੀ ਨਿਸ਼ਾਨਾ ਭਾਰਤ ਦੇ ਹਿੰਦੂ ਹੁਕਮਰਾਨ ਵਰਗ ਦੇ ਸਮੁੱਚੇ ਦਾਬੇ (overall domination) ਹੇਠ ਸੱਤਾ ਦੀ ਵੰਡ ਵਿੱਚੋਂ ਆਪਣਾ 'ਨਿਮਾਣਾ ਹਿੱਸਾ' ਵੰਡਾਉਣਾ ਸੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਆਰ-ਪਾਰ ਦੀ ਲੜਾਈ ਲੜ ਰਿਹਾ ਸੀ, ਜਿਸ ਦਾ ਮਨੋਰਥ ਹਿੰਦੂ ਹਾਕਮਾਂ ਦੇ ਦਾਬੇ ਹੇਠ ਸੱਤਾ ਵਿਚ ਨਿਮਾਣੀ-ਤੇ-ਨਿਤਾਣੀ ਹਿੱਸੇਦਾਰੀ ਤੋਂ ਅੱਗੇ ਵਧ ਕੇ, ਸਿੱਖਾਂ ਦੇ ਆਪਣੇ ਘਰ (ਪੰਜਾਬ) ਵਿਚ ਉਨ੍ਹਾਂ ਦੀ ਮੁਕੰਮਲ ਸਰਦਾਰੀ ਸਥਾਪਤ ਕਰਨਾ ਸੀ। ਕਈ ਸਾਰੇ ਇਤਿਹਾਸਕ ਤੇ ਸਮਕਾਲੀ ਕਾਰਨਾਂ ਦੀ ਵਜ੍ਹਾ ਕਰਕੇ ਸਿੱਖ ਜਨਤਾ ਦਾ ਰੌਅ ਲਗਾਤਾਰ ਅਤੇ ਭਾਰੀ ਤੇਜ਼ੀ ਨਾਲ ਸੰਤ ਜਰਨੈਲ ਸਿੰਘ ਦੇ ਪੱਖ ਵਿਚ ਉਲਰਦਾ ਚਲਾ ਗਿਆ ਸੀ।[11] ਆਮ ਸਿੱਖ ਜਨਤਾ ਦੇ ਮਨਾਂ ਅੰਦਰ ਅਕਾਲੀ ਆਗੂਆਂ ਬਾਰੇ 'ਈਮਾਨ ਦੇ ਕੱਚੇ' ਤੇ 'ਬੁਜ਼ਦਿਲ' ਹੋਣ ਦਾ ਨਾਂਹ-ਪੱਖੀ ਪ੍ਰਭਾਵ ਤਕੜਾ ਜ਼ੋਰ ਫੜ ਗਿਆ ਸੀ। ਦਰਬਾਰ ਸਾਹਿਬ ਉੱਤੇ ਹਮਲੇ ਨਾਲ ਇਹ ਅਮਲ ਆਪਣੇ ਸਿਖਰ

---

* ਹਮਲੇ ਮੌਕੇ ਦਰਬਾਰ ਸਾਹਿਬ ਦੇ ਅੰਦਰ ਮੌਜੂਦ ਅਕਾਲੀ ਆਗੂਆਂ ਨੂੰ ਛੱਡ ਕੇ, ਬਾਹਰ ਹੋਰ ਕਿਸੇ ਵੀ ਅਕਾਲੀ ਆਗੂ ਨੂੰ ਤਟ ਫਟ ਗ੍ਰਿਫ਼ਤਾਰ ਨਹੀਂ ਸੀ ਕੀਤਾ ਗਿਆ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਪੰਜਾਂ ਦਿਨਾਂ ਬਾਅਦ ਉਦੋਂ ਗ੍ਰਿਫ਼ਤਾਰ ਕੀਤਾ ਗਿਆ ਸੀ ਜਦ ਉਸ ਨੇ 11 ਜੂਨ ਨੂੰ ਚੰਡੀਗੜ੍ਹ ਵਿਖੇ ਇਕ ਪ੍ਰੈਸ ਕਾਨਫਰੰਸ ਕਰਕੇ ਭਾਰਤੀ ਫ਼ੌਜ ਅੰਦਰਲੇ ਸਿੱਖ ਜਵਾਨਾਂ ਨੂੰ ਇਕ ਤਰ੍ਹਾਂ ਨਾਲ ਬਗ਼ਾਵਤ ਕਰ ਦੇਣ ਦਾ ਗਰਮਾ-ਗਰਮ ਸੱਦਾ ਦੇ ਦਿੱਤਾ ਸੀ। ਸੁਰਜੀਤ ਸਿੰਘ ਬਰਨਾਲਾ ਦੀ ਚੰਡੀਗੜ੍ਹੋਂ ਗ੍ਰਿਫ਼ਤਾਰੀ ਵੀ ਹਮਲੇ ਤੋਂ ਕਈ ਦਿਨ ਪਛੜ ਕੇ ਹੋਈ ਸੀ। ਇਸ ਤਰ੍ਹਾਂ, ਇਹ ਗ੍ਰਿਫ਼ਤਾਰੀਆਂ ਇਕ ਤਰ੍ਹਾਂ ਨਾਲ ਸਵੈ-ਇੱਛਤ ਕਹੀਆਂ ਜਾ ਸਕਦੀਆਂ ਹਨ।

'ਤੇ ਪਹੁੰਚ ਗਿਆ ਸੀ। ਫ਼ਰਕ ਬੜਾ ਉੱਘੜਵਾਂ ਸੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਰਬਾਰ ਸਾਹਿਬ ਦੀ ਅਜ਼ਮਤ ਦੀ ਰੱਖਿਆ ਕਰਨ ਲਈ ਸੂਰਮਗਤੀ ਨਾਲ ਲੜਦੇ ਹੋਏ ਸ਼ਹੀਦ ਹੋ ਗਏ ਸਨ। ਅਕਾਲੀ ਆਗੂਆਂ ਨੇ ਆਪਣੇ ਆਪ ਨੂੰ 'ਨਿਰਮਾਣਤਾ ਸਹਿਤ' ਗ੍ਰਿਫ਼ਤਾਰੀ ਲਈ ਪੇਸ਼ ਕਰ ਦਿੱਤਾ ਸੀ। (ਉਨ੍ਹਾਂ ਨੇ ਤਕਨੀਕੀ ਅਰਥਾਂ ਵਿਚ 'ਆਤਮ ਸਮਰਪਣ' ਕੀਤਾ ਜਾਂ ਨਹੀਂ, ਇਹ ਤੱਥ ਬੇਮਾਇਨਾ ਹੋ ਗਿਆ ਸੀ) ਹਮਲੇ ਤੋਂ ਪਹਿਲਾਂ ਦਰਬਾਰ ਸਾਹਿਬ ਦੀ ਅਜ਼ਮਤ ਦੀ ਰੱਖਿਆ ਲਈ ਮਰ ਮਿਟਣ ਦਾ ਜੋ ਐਲਾਨ ਸੰਤ ਜਰਨੈਲ ਸਿੰਘ ਨੇ ਕੀਤਾ ਸੀ, ਉਹ ਉਨ੍ਹਾਂ ਪੂਰਨ ਨਿਹਚਾ 'ਚੋਂ ਕੀਤਾ ਸੀ। ਇਸ ਕਰਕੇ ਉਸ ਨੇ ਜੋ ਕਿਹਾ ਸੀ, ਉਹ ਕਰ ਦਿਖਾਇਆ ਸੀ। ਪਰ ਇਸ ਆਸ਼ੇ ਦੀ ਜੋ ਬਿਆਨਬਾਜ਼ੀ ਅਕਾਲੀ ਆਗੂਆਂ ਤੇ ਸਿੰਘ ਸਾਹਿਬਾਨ ਹੁਰਾਂ ਕੀਤੀ ਸੀ, ਉਹ ਮਹਿਜ਼ ਰਸਮੀ ਤੇ ਆਦਤਨ ਸੀ। ਉਹ ਕਿਸੇ ਦਿਲੀ ਨਿਹਚਾ ਤੇ ਯਕੀਨ 'ਚੋਂ ਨਹੀਂ ਨਿਕਲੀ ਸੀ। ਜਿਸ ਕਰਕੇ ਉਹ ਇਸ ਉੱਤੇ ਖਰੇ ਨਹੀਂ ਉੱਤਰ ਸਕੇ ਸਨ। ਹਮਲੇ ਤੋਂ ਬਾਅਦ ਇਹ ਬਿਆਨਬਾਜ਼ੀ ਉਨ੍ਹਾਂ ਲਈ ਭਾਰੀ ਪੈ ਗਈ ਸੀ। ਇਹ ਉਨ੍ਹਾਂ ਦੇ ਮੂੰਹ ਚਿੜਾ ਰਹੀ ਸੀ। ਸੋ, ਅਕਾਲੀ ਆਗੂਆਂ ਦੀ ਸਾਰੀ 'ਰਾਜਨੀਤਕ ਖੇਡ' ਦਾ ਸਿੱਟਾ ਇਹ ਨਿਕਲਿਆ ਕਿ ਉਹ ਸਿੱਖ ਜਨਤਾ ਦੀਆਂ ਨਜ਼ਰਾਂ ਵਿਚ ਕੌਡੀਓਂ ਖੋਟੇ ਹੋ ਕੇ ਰਹਿ ਗਏ ਸਨ। ਉਹ ਜੇਕਰ ਜੇਲ੍ਹਾਂ ਤੋਂ ਬਾਹਰ ਵੀ ਹੁੰਦੇ ਤਾਂ ਸਿੱਖ ਜਨਤਾ ਨੇ ਉਨ੍ਹਾਂ ਨਾਲ, ਜੇਕਰ ਕੁਰੱਖਤ ਭਾਸ਼ਾ ਦਾ ਇਸਤੇਮਾਲ ਕਰਨਾ ਹੋਵੇ, ਉਹੀਓ 'ਕੁੱਤੇ ਖਾਣੀ' ਕਰਨੀ ਸੀ ਜਿਸ ਦਾ 'ਸੁਆਦ' ਸਰਦਾਰ ਸੁਰਜੀਤ ਸਿੰਘ ਬਰਨਾਲਾ ਨੂੰ ਚੱਖਣਾ ਪਿਆ ਸੀ, ਜਦ ਉਸ ਨੇ ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਚੰਡੀਗੜ੍ਹ ਦੇ ਇਕ ਗੁਰਦੁਆਰੇ ਅੰਦਰ ਸੰਗਤ ਨੂੰ ਸੰਬੋਧਨ ਕਰਦਿਆਂ ਮੌਕੇ 'ਤੇ ਮੌਜੂਦ ਜੋਸ਼-ਮੱਤੇ ਨੌਜਵਾਨਾਂ ਨੂੰ 'ਖ਼ਾਲਿਸਤਾਨ ਜ਼ਿੰਦਾਬਾਦ' ਦੇ ਨਾਹਰੇ ਲਾਉਣ ਤੋਂ ਵਰਜਣ ਦੀ ਨਾਕਾਮ ਕੋਸ਼ਿਸ਼ ਕੀਤੀ ਸੀ।[12] ਅਕਾਲੀ ਲੀਡਰਸ਼ਿੱਪ ਦੀ ਪਹਿਲੀ ਪਾਲ ਦਾ ਇਹ ਹਾਲ ਸੀ ਤਾਂ ਜੇਲ੍ਹਾਂ ਤੋਂ ਬਾਹਰ ਦੂਜੀ ਜਾਂ ਤੀਜੀ ਪਾਲ ਦੇ ਆਗੂ ਕੀ ਸੁਆਰ ਸਕਦੇ ਸਨ ? ਇਸ ਸਥਿਤੀ ਵਿਚ 'ਪੰਜ ਸਿੰਘ ਸਾਹਿਬਾਨ' ਨੇ, ਕਾਫ਼ੀ ਜਕੋ-ਤਕੀ ਤੋਂ ਬਾਅਦ, ਲੀਡਰਸ਼ਿੱਪ ਦੇ ਇਸ ਖ਼ਲਾਅ ਨੂੰ ਦੂਰ ਕਰਨ ਲਈਂ ਸਿੱਖ ਪੰਥ ਨੂੰ ਉਸ ਸੰਕਟ ਦੀ ਘੜੀ ਅਗਵਾਈ ਮੁਹੱਈਆ ਕਰਨ ਦੀ ਕਠਨ ਜ਼ਿੰਮੇਵਾਰੀ ਓਟਣ ਦਾ ਨਿਰਣਾ ਕੀਤਾ। ਉਸ ਮੌਕੇ ਜੋ ਬਾਹਰਮੁਖੀ ਤੇ (ਸਿੱਖ ਕੌਮ ਦੇ) ਅੰਤਰਮੁਖੀ ਹਾਲਾਤ ਬਣੇ ਹੋਏ ਸਨ, ਉਸ ਦੇ ਸਨਮੁੱਖ ਸਿੱਖ ਪੰਥ ਨੂੰ ਅਗਵਾਈ ਦੇਣ ਦਾ ਕਾਰਜ 'ਸ਼ੇਰ ਦੀ ਸਵਾਰੀ ਕਰਨ' ਤੋਂ ਘੱਟ ਮੁਸ਼ਕਲ ਨਹੀਂ ਸੀ। ਸਥਿਤੀ ਦਾ ਤ੍ਰਾਸਦਿਕ ਪਹਿਲੂ ਇਹ ਸੀ ਕਿ ਪੰਜ ਸਿੰਘ ਸਾਹਿਬਾਨ 'ਘੋੜੇ ਦੀ ਸਵਾਰੀ' ਕਰਨ ਦੇ ਵੀ ਚੱਜ ਨਾਲ ਸਮਰੱਥ ਨਹੀਂ ਸਨ। ਉਨ੍ਹਾਂ ਦੀ ਹੋਣੀ ਅਕਾਲੀ ਆਗੂਆਂ ਨਾਲ ਸਾਂਝੀ ਸੀ। ਅਕਾਲੀ ਆਗੂਆਂ ਦੇ ਵਾਂਗ ਹੀ ਸਿੰਘ ਸਾਹਿਬਾਨ ਅੰਦਰ ਵੀ ਨਾ ਸਿਰਫ਼ ਰਾਜਨੀਤਕ ਸੂਝ-ਦ੍ਰਿਸ਼ਟੀ (vision) ਦੀ ਚੁੱਭਵੀਂ ਕਮੀ ਸੀ, ਨੈਤਿਕ ਕਿਰਦਾਰ ਦੀ ਦ੍ਰਿਸ਼ਟੀ ਤੋਂ ਵੀ ਉਹ ਅਕਾਲੀ ਆਗੂਆਂ ਨਾਲੋਂ ਕੋਈ ਬਹੁਤੇ ਅਲੱਗ ਜਾਂ ਅੱਛੇ ਨਹੀਂ ਸਨ। ਹਮਲੇ ਤੋਂ ਪਹਿਲਾਂ ਉਨ੍ਹਾਂ ਬਾਰੇ ਅਕਾਲੀ ਲੀਡਰਸ਼ਿਪ ਦੇ ਇਸ਼ਾਰਿਆਂ 'ਤੇ ਚੱਲਣ ਦਾ ਪ੍ਰਭਾਵ ਬਣ ਗਿਆ ਹੋਇਆ ਸੀ। ਹਮਲੇ ਤੋਂ ਬਾਅਦ ਉਨ੍ਹਾਂ ਨੇ ਫ਼ੌਜੀ ਅਧਿਕਾਰੀਆਂ ਦੇ ਪ੍ਰਤੱਖ ਦਬਾਅ ਹੇਠ ਆ ਕੇ ਟੈਲੀਵਿਜਨ ਦੇ ਪਰਦੇ 'ਤੇ ਆ ਕੇ ਜਿਸ ਕਿਸਮ ਦੀ ਬਿਆਨਬਾਜ਼ੀ ਕੀਤੀ ਸੀ, ਉਸ ਨਾਲ ਉਸ ਮੌਕੇ ਸਿੱਖ ਕੌਮ ਅੰਦਰ, ਖ਼ਾਸ ਕਰਕੇ ਨੌਜਵਾਨ ਵਰਗ ਅੰਦਰ, ਉਨ੍ਹਾਂ ਦਾ ਕੋਈ ਬਹੁਤਾ ਚੰਗਾ ਅਕਸ ਨਹੀਂ ਸੀ ਬਣਿਆ।

ਅਕਾਲੀਆਂ ਆਗੂਆਂ ਵਾਂਗ ਹੀ ਉਨ੍ਹਾਂ ਬਾਰੇ ਵੀ 'ਕਮਜ਼ੋਰ ਦਿਲੇ' ਤੇ 'ਕਾਇਰ' ਹੋਣ ਦੀ ਧਾਰਨਾ ਬਣ ਗਈ ਸੀ। ਕਿਸੇ ਆਗੂ ਸਿੱਖ ਹਸਤੀ ਬਾਰੇ ਅਜਿਹੀ ਧਾਰਨਾ ਉਸ ਵਿਸ਼ੇਸ਼ ਸਥਿਤੀ ਵਿਚ ਬੇਹੱਦ ਨੁਕਸਾਨ-ਉਪਜਾਊ, ਨਿਰਾ 'ਤਬਾਹੀ ਦਾ ਘਰ' ਹੀ ਸੀ। ਉਸ ਮੌਕੇ ਅੱਤ ਦਰਜੇ ਤਕ ਦੁਖੀ ਤੇ ਅਪਮਾਨਤ ਹੋਏ ਮਹਿਸੂਸ ਕਰ ਰਹੇ ਸਿੱਖ ਭਾਈਚਾਰੇ ਨੂੰ ਕਿਸੇ ਸਿੱਖ ਰਹਿਬਰ ਦੀ, ਜ਼ਾਲਮ ਹਕੂਮਤ ਮੂਹਰੇ ਕਮਜ਼ੋਰ ਤੇ ਨਿਮਾਣਾ ਜਿਹਾ ਬਣ ਕੇ ਪੇਸ਼ ਹੋਣ ਵਾਲੀ ਕੋਈ ਵੀ ਗੱਲ ਜਾਂ ਅਦਾ ਪੁੱਜ ਕੇ ਭੈੜੀ ਲੱਗਦੀ ਸੀ। ਕਿਸੇ ਵੱਕਾਰੀ ਸਿੱਖ ਹਸਤੀ ਦਾ ਜ਼ਾਲਮ ਹਕੂਮਤ ਅੱਗੇ ਸੂਤ ਭਰ ਵੀ ਲਿਫ਼ਣਾ ਸਿੱਖਾਂ ਦੇ, ਨੌਜਵਾਨ ਵਰਗ ਦੇ ਤਾਂ ਖ਼ਾਸ ਕਰਕੇ ਹੀ, ਸੀਨੇ ਅੰਦਰ ਲਾਂਬੂ ਲਾ ਦਿੰਦਾ ਸੀ। ਉਸ ਵੇਲੇ ਛਲਣੀ ਹੋਏ ਸਿੱਖ ਹਿਰਦਿਆਂ ਅੰਦਰ ਸੰਤ ਜਰਨੈਲ ਸਿੰਘ ਦਾ 'ਜਰਨੈਲੀ ਬਿੰਬ' ਇਕ ਤੜਪ ਬਣ ਕੇ ਸਮਾ ਗਿਆ ਹੋਇਆ ਸੀ। ਉਸ ਦਾ ਧੜੱਲਾ ਤੇ ਦੀਦਾ ਦਲੇਰੀ, ਉਸ ਦਾ ਅਣਲਿਫ਼ ਇਰਾਦਾ ਤੇ ਫ਼ੌਲਾਦੀ ਦ੍ਰਿੜ੍ਹਤਾ, ਸੱਚ-ਚਰਿੱਤਰਤਾ ਤੇ ਨਿਸ਼ਕਪਟਤਾ, ਕੁਰਬਾਨੀ ਦੀ ਸਪਿਰਿਟ ਤੇ ਸੂਰਮਗਤੀ ਦਾ ਜਜ਼ਬਾ, ਅਤੇ ਉਸ ਦੀ ਫ਼ਕੀਰੀ ਤੇ ਨਿਰਮਲਤਾ ਨੇ ਸਿੱਖਾਂ ਦੇ ਮਨਾਂ ਨੂੰ ਏਸ ਕਦਰ ਮੋਹ ਲਿਆ ਹੋਇਆ ਸੀ ਕਿ ਇਸ ਤੋਂ ਘੱਟ ਕੋਈ ਗੱਲ ਉਨ੍ਹਾਂ ਦੀ ਤਸੱਲੀ ਨਹੀਂ ਸੀ ਕਰਾਉਂਦੀ। ਲੀਡਰ ਦੀ ਕਮਜ਼ੋਰੀ ਤੇ ਦੁਰਬਲਤਾ, ਦੋਗਲਾਪਣ ਤੇ ਡਾਵਾਂ-ਡੋਲਤਾ, 'ਬੁੱਕਲ ਵਿਚ ਗੁੜ ਦੀ ਭੇਲੀ ਭੰਨਣ' ਦੀ ਕਰੁਚੀ ਤੇ ਆਦਤ, ਭਾਵ 'ਓਹਲੇ ਵਾਲੀ ਰਾਜਨੀਤੀ' ਉਨ੍ਹਾਂ ਅੰਦਰ ਕੁਰਹਿਤ ਪੈਦਾ ਕਰਦੀ ਸੀ। ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਇਹ ਸਿੱਖਾਂ ਦੇ ਅੰਤਰਮੁਖੀ ਵਤੀਰੇ ਦਾ ਬਹੁਤ ਹੀ ਉੱਘੜਵਾਂ ਲੱਛਣ ਬਣ ਗਿਆ ਸੀ, ਜਿਸ ਦਾ ਤੇਜ-ਪਰਤਾਪ ਲਗਭਗ ਇਕ ਦਹਾਕੇ ਤਕ ਬਣਿਆ ਰਿਹਾ। ਉਸ ਤੋਂ ਬਾਅਦ ਇਹ ਜਜ਼ਬਾ ਹੌਲੀ ਹੌਲੀ ਕਮਜ਼ੋਰ ਪੈਂਦਾ ਚਲਾ ਗਿਆ।

ਇਸ ਪ੍ਰਸੰਗ ਵਿਚ ਵੇਖਿਆਂ ਪੰਜ ਸਿੰਘ ਸਾਹਿਬਾਨ ਸਾਹਮਣੇ ਪੇਸ਼ ਬਾਹਰਮੁਖੀ ਤੇ ਅੰਤਰਮੁਖੀ ਚੁਣੌਤੀਆਂ ਦਾ ਖ਼ਾਕਾ ਸਾਫ਼ ਉੱਘੜ ਆਉਂਦਾ ਹੈ। ਸਭ ਤੋਂ ਵੱਡੀ ਜਿਸ ਮੁਸ਼ਕਲ ਦੇ ਨਾਲ ਉਨ੍ਹਾਂ ਨੂੰ ਲਗਾਤਾਰ ਉਲਝਣਾ ਪਿਆ, ਉਹ ਇਹ ਸੀ ਕਿ ਉਸ ਵੇਲੇ ਸਿੱਖ ਕੌਮ ਅੰਦਰ ਰੋਸ ਤੇ ਗ਼ੁੱਸੇ ਦਾ ਜੋ ਵੇਗਸ਼ਾਲੀ ਵਹਿਣ ਵਗ ਰਿਹਾ ਸੀ, ਸਿੰਘ ਸਾਹਿਬਾਨ ਦੇ ਰਾਜਨੀਤਕ ਦ੍ਰਿਸ਼ਟੀਕੋਣ ਤੇ ਤਬੀਅਤ ਨਾਲ ਉਸ ਦੀ ਮੀਚਾ ਨਹੀਂ ਸੀ ਬਹਿੰਦੀ। ਸਿੱਖ ਜਜ਼ਬਾਤਾਂ ਦੀ ਸਥਿਤੀ ਇਹ ਸੀ ਕਿ, ਕੁੱਝ ਕੁ ਕਮਜ਼ੋਰ-ਦਿਲੇ ਜਾਂ ਸੁਆਰਥ-ਜੀਵੀ ਤੇ ਸਰਕਾਰ-ਭਗਤ ਸਿੱਖਾਂ ਨੂੰ ਛੱਡ ਕੇ, ਸਿੱਖ ਕੌਮ ਦਾ ਵੱਡਾ ਹਿੱਸਾ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਲਈ ਜ਼ਿੰਮੇਵਾਰ ਰਾਜਸੀ ਹੁਕਮਰਾਨਾਂ ਤੇ ਗੁਰੂ-ਮਾਰ ਪਲਟਣਾਂ ਦੀ ਅਗਵਾਈ ਕਰਨ ਵਾਲੇ ਫ਼ੌਜੀ ਜਰਨੈਲਾਂ ਨਾਲ ਕਿਸੇ ਵੀ ਪੱਧਰ 'ਤੇ, ਕਿਸੇ ਵੀ ਤਰ੍ਹਾਂ ਦਾ, ਤਾਲ-ਮੇਲ ਨਾ ਰੱਖਣ ਅਤੇ ਉਨ੍ਹਾਂ ਨੂੰ ਕਿਸੇ ਵੀ ਰੂਪ ਵਿਚ ਕੋਈ ਸਹਿਯੋਗ ਨਾ ਦੇਣ ਦੀ ਅਡੋਲ ਰਾਜਨੀਤਕ ਸੇਧ ਅਪਣਾ ਕੇ ਚੱਲਣ ਦਾ ਮੁੱਦਈ ਸੀ। ਪਰ ਅਕਾਲੀ ਆਗੂਆਂ ਦੀ 'ਬੋਹੜ ਪਰਛਾਈਂ' ਹੇਠ ਸਿੰਘ ਸਾਹਿਬਾਨ ਜਿਸ ਕਿਸਮ ਦੇ ਰਾਜਨੀਤਕ ਦ੍ਰਿਸ਼ਟੀਕੋਣ ਤੇ ਆਚਾਰ-ਵਿਹਾਰ ਦੇ ਆਦੀ ਹੋ ਚੁੱਕੇ ਸਨ, ਉਸ ਵਿੱਚੋਂ ਉਨ੍ਹਾਂ ਲਈ ਇਸ ਤਰ੍ਹਾਂ ਦੀ 'ਸ਼ੁੱਧ' ਤੇ 'ਕੱਟੜ' ਸੇਧ ਅਪਣਾ ਸਕਣੀ ਲਗਭਗ ਅਸੰਭਵ ਜਿਹੀ ਗੱਲ ਸੀ। ਉਨ੍ਹਾਂ ਦੀ ਦ੍ਰਿਸ਼ਟੀ ਜਿਸ ਕਿਸਮ ਦੇ ਸਾਂਚੇ ਵਿਚ ਢਲੀ ਹੋਈ ਸੀ, ਉਸ ਵਿਚ ਵੇਲੇ ਦੀ ਸਰਕਾਰ ਨਾਲ ਸੀਮਤ ਸਹਿਯੋਗ ਕਰ ਕੇ ਚੱਲੇ ਬਗ਼ੈਰ ਉਨ੍ਹਾਂ ਨੂੰ ਹੋਰ ਕੋਈ ਅਮਲੀ ਚਾਰਾ ਦਿਖਾਈ ਨਹੀਂ ਸੀ ਦਿੰਦਾ। ਵੇਲੇ ਦੀ ਹੁਕਮਰਾਨ ਸ਼ਕਤੀ ਨਾਲ ਉੱਕਾ ਹੀ ਕੋਈ ਸਹਿਯੋਗ

ਨਾ ਕਰਨ ਦੀ 'ਕੱਟੜ' ਤੇ 'ਗਰਮ-ਖ਼ਿਆਲੀ' ਵਿਚਾਰਧਾਰਾ 'ਚੋਂ ਉਨ੍ਹਾਂ ਨੂੰ ਸਿੱਖ ਕੌਮ ਦੀ 'ਹੋਰ ਵੱਧ ਤਬਾਹੀ' ਦੇ ਆਸਾਰ ਦਿਖਾਈ ਦਿੰਦੇ ਸਨ।*

ਕਿਸੇ ਵਿਅਕਤੀ/ਜਾਂ ਵਰਗ-ਵਿਸ਼ੇਸ਼ ਦਾ ਕਿਸੇ ਖ਼ਾਸ ਸਥਿਤੀ ਦੇ ਸਨਮੁੱਖ ਸਮੁੱਚਾ ਵਤੀਰਾ (ਅਤੇ ਰੋਲ), ਉਸ ਸਥਿਤੀ ਬਾਰੇ ਉਸ ਦੀ ਮੂਲ ਸਮਝ ਤੇ ਧਾਰਨਾ (perception) ਤੋਂ ਨਿਰਧਾਰਤ ਹੁੰਦਾ ਹੈ। ਇਸ ਧਾਰਨਾ ਦੇ ਬਣਨ/ਉਸਰਨ ਵਿਚ ਵਿਅਕਤੀ ਦੇ ਨਿੱਜੀਗਤ ਇਖ਼ਲਾਕੀ ਗੁਣਾਂ/ਔਗੁਣਾਂ ਨਾਲੋਂ, ਉਸ ਦੇ ਸਿਧਾਂਤਕ ਦ੍ਰਿਸ਼ਟੀਕੋਣ ਦਾ ਰੋਲ ਨਿਰਣਾਇਕ ਹੁੰਦਾ ਹੈ। ਇਕ ਤਰ੍ਹਾਂ ਨਾਲ, (ਸਥਿਤੀ ਬਾਰੇ) ਇਸ ਧਾਰਨਾ 'ਚੋਂ ਵਿਅਕਤੀ ਦਾ ਸਿਧਾਂਤਕ ਨਜ਼ਰੀਆ ਹੀ ਰੂਪਮਾਨ ਹੋ ਰਿਹਾ ਹੁੰਦਾ ਹੈ। ਇਸ ਕਰਕੇ ਇਥੇ ਅਸੀਂ ਸਿੰਘ ਸਾਹਿਬਾਨ ਅਤੇ ਅਕਾਲੀ ਲੀਡਰਸ਼ਿੱਪ ਦੇ ਸਮੁੱਚੇ ਰੋਲ ਨੂੰ ਸਮਝਣ ਤੇ ਅੰਗਣ ਲਈ, ਉਨ੍ਹਾਂ ਦੇ ਨਿੱਜੀਗਤ ਇਖ਼ਲਾਕੀ ਗੁਣਾਂ/ਔਗੁਣਾਂ ਉੱਤੇ ਫ਼ੋਕਸ ਕਰਨ ਦੀ ਥਾਵੇਂ, ਉਨ੍ਹਾਂ ਦੇ ਸਿਧਾਂਤਕ ਦ੍ਰਿਸ਼ਟੀਕੋਣ ਉੱਤੇ ਜ਼ਿਆਦਾ ਕੇਂਦਰਿਤ ਕਰਨ ਦੀ ਸੁਚੇਤ ਸਿਧਾਂਤਕ ਪਹੁੰਚ ਤੇ ਵਿਧੀ ਅਪਣਾ ਕੇ ਚੱਲ ਰਹੇ ਹਾਂ।†

ਸਿੰਘ ਸਾਹਿਬਾਨ (ਤੇ ਅਕਾਲੀ ਆਗੂਆਂ) ਦੀ ਦਰਪੇਸ਼ ਸਥਿਤੀ ਬਾਰੇ ਸਮਝ ਅਤੇ ਧਾਰਨਾ ਦਾ ਹਾਲ ਇਹ ਸੀ ਕਿ 3 ਜੂਨ ਦੀ ਰਾਤ ਪੈ ਜਾਣ ਤਕ ਵੀ, ਜਦ ਦਰਬਾਰ ਸਾਹਿਬ ਦੁਆਲੇ ਫ਼ੌਜ ਨੇ ਕਸਵਾਂ ਘੇਰਾ ਪਾ ਲਿਆ ਹੋਇਆ ਸੀ ਅਤੇ ਸੀ ਆਰ ਪੀ ਐਫ਼ ਦੁਆਰਾ ਦੋ ਦਿਨਾਂ ਤੋਂ ਦਰਬਾਰ ਸਾਹਿਬ ਭਵਨ-ਸਮੂਹ ਉੱਤੇ ਲਗਾਤਾਰ ਅੰਧਾ-ਧੁੰਦ ਗੋਲੀਬਾਰੀ ਦਾ ਸਿਲਸਿਲਾ ਜਾਰੀ ਸੀ, ਉਨ੍ਹਾਂ ਨੂੰ ਭਾਰਤੀ ਹਾਕਮਾਂ ਦੇ ਦੁਸ਼ਟ ਇਰਾਦਿਆਂ ਤੇ ਵਾਪਰਨ ਵਾਲੇ ਘਟਨਾ-ਕ੍ਰਮ ਦੀ ਗੰਭੀਰਤਾ ਦਾ ਹਕੀਕੀ ਆਭਾਸ ਤੇ ਅਹਿਸਾਸ ਨਹੀਂ ਸੀ ਹੋਇਆ। ਗਿਆਨੀ ਕਿਰਪਾਲ ਸਿੰਘ ਦੇ ਆਪਣੇ ਕਥਨ ਅਨੁਸਾਰ 3 ਜੂਨ ਨੂੰ ਦੁਪਹਿਰ ਤੋਂ ਬਾਅਦ ਜਦ ਉਸ ਨੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਹੋਰਨਾਂ ਮੋਹਤਬਰਾਂ ਨਾਲ ਦਰਬਾਰ ਸਹਿਬ ਭਵਨ-ਸਮੂਹ ਦੇ ਅੰਦਰ ਤੇ ਬਾਹਰ ਸ਼ਕਲ ਧਾਰਨ ਕਰ ਰਹੇ ਹਾਲਾਤ ਬਾਰੇ 'ਡੂੰਘਾ ਵਿਚਾਰ-ਵਟਾਂਦਰਾ' ਕੀਤਾ ਤਾਂ 'ਸਾਰਿਆਂ ਦੇ ਮਨ ਵਿਚ ਇਹ ਖ਼ਦਸ਼ਾ ਸੀ ਕਿ ਸਰਕਾਰ ਕੋਈ ਵੱਡਾ ਐਕਸ਼ਨ ਕਰਨ ਵਾਲੀ ਹੈ। ਪਰ ਫ਼ੌਜ ਦੇ ਸਮੂਹ ਅੰਦਰ ਆਉਣ ਦਾ ਕਿਸੇ ਨੂੰ ਵੀ ਚਿੱਤ ਚੇਤਾ ਨਹੀਂ ਸੀ।'[13] ਹਾਲਾਂਕਿ ਸਿਰਫ਼ ਚੰਦ ਘੰਟੇ ਪਹਿਲਾਂ ਹੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਨਿਕਟ ਸਹਿਯੋਗੀਆਂ ਭਾਈ ਅਮਰੀਕ ਸਿੰਘ ਅਤੇ ਭਾਈ ਰਛਪਾਲ ਸਿੰਘ ਪੀ ਏ ਨੇ ਗਿਆਨੀ ਕਿਰਪਾਲ ਸਿੰਘ ਨਾਲ ਆਪਣੀ ਇਕ ਉਚੇਚੀ ਗੱਲਬਾਤ ਦੇ ਦੌਰਾਨ ਉਸ ਨੂੰ ਇਸ ਗੱਲ ਤੋਂ ਸਾਫ਼ ਆਗਾਹ ਕਰ ਦਿੱਤਾ ਸੀ ਕਿ 'ਕੇਂਦਰੀ ਸਰਕਾਰ ਦਾ ਸਿੱਖਾਂ ਪ੍ਰਤਿ ਮਨ ਸਾਫ਼ ਨਹੀਂ' ਅਤੇ ਪੂਰੀ ਸੰਭਾਵਨਾ ਹੈ ਕਿ 'ਸਾਡੀ ਸਰਕਾਰ ਨਾਲ ਸਿੱਧੀ ਟੱਕਰ ਹੋ ਜਾਵੇਗੀ', ਜਿਸ ਸੂਰਤ ਵਿਚ ਉਨ੍ਹਾਂ ਨੇ ਗਿਆਨੀ

---

* ਅਕਾਲ ਤਖ਼ਤ ਸਾਹਿਬ ਦੇ ਤਤਕਾਲੀ ਜਥੇਦਾਰ ਗਿਆਨੀ ਕਿਰਪਾਲ ਸਿੰਘ ਨੇ ਬਾਅਦ ਵਿਚ ਲਿਖੀ ਇਕ ਕਿਤਾਬ *ਅੱਖੀਂ ਡਿੱਠਾ ਸਾਕਾ ਨੀਲਾ ਤਾਰਾ* ਵਿਚ, ਇਸ ਸੰਕਟ-ਗ੍ਰਸਤ ਸਮੇਂ ਦੌਰਾਨ ਸਿੰਘ ਸਾਹਿਬਾਨ ਦੁਆਰਾ ਦਿਖਾਈ ਗਈ ਹਰ ਸਿਧਾਂਤਕ ਥਿੜਕਣ ਤੇ ਨੈਤਿਕ ਕਮਜ਼ੋਰੀ ਨੂੰ ਇਸੇ ਦਲੀਲ ਨਾਲ ਜਾਇਜ਼ ਠਹਿਰਾਉਣ ਦਾ ਯਤਨ ਕੀਤਾ।

† ਸਾਡੀ ਕੌਮ ਅੰਦਰ ਆਗੂ ਹਸਤੀਆਂ ਦੇ ਰਾਜਨੀਤਕ ਰੋਲ ਤੇ ਅਮਲਾਂ ਦਾ ਮੁਲਾਂਕਣ ਕਰਨ ਵੇਲੇ ਉਨ੍ਹਾਂ ਦੇ ਨਿੱਜੀਗਤ ਇਖ਼ਲਾਕੀ ਗੁਣਾਂ/ਔਗੁਣਾਂ ਉੱਤੇ ਫ਼ੋਕਸ ਕਰਨ ਦੀ ਰੀਤ ਤੇ ਆਦਤ ਬਹੁਤ ਪੱਕ ਚੁੱਕੀ ਹੋਈ ਹੈ। ਇਸ ਨਾਲ ਕੌਮ ਅੰਦਰ ਸਿਧਾਂਤਕ ਚੇਤਨਾ ਤੇ ਸਫ਼ਬੰਦੀ ਦਾ ਨਿਰਮਲ ਤੇ ਉਸਾਰੂ ਅਮਲ ਚੱਲਣ ਦੀ ਥਾਵੇਂ ਵਿਅਕਤੀ-ਮੁਖੀ ਤੁਅੱਸਬ, ਘਿਰਣਾ ਤੇ ਕਲੇਸ਼ ਦਾ ਗੰਧਲਾ ਵਾਤਾਵਰਣ ਪੈਦਾ ਹੋ ਜਾਂਦਾ ਹੈ।

ਜੀ ਨੂੰ 'ਬਤੌਰ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ', ਭਾਰਤ ਸਰਕਾਰ ਦੀਆਂ ਸੁਰੱਖਿਆ ਫ਼ੋਰਸਾਂ ਅੰਦਰਲੇ ਸਾਰੇ ਸਿੱਖਾਂ ਨੂੰ 'ਛੇਤੀ ਤੋਂ ਛੇਤੀ ਅਸਤੀਫ਼ੇ ਦੇ ਕੇ ਪੰਥ ਦਾ ਸਾਥ ਦੇਣ' ਦੀ ਅਪੀਲ ਜਾਰੀ ਕਰਨ ਦੀ ਨਿਮਰ ਬੇਨਤੀ ਕੀਤੀ ਸੀ। ਪਰੰਤੂ ਗਿਆਨੀ ਕਿਰਪਾਲ ਸਿੰਘ ਤੇ ਜਥੇਦਾਰ ਟੌਹੜਾ ਨੇ, ਤੇਜ਼ੀ ਨਾਲ ਕਰਵੱਟ ਲੈ ਰਹੇ ਘਟਨਾ-ਕ੍ਰਮ ਦੇ ਬਾਰੇ ਵਿਚ ਭਾਈ ਸਾਹਿਬਾਨ ਹੁਰਾਂ ਦੇ ਇਸ ਭਾਵਪੂਰਤ ਪ੍ਰਭਾਵ-ਜਾਇਜ਼ੇ ਨੂੰ 'ਨੌਜਵਾਨਾਂ ਵਾਲੇ ਜ਼ਿਆਦਾ ਗਰਮ ਜਜ਼ਬਾਤ' ਕਹਿ ਕੇ ਥਾਏਂ ਨਕਾਰ ਦਿੱਤਾ ਸੀ ਅਤੇ ਭਾਈ ਸਾਹਿਬਾਨ ਹੁਰਾਂ ਦੇ ਸੁਝਾਅ ਵਿੱਚੋਂ ਉਨ੍ਹਾਂ ਨੂੰ 'ਸਾਰੀ ਕੌਮ ਦਾ ਉਜਾੜਾ ਕਰ ਬੈਠਣ' ਵਾਲੀ 'ਥੋੜ੍ਹ-ਦ੍ਰਿਸ਼ਟੀ' ਨਜ਼ਰ ਆਈ ਸੀ।[14] ਪੰਥ ਦੀਆਂ ਦੋ ਮੋਹਰੀ ਧਾਰਮਿਕ ਹਸਤੀਆਂ ਦਾ ਇਸ ਕਦਰ ਨਕਾਰਾਤਮਿਕ ਹੁੰਗਾਰਾ ਨਿਰਾ ਪੁਰਾ ਨਿੱਜੀਗਤ ਅਰਥਾਂ ਵਿਚ 'ਕਮਜ਼ੋਰ ਦਿਲੀ' ਦੀ ਪੈਦਾਇਸ਼ ਜਾਂ ਪ੍ਰਗਟਾਵਾ ਨਹੀਂ ਸਮਝਿਆ ਜਾਣਾ ਚਾਹੀਦਾ। ਦਰਪੇਸ਼ ਸਥਿਤੀ ਬਾਰੇ ਉਨ੍ਹਾਂ ਦੀ ਸਮਝ ਅਤੇ ਉਨ੍ਹਾਂ ਦੇ ਸਮੁੱਚੇ ਸਿਧਾਂਤਕ ਨਜ਼ਰੀਏ ਦੀ ਇਸ ਉੱਤੇ ਗੂੜ੍ਹੀ ਪਾਹ ਚੜ੍ਹੀ ਹੋਈ ਸੀ। ਬਣ ਉਸਰ ਰਹੀ ਸਥਿਤੀ ਦੇ ਦੋਨੋਂ ਮੂਲ ਵਿਰੋਧੀ ਲੜਾਂ, ਭਾਰਤੀ ਹਾਕਮਾਂ ਵੱਲੋਂ ਦਰਬਾਰ ਸਾਹਿਬ ਉੱਤੇ ਕਹਿਰ ਭਰਿਆ ਫ਼ੌਜੀ ਧਾਵਾ ਬੋਲਣ ਦੇ ਦੁਸ਼ਟ ਇਰਾਦੇ ਤੇ ਉਨ੍ਹਾਂ ਦੇ ਇਸ ਦਿਸ਼ਾ ਵਿਚ ਤੇਜ਼ੀ ਨਾਲ ਵਧ ਰਹੇ ਕਦਮਾਂ ਬਾਰੇ, ਅਤੇ ਦੂਜੇ ਬੰਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਤੇ ਉਨ੍ਹਾਂ ਦੇ ਜੁਝਾਰੂ ਸੰਗੀਆਂ ਦੁਆਰਾ ਇਸ ਹਮਲੇ ਦਾ ਸੈਨਿਕ ਪੱਧਰ 'ਤੇ ਸਿਦਕਦਿਲੀ ਨਾਲ ਟਾਕਰਾ ਕਰਨ ਦੇ ਦ੍ਰਿੜ੍ਹ ਚੱਟਾਨੀ ਇਰਾਦੇ ਤੇ ਅਮਲੀ ਤਿਆਰੀਆਂ ਬਾਰੇ, ਉਨ੍ਹਾਂ ਦੀ ਸਮਝ ਬੇਹੱਦ ਕੱਚੀ ਤੇ ਭਰਮ-ਗ੍ਰਸਤ ਸੀ। ਨਾ ਉਨ੍ਹਾਂ ਨੂੰ ਹਮਲੇ ਦੇ ਆਕਾਰ ਤੇ ਭਿਆਨਕਤਾ ਦਾ ਸਹੀ ਅੰਦਾਜ਼ਾ ਸੀ ਅਤੇ ਨਾ ਹੀ ਸੰਤ ਜਰਨੈਲ ਸਿੰਘ ਤੇ ਉਨ੍ਹਾਂ ਦੇ ਸ਼ਹੀਦੀ ਜਥੇ ਦੀ ਜੁਝਾਰੂ ਸਪਿਰਿਟ ਤੇ ਲੜਾਕੂ ਸਮਰੱਥਾ ਦਾ ਅਸਲੀ ਗਿਆਨ ਤੇ ਅਨੁਮਾਨ ਸੀ। ਇਸ ਕਰਕੇ 3 ਜੂਨ ਨੂੰ ਭਾਈ ਅਮਰੀਕ ਸਿੰਘ ਹੁਰਾਂ ਨਾਲ ਹੋਏ ਭਾਵਪੂਰਤ ਵਾਰਤਾਲਾਪ ਤੋਂ ਬਾਅਦ ਵੀ ਗਿਆਨੀ ਕਿਰਪਾਲ ਸਿੰਘ ਜੀ ਨਾ ਸਿਰਫ਼ ਉਸ ਰਾਤ ਵੀ ਆਪਣੇ ਘਰ ਜਾ ਕੇ ਰੋਜ਼ ਵਾਂਗ ਹੀ 'ਪਰਿਵਾਰ ਸਮੇਤ ਕੋਠੇ ਉਪਰ (ਲੰਮੀਆਂ ਤਾਣ ਕੇ) ਜਾ ਸੁੱਤੇ' ਸਨ, ਸਗੋਂ ਉਸ ਰਾਤ ਭਾਰਤ ਸਰਕਾਰ ਦੁਆਰਾ ਟੀ ਵੀ ਤੇ ਰੇਡੀਓ ਤੋਂ ਨਸ਼ਰ ਕੀਤੇ ਗਏ ਜੰਗੀ ਐਲਾਨਾਂ ਤੇ ਫ਼ੁਰਮਾਨਾਂ ਅਤੇ ਵੱਡੇ ਤੜਕੇ ਫ਼ੌਜ ਵੱਲੋਂ ਦਰਬਾਰ ਸਾਹਿਬ ਭਵਨ-ਸਮੂਹ ਉੱਤੇ ਤੋਪਾਂ ਨਾਲ ਅੰਧਾ-ਧੁੰਦ ਗੋਲਾਬਾਰੀ ਆਰੰਭ ਕਰ ਦੇਣ ਤੋਂ ਬਾਅਦ ਵੀ ਗਿਆਨੀ ਜੀ ਨੂੰ ਭਾਵੀ ਘਟਨਾ-ਕ੍ਰਮ ਦਾ ਹਕੀਕੀ ਆਭਾਸ ਹੀ ਨਾ ਹੋਇਆ। ਉਨ੍ਹਾਂ ਦੇ ਆਪਣੇ ਕਥਨ ਅਨੁਸਾਰ ਹੀ ਇਸ ਸਾਰੇ ਘਟਨਾ-ਕ੍ਰਮ ਤੋਂ 'ਸਿਆਣਿਆਂ ਨੂੰ ਇਹ (ਤਾਂ) ਜਾਪਣ ਲੱਗ ਪਿਆ ਸੀ ਕਿ ਅੱਜ ਸ੍ਰੀ ਦਰਬਾਰ ਸਾਹਿਬ ਉਪਰ ਫ਼ੌਜੀ ਹਮਲਾ ਹੋਵੇਗਾ'[15], ਪਰ ਕਿੰਨਾ ਭਿਆਨਕ ਤੇ ਵਹਿਸ਼ੀ ? ਗਿਆਨੀ ਜੀ ਨੂੰ ਉਦੋਂ ਤਕ ਵੀ ਇਸ ਗੱਲ ਦਾ ਉੱਕਾ ਹੀ ਕੋਈ ਬੋਧ ਅਨੁਮਾਨ ਨਹੀਂ ਸੀ ਹੋਇਆ। ਉਨ੍ਹਾਂ ਦੀ ਕਲਪਨਾ ਵੱਧ ਤੋਂ ਵੱਧ ਇਥੋਂ ਤਕ ਹੀ ਜਾ ਸਕੀ ਸੀ ਕਿ 'ਰਾਤ ਨੂੰ ਫ਼ੌਜ ਕੰਪਲੈਕਸ ਵਿਚ ਦਾਖ਼ਲ ਹੋ ਕੇ ਸ਼ਾਇਦ ਬੇਹੋਸ਼ ਕਰਨ ਵਾਲੀ ਗੈਸ ਛੱਡ ਕੇ ਅੰਦਰਲੇ ਖਾੜਕੂ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਲਵੇਗੀ।'[16] ਬੱਸ! ਉਨ੍ਹਾਂ ਦੀ ਦ੍ਰਿਸ਼ਟੀ ਇਥੋਂ ਤਕ ਹੀ ਦੇਖ ਸਕੀ ਸੀ।*

---

* ਇਹ ਧਾਰਨਾ ਬਹੁਤ ਸਾਰੇ ਵਰਗਾਂ ਦੀ ਸਾਂਝੀ ਸੀ। ਸਾਰੀ ਦੀ ਸਾਰੀ ਅਕਾਲੀ ਲੀਡਰਸ਼ਿਪ, ਪਤਵੰਤਾ ਸਿੱਖ ਵਰਗ, ਭਾਰਤ ਦਾ ਸਮੁੱਚਾ ਹਿੰਦੂ ਪੱਤਰਕਾਰ ਲਾਣਾ, ਆਪਣੇ ਆਪ ਨੂੰ 'ਖੱਬੀ-ਖ਼ਾਂ' ਸਮਝਣ ਵਾਲੇ ਖੱਬੇ-ਪੱਖੀ ਵਿਦਵਾਨ ਤੇ ਸਾਦਾ-ਬੁੱਧੀ ਕਾਰਕੁੰਨ, ਅਤੇ ਇਥੋਂ ਤਕ ਕਿ ਹਮਲੇ ਦੀ ਅਗਵਾਈ ਕਰਨ ਵਾਲੇ ਫ਼ੌਜੀ ਜਰਨੈਲ ਵੀ, ਸਾਰੇ ਮਾਮਲੇ ਬਾਰੇ ਏਨੀ ਹੀ ਹੋਛੀ ਸਮਝ ਰੱਖਦੇ ਸਨ। ਇੰਦਰਾ ਗਾਂਧੀ ਦੇ ਤਤਕਾਲੀ ☛

ਇਸ ਦੇ ਟਾਕਰੇ ਵਿਚ, ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਆਪਣੀ ਦਿੱਬ-ਦ੍ਰਿਸ਼ਟੀ ਨਾਲ ਬਹੁਤ ਚਿਰ ਪਹਿਲਾਂ ਹੀ ਆਉਣ ਵਾਲੇ ਸਮੇਂ ਦਾ ਪੂਰਾ ਤੇ ਸਹੀ ਅਨੁਮਾਨ ਲਾ ਲਿਆ ਹੋਇਆ ਸੀ। 1978 ਦੀ ਵਿਸਾਖੀ ਦੀ ਖ਼ੂਨੀ ਘਟਨਾ ਤੋਂ ਉਨ੍ਹਾਂ ਨੂੰ ਇਹ ਸਹੀ ਹੋ ਗਿਆ ਸੀ ਕਿ ਹਿੰਦੂ ਹਾਕਮਾਂ ਦੀ ਸਿੱਖਾਂ ਪ੍ਰਤਿ ਨੀਤ ਵਿਗੜੀ ਹੋਈ ਹੈ ਅਤੇ ਸਿੱਖਾਂ ਦੇ ਦਿਮਾਗ਼ਾਂ ਤੇ ਹਿਰਦਿਆਂ ਵਿੱਚੋਂ, ਸਿੱਖ ਧਰਮ ਦੀ ਸਦੀਵੀ ਸੁਤੰਤਰਤਾ ਤੇ ਸਿੱਖ ਹਸਤੀ ਦੇ ਨਿਆਰੇਪਣ ਦੇ ਅਹਿਸਾਸ ਤੇ ਚੇਤਨਾ ਨੂੰ ਮਲੀਆਮੇਟ ਕਰਨ ਲਈ ਉਨ੍ਹਾਂ ਨੇ ਕੋਈ ਵੀ ਅਪਰਾਧ ਕਰਨ ਤੋਂ ਨਹੀਂ ਝਿਜਕਣਾ, ਤੇ ਨਾ ਰੁਕਣਾ ਹੈ। ਉਸ ਤੋਂ ਬਾਅਦ ਘਟੀਆਂ ਘਟਨਾਵਾਂ ਨਾਲ ਜਿਵੇਂ ਜਿਵੇਂ ਉਨ੍ਹਾਂ ਦੇ ਇਸ ਨਿਰਣੇ ਦੀ ਗੂੜ੍ਹ ਪੁਸ਼ਟੀ ਹੁੰਦੀ ਗਈ, ਤਿਵੇਂ ਤਿਵੇਂ ਉਹ ਸਿੱਖ ਕੌਮ ਨੂੰ ਆਉਣ ਵਾਲੇ ਸਮੇਂ ਦੀ ਗੰਭੀਰਤਾ ਦਾ ਅਹਿਸਾਸ ਕਰਾਉਂਦੇ ਅਤੇ ਪੈਦਾ ਹੋ ਰਹੇ ਹਾਲਾਤ ਤੇ ਚੁਣੌਤੀਆਂ ਦਾ ਟਾਕਰਾ ਕਰਨ ਲਈ ਪੰਥ ਅੰਦਰ ਕੌਮੀ ਚੇਤਨਾ ਤੇ ਜਜ਼ਬੇ ਦਾ ਸੰਚਾਰ ਕਰਦੇ ਗਏ; ਤੇ ਨਾਲ ਹੀ ਪੈਦਾ ਹੋ ਰਹੀਆਂ ਨਵੀਆਂ ਜਥੇਬੰਦਕ ਤੇ ਸੈਨਿਕ ਲੋੜਾਂ ਦਾ ਵੀ ਬਰਾਬਰ ਖ਼ਿਆਲ ਤੇ ਬੰਦੋਬਸਤ ਕਰਦੇ ਰਹੇ।* ਅਕਤੂਬਰ 1983 ਵਿਚ ਆਪਣੇ ਇਕ ਅਤੀ ਵਿਸ਼ਵਾਸ-ਪਾਤਰ ਸੱਜਣ ਨਾਲ ਗੂੜ੍ਹ ਵਾਰਤਾਲਾਪ ਦੇ ਦੌਰਾਨ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਗਹਿਰ-ਗੰਭੀਰ ਅੰਦਾਜ਼ ਧਾਰਨ ਕਰਦੇ ਹੋਏ ਭਾਵੀ ਹੋਣੀ ਦੀ ਇਹ ਸਾਫ਼ ਤਸਵੀਰ ਵਾਹ ਦਿੱਤੀ ਸੀ ਕਿ 'ਦਰਬਾਰ ਸਾਹਿਬ ਦੁਆਲੇ ਇਕ ਲੱਖ ਫ਼ੌਜ ਦਾ ਘੇਰਾ ਪਵੇਗਾ; ਗਹਿ-ਗੱਚਵੀਂ ਲੜਾਈ ਹੋਵੇਗੀ; ਦਮਦਮੀ ਟਕਸਾਲ ਦਾ ਸਾਰਾ ਜੱਥਾ ਸ਼ਹੀਦ ਹੋ ਜਾਵੇਗਾ, ਕੋਈ ਟਾਵਾਂ ਵਿਰਲਾ ਹੀ ਜਿਉਂਦਾ ਬਚੇਗਾ; ਪਰਿਕਰਮਾ ਅੰਦਰ ਲਹੂ ਵਿਚ ਘੋੜੇ ਦੀ ਟਾਪ ਡੁੱਬੇਗੀ!'†

---

☛ ਪ੍ਰਮੁੱਖ ਸਲਾਹਕਾਰ ਪੀ ਸੀ ਅਲੈਗਜ਼ੈਂਡਰ ਮੁਤਾਬਿਕ ਫ਼ੌਜ ਦੇ ਜਨਰਲਾਂ ਨੇ ਦਰਬਾਰ ਸਾਹਿਬ ਅੰਦਰ ਕਾਰਵਾਈ ਦੀ ਜੋ ਰਣਨੀਤੀ ਅਤੇ ਯੋਜਨਾ ਉਲੀਕੀ ਸੀ ਉਹ ਇਹ ਸੀ ਕਿ 'ਤਾਕਤ ਦਾ ਦਿਖਾਵਾ ਵੱਧ ਪਰ ਵਰਤੋਂ ਬਹੁਤ ਘੱਟ ਕੀਤੀ ਜਾਵੇਗੀ', ਦਰਬਾਰ ਸਾਹਿਬ ਕੰਪਲੈਕਸ ਦੀ ਮੁਕੰਮਲ ਘੇਰਾਬੰਦੀ ਕਰ ਕੇ ਕਮਾਂਡੋ ਕਾਰਵਾਈ ਕੀਤੀ ਜਾਵੇਗੀ ਜੋ ਕਿ ਏਨੀ ਅਚਾਨਕ ਤੇ ਫ਼ੁਰਤੀਲੀ ਹੋਵੇਗੀ ਕਿ ਇਮਾਰਤਾਂ ਨੂੰ ਕੋਈ ਨੁਕਸਾਨ ਪਹੁੰਚਾਏ ਬਿਨਾਂ ਹੀ, ਆਤਮ ਸਮਰਪਣ ਕਰਨ ਤੋਂ ਇਨਕਾਰੀ 'ਅਤਿਵਾਦੀਆਂ' ਨੂੰ ਉਨ੍ਹਾਂ ਦੇ ਘੁਰਨਿਆਂ ਵਿਚ ਬੈਠੇ ਹੀ ਦਬੋਚ ਲਿਆ ਜਾਵੇਗਾ।

—P C Alexander, *Through the Corridors of Power : An Insider's Story*

ਫ਼ੌਜੀ ਕਾਰਵਾਈ ਵਿਚ ਭਾਗ ਲੈਣ ਵਾਲੇ '1 ਪੈਰਾ ਕਮਾਂਡੋ' ਦੇ ਇਕ ਜਵਾਨ ਨੈਕ ਜਗਪਾਲ ਸਿੰਘ (ਰਾਜਪੂਤ, ਵਾਸੀ ਦੈਪੁਰ ਜ਼ਿਲ੍ਹਾ ਹੁਸ਼ਿਆਰਪੁਰ), ਜੋ ਕਾਰਵਾਈ ਦੌਰਾਨ ਦੋਨੋਂ ਅੱਖਾਂ ਤੋਂ ਅੰਨ੍ਹਾ ਹੋ ਗਿਆ ਸੀ ਅਤੇ ਜਿਸ ਨੂੰ ਬਾਅਦ ਵਿਚ 'ਕੀਰਤੀ ਚੱਕਰ' ਨਾਲ ਨਿਵਾਜਿਆ ਗਿਆ ਸੀ, ਨੇ ਇਕ ਪੱਤਰਕਾਰ ਨਾਲ ਗੱਲਬਾਤ ਦੌਰਾਨ ਇਸ ਗੱਲ ਦਾ ਖ਼ੁਲਾਸਾ ਕੀਤਾ ਕਿ 5 ਜੂਨ ਦੀ ਰਾਤ ਨੂੰ ਹਮਲੇ ਤੋਂ ਪਹਿਲਾਂ ਉਨ੍ਹਾਂ ਦੇ ਅਫ਼ਸਰਾਂ ਨੇ ਉਨ੍ਹਾਂ ਨੂੰ ਇਹੋ ਦੱਸਿਆ ਸੀ ਕਿ ਦਰਬਾਰ ਸਾਹਿਬ ਕੰਪਲੈਕਸ ਵਿਚ 50 ਤੋਂ ਲੈ ਕੇ 100 ਤਕ 'ਅਤਿਵਾਦੀ' ਛੁਪੇ ਹੋਏ ਸਨ ਜਿਨ੍ਹਾਂ ਨੂੰ ਮਾਮੂਲੀ ਜਿਹੀ ਕਾਰਵਾਈ ਕਰ ਕੇ ਪਕੜ ਲਿਆ ਜਾਂ ਮਾਰ ਮੁਕਾਇਆ ਜਾਵੇਗਾ ਅਤੇ 6 ਜੂਨ ਦੀ ਸਵੇਰ ਨੂੰ ਆਪਾਂ ਸਾਰੇ 'ਕੱਠੇ ਰਲ ਕੇ ਦਰਬਾਰ ਸਾਹਿਬ ਅੰਦਰ ਕੜਾਹ ਪ੍ਰਸ਼ਾਦ ਛਕਾਂਗੇ।'

—*ਟਾਈਮਜ਼ ਆਫ਼ ਇੰਡੀਆ*, 5 ਜੂਨ 2005

* ਅਪਰੈਲ 1981 ਵਿਚ ਭਾਈ ਨਛੱਤਰ ਸਿੰਘ ਰੋਡੇ ਨਾਲ ਉਨ੍ਹਾਂ ਦੀ ਪਹਿਲੀ ਤੇ ਭਾਵਪੂਰਤ ਗੱਲਬਾਤ 'ਚੋਂ ਸੰਤ ਜਰਨੈਲ ਸਿੰਘ ਦੇ ਦਿਲੋ-ਦਿਮਾਗ਼ ਅੰਦਰ ਆਉਣ ਵਾਲੇ ਸਮੇਂ ਦੀ ਗੰਭੀਰਤਾ ਦੇ ਗਹਿਰੇ ਅਹਿਸਾਸ ਅਤੇ ਇਸ ਨਾਲ ਨਿਪਟਣ ਦੇ ਸਮਰੱਥ ਹੋਣ ਲਈ ਹਰ ਪੱਧਰ 'ਤੇ ਲੋੜੀਦੀਆਂ ਤਿਆਰੀਆਂ ਜੁਟਾਉਣ ਦੇ ਗੂੜ੍ਹ ਇਰਾਦੇ ਦੀ ਸਾਫ਼ ਝਲਕ ਮਿਲਦੀ ਹੈ।

—*'ਲਾਲਾ ਜਗਤ ਨਰਾਇਣ ਦੇ ਕਤਲ ਦੀ ਕਹਾਣੀ : ਭਾਈ ਨਛੱਤਰ ਸਿੰਘ ਰੋਡੇ ਦੀ ਜ਼ੁਬਾਨੀ'*, *ਖ਼ਾਲਸਾ ਫ਼ਤਹਿਨਾਮਾ*, ਸਤੰਬਰ 2008, ਪੰਨੇ 44-47.

† ਲੇਖਕ ਦੀ ਨਿੱਜੀ ਮੁਲਾਕਾਤ 'ਤੇ ਆਧਾਰਿਤ।

ਇਸ ਤੋਂ ਦ੍ਰਿਸ਼ਟੀ ਦੇ ਵਖਰੇਵੇਂ ਸਾਫ਼ ਨਜ਼ਰ ਆ ਜਾਂਦੇ ਹਨ। ਅਕਾਲੀ ਲੀਡਰਸ਼ਿਪ ਸਮੇਤ ਹੀ ਸਿੰਘ ਸਾਹਿਬਾਨ ਦੇ ਸਿਧਾਂਤਕ ਦ੍ਰਿਸ਼ਟੀਕੋਣ ਦੀ ਉਪਰੋਕਤ ਵਜੂਦ-ਸਮੋਈ ਊਣਤਾਈ ਨੇ ਉਨ੍ਹਾਂ ਦੇ ਸਮੁੱਚੇ ਰੋਲ ਅਤੇ ਸਰਗਰਮੀਆਂ ਉੱਤੇ ਆਪਣਾ ਗੂੜ੍ਹਾ ਨਾਂਹ-ਪੱਖੀ ਅਸਰ ਪਾਇਆ। ਜਿਹੜੀ ਲੀਡਰਸ਼ਿਪ ਅਗਲੇ 48 ਘੰਟਿਆਂ ਦੌਰਾਨ ਦਰਬਾਰ ਸਾਹਿਬ ਦੀ ਹਦੂਦ ਦੇ ਅੰਦਰ ਰਚੇ ਜਾਣ ਵਾਲੇ ਇਤਿਹਾਸ ਦੀ ਕਲਪਨਾ ਕਰ ਸਕਣ ਦੇ ਹੀ ਅਯੋਗ ਸੀ, ਉਹ ਇਸ ਇਤਿਹਾਸ ਦੀ ਝਾਲ ਕਿਵੇਂ ਝੱਲ ਸਕਦੀ ਸੀ ? ਅਤੇ ਉਸਨੇ ਇਸ ਇਤਿਹਾਸ ਦੀ ਸੰਭਾਲ ਕੀ ਕਰ ਸਕਣੀ ਸੀ ?

## ਪਹਿਲਾ ਇਮਤਿਹਾਨ

ਹਮਲੇ ਦੌਰਾਨ ਭਾਰਤੀ ਫ਼ੌਜ ਨੂੰ ਸੰਤ ਜਰਨੈਲ ਸਿੰਘ ਦੇ ਜੁਝਾਰੂ ਜਥੇ ਹੱਥੋਂ ਜਿਸ ਤਰ੍ਹਾਂ ਦੀ ਕਰਾਰੀ ਟੱਕਰ ਦਾ ਸਾਹਮਣਾ ਕਰਨਾ ਪਿਆ, ਉਸ ਨਾਲ ਭਾਰਤੀ ਹਾਕਮਾਂ ਦੇ ਸਾਰੇ ਪੂਰਵ ਅਨੁਮਾਨ ਤੇ ਅੰਦਾਜ਼ੇ ਉਲਟ-ਪੁਲਟ ਹੋ ਗਏ ਸਨ। ਇਕ ਤਾਂ ਹਮਲੇ ਦੀ ਸਾਰੀ ਕਾਰਵਾਈ ਉਮੀਦ ਨਾਲੋਂ ਕਿਤੇ ਜ਼ਿਆਦਾ ਲਮਕ ਗਈ ਸੀ। ਦੂਜਾ, ਹਮਲੇ ਦੌਰਾਨ ਜਾਨੀ ਤੇ ਮਾਲੀ ਨੁਕਸਾਨ ਬੇਹਿਸਾਬਾ ਹੋ ਗਿਆ ਸੀ, ਜਿਸ ਦੀ ਕਿ ਉਨ੍ਹਾਂ ਨੂੰ ਮੂਲੋਂ ਹੀ ਕੋਈ ਤਵੱਕੋ ਨਹੀਂ ਸੀ। ਅਨੁਮਾਨ ਤੇ ਉਮੀਦ ਦੇ ਉਲਟ ਪੈਦਾ ਹੋਏ ਇਸ ਨਾਗਵਾਰ ਹਾਲਾਤ ਨੇ ਭਾਰਤੀ ਹਾਕਮਾਂ ਦੇ ਸਾਹਮਣੇ ਕੁੱਝ ਨਵੀਆਂ ਦੁਸ਼ਵਾਰੀਆਂ ਤੇ ਉਲਝਣਾਂ ਖੜ੍ਹੀਆਂ ਕਰ ਦਿੱਤੀਆਂ ਸਨ। ਭਾਰਤ ਸਰਕਾਰ ਦੁਆਰਾ ਸੂਚਨਾ ਤੇ ਸੰਚਾਰ ਦੇ ਸਾਰੇ ਸਾਧਨਾਂ ਦੀ ਸੰਘੀ ਘੁੱਟ ਦੇਣ ਅਤੇ ਪੰਜਾਬ ਦਾ ਬਾਕੀ ਦੇ ਸੰਸਾਰ ਨਾਲੋਂ ਜਿਸਮਾਨੀ ਨਾਤਾ ਪੂਰੀ ਤਰ੍ਹਾਂ ਤੋੜ ਦੇਣ ਦੇ ਬਾਵਜੂਦ ਹਮਲੇ ਦੀ ਕਾਰਵਾਈ ਬਾਰੇ ਟੁੱਟਵੀਂ-ਖਿੰਡਵੀਂ ਜਾਣਕਾਰੀ ਸਾਰੇ ਸੰਸਾਰ ਅੰਦਰ ਫੈਲ ਗਈ ਸੀ। ਬੇਸ਼ੱਕ ਭਾਰਤੀ ਹਾਕਮਾਂ ਨੇ ਹਮਲੇ ਦੌਰਾਨ ਹੋਏ ਨੁਕਸਾਨ ਉੱਤੇ ਪਰਦਾਪੋਸ਼ੀ ਕਰਨ ਲਈ ਆਪਣੇ ਵੱਲੋਂ ਬਣਾ ਸੰਵਾਰ ਕੇ ਝੂਠ ਬੋਲਣ ਦੀ ਕੋਈ ਕਸਰ ਨਹੀਂ ਸੀ ਛੱਡੀ, ਪਰ ਸੱਚ ਦੇ ਪ੍ਰਕਾਸ਼ ਨੂੰ ਕੂੜ-ਪ੍ਰਚਾਰ ਦੇ ਪਰਦਿਆਂ ਹੇਠ ਦੱਬ ਸਕਣਾ ਉਨ੍ਹਾਂ ਦੇ ਪੂਰੀ ਤਰ੍ਹਾਂ ਵੱਸ ਵਿਚ ਨਹੀਂ ਸੀ ਰਿਹਾ। ਹਮਲੇ ਦੌਰਾਨ ਭਾਰਤੀ ਫ਼ੌਜ ਦੁਆਰਾ ਤੋਪਖ਼ਾਨੇ ਤੇ ਟੈਂਕਾਂ ਦੀ ਬੇਦਰੇਗ਼ ਵਰਤੋਂ ਕੀਤੇ ਜਾਣ ਦਾ ਭੇਦ ਜੱਗ ਜ਼ਾਹਰ ਹੋ ਗਿਆ ਸੀ। ਇਸ ਤੱਥ ਨੇ ਦੇਸ਼-ਵਿਦੇਸ਼ ਦੇ ਸਿੱਖ ਭਾਈਚਾਰੇ ਅੰਦਰ ਦਰਬਾਰ ਸਾਹਿਬ ਭਵਨ-ਸਮੂਹ ਦੀ ਸੁਰੱਖਿਆ ਨੂੰ ਲੈ ਕੇ ਭਾਰੀ ਤੌਖ਼ਲੇ ਪੈਦਾ ਕਰ ਦਿੱਤੇ ਸਨ। ਤੋਪਾਂ ਦੇ ਗੋਲਿਆਂ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਦਰਸ਼ਨੀ ਡਿਉੜੀ ਦੀਆਂ ਇਮਾਰਤਾਂ ਦੇ ਬੁਰੀ ਤਰ੍ਹਾਂ ਡਿੱਗ ਢੱਠ ਜਾਣ, ਭਾਰਤੀ ਫ਼ੌਜ ਦੀ ਗੋਲੀਬਾਰੀ ਨਾਲ ਦਰਬਾਰ ਸਾਹਿਬ ਦੀ ਪਾਵਨ ਇਮਾਰਤ ਦੇ ਘਾਇਲ ਹੋ ਜਾਣ, ਅਤੇ ਸਿੱਖ ਰੈਫ਼ਰੈਂਸ ਲਾਇਬਰੇਰੀ ਤੇ ਸਿੱਖ ਅਜਾਇਬ ਘਰ ਵਰਗੀਆਂ ਵੱਡਮੁੱਲੀਆਂ ਸੰਸਥਾਵਾਂ ਦੇ ਤਬਾਹ ਹੋ ਜਾਣ ਦੀਆਂ ਖ਼ਬਰਾਂ ਨੇ ਸਿੱਖ ਹਿਰਦਿਆਂ ਅੰਦਰ ਰੋਸ ਤੇ ਗ਼ੁੱਸੇ ਦਾ ਤੂਫ਼ਾਨ ਪੈਦਾ ਕਰ ਦਿੱਤਾ ਸੀ। ਹਿੰਦੂ ਹਾਕਮਾਂ ਅੰਦਰ ਭਾਵੇਂ ਕਿ ਇਸ 'ਤੂਫ਼ਾਨ' ਨੂੰ ਹਕੂਮਤੀ ਤਾਕਤ ਦੇ ਜ਼ੋਰ ਬੇਰਹਿਮੀ ਨਾਲ ਕੁਚਲ ਕੇ ਰੱਖ ਦੇਣ ਦੇ ਇਰਾਦੇ ਦੀ ਕਮੀ ਨਹੀਂ ਸੀ। ਪਰ ਉਹ 'ਚਾਣਕੀਆ ਨੀਤੀ' ਦੇ ਇਸ 'ਸੁਨਹਿਰੀ ਗੁਰ' ਤੋਂ ਬੇਖ਼ਬਰ ਨਹੀਂ ਸਨ ਕਿ ਕਿਸੇ ਵਰਗ ਨੂੰ ਦਾਬੇ ਹੇਠ ਰੱਖਣ ਲਈ ਨਿਰੇ ਬਲ ਦਾ ਵਧਵਾਂ ਉਪਯੋਗ ਕਰਨਾ ਬਹੁਤਾ ਗੁਣਕਾਰੀ ਨਹੀਂ ਹੁੰਦਾ, 'ਬਲ' ਦੇ ਨਾਲੋ-ਨਾਲ 'ਛਲ' ਦੀ ਮੁਨਾਸਬ ਮਾਤਰਾ ਵਿਚ ਵਰਤੋਂ ਕਰਨੀ ਹੁਕਮਰਾਨੀ ਦੀ ਕਲਾ ਦਾ ਜ਼ਰੂਰੀ

ਅੰਗ ਹੈ। ਇਸ ਕਲਾ ਵਿਚ ਬ੍ਰਾਹਮਣ ਵਰਗ ਦੀ ਉਚੇਚੀ ਮੁਹਾਰਤ ਇਕ ਮੰਨਿਆ-ਪ੍ਰਮੰਨਿਆ ਸੱਚ ਹੈ।

ਹਮਲੇ ਦੌਰਾਨ ਦਰਬਾਰ ਸਾਹਿਬ ਭਵਨ-ਸਮੂਹ ਦੀ ਭਾਰੀ ਤਬਾਹੀ ਹੋ ਜਾਣ ਦਾ ਤੱਥ ਭਾਰਤੀ ਹਾਕਮਾਂ ਲਈ, ਫ਼ੌਰੀ ਪ੍ਰਸੰਗ ਵਿਚ, ਵੱਡੀ 'ਆਫ਼ਤ' ਬਣ ਗਿਆ ਸੀ। ਭਾਰਤੀ ਫ਼ੌਜ ਦੇ ਵਹਿਸ਼ੀਆਨਾ ਹਮਲੇ ਸਦਕਾ ਸ੍ਰੀ ਹਰਿਮੰਦਰ ਸਾਹਿਬ ਅੰਦਰ ਚੱਲਦੀ ਪਵਿੱਤਰ ਮਰਯਾਦਾ ਵਿਚ ਰੁਕਾਵਟ ਪੈ ਗਈ ਸੀ। ਭਾਵੇਂ ਕਿ ਹਮਲੇ ਦੌਰਾਨ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਆਪਣੀਆਂ ਡਿਊਟੀਆਂ ਨਿਭਾ ਰਹੇ ਰਾਗੀਆਂ, ਪਾਠੀਆਂ ਤੇ ਗ੍ਰੰਥੀਆਂ ਨੇ ਪਵਿੱਤਰ ਮਰਯਾਦਾ ਨਿਰੰਤਰ ਜਾਰੀ ਰੱਖਣ ਲਈ ਆਪਣੀ ਪੂਰੀ ਵਾਹ ਲਾ ਦਿੱਤੀ ਸੀ। ਉਨ੍ਹਾਂ ਦੀ ਸ਼ਰਧਾ, ਸਿਦਕ ਤੇ ਹੌਸਲੇ ਦੀ ਬਦੌਲਤ 6 ਜੂਨ ਬਾਅਦ ਦੁਪਹਿਰ 2 ਵਜੇ ਤਕ ਦਰਬਾਰ ਸਾਹਿਬ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਹਜ਼ੂਰੀ ਵਿਚ ਸ਼ਬਦ ਕੀਰਤਨ ਦਾ ਪ੍ਰਵਾਹ ਨਿਰਵਿਘਨ ਚੱਲਦਾ ਰਿਹਾ ਸੀ। ਪਰ ਉਸ ਤੋਂ ਬਾਅਦ 'ਮੀਂਹ ਤੇ ਹਨੇਰੀ ਵਾਂਗ ਵਰ੍ਹਦੀਆਂ ਗੋਲੀਆਂ ਵਿਚ ਕੀਰਤਨ ਜਾਰੀ ਰੱਖਣਾ ਅਸੰਭਵ ਹੋ ਗਿਆ ਸੀ।'* ਗਿਆਨੀ ਪੂਰਨ ਸਿੰਘ, ਜੋ ਗਿਆਨੀ ਮੋਹਣ ਸਿੰਘ ਸਮੇਤ ਹਮਲੇ ਦੌਰਾਨ ਸਾਰਾ ਸਮਾਂ ਦਰਬਾਰ ਸਾਹਿਬ ਦੇ ਅੰਦਰ ਮੌਜੂਦ ਰਹੇ ਸਨ, ਦੇ ਦੱਸਣ ਅਨੁਸਾਰ ਲਗਾਤਾਰ ਚੱਲਦੀ ਰਹੀ ਭਾਰੀ ਗੋਲੀਬਾਰੀ ਦੀ ਵਜ੍ਹਾ ਕਰਕੇ 5 ਜੂਨ ਦੀ ਰਾਤ ਨੂੰ ਪਾਵਨ ਬੀੜ ਨੂੰ ਪਾਲਕੀ ਸਾਹਿਬ 'ਤੇ ਕੋਠਾ ਸਾਹਿਬ ਵਿਖੇ ਲੈ ਜਾਣ ਦੀ ਨਿਰੰਤਰ ਚਲੀ ਆ ਰਹੀ ਮਰਯਾਦਾ ਦਾ ਪਾਲਣ ਕਰ ਸਕਣਾ ਸੰਭਵ ਨਹੀਂ ਸੀ ਹੋ ਸਕਿਆ। ਇਸ ਦੀ ਬਜਾਇ 'ਪਾਵਨ ਬੀੜ ਨੂੰ ਹਰਿ ਕੀ ਪਉੜੀ ਦੀ ਉਪਰਲੀ ਮੰਜ਼ਲ ਵਿਖੇ ਮੰਜੀ ਸਾਹਿਬ ਉਪਰ ਹੀ ਬਿਰਾਜਮਾਨ ਕਰਵਾ ਦਿੱਤਾ ਗਿਆ ਸੀ।' 6 ਜੂਨ ਦੀ ਰਾਤ ਨੂੰ ਵੀ ਇਹੋ ਸਥਿਤੀ ਬਣੀ ਰਹੀ। 6 ਜੂਨ ਦੀ ਸ਼ਾਮ ਨੂੰ, ਜਦ ਸੰਤ ਜਰਨੈਲ ਸਿੰਘ ਤੇ ਉਨ੍ਹਾਂ ਦੇ ਜੁਝਾਰੂ ਸਾਥੀਆਂ ਨੂੰ ਸ਼ਹੀਦ ਹੋਇਆਂ ਕਈ ਘੰਟੇ ਬੀਤ ਚੁੱਕੇ ਸਨ ਅਤੇ ਭਾਰਤੀ ਫ਼ੌਜ ਲਈ ਮੈਦਾਨ ਲਗਭਗ ਖ਼ਾਲੀ ਹੋ ਚੁੱਕਾ ਸੀ, ਤਾਂ ਹੋਰਨਾਂ ਲੋਕਾਂ ਦੇ ਨਾਲ ਹੀ ਦਰਬਾਰ ਸਾਹਿਬ ਅੰਦਰ ਮੌਜੂਦ ਸਾਰੇ ਰਾਗੀਆਂ, ਪਾਠੀਆਂ, ਗ੍ਰੰਥੀਆਂ ਤੇ ਸੇਵਾਦਾਰਾਂ ਨੇ ਵੀ ਫ਼ੌਜੀ ਅਫ਼ਸਰਾਂ ਦੀ ਹਦਾਇਤ ਉੱਤੇ ਬਾਹਰ ਆ ਕੇ ਫ਼ੌਜ ਸਾਹਮਣੇ ਆਤਮ-ਸਮਰਪਣ ਕਰ ਦਿੱਤਾ ਸੀ। ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਸਿਰਫ਼ ਗਿਆਨੀ ਪੂਰਨ ਸਿੰਘ ਤੇ ਗਿਆਨੀ ਮੋਹਣ ਸਿੰਘ ਦੋਵੇਂ ਹੀ ਰਹਿ ਗਏ ਸਨ ਜਿਨ੍ਹਾਂ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੋਇਆ ਪ੍ਰਕਾਸ਼ ਇਕੱਲਿਆਂ ਛੱਡ ਕੇ' ਆਤਮ ਸਮਰਪਣ ਕਰਨ ਤੋਂ ਇਨਕਾਰ ਕਰ ਦਿੱਤਾ ਸੀ। ਇਨ੍ਹਾਂ ਦੋਨੋਂ ਗ੍ਰੰਥੀ ਸਿੰਘਾਂ ਨੇ 6 ਜੂਨ ਦੀ ਰਾਤ ਨੂੰ ਪਾਵਨ ਬੀੜ ਦਾ ਸੁਖ ਆਸਣ ਤਾਂ ਕਰ ਦਿੱਤਾ ਸੀ ਪਰ ਅਗਲੀ ਸਵੇਰ (7 ਜੂਨ) ਨੂੰ, ਰਾਗੀਆਂ ਤੇ ਪਾਠੀਆਂ ਦੀ ਗ਼ੈਰ-ਮੌਜੂਦਗੀ ਸਦਕਾ, ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਨਾ ਤਾਂ ਪਾਵਨ ਬੀੜ ਦਾ ਪ੍ਰਕਾਸ਼ ਹੋ ਸਕਿਆ ਸੀ ਅਤੇ ਨਾ ਨਿੱਤ ਵਾਂਗ ਕੀਰਤਨ ਦਾ ਆਰੰਭ ਹੋ ਸਕਿਆ ਸੀ।[17] ਇਹ ਸਥਿਤੀ ਭਾਰਤੀ ਹਾਕਮਾਂ ਲਈ, ਫ਼ੌਰੀ ਤੌਰ 'ਤੇ, ਭਾਰੀ ਪ੍ਰੇਸ਼ਾਨੀ ਖੜ੍ਹੀ ਕਰਦੀ ਸੀ। ਇਸ ਨਾਲ ਸਿੱਖਾਂ ਦੇ ਮਨਾਂ ਉੱਤੇ, ਭਾਰਤੀ ਹਾਕਮਾਂ ਦੁਆਰਾ ਕੀਤੇ ਗਏ ਬੱਜਰ ਪਾਪ ਦਾ ਬਹੁਤ ਸਿੱਧਾ ਤੇ ਤਿੱਖਾ ਪ੍ਰਭਾਵ ਪੈਂਦਾ ਸੀ। ਇਸ ਕਰਕੇ ਭਾਰਤੀ ਹਾਕਮ ਸ੍ਰੀ ਹਰਿਮੰਦਰ ਸਾਹਿਬ ਅੰਦਰ ਜਲਦੀ ਤੋਂ ਜਲਦੀ

---

* ਤਿੰਨ ਰਾਗੀ ਸਿੰਘ—ਭਾਈ ਅਵਤਾਰ ਸਿੰਘ, ਭਾਈ ਅਮਰੀਕ ਸਿੰਘ ਤੇ ਭਾਈ ਬਲਵੰਤ ਸਿੰਘ—ਸੇਵਾ ਨਿਭਾਉਂਦੇ ਹੋਏ ਦੁਸ਼ਮਣ ਦੀਆਂ ਗੋਲੀਆਂ ਨਾਲ ਸ਼ਹੀਦ ਹੋ ਗਏ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਅਤੇ ਕੀਰਤਨ ਆਰੰਭ ਕਰ ਦੇਣਾ ਚਾਹੁੰਦੇ ਸਨ, ਤਾਂ ਜੋ ਬਾਹਰੀ ਸੰਸਾਰ ਤੇ ਸਿੱਖ ਭਾਈਚਾਰੇ ਅੰਦਰ ਇਹ ਝੂਠਾ ਪ੍ਰਭਾਵ ਦਿੱਤਾ ਜਾ ਸਕੇ ਕਿ ਦਰਬਾਰ ਸਾਹਿਬ ਅੰਦਰ ਸਥਿਤੀ ਬਿਲਕੁਲ ਆਮ ਦੀ ਤਰ੍ਹਾਂ ਹੈ। ਪਰੰਤੂ ਭਾਰਤੀ ਹਾਕਮਾਂ ਦੀ ਇਹ ਮਨਸ਼ਾ ਸਿੰਘ ਸਾਹਿਬਾਨ ਦੇ ਤਤਕਾਲੀ ਸਹਿਯੋਗ ਬਿਨਾਂ ਪੂਰੀ ਨਹੀਂ ਸੀ ਹੋ ਸਕਦੀ। ਇਸ ਤਰ੍ਹਾਂ ਸਿੰਘ ਸਾਹਿਬਾਨ, ਖ਼ਾਸ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਕਿਰਪਾਲ ਸਿੰਘ ਅਤੇ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਸਾਹਿਬ ਸਿੰਘ ਦੇ ਸਚਮਣੇ ਕਠਨ ਪ੍ਰੀਖਿਆ ਦੀ ਘੜੀ ਪੈਦਾ ਹੋ ਗਈ ਸੀ। ਉਸ ਵੇਲੇ, ਜਦੋਂ ਕਿ ਭਾਰਤ ਦੇ ਹਿੰਦੂ ਹਾਕਮਾਂ ਨੇ ਸਿੱਖਾਂ ਦੇ ਵਿਰੁੱਧ ਐਲਾਨੀਆ ਜੰਗ ਛੇੜ ਰੱਖੀ ਹੋਈ ਸੀ ਅਤੇ ਉਨ੍ਹਾਂ ਦੀਆਂ ਧਾੜਵੀ ਫ਼ੌਜਾਂ ਨੇ ਦਰਬਾਰ ਸਾਹਿਬ ਭਵਨ-ਸਮੂਹ ਦੇ ਅੰਦਰ ਮੁਗ਼ਲਾਂ ਤੇ ਅਫ਼ਗਾਨੀਆਂ ਨਾਲੋਂ ਵੀ ਵਧ ਕੇ ਜ਼ੁਲਮੀ ਕਹਿਰ ਮਚਾ ਰੱਖਿਆ ਹੋਇਆ ਸੀ, ਅਜਿਹੀ ਸਥਿਤੀ ਵਿਚ ਸਿੰਘ ਸਾਹਿਬਾਨ ਦੁਆਰਾ ਭਾਰਤੀ ਹਾਕਮਾਂ ਨੂੰ ਕਿਸੇ ਵੀ ਰੂਪ ਵਿਚ ਸਹਿਯੋਗ ਦੇਣਾ ਪਾਪੀ ਧਿਰ ਦਾ ਪੱਖ ਪੂਰਨ ਵਾਲੀ ਗੱਲ ਸੀ, ਜੋ ਕਿ ਸਿੰਘ ਸਾਹਿਬਾਨ ਦੇ ਰੁਤਬੇ ਦੀ ਸ਼ਾਨ ਤੇ ਮਾਣ-ਮਰਯਾਦਾ ਦੇ ਇਕਦਮ ਉਲਟ ਸੀ। ਇਸ ਨਾਲ ਸਿੱਖ ਜਗਤ ਅੰਦਰ ਸਿੰਘ ਸਾਹਿਬਾਨ ਦੀ ਸਾਖ਼ ਨੂੰ ਖੋਰਾ ਪੈਣਾ ਤੇ ਉਨ੍ਹਾਂ ਵਿਰੁੱਧ ਰੋਸ ਤੇ ਗ਼ੁੱਸੇ ਦਾ ਰੌਂਅ ਪੈਦਾ ਹੋਣਾ ਨਿਸਚਿਤ ਸੀ। ਪਰੰਤੂ, ਇਸ ਦੇ ਉਲਟ, ਅਜਿਹਾ ਸਹਿਯੋਗ ਦੇਣ ਤੋਂ ਕਰੜਾ ਇਨਕਾਰੀ ਰੁਖ਼ ਅਪਨਾਉਣਾ ਆਪਣੇ ਉੱਤੇ ਸਿੱਧੇ ਹਕੂਮਤੀ ਕਹਿਰ ਨੂੰ ਬੁਲਾਵਾ ਦੇਣਾ ਸੀ। ਇਸ ਤਰ੍ਹਾਂ ਸਿੰਘ ਸਾਹਿਬਾਨ ਦੇ ਸਾਹਮਣੇ ਚੋਣ ਕਰਨ ਲਈ ਸਿਰਫ਼ ਦੋ ਹੀ ਰਾਹ (ਖੁੱਲ੍ਹੇ) ਸਨ, ਜੋ ਕਿ ਬਰਾਬਰ ਜੋਖਮ ਭਰੇ ਸਨ। ਦੋਨਾਂ 'ਚੋਂ ਕੋਈ ਵੀ ਰਾਹ ਸੁਖਾਲਾ ਤੇ ਸੁਖਦ ਨਹੀਂ ਸੀ। ਤਤਕਾਲੀ ਸਥਿਤੀ ਦਾ ਉੱਘੜਵਾਂ ਅਹਿਮ ਲੱਛਣ ਇਹ ਸੀ ਕਿ ਉਸ ਵੇਲੇ ਭਾਰਤੀ ਹਾਕਮਾਂ ਨੂੰ ਸਿੰਘ ਸਾਹਿਬਾਨ ਤਕ ਗ਼ਰਜ਼ ਸੀ (ਸਹਿਯੋਗ ਦੀ ਲੋੜ ਭਾਰਤੀ ਹਾਕਮਾਂ ਨੂੰ ਸੀ), ਜਦ ਕਿ ਭਾਰਤੀ ਹਾਕਮਾਂ ਵੱਲੋਂ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲਾ ਕਰ ਦੇਣ ਦਾ ਸਿਰੇ ਦਾ ਪਾਪ ਕਰ ਗੁਜ਼ਰਨ ਤੋਂ ਬਾਅਦ ਸਿੱਖ ਪੰਥ ਦਾ, ਇਕ ਕੌਮ ਦੇ ਰੂਪ ਵਿਚ, ਉਨ੍ਹਾਂ ਨਾਲ ਕੋਈ ਨੈਤਿਕ ਤੇ ਰਾਜਸੀ ਇਕਰਾਰਨਾਮਾ (obligation) ਨਹੀਂ ਰਹਿ ਗਿਆ ਸੀ। ਸਿੱਖਾਂ ਨੂੰ, ਕੌਮੀ ਰੂਪ ਵਿਚ, ਭਾਰਤੀ ਹਾਕਮਾਂ ਤਕ ਕੋਈ ਗ਼ਰਜ਼, ਕੋਈ ਲੋੜ ਤੇ ਮੁਥਾਜਗੀ ਨਹੀਂ ਸੀ ਰਹੀ। ਕਿਸੇ ਸਿੱਖ ਨੂੰ ਹਿੰਦੂ ਹਾਕਮਾਂ ਤਕ ਜੇ ਕੋਈ ਗ਼ਰਜ਼ ਹੈ ਸੀ ਤਾਂ ਇਸ ਵਿਚ ਉਸ ਦਾ ਕੋਈ ਨਿੱਜੀ ਹਿਤ ਅਥਵਾ ਸੁਆਰਥ ਛੁਪਿਆ ਹੋਇਆ ਸੀ। ਇਹ ਸੁਆਰਥ ਦੁਨਿਆਵੀ ਲਾਲਚ (ਰੁਤਬੇ ਤੇ ਦੌਲਤ ਦੀ ਲਾਲਸਾ) ਤੇ ਹਕੂਮਤ ਦੇ ਭੈਅ*, ਦੋਨਾਂ ਰੂਪਾਂ ਵਿਚ ਪ੍ਰਗਟ ਹੋ ਰਿਹਾ ਸੀ।

ਜਿਵੇਂ ਕਿ ਪਹਿਲਾਂ ਜ਼ਿਕਰ ਹੋ ਚੁੱਕਾ ਹੈ, ਕਿ ਸਿੰਘ ਸਾਹਿਬਾਨ ਤੇ ਅਕਾਲੀ ਆਗੂਆਂ ਨੂੰ ਦਰਬਾਰ ਸਾਹਿਬ ਉੱਤੇ ਏਨੇ ਭਿਆਨਕ ਫ਼ੌਜੀ ਹਮਲੇ ਦੀ ਉੱਕਾ ਹੀ ਉਮੀਦ ਨਹੀਂ ਸੀ। ਪਹਿਲਾਂ ਉਨ੍ਹਾਂ ਦੇ ਅੰਤਰਮੁਖੀ ਮਨ ਨੇ ਇਸ ਹਮਲੇ ਦੀ ਸੰਭਾਵਨਾ ਤੋਂ ਹੀ ਇਨਕਾਰ ਕਰੀ ਰੱਖਿਆ ਸੀ, ਅਤੇ ਜਦ ਇਹ ਸੰਭਾਵਨਾ ਅਮਲ ਵਿਚ ਸਾਕਾਰ ਹੋ ਗਈ ਤਾਂ ਉਹ ਪੂਰੀ ਤਰ੍ਹਾਂ ਬੌਂਦਲ ਕੇ ਰਹਿ ਗਏ ਸਨ। ਉਨ੍ਹਾਂ ਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਕੀ ਕੀਤਾ ਜਾਵੇ ਤੇ ਕੀ ਨਾ ਕੀਤਾ ਜਾਵੇ। ਉਨ੍ਹਾਂ ਅੰਦਰ ਹਮਲੇ ਦੇ ਤਰਕ-ਪੂਰਨ ਨਤੀਜਿਆਂ

---

* ਹਕੂਮਤੀ ਜਬਰ ਤੋਂ ਭੈ-ਭੀਤ ਹੋ ਕੇ, ਸਵੈ-ਬਚਾਉ ਲਈ, ਜ਼ਾਲਮ ਹਾਕਮਾਂ ਕੋਲੋਂ ਰਹਿਮ ਦੀ ਉਮੀਦ ਜਾਂ ਮੰਗ ਕਰਨੀ ਦੁਨਿਆਵੀ ਸੁਆਰਥ ਦਾ ਹੀ ਸੂਖਮ ਇਜ਼ਹਾਰ ਸੀ।

ਦਾ ਸਾਹਮਣਾ ਕਰਨ ਦਾ ਬੌਧਿਕ ਤੇ ਨੈਤਿਕ ਤਾਣ ਨਹੀਂ ਸੀ। ਜਿਹੜੀ ਗੱਲ ਨਿਊਯਾਰਕ ਦੇ ਡਾ. ਗੁਰਚਰਨ ਸਿੰਘ ਨੇ ਸੌਖ ਨਾਲ ਬੁੱਝ ਲਈ ਤੇ ਭਰੇ ਇਕੱਠ ਵਿਚ ਸਹਿਜ ਤੇ ਅਡੋਲਤਾ ਨਾਲ ਕਹਿ ਦਿੱਤੀ ਸੀ,* ਅਕਾਲੀ ਆਗੂਆਂ ਨੂੰ (ਤੇ ਨਾਲ ਹੀ ਸਿੰਘ ਸਾਹਿਬਾਨ ਨੂੰ ਵੀ) ਉਹ ਗੱਲ ਮਨ ਦੇ ਅੰਦਰ ਸੋਚਣ ਤੋਂ ਵੀ ਭੈਅ ਆਉਂਦਾ ਸੀ। ਅਜਿਹਾ ਇਕ ਵੀ ਪ੍ਰਮਾਣ ਨਹੀਂ ਮਿਲਦਾ ਜਿਸ ਤੋਂ ਅਕਾਲੀ ਆਗੂਆਂ ਅਤੇ ਜਾਂ ਸਿੰਘ ਸਾਹਿਬਾਨ ਦੁਆਰਾ, ਹਮਲੇ ਤੋਂ ਬਾਅਦ ਸਿੱਖ ਕੌਮ ਦੇ ਸਾਹਮਣੇ ਪੈਦਾ ਹੋਈ ਨਵੀਂ ਸਥਿਤੀ ਬਾਰੇ ਅਤੇ ਇਸ ਦੀ ਰੋਸ਼ਨੀ ਵਿਚ ਸਿੱਖ ਕੌਮ ਵੱਲੋਂ ਧਾਰਨ ਕੀਤੀ ਜਾਣ ਵਾਲੀ ਨਵੀਂ ਸਿਧਾਂਤਕ ਸੇਧ ਤੇ ਅਮਲੀ ਕਾਰਜਨੀਤੀ ਬਾਰੇ ਡੂੰਘੀ ਤੇ ਗਹਿਰ-ਗੰਭੀਰ ਸੋਚ-ਵਿਚਾਰ ਕੀਤੇ ਜਾਣ ਦੀ ਕਨਸੋਅ ਮਿਲਦੀ ਹੋਵੇ। ਇਸ ਕਰਕੇ, ਉਨ੍ਹਾਂ ਦੇ ਸਾਹਮਣੇ ਜਦ ਵੀ ਕੋਈ ਅਹਿਮ ਫ਼ੈਸਲਾ ਲੈਣ ਦੀ ਨੌਬਤ ਪੈਦਾ ਹੋਈ ਤਾਂ ਉਨ੍ਹਾਂ ਦਾ ਜੁਆਬੀ-ਕਰਮ ਚੇਤਨ ਘੱਟ, ਫ਼ਿਤਰਤਨ (instinctive) ਜ਼ਿਆਦਾ ਸਾਬਤ ਹੋਇਆ। ਮਿਸਾਲ ਵਜੋਂ, 7 ਜੂਨ ਦੀ ਸਵੇਰ ਨੂੰ ਮੂੰਹ-ਹਨੇਰੇ ਹੀ ਜਨਰਲ ਕੁਲਦੀਪ ਸਿੰਘ ਬਰਾੜ ਦੀ ਹਦਾਇਤ 'ਤੇ ਕੁੱਝ ਫ਼ੌਜੀਆਂ ਨੇ ਜਦ ਗਿਆਨੀ ਸਾਹਿਬ ਸਿੰਘ ਦੇ ਘਰ (ਸ਼ਹੀਦ ਬੁੰਗਾ ਗਲੀ) ਜਾ ਕੇ ਉਸ ਨੂੰ ਹਰਿਮੰਦਰ ਸਾਹਿਬ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤੇ ਸ਼ਬਦ ਕੀਰਤਨ ਆਰੰਭ ਕਰਨ ਦਾ ਹੁਕਮ ਫ਼ੁਰਮਾਇਆ ਤਾਂ ਉਸ ਨੇ ਬਿਨਾਂ ਕੋਈ ਉਜਰ ਕੀਤੇ, ਸਿੱਖਾਂ ਦੇ ਕਾਤਲਾਂ ਦਾ ਇਹ ਹੁਕਮ ਸਿਰ ਮੱਥੇ ਪ੍ਰਵਾਨ ਕਰ ਲਿਆ, ਅਤੇ ਬਿਨਾਂ ਦੇਰੀ ਕੀਤੇ ਇਸ ਉੱਤੇ ਅਮਲ ਫ਼ੁਰਮਾਉਣਾ ਸ਼ੁਰੂ ਕਰ ਦਿੱਤਾ। ਸਿੰਘ ਸਾਹਿਬ ਨੇ ਇਕ ਪਲ ਰੁਕ ਕੇ ਇਹ ਸੋਚਣ ਦੀ ਖੇਚਲ ਨਾ ਕੀਤੀ ਕਿ ਜਿਹੜੀ ਫ਼ੌਜ ਨੇ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਵੇਲੇ, ਅਤੇ ਹਮਲੇ ਦੀ ਕਾਰਵਾਈ ਦੇ ਦੌਰਾਨ, ਸਿੱਖਾਂ ਦੇ ਧਾਰਮਿਕ ਜਜ਼ਬਾਤ ਦੀ ਭੋਰਾ ਜਿੰਨੀ ਵੀ ਪ੍ਰਵਾਹ ਨਹੀਂ ਕੀਤੀ ਸੀ ਅਤੇ ਜਿਸ ਨੇ ਸਿਆਣੀ ਉਮਰ ਦੇ ਬਜ਼ੁਰਗਾਂ ਤੋਂ ਲੈ ਕੇ ਦੁੱਧ ਚੁੰਘਦੇ ਮਾਸੂਮਾਂ ਤਕ ਨੂੰ ਨਿਰਦਈਪੁਣੇ ਨਾਲ ਗੋਲੀਆਂ ਮਾਰ ਕੇ ਭੁੰਨ ਦਿੱਤਾ ਸੀ, ਉਸ ਫ਼ੌਜ ਅੰਦਰ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰ ਮਰਯਾਦਾ ਚਾਲੂ ਕਰਨ ਦਾ ਅਚਾਨਕ ਏਨਾ ਫ਼ਿਕਰ ਕਿਵੇਂ ਜਾਗ ਉੱਠਿਆ ਸੀ ? ਇਸ ਪਿੱਛੇ ਉਨ੍ਹਾਂ ਦੀ ਕੀ ਸੋਚ ਤੇ ਮਨਸ਼ਾ ਕੰਮ ਕਰਦੀ ਹੋ ਸਕਦੀ ਸੀ ? ਅਤੇ ਸਿੰਘ ਸਾਹਿਬਾਨ ਦੁਆਰਾ ਇਸ ਮਾਮਲੇ ਵਿਚ ਜ਼ਾਲਮ ਫ਼ੌਜ ਦਾ ਹੱਥ ਵਟਾਉਣਾ ਕਿੰਨਾ ਕੁ ਵਾਜਬ ਬਣਦਾ ਸੀ ? ਸਿੰਘ ਸਾਹਿਬ ਨੇ ਇਨ੍ਹਾਂ ਸਵਾਲਾਂ ਉੱਤੇ ਗ਼ੌਰ ਕਰਨ ਦੀ ਉੱਕਾ ਹੀ ਕੋਈ ਲੋੜ ਨਾ ਸਮਝੀ ਅਤੇ ਉਹ ਉਸੇ ਵੇਲੇ ਫ਼ੌਜੀਆਂ ਨਾਲ ਹਰਿਮੰਦਰ ਸਾਹਿਬ ਵੱਲ ਰਵਾਨਾ ਹੋ ਗਏ। ਉਹ ਲਹੂ-ਲੁਹਾਣ ਹੋਈ ਤੇ ਸਿੱਖਾਂ ਦੀਆਂ ਲਾਸ਼ਾਂ ਨਾਲ ਭਰੀ ਹੋਈ ਪਰਿਕਰਮਾ ਵਿਚ ਬੋਚ ਬੋਚ ਕੇ ਪੈਰ ਧਰਦੇ ਹੋਏ ਜਦ ਦਰਸ਼ਨੀ ਡਿਉੜੀ ਲਾਗੇ ਪੁੱਜੇ ਤਾਂ ਦੇਖਿਆ ਕਿ 'ਦਰਸ਼ਨੀ ਡਿਉੜੀ ਦੇ ਹੇਠਾਂ ਤੇ ਉਪਰ ਭਾਰੀ ਗਿਣਤੀ ਵਿਚ ਫ਼ੌਜੀ ਬੂਟਾਂ ਸਮੇਤ ਹੀ ਖੜ੍ਹੇ ਸਨ, ਤੇ ਬੀੜੀਆਂ ਸਿਗਰਟਾਂ ਪੀ ਰਹੇ ਸਨ' ਅਤੇ ਕਿਸੇ ਸਿੱਖ ਦੀ ਸੂਰਤ ਦੇਖਦਿਆਂ ਹੀ ਗੰਦੀਆਂ ਗਾਲ੍ਹਾਂ ਕੱਢਣ ਲੱਗ ਪੈਂਦੇ ਸਨ। ਉਨ੍ਹਾਂ ਸਿੰਘ ਸਾਹਿਬ ਨੂੰ ਵੀ ਗਾਲ੍ਹਾਂ ਤੋਂ ਨਹੀਂ ਬਖ਼ਸ਼ਿਆ ਸੀ।[18] ਪਰੰਤੂ ਸਿੰਘ ਸਾਹਿਬ ਪਾਵਨ ਗੁਰੂ ਘਰ ਦੀ ਘੋਰ ਬੇਅਦਬੀ ਤੋਂ ਲੈ ਕੇ ਆਪਣੇ ਨਿੱਜੀ ਅਪਮਾਨ ਤਕ, ਸਾਰਾ ਕੁੱਝ ਚੁੱਪ-ਚਾਪ ਜਰ ਗਏ ਸਨ। ਉਨ੍ਹਾਂ ਨੇ ਫ਼ੌਜੀਆਂ ਨਾਲ ਰਲ ਕੇ ਹਰਿਮੰਦਰ ਸਾਹਿਬ ਦੇ ਗਲੀਚੇ ਝਾੜੇ ਤੇ ਫ਼ਰਸ਼ ਦੀ ਸਫ਼ਾਈ ਕੀਤੀ, ਅਤੇ ਫਿਰ ਫ਼ੌਜੀਆਂ ਦੀ ਇੱਛਿਆ ਪੂਰੀ

---

* ਪਿੱਛੇ ਦੇਖੋ ਸਫ਼ਾ 167.

ਕਰਨ ਲਈ ਗੁਰਦੁਆਰਾ ਲਾਚੀ ਬੇਰੀ ਵਾਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ* ਲਿਆ ਕੇ ਪ੍ਰਕਾਸ਼ ਕੀਤਾ। ਉਸ ਦੇ ਉਪਰੰਤ ਸ਼ਬਦ ਕੀਰਤਨ ਆਰੰਭ ਕਰਨ ਲਈ, ਸਿੰਘ ਸਾਹਿਬ ਹੁਰਾਂ ਨੇ ਫ਼ੌਜੀ ਅਫ਼ਸਰਾਂ ਦੇ ਨਾਲ ਜਾ ਕੇ, ਫ਼ੌਜ ਦੁਆਰਾ ਫੜ ਕੇ ਪਰਿਕਰਮਾ ਵਿਚ ਬਿਠਾਏ ਸਿੰਘਾਂ ਵਿੱਚੋਂ 'ਆਪਣੇ ਮਤਲਬ ਦੇ' ਰਾਗੀਆਂ, ਪਾਠੀਆਂ ਤੇ ਸੇਵਾਦਾਰਾਂ ਦੀ ਸ਼ਨਾਖ਼ਤ ਕੀਤੀ ਅਤੇ ਉਨ੍ਹਾਂ ਨੂੰ ਫ਼ੌਜ ਦੀ 'ਹਿਰਾਸਤ ਤੋਂ ਮੁਕਤ ਕਰਾ ਕੇ', ਉਨ੍ਹਾਂ ਕੋਲੋਂ ਬੰਦੂਕਾਂ ਦੇ ਸਾਏ ਹੇਠ ਸ਼ਬਦ ਕੀਰਤਨ ਆਰੰਭ ਕਰਵਾਇਆ ਗਿਆ। ਉਸੇ ਵੇਲੇ ਅਚਾਨਕ ਕਿਤੋਂ ਅਕਾਸ਼ਵਾਣੀ (ਰੇਡੀਓ) ਦੇ ਕਰਮਚਾਰੀ ਵੀ ਆ ਟਪਕੇ ਅਤੇ ਉਨ੍ਹਾਂ ਕਾਹਲੀ ਨਾਲ ਸਾਰੇ ਇੰਤਜ਼ਾਮ ਕਰ ਕੇ 8 ਜੂਨ ਦੀ ਸਵੇਰ ਨੂੰ ਸਾਢੇ ਚਾਰ ਵਜੇ ਤੋਂ ਲੈ ਕੇ ਛੇ ਵਜੇ ਤਕ ਸ੍ਰੀ ਹਰਿਮੰਦਰ ਸਾਹਿਬ ਤੋਂ ਆਸਾ ਜੀ ਦੀ ਵਾਰ ਦਾ ਕੀਰਤਨ ਅਕਾਸ਼ਵਾਣੀ ਦੇ ਜਲੰਧਰ ਕੇਂਦਰ ਤੋਂ ਰੀਲੇਅ ਕੀਤਾ। ਪਿੱਛੋਂ ਅਨਾਊਂਸਰ ਨੇ ਦੱਸਿਆ ਕਿ ਅੱਜ ਤੋਂ ਅਕਾਸ਼ਵਾਣੀ ਜਲੰਧਰ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਤੋਂ ਰੋਜ਼ਾਨਾ ਸਵੇਰੇ ਸਾਢੇ ਚਾਰ ਤੋਂ ਛੇ ਵਜੇ ਤਕ ਅਤੇ ਸ਼ਾਮੀਂ ਪੰਜ ਤੋਂ ਸਾਢੇ ਪੰਜ ਵਜੇ ਤਕ ਸ਼ਬਦ ਕੀਰਤਨ ਦਾ ਸਿੱਧਾ ਪ੍ਰੋਗਰਾਮ ਰੀਲੇਅ ਕਰਿਆ ਕਰੇਗਾ।[19]† ਇਹ ਸਾਰਾ ਉੱਦਮ ਸਰਕਾਰ ਨੇ ਕਿਸੇ ਸੱਚੀ ਸੁੱਚੀ ਭਾਵਨਾ 'ਚੋਂ ਨਹੀਂ, ਦਰਬਾਰ ਸਾਹਿਬ ਦੇ ਹਾਲਾਤ ਬਾਰੇ ਸਿੱਖ ਜਗਤ ਨੂੰ ਗੁੰਮਰਾਹ ਕਰਨ ਦੇ ਖੋਟੇ ਮੰਤਵ ਨਾਲ ਕੀਤਾ ਸੀ। ਪਰ ਅਕਾਸ਼ਵਾਣੀ ਤੋਂ ਕੀਰਤਨ ਸੁਣ ਕੇ ਜ਼ਿਆਦਾਤਰ ਸਿੱਖਾਂ ਨੇ ਇਹੀ ਅੰਦਾਜ਼ਾ ਲਾਇਆ ਕਿ ਰੀਲੇਅ ਕੀਤਾ ਜਾ ਰਿਹਾ ਕੀਰਤਨ ਜਾਂ ਤਾਂ ਕਿਤੇ ਪਹਿਲਾਂ ਹੀ ਰਿਕਾਰਡ ਕੀਤਾ ਹੋਇਆ ਸੀ ਅਤੇ ਜਾਂ ਫਿਰ ਇਹ ਫ਼ੌਜ ਦੁਆਰਾ ਆਪਣੇ ਹੀ ਕਿਸੇ ਰਾਗੀ ਜਥੇ ਕੋਲੋਂ ਕਰਵਾਇਆ ਜਾ ਰਿਹਾ ਸੀ। ਉਸ ਮਨਹੂਸ ਘੜੀ ਵਿਚ, ਜਦ ਭਾਰਤੀ ਫ਼ੌਜ ਦੁਆਰਾ ਦਰਬਾਰ ਸਾਹਿਬ ਭਵਨ-ਸਮੂਹ ਦੇ ਅੰਦਰ ਸਿੱਖਾਂ ਦੇ ਵਹਿਸ਼ੀਆਨਾ ਕਤਲੇਆਮ ਦਾ ਸਿਲਸਿਲਾ ਅਜੇ ਬਦਸਤੂਰ ਚੱਲ ਰਿਹਾ ਸੀ, ਸਿੱਖ ਇਸ ਗੱਲ ਦੀ ਕਲਪਨਾ ਵੀ ਨਹੀਂ ਕਰ ਸਕਦੇ ਸਨ ਕਿ ਦਰਬਾਰ ਸਾਹਿਬ ਦੇ ਹਾਲਾਤ ਬਾਰੇ ਉਨ੍ਹਾਂ ਨੂੰ ਮੂਰਖ ਬਣਾਉਣ ਦੀ ਇਸ ਕੋਸ਼ਿਸ਼ ਵਿਚ ਸਿੰਘ ਸਾਹਿਬਾਨ ਵਰਗੀਆਂ ਮਾਣਯੋਗ ਧਾਰਮਿਕ ਹਸਤੀਆਂ ਵੀ ਆਮ ਸਰਕਾਰੀ ਕਰਮਚਾਰੀਆਂ ਦੀ ਤਰ੍ਹਾਂ ਹੀ ਸਿੱਖਾਂ ਦੇ ਕਾਤਲਾਂ ਦਾ ਖੁੱਲ੍ਹ ਕੇ ਹੱਥ ਵਟਾ ਸਕਦੀਆਂ ਸਨ! ਗਿਆਨੀ ਸਾਹਿਬ ਸਿੰਘ ਜੀ ਨੇ 13 ਜੂਨ ਨੂੰ ਦੂਰਦਰਸ਼ਨ ਤੋਂ ਇਕ ਇੰਟਰਵਿਊ ਵਿਚ ਸਰਕਾਰ ਦੁਆਰਾ ਸ਼ਬਦ ਕੀਰਤਨ ਰੀਲੇਅ ਕੀਤੇ ਜਾਣ ਦੀ ਕਾਰਵਾਈ ਦੀ ਭਰਪੂਰ ਸਰਾਹਨਾ ਕੀਤੀ ਸੀ।[20]

---

* ਰੋਜ਼ਾਨਾ ਪ੍ਰਕਾਸ਼ ਕਰਨ ਵਾਲੀ ਹੱਥ ਲਿਖਤ-ਬੀੜ ਵਿਚ ਗੋਲੀ ਵੱਜਣ ਕਾਰਨ ਉਹ ਪ੍ਰਕਾਸ਼ ਕਰਨ ਦੇ ਯੋਗ ਨਹੀਂ ਸੀ ਰਹੀ। ਉਸ ਨੂੰ ਸੁਖ ਆਸਣ ਕਰ ਕੇ ਉਪਰਲੀ ਮੰਜ਼ਲ ਵਿਚ ਬਿਰਾਜਮਾਨ ਕਰ ਦਿੱਤਾ ਗਿਆ ਸੀ।

—ਗਿਆਨੀ ਕਿਰਪਾਲ ਸਿੰਘ, *ਅੱਖੀਂ ਡਿੱਠਾ ਸਾਕਾ ਨੀਲਾ ਤਾਰਾ*, ਸਫ਼ਾ 25.

† ਸ੍ਰੀ ਹਰਿਮੰਦਰ ਸਾਹਿਬ ਵਿਚ ਕੀਰਤਨ ਅਕਾਸ਼ਵਾਣੀ ਤੋਂ ਪ੍ਰਸਾਰਣ ਕਰਨ ਬਾਰੇ ਸਿੱਖਾਂ ਵੱਲੋਂ ਕਾਫ਼ੀ ਦੇਰ ਤੋਂ ਮੰਗ ਕੀਤੀ ਜਾ ਰਹੀ ਸੀ। ਸ਼੍ਰੋਮਣੀ ਅਕਾਲੀ ਦਲ ਵੱਲੋਂ ਧਰਮ ਯੁੱਧ ਮੋਰਚੇ ਦਾ ਆਰੰਭ ਕਰਨ ਤੋਂ ਪਹਿਲਾਂ ਭਾਰਤ ਸਰਕਾਰ ਨੂੰ ਮੰਗਾਂ ਦਾ ਜੋ ਚਾਰਟਰ ਪੇਸ਼ ਕੀਤਾ ਗਿਆ ਸੀ, ਉਸ ਵਿਚ ਇਹ ਮੰਗ ਵੀ ਸ਼ਾਮਿਲ ਸੀ। ਭਾਰਤ ਸਰਕਾਰ ਨੇ ਆਪਣੀ ਸਿੱਖ-ਦੁਸ਼ਮਣ ਖ਼ਸਲਤ ਦਾ ਪ੍ਰਗਟਾਵਾ ਕਰਦੇ ਹੋਏ, ਸਿੱਖਾਂ ਦੀ ਇਸ ਨਿਰੋਲ ਧਾਰਮਿਕ ਮੰਗ ਨੂੰ ਲਗਾਤਾਰ ਠੁਕਰਾਈ ਰੱਖਿਆ ਸੀ। ਲੰਮਾ ਚਿਰ ਟਾਲ-ਮਟੋਲ ਕਰਨ ਤੋਂ ਬਾਅਦ 1984 ਈ. ਦੇ ਫ਼ਰਵਰੀ ਮਹੀਨੇ ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਇਸ ਮੰਗ ਨੂੰ ਪ੍ਰਵਾਨ ਕਰ ਲੈਣ ਦਾ ਦਿੱਲੀ ਤੋਂ ਐਲਾਨ ਵੀ ਕਰ ਦਿੱਤਾ ਸੀ। ਪਰ ਹਮੇਸ਼ਾ ਵਾਂਗ ਇਸ ਐਲਾਨ ਉੱਤੇ ਅਮਲ ਕੋਈ ਨਹੀਂ ਸੀ ਹੋਇਆ। ਇਹ ਅਮਲ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਤੋਪਾਂ ਦੇ ਗੋਲਿਆਂ ਨਾਲ ਬੁਰੀ ਤਰ੍ਹਾਂ ਘਾਇਲ ਕਰ ਦੇਣ ਅਤੇ ਦਰਬਾਰ ਸਾਹਿਬ ਦੀ ਪਵਿੱਤਰ ਹਦੂਦ ਅੰਦਰ ਹਜ਼ਾਰਾਂ ਸਿੱਖਾਂ ਦਾ ਲਹੂ ਵਹਾ ਦੇਣ ਤੋਂ ਬਾਅਦ ਹੀ 8 ਜੂਨ ਤੋਂ ਸ਼ੁਰੂ ਹੋਇਆ।

## 'ਕੋਠਾ ਸਾਹਿਬ ਠੀਕ ਠਾਕ ਹੈ'

ਗੱਲ ਇਕੱਲੇ ਗਿਆਨੀ ਸਾਹਿਬ ਸਿੰਘ ਦੀ ਨਹੀਂ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਕਿਰਪਾਲ ਸਿੰਘ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉੱਚੇ ਦਰਜੇ ਦੇ ਅਧਿਕਾਰੀਆਂ ਦਾ ਰੋਲ ਵੀ ਇਸ ਨਾਲੋਂ ਅਲੱਗ ਜਾਂ ਬਿਹਤਰ ਨਹੀਂ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਤਤਕਾਲੀ ਮੀਤ ਸਕੱਤਰ ਸ. ਕੁਲਵੰਤ ਸਿੰਘ ਨੇ ਉਸ ਸੰਕਟ ਭਰੇ ਸਮੇਂ ਦੌਰਾਨ ਇਨ੍ਹਾਂ ਧਾਰਮਿਕ ਸ਼ਖ਼ਸੀਅਤਾਂ ਦੁਆਰਾ ਸਰਕਾਰੀ ਅਧਿਕਾਰੀਆਂ ਨੂੰ ਦਿੱਤੇ ਗਏ ਵਡਮੁੱਲੇ ਸਹਿਯੋਗ ਦੇ ਤੱਥ ਦਾ ਜ਼ਿਕਰ ਇਨ੍ਹਾਂ ਲਫ਼ਜ਼ਾਂ ਵਿਚ ਕੀਤਾ ਹੈ : '...ਇਸ ਸਮੇਂ ਕੋਈ ਸਿਆਸੀ ਲੀਡਰ ਸਰਕਾਰ ਨਾਲ ਗੱਲ ਕਰਨ ਦਾ ਹੀਆ ਨਹੀਂ ਸੀ ਕਰ ਸਕਦਾ। ਇਸ ਮੰਤਵ ਲਈ ਸਰਕਾਰ ਨੇ ਧਾਰਮਿਕ ਸ਼ਖ਼ਸੀਅਤਾਂ ਨਾਲ ਹੀ ਮੇਲ ਸ਼ੁਰੂ ਕੀਤਾ। (ਸਰਕਾਰ ਨੇ) ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅਤੇ ਬਾਕੀ ਸਿੰਘ ਸਾਹਿਬਾਨ ਨਾਲ ਸਲਾਹ ਮਸ਼ਵਰਾ ਜਾਰੀ ਰੱਖਿਆ ਕਿ ਮਾਹੌਲ ਨੂੰ ਕਿਸ ਤਰ੍ਹਾਂ ਸ਼ਾਂਤ ਕੀਤਾ ਜਾਵੇ। ਸ. ਬੂਟਾ ਸਿੰਘ ਜੋ ਉਸ ਸਮੇਂ ਭਾਰਤ ਦੇ ਗ੍ਰਹਿ ਮੰਤਰੀ ਸਨ, ਇਸ ਸੰਬੰਧ 'ਚ ਅੱਗੇ ਅੱਗੇ ਸਨ। ਸ. ਭਾਨ ਸਿੰਘ ਸਕੱਤਰ ਅਤੇ ਸ. ਅਬਿਨਾਸ਼ੀ ਸਿੰਘ ਪੀ ਏ ਫ਼ੌਜ ਦੀ ਦੇਖ-ਰੇਖ ਵਿਚ ਉਨ੍ਹਾਂ ਨੂੰ ਸਲਾਹਾਂ ਦੇ ਰਹੇ ਸਨ। ਇਨ੍ਹਾਂ ਸਾਰਿਆਂ ਦੀ ਸਲਾਹ ਨਾਲ ਇਕ ਬਿਆਨ ਤਿਆਰ ਕਰ ਕੇ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਟੀ ਵੀ 'ਤੇ ਪ੍ਰਸਾਰਣ ਲਈ ਦਿੱਤਾ ਗਿਆ, (ਜਿਹੜਾ ਕਿ ) ਰਾਤ ਦੀਆਂ ਖ਼ਬਰਾਂ ਸਮੇਂ ਪੜ੍ਹਿਆ ਗਿਆ।'[21] ਬਾਅਦ ਵਿਚ ਇਸ ਬਿਆਨ ਦਾ ਪ੍ਰਸਾਰਣ ਰੇਡੀਓ ਤੋਂ ਵੀ ਕੀਤਾ ਗਿਆ। ਵਿਦੇਸ਼ਾਂ ਵਿਚ ਵੀ ਭਾਰਤੀ ਸਫ਼ਾਰਤ-ਖ਼ਾਨਿਆਂ ਵੱਲੋਂ ਭਾਰਤ ਸਰਕਾਰ ਦੇ ਪੱਖ ਦੀ ਪ੍ਰਚਾਰ-ਬਾਜ਼ੀ ਲਈ ਇਸ ਬਿਆਨ ਦੀ ਵਿਆਪਕ ਪੈਮਾਨੇ 'ਤੇ ਵਰਤੋਂ ਕੀਤੀ ਗਈ।[22]

ਇਸ ਬਿਆਨ ਨੇ ਸਿੱਖ ਪੰਥ ਅੰਦਰ ਯਕਦਮ ਇਕ ਲਾਂਬੂ ਜਿਹਾ ਲਾ ਦਿੱਤਾ। ਬਿਆਨ ਸੁਣਦਿਆਂ ਹੀ ਸਿੱਖਾਂ ਦੇ ਬੱਚੇ ਬੱਚੇ ਨੇ ਸਿੰਘ ਸਾਹਿਬ ਨੂੰ ਬੁਰਾ ਭਲਾ ਕਹਿਣਾ ਸ਼ੁਰੂ ਕਰ ਦਿੱਤਾ। ਕੌਮ ਅੰਦਰ ਸਿੰਘ ਸਾਹਿਬ ਦੇ ਖ਼ਿਲਾਫ਼ ਨਫ਼ਰਤ ਦਾ ਵਿਆਪਕ ਮਾਹੌਲ ਪੈਦਾ ਹੋ ਗਿਆ ਸੀ। ਸਿੱਖ ਜਗਤ ਅੰਦਰ ਬੇਹੱਦ ਸਨਮਾਨੀ ਜਾਂਦੀ ਪਦਵੀ 'ਤੇ ਬੈਠੀ ਇਕ ਧਾਰਮਿਕ ਹਸਤੀ ਦੇ ਖ਼ਿਲਾਫ਼ ਇਸ ਕਦਰ ਆਪ-ਮੁਹਾਰੇ ਵਿਰੋਧ ਦਾ ਤੂਫ਼ਾਨ ਖੜ੍ਹਾ ਹੋ ਜਾਣਾ ਬਹੁਤ ਹੀ ਅਣਹੋਣੀ ਗੱਲ ਸੀ। ਸਿੱਖਾਂ ਦੇ ਇਤਿਹਾਸ ਅੰਦਰ ਅਜਿਹੀ ਗੱਲ ਪਹਿਲਾਂ ਕਦੇ ਨਹੀਂ ਵਾਪਰੀ ਸੀ। ਇਹ ਭਾਣਾ ਕਿਉਂ ਵਾਪਰਿਆ ? ਇਹ ਸਵਾਲ ਬਹੁਤ ਅਹਿਮ ਹੈ। ਇਸ ਸਵਾਲ ਦੇ ਜਵਾਬ ਵਿੱਚੋਂ ਨਾ ਸਿਰਫ਼ ਸਿੱਖ ਕੌਮ ਦੀ ਤਤਕਾਲੀ ਰਾਜਨੀਤਕ ਤੇ ਮਨੋਵਿਗਿਆਨਕ ਦਸ਼ਾ ਦਾ ਸਹੀ ਅਕਸ ਉਭਰ ਆਉਂਦਾ ਹੈ, ਨਾਲ ਹੀ ਉਸ ਮੌਕੇ ਸਮੇਂ ਦੀ ਕੁੱਖ ਅੰਦਰ ਪਲ ਰਹੇ ਭਵਿੱਖ ਦੇ ਰਾਜਸੀ ਤੂਫ਼ਾਨਾਂ ਦੀ ਆਹਟ ਵੀ ਸੁਣੀ ਜਾ ਸਕਦੀ ਹੈ।

ਸਭ ਤੋਂ ਪਹਿਲਾ ਜੋ ਸਵਾਲ ਖੜ੍ਹਾ ਹੁੰਦਾ ਹੈ, ਉਹ ਇਹ ਹੈ ਕਿ ਇਹ ਬਿਆਨ ਦੇਣ ਦੀ ਨੌਬਤ ਕਿਵੇਂ ਪੈਦਾ ਹੋਈ ? ਕੀ ਇਹ ਬਿਆਨ ਸਿੰਘ ਸਾਹਿਬ ਹੁਰਾਂ ਨੇ ਆਪਣੀ ਮਰਜ਼ੀ ਨਾਲ ਦਿੱਤਾ ਸੀ ਜਾਂ ਉਨ੍ਹਾਂ ਕੋਲੋਂ ਫ਼ੌਜੀ ਅਧਿਕਾਰੀਆਂ ਨੇ ਜ਼ੋਰੋ-ਜਬਰੀ ਦੁਆਇਆ ਸੀ ? ਇਹ ਬਿਆਨ ਦੇਣ ਦਾ ਮੂਲ ਉਦੇਸ਼ ਤੇ ਮਨੋਰਥ ਕੀ ਸੀ ? ਇਸ ਬਾਰੇ ਗਿਆਨੀ ਕਿਰਪਾਲ ਸਿੰਘ ਨੇ ਆਪਣੀ ਸਫ਼ਾਈ ਪੇਸ਼ ਕਰਦੇ ਹੋਏ ਲਿਖਿਆ ਹੈ ਕਿ ਉਸ ਵੇਲੇ 'ਸਾਰੇ

ਪੰਜਾਬ ਦੇ ਪਿੰਡਾਂ ਵਿਚ ਇਹ ਅਫ਼ਵਾਹ ਫੈਲ ਗਈ ਸੀ ਕਿ ਫ਼ੌਜ ਨੇ ਸ੍ਰੀ ਹਰਿਮੰਦਰ ਸਾਹਿਬ ਢਾਹ ਕੇ ਸਰੋਵਰ ਵਿਚ ਸੁੱਟ ਦਿੱਤਾ ਹੈ, ਕਰੋੜਾਂ ਰੁਪਏ ਦੀ ਮਾਲੀਅਤ ਦਾ ਤੋਸ਼ਾਖ਼ਾਨਾ ਫ਼ੌਜ ਲੁੱਟ ਕੇ ਲੈ ਗਈ ਹੈ, ਸ੍ਰੀ ਅਕਾਲ ਤਖ਼ਤ ਤੋਪਾਂ ਤੇ ਟੈਂਕਾਂ ਦੇ ਗੋਲੇ ਮਾਰ ਕੇ ਢਹਿ ਢੇਰੀ ਕਰ ਦਿੱਤਾ ਹੈ। ਇਸ ਅਫ਼ਵਾਹ ਨੂੰ ਸੱਚ ਮੰਨ ਕੇ ਪਿੰਡਾਂ ਦੇ ਆਮ ਸਿੱਖ ਤੇ ਖ਼ਾਸ ਕਰਕੇ ਨੌਜਵਾਨ ਜਜ਼ਬਾਤੀ ਹੋ ਕੇ ਕਿਰਪਾਨਾਂ, ਬਰਛੀਆਂ, ਲਾਠੀਆਂ ਆਦਿ ਲੈ ਕੇ ਜਥੇ ਬਣਾ ਕੇ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਦੀ ਰੱਖਿਆ ਹਿੱਤ ਅੰਮ੍ਰਿਤਸਰ ਵੱਲ ਚੱਲ ਪਏ ਸਨ' ਅਤੇ ਜਗ੍ਹਾ ਜਗ੍ਹਾ ਫ਼ੌਜ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਗਏ ਸਨ। ਗਿਆਨੀ ਕਿਰਪਾਲ ਸਿੰਘ ਦਾ ਕਹਿਣਾ ਹੈ ਕਿ ਇਸ ਸਥਿਤੀ ਦੇ ਮੱਦੇ ਨਜ਼ਰ '10 ਤੇ 11 ਜੂਨ ਤਕ ਸਾਰੇ ਇਲਾਕਿਆਂ ਤੋਂ ਆਏ ਸਿੰਘਾਂ ਨੇ ਸਾਨੂੰ ਆਪੋ-ਆਪਣੇ ਇਲਾਕੇ ਦੀਆਂ ਖ਼ਬਰਾਂ ਸੁਣਾਈਆਂ ਤੇ ਨਾਲ ਹੀ ਸਭ ਨੇ ਕਿਹਾ ਕਿ ...ਇਸ ਅਫ਼ਵਾਹ ਕਾਰਨ ...ਜਜ਼ਬਾਤ 'ਚ ਆ ਕੇ ਹਰ ਸਿੱਖ ਮਰਨ ਲਈ ਤਿਆਰ ਹੈ। ਜਥੇ ਬਣਾ ਕੇ ਆਉਂਦੇ ਤੇ ਮਰਦੇ ਜਾਂਦੇ ਹਨ। ਕੌਮ ਦੇ ਨੌਜਵਾਨਾਂ ਨੂੰ ਅਜਾਈਂ ਮਰਨ ਤੋਂ ਬਚਾਉ। ਤੁਸੀਂ ਜ਼ਿੰਮੇਵਾਰ ਹੋ। ਸਰਕਾਰ ਦੇ ਕਹਿਣ 'ਤੇ ਲੋਕਾਂ ਨੂੰ ਯਕੀਨ ਨਹੀਂ ਆਉਂਦਾ, ਨਾ ਹੀ ਕਿਸੇ ਲੀਡਰ ਦੇ ਕਹਿਣ 'ਤੇ ਲੋਕਾਂ ਨੇ ਯਕੀਨ ਕਰਨਾ ਹੈ। ਤੁਸੀਂ ਬਤੌਰ ਸ੍ਰੀ ਅਕਾਲ ਤਖ਼ਤ ਦੇ ਜਥੇਦਾਰ ਦੇ ਸਹੀ ਬਿਆਨ ਦਿਓ ਜੋ ਰੇਡੀਓ ਤੇ ਟੀ.ਵੀ. 'ਤੇ ਸੁਣਾਇਆ ਜਾਵੇ ਤਾਂ ਜਾ ਕੇ ਕੌਮ ਦਾ ਬਚਾਅ ਹੋਵੇਗਾ...ਅੰਮ੍ਰਿਤਸਰ ਦੇ ਪਤਵੰਤੇ ਸ਼ਹਿਰੀ ਸਿੱਖਾਂ ਵੱਲੋਂ...ਸ਼੍ਰੋਮਣੀ ਕਮੇਟੀ ਦੇ ਮੈਂਬਰਾਂ, ਸਿੰਘ ਸਭਾ ਸੁਸਾਇਟੀਆਂ ਦੇ ਮੁਖੀਆਂ ..ਤੇ ਹੋਰਨਾਂ ਵੱਲੋਂ ਵੀ ਇਹੋ ਉਪਰੋਕਤ ਸੁਝਾਉ ਦਿੱਤਾ ਗਿਆ।' ਇਸ ਤਰ੍ਹਾਂ 'ਇਨ੍ਹਾਂ ਸਾਰਿਆਂ ਦੇ ਜ਼ੋਰ ਦੇਣ 'ਤੇ' ਅਤੇ 'ਇਨ੍ਹਾਂ ਸਾਰਿਆਂ ਵੱਲੋਂ ਸੋਚ ਵਿਚਾਰ ਕੇ ਸਾਂਝੇ ਤੌਰ 'ਤੇ (ਇਹ) ਬਿਆਨ ਤਿਆਰ ਕੀਤਾ ਗਿਆ (ਸੀ)।"[23] ਸੋ, ਗਿਆਨੀ ਕਿਰਪਾਲ ਸਿੰਘ ਜੀ ਦਾ ਦਾਅਵਾ ਹੈ ਕਿ ਇਹ ਬਿਆਨ ਉਨ੍ਹਾਂ ਸਰਕਾਰ ਦੇ ਕਹਿਣ 'ਤੇ ਜਾਂ ਸਰਕਾਰ ਦੇ ਦਬਾਅ ਹੇਠ ਆ ਕੇ ਨਹੀਂ ਦਿੱਤਾ ਸੀ, ਬਲਕਿ ਸਿੱਖ ਕੌਮ ਦੇ ਵੱਡੇ ਹਿੱਸਿਆਂ ਵੱਲੋਂ ਮੰਗ ਕਰਨ ਉੱਤੇ, ਉਨ੍ਹਾਂ ਦੀ ਰਜ਼ਾ ਦੇ ਅਨੁਸਾਰ, ਸਵੈ-ਇੱਛਾ ਨਾਲ ਦਿੱਤਾ ਸੀ ਅਤੇ ਇਸ ਦਾ ਉਦੇਸ਼ ਹਮਲੇ ਦੌਰਾਨ ਦਰਬਾਰ ਸਾਹਿਬ ਭਵਨ-ਸਮੂਹ ਦੇ ਹੋਏ ਨੁਕਸਾਨ ਬਾਰੇ ਸਿੱਖ ਕੌਮ ਨੂੰ ਝੂਠੀਆਂ ਅਫ਼ਵਾਹਾਂ ਤੋਂ ਸੁਚੇਤ ਕਰਨਾ ਅਤੇ 'ਕੌਮ ਦੇ ਨੌਜਵਾਨਾਂ ਨੂੰ ਅਜਾਈਂ ਮਰਨ ਤੋਂ ਬਚਾਉਣਾ' ਸੀ।

ਗਿਆਨੀ ਜੀ ਦੇ ਉਪਰੋਕਤ ਸਪਸ਼ਟੀਕਰਨ ਵਿਚ ਕਈ ਸਾਰੇ ਘਾਪੇ ਤੇ ਸੁਰਾਖ਼ ਹਨ। ਇਸ ਬਿਆਨ ਨੂੰ ਦਲੀਲ ਤੇ ਤਤਕਾਲੀ ਰਾਜਨੀਤਕ ਯਥਾਰਥ ਦੀ ਕਸੌਟੀ ਉੱਤੇ ਰੱਖ ਕੇ ਪਰਖਿਆ ਜਾਵੇ ਤਾਂ ਸਿੰਘ ਸਾਹਿਬ ਹੁਰਾਂ ਦੀ ਸਚਿਆਈ ਤੇ ਸੂਝ ਕਾਬਲੀਅਤ, ਦੋਨਾਂ ਬਾਰੇ ਹੀ ਮਨ ਅੰਦਰ ਤਿੱਖੇ ਸ਼ੰਕੇ ਤੇ ਸਵਾਲ ਖੜ੍ਹੇ ਹੋ ਜਾਂਦੇ ਹਨ। ਗਿਆਨੀ ਜੀ ਨੇ ਖ਼ੁਦ ਆਪਣੀ ਉਪਰੋਕਤ ਲਿਖਤ ਅੰਦਰ ਹੀ ਤਤਕਾਲੀ ਰਾਜਨੀਤਕ ਯਥਾਰਥ ਦੀ ਜੋ ਤਸਵੀਰ ਖਿੱਚੀ ਹੈ, ਉਹ ਇਹ ਸੀ : 'ਪੰਜਾਬ ਵਿਚ ਮੁਕੰਮਲ ਫ਼ੌਜੀ ਰਾਜ ਸੀ...ਦਰਬਾਰ ਸਾਹਿਬ ਕੰਪਲੈਕਸ ਦੇ ਵਿਚ ਤੇ ਚਾਰ ਚੁਫੇਰੇ ਨਾਦਰਸ਼ਾਹੀ ਲੁੱਟ ਮੱਚੀ ਹੋਈ ਸੀ। ਅਜਿਹੇ ਸਮੇਂ ਵਿਚ ਸਿੱਖ ਰੋਸ ਵੀ ਪ੍ਰਗਟ ਨਹੀ ਕਰ ਸਕਦੇ (ਸਨ), ਆਪਣੇ ਦੁਖੜੇ ਵੀ ਨਹੀਂ ਸੁਣਾ ਸਕਦੇ (ਸਨ), ਉਨ੍ਹਾਂ ਉਪਰ ਫ਼ੌਜ ਵੱਲੋਂ ਢਾਹੇ ਜਾ ਰਹੇ ਅੰਨ੍ਹੇ ਤਸ਼ੱਦਦ ਤੇ ਜ਼ੁਲਮ ਬਾਰੇ ਵੀ ਕੁੱਝ ਨਹੀਂ ਕਿਹਾ ਦੱਸਿਆ ਜਾ ਸਕਦਾ (ਸੀ)। ਸੱਚ ਬੋਲਣ ਦੀ ਵੀ ਆਗਿਆ ਨਹੀਂ (ਸੀ)। ਜਦੋਂ ਕਿ ਇਸ ਦੇ ਉਲਟ ਸਰਕਾਰੀ ਪ੍ਰਚਾਰ ਮਾਧਿਅਮ ਰੇਡੀਓ ਟੀ ਵੀ ਲਗਾਤਾਰ

ਸਿੱਖਾਂ ਵਿਰੁੱਧ ਜ਼ਹਿਰੀਲਾ ਪ੍ਰਾਪੇਗੰਡਾ ਕਰ ਰਿਹਾ ਸੀ। ਜੇ ਕੋਈ ਸੱਚ ਕਹਿਣ ਜਾਂ ਲਿਖਣ ਦੀ ਦਲੇਰੀ ਕਰਦਾ ਸੀ ਤਾਂ ਉਸ ਨੂੰ ਪਕੜ ਕੇ ਅਣਮਿੱਥੇ ਸਮੇਂ ਲਈ ਜੇਲ੍ਹ ਵਿਚ ਡੱਕ ਦਿੱਤਾ ਜਾਂਦਾ ਸੀ।'[24] ਜੇਕਰ ਹਕੀਕਤ ਇਹ ਸੀ ਤਾਂ ਹਾਕਮਾਂ ਨੇ ਸਿੰਘ ਸਾਹਿਬ ਨੂੰ ਸਰਕਾਰੀ ਪ੍ਰਚਾਰ ਸਾਧਨਾਂ (ਟੀ ਵੀ ਅਤੇ ਰੇਡੀਓ) ਉੱਤੋਂ ਸੱਚ ਬੋਲਣ ਦੀ ਇਜਾਜ਼ਤ ਕਿਵੇਂ ਦੇ ਦਿੱਤੀ ਸੀ ? ਉਨ੍ਹਾਂ ਨੂੰ 'ਸੱਚ ਕਹਿਣ ਦੀ ਦਲੇਰੀ' ਦਿਖਾਉਣ ਬਦਲੇ 'ਪਕੜ ਕੇ ਅਣਮਿੱਥੇ ਸਮੇਂ ਲਈ ਜੇਲ੍ਹ ਵਿਚ' ਕਿਉਂ ਨਹੀਂ ਸੀ 'ਡੱਕ ਦਿੱਤਾ' ਗਿਆ ? ਜੇ ਇਹ ਕਿਹਾ ਜਾਵੇ ਕਿ ਸਰਕਾਰ ਸਿੰਘ ਸਾਹਿਬਾਨ ਦੇ ਅਹੁਦੇ ਦੀ ਝੇਪ ਮੰਨ ਗਈ ਸੀ ਤਾਂ ਤੱਥ ਇਸ ਦੀ ਉੱਕਾ ਹੀ ਹਾਮੀ ਨਹੀਂ ਭਰਦੇ। ਤੱਥ ਇਹ ਕਹਿੰਦੇ ਹਨ ਕਿ ਸਰਕਾਰੀ ਅਧਿਕਾਰੀਆਂ ਤੇ ਫ਼ੌਜੀ ਅਫ਼ਸਰਾਂ ਉੱਤੇ ਸਿੰਘ ਸਾਹਿਬਾਨ ਦੇ ਰੁਤਬੇ ਦਾ ਰਤੀ ਭਰ ਵੀ ਕੋਈ ਰੋਹਬ ਨਹੀਂ ਸੀ। ਫ਼ੌਜੀ ਅਮਲਾ-ਫੈਲਾ ਸਿੰਘ ਸਾਹਿਬਾਨ ਨਾਲ ਅਤਿ ਦਰਜੇ ਦੇ ਅਪਮਾਨਜਨਕ ਢੰਗਾਂ ਨਾਲ ਪੇਸ਼ ਆ ਰਿਹਾ ਸੀ। ਉਨ੍ਹਾਂ ਨੂੰ ਗੰਦੀਆਂ ਗਾਲ੍ਹਾਂ ਕੱਢਣ ਤਕ ਤੋਂ ਸੰਕੋਚ ਨਹੀਂ ਸੀ ਕੀਤਾ ਗਿਆ। ਸਿੰਘ ਸਾਹਿਬਾਨ ਪੱਲੇ ਏਨੀ ਸੱਤਿਆ ਨਹੀਂ ਸੀ ਕਿ ਉਹ ਫ਼ੌਜੀਆਂ ਨੂੰ ਹਰਿਮੰਦਰ ਸਾਹਿਬ ਦੀ ਪਵਿੱਤਰ ਹਦੂਦ ਦੇ ਅੰਦਰ ਸਿਗਰਟਾਂ ਬੀੜੀਆਂ ਪੀਣ ਤੋਂ ਵਰਜ ਸਕਦੇ।[25] ਹਾਲਤ ਏਥੋਂ ਤਕ ਨਿਘਰ ਗਈ ਸੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਕਿਰਪਾਲ ਸਿੰਘ ਜੀ ਦੀ 'ਕੋਠੀ ਦੇ ਉਪਰ ਸੀ ਆਰ ਪੀ ਦੇ ਜਵਾਨ ਖੜ੍ਹੇ ਸਿਗਰਟਾਂ ਪੀ ਰਹੇ ਸਨ'[26] ਅਤੇ ਸਿੰਘ ਸਾਹਿਬ ਉਨ੍ਹਾਂ ਨੂੰ ਟੋਕਣ ਦੀ ਹਿੰਮਤ ਨਹੀਂ ਸੀ ਜੁਟਾ ਸਕੇ ! ਫਿਰ ਇਸ ਸਥਿਤੀ ਦੇ ਮੱਦੇ ਨਜ਼ਰ ਇਹ ਗੱਲ ਭਲਾ ਕਿਵੇਂ ਮੰਨ ਲਈ ਜਾਵੇ ਕਿ ਗਿਆਨੀ ਕਿਰਪਾਲ ਸਿੰਘ ਨੇ ਜੋ ਬਿਆਨ ਦਿੱਤਾ, ਉਹ ਸਰਕਾਰ ਦੀ ਰਜ਼ਾ ਨਾਲ ਨਹੀਂ, ਨਿਰੋਲ ਆਪਣੀ ਮਰਜ਼ੀ ਨਾਲ ਦਿੱਤਾ ਸੀ।

ਬਿਆਨ ਦੀ ਜਾਂਚ ਪਰਖ ਕੀਤਿਆਂ ਮਸਲਾ ਹੋਰ ਸਾਫ਼ ਹੋ ਜਾਂਦਾ ਹੈ। ਗਿਆਨੀ ਕਿਰਪਾਲ ਸਿੰਘ ਜੀ ਭਰਪੂਰ ਵਿਸ਼ਵਾਸ ਨਾਲ ਲਿਖਦੇ ਹਨ ਕਿ 'ਮੈਂ ਪੂਰੇ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਮੇਰੇ ਇਸ ਬਿਆਨ ਦਾ ਅੱਖਰ ਅੱਖਰ ਸੱਚ ਹੈ।'[27] ਸ਼ਾਇਦ ਉਹ ਝੂਠ ਨਹੀਂ ਬੋਲਦੇ। ਕਿਉਂਕਿ ਬਿਆਨ ਵਿਚ ਜੋ, ਅਤੇ ਜਿੰਨੀ ਕੁ, ਗੱਲ ਕਹੀ ਗਈ ਹੈ ਉਹ ਵਾਕਿਆ ਹੀ 'ਅੱਖਰ ਅੱਖਰ ਸੱਚ' ਹੋ ਸਕਦੀ ਹੈ। ਪਰ ਸਿਆਣਿਆਂ ਦਾ ਕਥਨ ਹੈ ਕਿ ਕਿਸੇ ਲਿਖਤ ਦਾ ਹਕੀਕੀ ਮੁਲਾਂਕਣ ਕਰਨ ਲਈ ਸਿਰਫ਼ ਇਹ ਦੇਖਣਾ ਕਾਫ਼ੀ ਨਹੀਂ ਹੁੰਦਾ ਕਿ ਉਸ ਵਿਚ ਕੀ ਲਿਖਿਆ ਹੋਇਆ ਹੈ, ਨਾਲ ਹੀ ਇਹ ਵੀ ਦੇਖਣਾ ਹੁੰਦਾ ਹੈ ਕਿ ਉਹ ਕੀ ਹੈ ਜੋ ਲਿਖਿਆ ਨਹੀਂ ਗਿਆ ? ਕਿਉਂਕਿ ਕੁਝ ਗੱਲਾਂ ਲਿਖ ਦੇਣ ਤੇ ਕੁਝ ਨੂੰ ਛੱਡ ਦੇਣ (ਜਾਂ ਛੁਪਾ ਲੈਣ) ਪਿੱਛੇ ਹਮੇਸ਼ਾ ਹੀ ਕੋਈ ਨਿਸਚਿਤ ਸੋਚ ਅਥਵਾ ਰਾਜਨੀਤੀ ਕੰਮ ਕਰ ਰਹੀ ਹੁੰਦੀ ਹੈ। ਸੱਚ ਦੀਆਂ ਲੱਤਾਂ ਬਾਹਵਾਂ ਵੱਢ ਦੇਣ ਨਾਲ ਉਹ ਪੂਰਾ ਤੇ ਅਸਲੀ ਸੱਚ ਨਹੀਂ ਰਹਿ ਜਾਂਦਾ। ਉਹ 'ਲੂਲ੍ਹਾ' ਹੋ ਜਾਂਦਾ ਹੈ। ਇਸ ਕਰਕੇ ਸੱਚ ਨੂੰ 'ਲੂਲ੍ਹਾ' ਬਣਾ ਕੇ ਪੇਸ਼ ਕਰਨ ਪਿੱਛੇ ਕੰਮ ਕਰਦੇ ਮਨੋਰਥਾਂ ਨੂੰ ਬੁੱਝਣਾ ਸੱਚ ਨੂੰ ਜਾਨਣ ਦੇ ਅਮਲ ਦਾ ਹੀ ਹਿੱਸਾ ਹੁੰਦਾ ਹੈ। ਇਸ ਸੰਦਰਭ ਵਿਚ ਹੀ ਗਿਆਨੀ ਕਿਰਪਾਲ ਸਿੰਘ ਜੀ ਦੇ ਬਿਆਨ ਦਾ ਸਹੀ ਮੁਲਾਂਕਣ ਕੀਤਾ ਜਾ ਸਕਦਾ ਹੈ।

ਬਿਆਨ ਦੇ ਪਹਿਲੇ ਪੈਰੇ ਵਿਚ ਦਰਬਾਰ ਸਾਹਿਬ ਉੱਤੇ ਹਮਲੇ ਦੇ ਤੱਥ ਨੂੰ, ਇੱਕੋ ਹੀ ਵਾਕ ਦੇ ਜ਼ਰੀਏ, ਬਹੁਤ ਹੀ ਸਰਸਰੀ ਤੇ ਪੋਲੇ ਜਿਹੇ ਲਹਿਜੇ ਵਿਚ ਪ੍ਰਵਾਨ ਅਤੇ ਬਿਆਨ ਕੀਤਾ ਗਿਆ ਸੀ। ਹਮਲੇ ਦੀ ਸਿੱਧੀ ਨਿੰਦਿਆ ਕਰਨ ਦੀ ਥਾਵੇਂ, ਇਸ ਉੱਤੇ 'ਦੁੱਖ

ਤੇ ਅਫ਼ਸੋਸ' ਹੀ ਪ੍ਰਗਟ ਕੀਤਾ ਗਿਆ ਸੀ, ਜਿਸ ਉੱਤੇ ਕਿਸੇ ਨੂੰ ਵੀ, ਇਥੋਂ ਤਕ ਕਿ ਇੰਦਰਾ ਗਾਂਧੀ ਨੂੰ ਵੀ ਕੋਈ ਇਤਰਾਜ਼ ਨਹੀਂ ਸੀ ਹੋ ਸਕਦਾ। ਹਮਲੇ ਦੇ ਲਈ ਕਿਸੇ ਧਿਰ ਨੂੰ ਦੋਸ਼ੀ ਠਹਿਰਾਉਣ ਤੋਂ ਮੁਕੰਮਲ ਟਾਲਾ ਵੱਟਿਆ ਗਿਆ ਸੀ। ਦੂਜੇ ਪੈਰੇ ਵਿਚ, ਦਰਬਾਰ ਸਾਹਿਬ ਭਵਨ-ਸਮੂਹ ਨੂੰ ਪੁੱਜੇ ਨੁਕਸਾਨ ਦੇ ਤੱਥ ਨੂੰ ਇਸ ਤਰ੍ਹਾਂ 'ਫਿਲਟਰ' ਕਰ ਕੇ ਪੇਸ਼ ਕੀਤਾ ਗਿਆ ਸੀ ਕਿ ਸੁਣਨ ਵਾਲੇ ਦੇ ਮਨ ਉੱਤੇ ਇਸ ਦਾ ਜ਼ਿਆਦਾ ਤਿੱਖਾ ਅਸਰ ਨਾ ਪਏ। ਇਕ ਤਾਂ ਹੋਏ ਨੁਕਸਾਨ ਦੀ ਗੱਲ ਕਰਨ ਦੇ ਨਾਲੋ-ਨਾਲ, ਹੋਏ ਬਚਾਅ ਦਾ ਵੇਰਵਾ ਪਾਉਣ ਤੋਂ ਉਕਾਈ ਨਹੀਂ ਸੀ ਕੀਤੀ ਗਈ। ਦੂਜਾ, ਜੋ ਨੁਕਸਾਨ ਹੋਇਆ ਸੀ ਉਸ ਦੀ ਗੱਲ ਮਲਵੀਂ ਜਿਹੀ ਜੀਭ ਨਾਲ ਕੀਤੀ ਗਈ ਸੀ, ਪਰ ਜਿਹੜਾ ਨੁਕਸਾਨ ਹੋਣ ਤੋਂ ਬਚਾਅ ਹੋ ਗਿਆ ਸੀ, ਉਸ ਨੂੰ ਪੂਰਾ ਉਭਾਰ ਕੇ ਪੇਸ਼ ਕਰਨ ਦਾ ਯਤਨ ਕੀਤਾ ਗਿਆ ਸੀ। ਜਿਵੇਂ ਇਹ ਸ਼ਬਦ ਵਰਤੇ ਗਏ ਸਨ ਕਿ 'ਕੀਮਤੀ ਚਾਨਣੀ ਸੜ ਗਈ ਹੈ ਪਰ ਸ੍ਰੀ ਹਰਿਮੰਦਰ ਸਾਹਿਬ ਦਾ ਇਤਿਹਾਸਕ ਤੋਸ਼ਾਖ਼ਾਨਾ ਠੀਕ ਹੈ। ਉਸ ਨੂੰ ਸਾਡੇ ਰਾਹੀਂ ਸੀਲ ਕਰ ਕੇ ਸੁਰੱਖਿਆ ਦੇ ਪ੍ਰਬੰਧ ਕਰ ਦਿੱਤੇ ਗਏ ਹਨ। ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜੋ ਭਾਰੀ ਨੁਕਸਾਨ ਹੋਇਆ ਹੈ ਉਸ ਦਾ ਸਾਨੂੰ ਸਾਰਿਆਂ ਨੂੰ ਭਾਰੀ ਦੁੱਖ ਹੋਇਆ ਹੈ। ਕੋਠਾ ਸਾਹਿਬ ਬਿਲਕੁਲ ਠੀਕ ਹੈ। ਕੁੱਝ ਗੋਲੀਆਂ ਵੱਜੀਆਂ ਹਨ ਪਰ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਠੀਕ ਹੈ।'[28] ਇਸ ਦੇ ਝੱਟ ਬਾਅਦ ਹਿੰਦੂਆਂ ਤੇ ਸਿੱਖਾਂ ਦੀ ਸਦੀਆਂ ਪੁਰਾਣੀ ਸਾਂਝ ਦਾ ਰਵਾਇਤੀ ਰਾਗ ਅਲਾਪਿਆ ਗਿਆ ਸੀ, ਅਤੇ ਅਖ਼ੀਰ ਦੇ ਵਿਚ ਸੰਗਤਾਂ ਨੂੰ ਛੇਤੀ ਤੋਂ ਛੇਤੀ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਤੇ ਇਸ਼ਨਾਨ ਕਰਨ ਦੇ ਸੁਖਾਵੇਂ ਹਾਲਾਤ ਮੁਹੱਈਆ ਕਰਨ ਦਾ ਵਿਸ਼ਵਾਸ ਤੇ ਧਰਵਾਸ ਦਿੱਤਾ ਗਿਆ ਸੀ।

## ਬਿਆਨ ਕਿਸ ਮਨੋਰਥ ਨਾਲ ਦਿੱਤਾ ਗਿਆ ਸੀ ?

ਗਿਆਨੀ ਜੀ ਸਫ਼ਾਈ ਦਿੰਦੇ ਹੋਏ ਲਿਖਦੇ ਹਨ ਕਿ 'ਮੇਰੇ ਉਪਰੋਕਤ ਬਿਆਨ ਜਾਰੀ ਕਰਨ ਦਾ ਮੁੱਖ ਮਨੋਰਥ ਜੋਸ਼ੀਲੇ ਤੇ ਨਿਹੱਥੇ ਨੌਜਵਾਨ ਸਿੰਘਾਂ ਦਾ ਫ਼ੌਜੀਆਂ ਹੱਥੋਂ ਅਜਾਈਂ ਹੋਰ ਖ਼ੂਨ ਡੁਲ੍ਹਣੋਂ ਬਚਾਉਣਾ ਸੀ ਤੇ ਸਹੀ ਹਾਲਾਤ ਦੱਸ ਕੇ ਅਫ਼ਵਾਹਾਂ ਤੋਂ ਸਾਵਧਾਨ ਕਰਨਾ ਸੀ।'[29] ਇਸ ਬਿਆਨ ਦਾ ਪ੍ਰਸਾਰਣ 12 ਜੂਨ ਦੀ ਰਾਤ ਨੂੰ ਕੀਤਾ ਗਿਆ ਸੀ, ਅਤੇ ਉਦੋਂ ਤਕ ਸਿੱਖਾਂ ਵੱਲੋਂ ਤੈਸ਼ ਵਿਚ ਆ ਕੇ ਅੰਮ੍ਰਿਤਸਰ ਪਹੁੰਚਣ ਦਾ ਸਿਲਸਿਲਾ ਲਗਭਗ ਪੂਰੀ ਤਰ੍ਹਾਂ ਥੰਮ੍ਹ ਚੁੱਕਾ ਸੀ। ਇਸ ਦੀ ਇਕ ਵਜ੍ਹਾ ਸਰਕਾਰ ਦੁਆਰਾ ਇਸ ਰੁਝਾਨ ਨੂੰ ਠੱਲ੍ਹ ਪਾਉਣ ਲਈ ਫ਼ੌਜੀ ਤਾਕਤ ਦੀ ਕੀਤੀ ਗਈ ਬੇਦਰੇਗ਼ ਵਰਤੋਂ ਸੀ। ਦੂਜਾ, ਸਿੱਖਾਂ ਦਾ ਇਹ ਪ੍ਰਤਿਕਰਮ ਤਟਫਟ ਤੇ ਆਪ-ਮੁਹਾਰਾ ਸੀ। ਅਜਿਹਾ ਆਪ-ਮੁਹਾਰਾ ਪ੍ਰਤਿਕਰਮ ਕਦੇ ਵੀ ਬਹੁਤਾ ਦੇਰ-ਪਾ ਨਹੀਂ ਹੋਇਆ ਕਰਦਾ। ਖ਼ਾਸ ਕਰਕੇ ਜਦੋਂ ਰਾਜ ਹਰ ਲਿਹਾਜ਼ ਨਾਲ ਬੇਹੱਦ ਸ਼ਕਤੀਸ਼ਾਲੀ ਹੋਵੇ ਅਤੇ ਉਸ ਦੁਆਰਾ ਇਸ ਰੁਝਾਨ ਨੂੰ ਬੇਮੇਚੀ ਤਾਕਤ ਦੇ ਜ਼ਰੀਏ ਨਿਰਦਈਪੁਣੇ ਨਾਲ ਕੁਚਲ ਦੇਣ ਦੇ ਵਿਆਪਕ ਪ੍ਰਬੰਧ ਕਰ ਰੱਖੇ ਗਏ ਹੋਣ, ਤਾਂ ਇਹ ਮੁਕਾਬਲਤਨ ਜਲਦੀ ਹੀ ਦਮ ਤੋੜ ਜਾਂਦਾ ਹੈ। ਸੋ, ਇਸ ਸੰਦਰਭ ਵਿਚ ਵੇਖਿਆਂ ਗਿਆਨੀ ਜੀ ਵੱਲੋਂ ਦਰਸਾਇਆ ਗਿਆ ਬਿਆਨ ਦਾ ਮਨੋਰਥ ਯਥਾਰਥਕ ਪੱਖ ਤੋਂ ਪ੍ਰਸੰਗ-ਉਚਿਤ ਪ੍ਰਤੀਤ ਨਹੀਂ ਹੁੰਦਾ। ਜਿਥੋਂ ਤਕ ਸਿੱਖ ਜਨਤਾ ਨੂੰ 'ਅਫ਼ਵਾਹਾਂ ਤੋਂ ਸਾਵਧਾਨ ਕਰਨ' ਦੀ ਗੱਲ ਸੀ, ਇਹ ਬੋਲੀ (ਤੇ ਸੋਚ) ਭਾਰਤੀ ਹਾਕਮਾਂ ਦੀ ਸੀ ਜਿਨ੍ਹਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਨਾਲ ਸਿੱਖਾਂ ਦੀ ਅਨੋਖੀ ਪ੍ਰੀਤ ਦੀ ਸਮਝ ਨਹੀਂ

ਸੀ, ਅਤੇ ਇਸ ਵਜ੍ਹਾ ਕਰਕੇ ਜਿਨ੍ਹਾਂ ਨੂੰ ਹਮਲੇ ਵਿਰੁੱਧ ਪੈਦਾ ਹੋਏ ਸਿੱਖ ਪ੍ਰਤਿਕਰਮ ਦੀ 'ਕੈਲਕੂਲਸ' ਸਮਝ ਨਹੀਂ ਸੀ ਪੈ ਰਹੀ। ਉਨ੍ਹਾਂ ਦੀ ਧਾਰਨਾ ਇਹ ਸੀ ਕਿ ਦਰਬਾਰ ਸਾਹਿਬ ਉੱਤੇ ਹਮਲੇ ਦੀ ਘਟਨਾ, ਆਪਣੇ ਆਪ ਵਿਚ, ਸਿੱਖਾਂ ਦੇ 'ਭੜਕਣ' ਦੀ ਵਜ੍ਹਾ ਨਹੀਂ ਸੀ ਬਣੀ। ਉਨ੍ਹਾਂ ਮੁਤਾਬਿਕ ਇਹ 'ਅੱਗ' ਵੱਧ ਉਨ੍ਹਾਂ ਅਫ਼ਵਾਹਾਂ ਨੇ ਲਾਈ ਸੀ ਜਿਨ੍ਹਾਂ ਨੇ ਸਿੱਖਾਂ ਦੇ ਮਨਾਂ ਅੰਦਰ ਹਮਲੇ ਦੌਰਾਨ ਹੋਏ ਨੁਕਸਾਨ ਦਾ ਹਕੀਕਤ ਨਾਲੋਂ ਕਿਤੇ ਜ਼ਿਆਦਾ ਵਧਵਾਂ ਪ੍ਰਭਾਵ ਪੈਦਾ ਕਰ ਦਿੱਤਾ ਸੀ। ਇਸ ਕਰਕੇ ਉਨ੍ਹਾਂ ਸੋਚਿਆ ਸੀ ਕਿ ਜੇਕਰ ਸਿੱਖ ਜਨਤਾ ਨੂੰ ਇਨ੍ਹਾਂ ਅਫ਼ਵਾਹਾਂ ਦੀ ਹਕੀਕਤ ਤੋਂ ਜਾਣੂ ਕਰਵਾ ਦਿੱਤਾ ਜਾਵੇ ਤਾਂ ਇਹ 'ਅੱਗ' ਆਪਣੇ ਆਪ ਠੰਢੀ ਹੋ ਜਾਵੇਗੀ।*

ਇਸ ਆਸ਼ੇ ਨੂੰ ਮੁੱਖ ਰੱਖਦੇ ਹੋਏ ਸਰਕਾਰ ਨੇ ਆਪਣੇ ਪੱਧਰ 'ਤੇ ਵੀ ਪ੍ਰਚਾਰ ਦੀ ਵਿਆਪਕ ਮੁਹਿੰਮ ਚਲਾ ਰੱਖੀ ਹੋਈ ਸੀ। ਗਿਆਨੀ ਜੀ ਦੇ ਬਿਆਨ ਦੇ ਪ੍ਰਸਾਰਣ ਦੇ ਤੀਸਰੇ ਦਿਨ (14 ਜੂਨ) ਸਰਕਾਰ ਨੇ ਚੰਡੀਗੜ੍ਹ ਤੇ ਹੋਰਨਾਂ ਥਾਵਾਂ ਤੋਂ ਕਾਂਗਰਸੀ ਸਿੱਖਾਂ ਨੂੰ ਹਵਾਈ ਜਹਾਜ਼ ਰਾਹੀਂ ਲਿਆ ਕੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਵਾਏ ਸਨ ਅਤੇ ਉਪਰੰਤ ਇਨ੍ਹਾਂ ਕਾਂਗਰਸੀਆਂ ਨੂੰ ਹਦਾਇਤਾਂ ਦਿੱਤੀਆਂ ਗਈਆਂ ਸਨ ਕਿ ਪਿੰਡਾਂ ਵਿਚ ਜਾ ਕੇ ਲੋਕਾਂ ਵਿਚ ਇਹ ਪ੍ਰਚਾਰ ਕਰੋ ਕਿ ਸ੍ਰੀ ਹਰਿਮੰਦਰ ਸਾਹਿਬ ਨੂੰ ਕੋਈ ਨੁਕਸਾਨ ਨਹੀਂ ਪੁੱਜਾ।[30] (ਬਾਅਦ ਵਿਚ ਸਰਕਾਰ ਵੱਲੋਂ ਪਿੰਡਾਂ ਵਿੱਚੋਂ ਚੋਣਵੇਂ ਲੋਕਾਂ ਨੂੰ ਬੱਸਾਂ ਰਾਹੀਂ ਅੰਮ੍ਰਿਤਸਰ ਲਿਆ ਕੇ ਉਨ੍ਹਾਂ ਨੂੰ ਫ਼ੌਜੀ ਨਿਗਰਾਨੀ ਹੇਠ ਦਰਬਾਰ ਸਾਹਿਬ ਦੇ ਦਰਸ਼ਨ ਕਰਵਾਉਣ ਦਾ ਸਿਲਸਿਲਾ ਲਗਾਤਾਰ ਹਫ਼ਤਿਆਂ ਬੱਧੀ ਜਾਰੀ ਰੱਖਿਆ ਗਿਆ ਸੀ)। ਪਰ 'ਸਰਕਾਰੀ ਝੂਠ' ਹੋਣ ਕਰਕੇ ਇਹ ਪ੍ਰਚਾਰ ਸਿੱਖਾਂ ਅੰਦਰ ਕਾਟ ਨਹੀਂ ਸੀ ਕਰਦਾ। ਇਸ ਕਰਕੇ ਆਪਣੇ ਹੱਥੀਂ ਲਾਈ ਅੱਗ ਉੱਤੇ ਹੁਣ ਠੰਢਾ ਛਿੜਕਣ ਦੇ ਕਪਟ-ਪੂਰਨ ਯਤਨਾਂ ਵਿਚ ਭਾਰਤੀ ਹਾਕਮਾਂ ਨੂੰ ਸਿੰਘ ਸਾਹਿਬਾਨ ਦੇ ਸਹਿਯੋਗ ਦੀ ਭਾਰੀ ਲੋੜ ਆਣ ਪਈ ਸੀ। ਉਨ੍ਹਾਂ ਇਹ ਸੋਚਿਆ ਸੀ ਕਿ ਸਿੰਘ ਸਾਹਿਬਾਨ ਦੇ ਮੂੰਹੋਂ ਬੋਲੇ ਗਏ ਝੂਠ ਨੂੰ ਸਿੱਖ ਸੱਤਬਚਨ ਕਹਿ ਕੇ ਪ੍ਰਵਾਨ ਕਰ ਲੈਣਗੇ। ਇਹ ਫੁਰਨਾ ਸਭ ਤੋਂ ਪਹਿਲਾਂ ਗਿਆਨੀ ਜ਼ੈਲ ਸਿੰਘ ਨੂੰ ਅਹੁੜਿਆ ਸੀ। ਉਸ ਦੇ ਸੁਝਾਅ ਦੇਣ 'ਤੇ ਹੀ ਦੂਰਦਰਸ਼ਨ ਨੇ ਸਿੰਘ ਸਾਹਿਬ ਕੋਲ ਇੰਟਰਵਿਊ ਲਈ ਪਹੁੰਚ ਕੀਤੀ ਸੀ। ਅਤੇ ਕੇਂਦਰ ਸਰਕਾਰ ਦੇ ਸੂਚਨਾ ਤੇ ਪ੍ਰਸਾਰਣ ਬਾਰੇ ਮੰਤਰੀ ਨੂੰ, ਸ੍ਰੀ ਹਰਿਮੰਦਰ ਸਾਹਿਬ ਦੀਆਂ ਤਾਜ਼ਾ-ਤਰੀਨ ਫੋਟੂਆਂ ਖਿੱਚ ਕੇ ਉਨ੍ਹਾਂ ਦਾ ਵਿਦੇਸ਼ਾਂ ਵਿਚ ਵਿਆਪਕ ਪੱਧਰ 'ਤੇ ਪ੍ਰਚਾਰ ਪ੍ਰਸਾਰ ਕਰਨ ਦੀ

---

* ਕੋਈ ਗ਼ੈਰ-ਸਿੱਖ, ਜਿਸ ਨੂੰ ਸਿੱਖ ਪਰੰਪਰਾਵਾਂ ਤੇ ਸਿੱਖ ਮਾਨਸਿਕਤਾ ਦੀ ਸਮਝ ਨਹੀਂ, ਤਾਂ ਅਜਿਹੀ ਧਾਰਨਾ ਰੱਖ ਸਕਦਾ ਸੀ। ਕਿਉਂਕਿ ਉਸ ਲਈ ਹਮਲੇ ਦੇ ਮਨੋ-ਵਿਗਿਆਨਕ ਪਹਿਲੂਆਂ ਨੂੰ ਸਮਝ ਸਕਣਾ ਕਤਈ ਸੰਭਵ ਨਹੀਂ ਸੀ। ਪਰ ਸਿੰਘ ਸਾਹਿਬਾਨ ਵੱਲੋਂ ਵੀ ਅਜਿਹਾ ਸੋਚਣਾ ਵੱਡੀ ਹੈਰਾਨੀ ਪੈਦਾ ਕਰਦਾ ਸੀ। ਸਿੱਖਾਂ ਦੀਆਂ ਨਜ਼ਰਾਂ ਵਿਚ ਭਾਰਤੀ ਫ਼ੌਜ ਵੱਲੋਂ ਧਾੜਵੀਆਂ ਦੀ ਤਰ੍ਹਾਂ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਦਾ ਕਰਮ ਹੀ ਆਪਣੇ ਆਪ ਵਿਚ ਸਿਰੇ ਦਾ ਸੰਗੀਨ ਅਪਰਾਧ ਸੀ। ਭਾਰਤੀ ਫ਼ੌਜ ਦੁਆਰਾ ਸ੍ਰੀ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਆਪਣਾ ਪਹਿਲਾ ਕਦਮ ਰੱਖ ਦੇਣ ਦੇ ਨਾਲ ਹੀ ਸਿੱਖ ਕੌਮ ਦੀ ਕਿਸਮਤ ਦਾ ਫ਼ੈਸਲਾ ਹੋ ਗਿਆ ਸੀ ਕਿ ਉਸ ਨੇ ਅੱਗੋਂ ਕੀ ਕਰਨਾ ਹੈ। ਹਮਲੇ ਦੌਰਾਨ ਹੋਏ ਜਾਨੀ ਤੇ ਮਾਲੀ ਨੁਕਸਾਨ ਦਾ ਵੇਰਵਾ ਸਿੱਖਾਂ ਲਈ ਗੌਣ (ਸੈਕੰਡਰੀ) ਅਹਿਮੀਅਤ ਰੱਖਦਾ ਸੀ। ਇਸ ਕਰਕੇ ਅਫ਼ਵਾਹਾਂ ਦਾ ਜੇਕਰ ਕੋਈ ਰੋਲ ਸੀ ਤਾਂ ਉਹ ਬਹੁਤ ਹੀ ਸੀਮਤ ਸੀ। ਭਾਈ ਬੇਅੰਤ ਸਿੰਘ ਤੇ ਭਾਈ ਸਤਵੰਤ ਸਿੰਘ ਨੇ ਜਦੋਂ ਆਪਣੇ ਮਨਾਂ ਦੇ ਅੰਦਰ ਇੰਦਰਾ ਗਾਂਧੀ ਨੂੰ ਉਸ ਦੇ ਕੀਤੇ ਦੀ ਸਜ਼ਾ ਦੇਣ ਦਾ ਸੰਕਲਪ ਲਿਆ ਸੀ ਤਾਂ ਉਨ੍ਹਾਂ ਇਹ ਕਦਮ ਕਿਸੇ 'ਅਫ਼ਵਾਹ' ਦੇ ਵਕਤੀ ਮਨੋ-ਵਿਗਿਆਨਕ ਅਸਰ ਹੇਠ ਆ ਕੇ ਨਹੀਂ ਸੀ ਚੁੱਕਿਆ। ਇਹ ਹੋਣੀ-ਭਰਿਆ ਫ਼ੈਸਲਾ ਉਨ੍ਹਾਂ ਅਸਲੀਅਤ ਨੂੰ ਆਪਣੀਆਂ ਅੱਖਾਂ ਨਾਲ ਵੇਖ ਲੈਣ ਤੋਂ ਬਾਅਦ ਠੰਢੇ ਦਿਲੋ-ਦਿਮਾਗ ਨਾਲ ਲਿਆ ਸੀ।

ਮੱਤ ਵੀ ਉਸ ਨੇ ਹੀ ਸੁਝਾਈ ਸੀ।[31] ਪਰ ਹੋਰਨਾਂ ਗੱਲਾਂ ਵਾਂਗ ਇਹ ਗੱਲ ਵੀ ਭਾਰਤੀ ਹਾਕਮਾਂ ਦੇ ਮਨ ਦਾ ਝੂਠਾ ਵਹਿਮ ਸਾਬਤ ਹੋਈ। ਗਿਆਨੀ ਕਿਰਪਾਲ ਸਿੰਘ ਦੇ ਇਸ ਬਿਆਨ ਦਾ ਸਿੱਖ ਜਨਤਾ ਉੱਤੇ ਜੋ ਅਸਰ ਹੋਇਆ ਉਸ ਦਾ ਵਰਣਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਕ ਸੀਨੀਅਰ ਅਧਿਕਾਰੀ ਸ. ਕੁਲਵੰਤ ਸਿੰਘ (ਮੀਤ ਸਕੱਤਰ) ਨੇ ਇਸ ਤਰ੍ਹਾਂ ਕੀਤਾ ਹੈ : "ਖ਼ਬਰਾਂ ਸੁਣਨ ਤੋਂ ਪਿੱਛੋਂ ਜਦੋਂ ਅਸੀਂ ਮੁਹੱਲੇ ਵਾਲੇ ਘਰਾਂ ਤੋਂ ਬਾਹਰ ਨਿਕਲੇ ਤਾਂ ਖ਼ਾਸ ਕਰਕੇ ਨੌਜਵਾਨਾਂ ਨੇ ਸਾਨੂੰ ਸੁਣਾ ਕੇ ਆਵਾਜ਼ਾਂ ਕੱਸੀਆਂ ਕਿ ਤੁਹਾਡੇ ਜਥੇਦਾਰ ਸਾਹਿਬ ਤਾਂ ਕਹਿੰਦੇ ਪਏ ਹਨ ਕਿ ਕੋਠਾ ਸਾਹਿਬ ਠੀਕ ਠਾਕ ਹੈ। ਗੱਲ ਕੀ, ਇਕ ਨਫ਼ਰਤ ਭਰਿਆ ਮਾਹੌਲ ਪੈਦਾ ਹੋ ਗਿਆ...ਸੱਚ ਤਾਂ ਇਹ ਹੈ ਕਿ ਅਸੀਂ ਵੀ ਸਾਰੇ ਇਨ੍ਹਾਂ ਸ਼ਬਦਾਂ ਦੇ ਉਚਾਰਨ ਤੋਂ ਔਖਿਆਈ ਮਹਿਸੂਸ ਕਰ ਰਹੇ ਸਾਂ...ਸੰਗਤਾਂ ਵਿਚ ਇਨ੍ਹਾਂ ਸ਼ਬਦਾਂ ਦਾ ਤਿੱਖਾ ਵਿਰੋਧ ਜਾਗਿਆ। ਦੂਰੋਂ ਵੇਖ ਕੇ ਹੀ ਜਥੇਦਾਰ ਜੀ ਪ੍ਰਤਿ ਆਵਾਜ਼ਾਂ ਕੱਸੀਆਂ ਜਾਣ ਲੱਗੀਆਂ, 'ਕੋਠਾ ਸਾਹਿਬ ਠੀਕ-ਠਾਕ ਹੈ।' ਇਸ ਦੇ ਸਿੱਟੇ ਵਜੋਂ ਭੜਕੇ ਨੌਜਵਾਨਾਂ ਨੇ ਜਥੇਦਾਰ ਸਾਹਿਬ 'ਤੇ ਗੋਲੀਆਂ ਚਲਾਈਆਂ ਅਤੇ ਲੁਧਿਆਣਾ ਜ਼ਿਲ੍ਹੇ ਵਿਚ ਉਨ੍ਹਾਂ ਨੂੰ ਜ਼ਖ਼ਮੀ ਕਰ ਦਿੱਤਾ।"[32] ਸਿੰਘ ਸਾਹਿਬਾਨ ਤੇ ਉਨ੍ਹਾਂ ਦੇ ਸ਼ੁਭਚਿੰਤਕ ਇਸ ਬਿਆਨ ਬਾਰੇ ਲਗਾਤਾਰ ਇਹ ਸਫ਼ਾਈਆਂ ਦਿੰਦੇ ਰਹੇ ਕਿ ਬਿਆਨ ਵਿਚ ਕੋਈ ਵੀ ਗੱਲ ਅਜਿਹੀ ਨਹੀਂ ਸੀ ਕਹੀ ਗਈ ਜੋ ਤੱਥ ਦੇ ਤੌਰ 'ਤੇ ਸਹੀ ਨਹੀਂ ਸੀ। ਪਰ ਇਸ ਤਰ੍ਹਾਂ ਦੇ ਮਾਮਲਿਆਂ ਵਿਚ ਗੱਲ ਨਿਰੀ ਤੱਥਾਂ ਦੀ ਸਚਿਆਈ ਦੀ ਨਹੀਂ ਹੁੰਦੀ, ਤੱਥਾਂ ਨਾਲੋਂ ਵੱਧ ਮਨ ਦੀ ਸਚਿਆਈ ਦੀ ਹੁੰਦੀ ਹੈ। ਬਿਆਨ ਕੀਤੇ ਤੱਥ ਆਪਣੀ ਥਾਵੇਂ ਸਹੀ ਹੋ ਸਕਦੇ ਹਨ ਪਰ ਜੇਕਰ ਤੱਥਾਂ ਦੀ ਬਿਆਨਕਾਰੀ ਦੇ ਪਿੱਛੇ ਕੰਮ ਕਰਦੀ ਭਾਵਨਾ ਤੇ ਮਨੋਰਥ ਸ਼ੁੱਧ ਨਾ ਹੋਣ ਤਾਂ ਇਸ ਦਾ ਅਸਰ ਉਲਟਾ ਹੋ ਜਾਂਦਾ ਹੈ। ਗਿਆਨੀ ਕਿਰਪਾਲ ਸਿੰਘ ਦੇ ਬਿਆਨ ਦੇ ਮਾਮਲੇ ਵਿਚ ਇਹੋ ਗੱਲ ਹੋਈ ਸੀ। ਅਤੇ ਗੱਲ ਇਸ ਬਿਆਨ ਨਾਲ ਹੀ ਠੱਪ ਨਹੀਂ ਸੀ ਹੋ ਗਈ। ਇਸ ਬਿਆਨ ਤੋਂ ਅਗਲੇ ਹੀ ਦਿਨ ਦੂਰਦਰਸ਼ਨ ਤੋਂ ਪ੍ਰਸਾਰਤ ਕੀਤੀ ਗਈ ਇਕ ਇੰਟਰਵਿਊ ਵਿਚ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਸਾਹਿਬ ਸਿੰਘ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਭਾਨ ਸਿੰਘ ਨੇ ਗਿਆਨੀ ਜੀ ਦੁਆਰਾ ਕਹੀਆਂ ਗੱਲਾਂ ਦੀ ਪੁਰ-ਜ਼ੋਰ ਪ੍ਰੋੜ੍ਹਤਾ ਕੀਤੀ।[33] ਇਸ ਤਰ੍ਹਾਂ, ਘਟਨਾਵਾਂ ਦੇ ਸਮੁੱਚੇ ਵੇਰਵੇ ਤੋਂ ਇਸ ਬਾਰੇ ਕੋਈ ਸ਼ੱਕ-ਸ਼ੁਬ੍ਹਾ ਨਹੀਂ ਰਹਿ ਜਾਂਦਾ ਕਿ ਇਹ ਸਾਰੀ ਬਿਆਨਬਾਜ਼ੀ, ਦਰਬਾਰ ਸਾਹਿਬ ਉੱਤੇ ਹਮਲੇ ਦੀ ਕਾਰਵਾਈ ਦੇ ਵਿਨਾਸ਼ਕਾਰੀ ਨਤੀਜਿਆਂ ਬਾਰੇ ਭਾਰਤੀ ਹਾਕਮਾਂ ਦੁਆਰਾ ਸਿੱਖ ਜਨਤਾ ਦੇ ਮਨਾਂ ਨੂੰ ਗੁਮਰਾਹ ਕਰਨ ਦੇ ਵਿਆਪਕ ਅਤੇ ਵਿਉਂਤ-ਬੱਧ ਯਤਨਾਂ ਦੀ ਹੀ ਇਕ ਕੜੀ ਸੀ, ਜਿਸ ਵਿਚ ਸਿੰਘ ਸਾਹਿਬਾਨ ਗਿਆਨੀ ਕਿਰਪਾਲ ਸਿੰਘ ਅਤੇ ਗਿਆਨੀ ਸਾਹਿਬ ਸਿੰਘ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਅਧਿਕਾਰੀਆਂ ਸ. ਭਾਨ ਸਿੰਘ ਤੇ ਸ. ਅਬਿਨਾਸ਼ੀ ਸਿੰਘ ਨੇ, ਆਪੋ-ਆਪਣੇ ਕਾਰਨਾਂ ਕਰਕੇ, ਉਸ ਵਿਸ਼ੇਸ਼ ਮੌਕੇ, ਸਰਕਾਰੀ ਧਿਰ ਦਾ ਸਰਗਰਮ ਪੱਖ ਪੂਰਿਆ। ਇਸ ਕਰਕੇ ਗਿਆਨੀ ਕਿਰਪਾਲ ਸਿੰਘ ਹੁਰਾਂ ਨੇ ਇਸ ਮਾਮਲੇ ਬਾਰੇ ਜੋ ਲਿਖਿਆ ਹੈ, ਉਹ ਪੂਰਾ ਸਹੀ ਨਹੀਂ ਹੈ। ਉਸ ਵਿਚ ਸਚਾਈ, ਈਮਾਨਦਾਰੀ ਤੇ ਸਿਧਾਂਤਕ ਸ਼ੁਧਤਾ ਦੀ ਘਾਟ ਸਾਫ਼ ਨਜ਼ਰ ਆਉਂਦੀ ਹੈ। ਉਨ੍ਹਾਂ ਨੇ ਆਪਣੇ 'ਚੰਗੇ ਪੱਖ' ਨੂੰ ਤਾਂ ਖ਼ੂਬ ਉਭਾਰ ਕੇ ਪੇਸ਼ ਕੀਤਾ ਹੈ, ਪਰੰਤੂ ਆਪਣੇ 'ਮੰਦੇ ਪੱਖ' ਨੂੰ ਜਾਂ ਤਾਂ ਉੱਕਾ ਹੀ ਛੁਪਾਉਣ ਦੇ ਯਤਨ ਕੀਤੇ ਗਏ ਹਨ ਅਤੇ ਜਾਂ ਇਸ ਦਾ ਬਹੁਤ ਹੀ ਨਿਤਾਣਾ ਸਿਧਾਂਤਕ ਡੀਫ਼ੈਂਸ ਖੜ੍ਹਾ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ ਹਨ।

# ਇਖ਼ਲਾਕੀ ਤੇ ਸਿਧਾਂਤਕ ਪਹਿਲੂ

ਸਿੰਘ ਸਾਹਿਬਾਨ ਦੁਆਰਾ ਨਿਭਾਏ ਗਏ ਇਸ ਰੋਲ ਬਾਰੇ ਇਹ ਅਹਿਮ ਸਵਾਲ ਖੜ੍ਹਾ ਹੁੰਦਾ ਹੈ ਕਿ ਉਨ੍ਹਾਂ ਇਹ ਸਭ ਕੁੱਝ ਕਿਉਂ, ਅਰਥਾਤ ਕਿਸ ਸੋਚ ਤੇ ਮਕਸਦ ਨੂੰ ਸਾਹਮਣੇ ਰੱਖ ਕੇ ਕੀਤਾ ? ਕੀ ਇਹ ਉਨ੍ਹਾਂ ਸੁਚੇਤ ਰੂਪ ਵਿਚ, ਅਤੇ ਸਵੈ-ਇੱਛਾ ਨਾਲ ਕੀਤਾ ਜਾਂ ਉਨ੍ਹਾਂ ਨੂੰ ਹਕੂਮਤੀ ਦਬਾਅ ਹੇਠ ਆ ਕੇ ਮਜਬੂਰੀ ਵੱਸ ਕਰਨਾ ਪਿਆ ? ਇਸ ਨੂੰ ਉਨ੍ਹਾਂ ਦੀ ਬਦਨੀਤੀ, ਬਦਦਿਆਨਤਦਾਰੀ, ਬੁਜ਼ਦਿਲੀ ਤੇ ਬੇਸਮਝੀ 'ਚੋਂ ਕਿਹੜਾ ਨਾਂ ਦਿੱਤਾ ਜਾਵੇ ? ਉਸ ਵੇਲੇ ਖ਼ੌਲਦੇ ਜਜ਼ਬਾਤਾਂ ਦੇ ਮਾਹੌਲ ਵਿਚ ਇਸ ਕਿਸਮ ਦੇ ਡੂੰਘੇ ਤੇ ਗੁੰਝਲਦਾਰ ਸਵਾਲਾਂ ਉੱਤੇ ਠੰਢੇ ਦਿਲੋ-ਦਿਮਾਗ ਨਾਲ ਵਿਚਾਰ ਕਰ ਸਕਣਾ ਸੰਭਵ ਨਹੀਂ ਸੀ। ਉਸ ਮਾਹੌਲ ਅੰਦਰ ਅਜਿਹੀਆਂ ਜ਼ਿੰਮੇਵਾਰ ਤੇ ਸਤਿਕਾਰਯੋਗ ਪਦਵੀਆਂ 'ਤੇ ਬੈਠੇ ਵਿਅਕਤੀਆਂ ਦੀ ਰਤਾ ਜਿੰਨੀ ਵੀ ਥਿੜਕਣ ਤੇ ਕਮਜ਼ੋਰੀ ਕੌਮ ਨੂੰ ਗਵਾਰਾ ਨਹੀਂ ਸੀ। ਉਸ ਵੇਲੇ ਸਿੱਖ ਕੌਮ ਦਾ ਬਹੁਤ ਕੁੱਝ—ਉਸ ਦੀ ਇੱਜ਼ਤ, ਆਬਰੂ, ਸ਼ਾਨ, ਸਵੈ-ਮਾਣ ਤੇ ਵੱਕਾਰ—ਸਭ ਕੁੱਝ ਦਾਅ 'ਤੇ ਲੱਗਾ ਹੋਇਆ ਸੀ। ਇਸ ਕਰਕੇ ਉਸ ਮਾਹੌਲ ਵਿਚ ਆਗੂਆਂ ਦੇ ਮਨ ਦੀ ਕਮਜ਼ੋਰੀ ਵੀ ਇਕ ਨਾ-ਖਿਮਾਯੋਗ ਅਪਰਾਧ ਸਮਝਿਆ ਗਿਆ ਅਤੇ ਇਸ ਮੁਤਾਬਿਕ ਹੀ ਸਜ਼ਾਵਾਂ ਨਿਰਧਾਰਤ ਕੀਤੀਆਂ ਗਈਆਂ। ਪਰ ਹੁਣ ਜਦੋਂ ਕਿ ਪੁਲਾਂ ਦੇ ਹੇਠ ਦੀ ਬਹੁਤ ਸਾਰਾ ਪਾਣੀ ਹੀ ਨਹੀਂ ਸਗੋਂ ਢੇਰ ਸਾਰਾ ਲਹੂ ਵਗ ਚੁੱਕਾ ਹੈ ਤਾਂ ਅਜਿਹੇ ਸਵਾਲਾਂ ਤੇ ਮਸਲਿਆਂ ਉੱਤੇ ਠੰਢੇ ਸ਼ਾਂਤ ਹਿਰਦਿਆਂ ਨਾਲ ਗਹਿਰ ਤੇ ਗੰਭੀਰ ਵਿਚਾਰਾਂ ਕੀਤੀਆਂ ਜਾਣੀਆ ਚਾਹੀਦੀਆਂ ਹਨ, ਕਿਉਂਕਿ ਇਤਿਹਾਸ ਵਿਚ ਕੌਮਾਂ ਦੇ ਸਫ਼ਰ ਦੌਰਾਨ ਪਤਾ ਨਹੀਂ ਅਜਿਹੇ ਹੋਣੀ-ਭਰੇ ਮੋੜ ਅਚਾਨਕ ਫਿਰ ਕਦੋਂ ਆ ਟਪਕਣ ? ਵਿਦਵਾਨਾਂ ਦਾ ਕਥਨ ਹੈ ਕਿ ਜਿਹੜੀ ਕੌਮ ਆਪਣੇ ਬੀਤੇ ਦੇ ਨਾਂਹ-ਪੱਖੀ ਤਜਰਬਿਆਂ ਕੋਲੋਂ ਸਬਕ ਗ੍ਰਹਿਣ ਨਹੀਂ ਕਰਦੀ, ਉਹ ਭਵਿੱਖ ਅੰਦਰ ਇਨ੍ਹਾਂ ਤਜਰਬਿਆਂ ਨੂੰ ਮੁੜ ਪਹਿਲਾਂ ਨਾਲੋਂ ਵੀ ਮਾੜੇ ਰੂਪ ਵਿਚ ਦੁਹਰਾਉਣ ਲਈ ਸਰਾਪੀ ਜਾਂਦੀ ਹੈ।

ਉਸ ਵਿਸ਼ੇਸ਼ ਮਾਹੌਲ ਵਿਚ ਸਿੰਘ ਸਾਹਿਬਾਨ ਅਤੇ ਰਵਾਇਤੀ ਅਕਾਲੀ ਆਗੂਆਂ ਦੀ ਹਰ ਥਿੜਕਣ ਤੇ ਕਮਜ਼ੋਰੀ ਨੂੰ ਜ਼ਿਆਦਾ ਕਰਕੇ ਉਨ੍ਹਾਂ ਦੇ ਇਖ਼ਲਾਕੀ ਪਹਿਲੂ ਨਾਲ ਹੀ ਜੋੜ ਕੇ ਦੇਖਿਆ ਗਿਆ। ਇਸ ਨੂੰ ਉਨ੍ਹਾਂ ਦੇ ਸਿਧਾਂਤਕ ਨਜ਼ਰੀਏ ਨਾਲ ਜੋੜ ਕੇ ਵੇਖਣ ਤੇ ਸਮਝਣ ਦੇ ਯਤਨ ਬਹੁਤ ਘੱਟ ਹੋਏ। ਹਕੀਕਤ ਵਿਚ ਅਕਾਲੀ ਆਗੂਆਂ ਤੇ ਸਿੰਘ ਸਾਹਿਬਾਨ ਹੁਰਾਂ ਦੀਆਂ ਨੈਤਿਕ ਕਮਜ਼ੋਰੀਆਂ ਦੇ ਲੜ ਉਨ੍ਹਾਂ ਦੀਆਂ ਸਿਧਾਂਤਕ ਤਰੁੱਟੀਆਂ ਨਾਲ ਗੂੜ੍ਹੀ ਤਰ੍ਹਾਂ ਉਲਝੇ ਹੋਏ ਸਨ। ਮਿਸਾਲ ਵਜੋਂ, ਭਾਰਤੀ ਹਾਕਮਾਂ ਵੱਲੋਂ ਦਰਬਾਰ ਸਾਹਿਬ ਉੱਤੇ ਫ਼ੌਜੀ ਹੱਲਾ ਬੋਲ ਦੇਣ ਦਾ ਬੱਜਰ ਗੁਨਾਹ ਕਰਨ ਉਪਰੰਤ ਵੀ ਅਕਾਲੀ ਆਗੂਆਂ ਨੇ ਭਾਰਤੀ ਰਾਜ ਤੇ ਹਿੰਦੂ ਹਾਕਮ ਵਰਗ ਦੇ ਹਕੀਕੀ ਕਿਰਦਾਰ ਅਤੇ ਭਾਰਤੀ ਰਾਜ ਅੰਦਰ ਸਿੱਖ ਕੌਮ ਦੀ ਸਥਿਤੀ ਤੇ ਤਕਦੀਰ ਦੇ ਬਾਰੇ ਵਿਚ ਆਪਣੀਆਂ ਪਹਿਲੀਆਂ ਸਿਧਾਂਤਕ ਧਾਰਨਾਵਾਂ ਵਿਚ ਕੋਈ ਬੁਨਿਆਦੀ ਰੱਦੋ-ਬਦਲ ਕਰਨ ਦੀ ਲੋੜ ਮਹਿਸੂਸ ਨਹੀਂ ਕੀਤੀ ਸੀ। ਅਸਲ ਵਿਚ ਦਰਬਾਰ ਸਾਹਿਬ ਉੱਤੇ ਹਮਲੇ ਦੀ ਘਟਨਾ ਨੂੰ ਉਨ੍ਹਾਂ ਨੇ ਭਾਰਤੀ ਹਾਕਮਾਂ ਵੱਲੋਂ ਸਿੱਖਾਂ ਨਾਲ ਕੀਤੀ ਗਈ 'ਇਕ ਹੋਰ ਵਧੀਕੀ' ਵਜੋਂ ਹੀ ਦੇਖਿਆ ਸੀ। ਉਨ੍ਹਾਂ ਲਈ ਇਹ ਜ਼ੁਲਮੀ ਵਾਰਦਾਤ ਪਹਿਲੀਆਂ ਨਾਲੋਂ ਸਿਰਫ਼ ਮਾਤਰਾ ਜਾਂ ਦਰਜੇ ਵਿਚ (quantitatively) ਹੀ ਵੱਡੀ ਅਥਵਾ ਵੱਧ ਦਰਦਨਾਕ ਸੀ; ਇਸ ਨਾਲ ਸਿੱਖ ਕੌਮ ਸਾਹਮਣੇ ਸਿਫ਼ਤੀ ਤੌਰ 'ਤੇ ਨਵੀਂ ਹਾਲਤ ਪੈਦਾ ਹੋ ਜਾਣ ਦੀ ਹਕੀਕਤ ਉਨ੍ਹਾਂ

ਦੇ ਗੋੜ ਵਿਚ ਨਹੀਂ ਸੀ ਆਈ। ਜਾਂ ਇਸ ਗੱਲ ਦਾ ਉਨ੍ਹਾਂ ਨੂੰ ਜੇਕਰ ਕੋਈ ਅਹਿਸਾਸ ਹੋਇਆ ਵੀ ਤਾਂ ਉਹ ਏਨਾ ਪੇਤਲਾ ਸੀ ਕਿ ਇਹ ਉਨ੍ਹਾਂ ਦੀ ਰੂਹ ਵਿਚ ਡੂੰਘਾ ਨਾ ਉੱਤਰ ਸਕਿਆ; ਇਸ ਨੇ ਉਨ੍ਹਾਂ ਦੀ ਚੇਤਨਾ ਉੱਤੇ ਕੋਈ ਵੀ ਗਹਿਰਾ ਤੇ ਚਿਰ-ਸਥਾਈ ਪ੍ਰਭਾਵ ਨਾ ਛੱਡਿਆ। ਸਿੱਟਾ ਇਹ ਨਿਕਲਿਆ ਕਿ ਹਮਲੇ ਦੇ ਬਾਵਜੂਦ ਅਕਾਲੀ ਆਗੂਆਂ ਦੀ ਸਿਧਾਂਤਕ ਸੋਚਣੀ ਅਤੇ ਉਨ੍ਹਾਂ ਦੇ ਰਾਜਨੀਤਕ ਚਰਿੱਤਰ ਤੇ ਚਾਲ-ਢਾਲ ਵਿਚ ਕੋਈ ਸਿਫ਼ਤੀ ਬਦਲਾਉ ਨਾ ਆਇਆ। ਉਹ ਨਵੀਂ ਹਾਲਤ ਨੂੰ ਪੁਰਾਣੀ ਦ੍ਰਿਸ਼ਟੀ ਨਾਲ ਹੀ ਵੇਖਦੇ ਰਹੇ। ਉਨ੍ਹਾਂ ਦੀ ਸਾਰੀ ਸਰਗਰਮੀ ਹਮਲੇ ਤੋਂ ਪਹਿਲਾਂ ਵਾਲੀ ਹਾਲਤ ਬਹਾਲ ਕਰਨ ਦੇ ਉਦੇਸ਼ ਦੁਆਲੇ ਹੀ ਘੁੰਮਦੀ ਰਹੀ। ਭਾਰਤੀ ਹਾਕਮਾਂ ਦੀਆਂ ਵਧੀਕੀਆਂ ਤੇ ਬੇਇਨਸਾਫ਼ੀਆਂ ਦੇ ਵਿਰੁੱਧ ਉਹ ਇਕ ਹੱਦ ਤਕ ਅੜਦੇ ਤੇ ਲੜਦੇ ਜ਼ਰੂਰ ਰਹੇ ਪਰੰਤੂ ਇਹ ਕੁੱਝ ਕਰਦੇ ਹੋਏ ਵੀ ਉਨ੍ਹਾਂ, ਹਰ ਮੌਕੇ ਅਤੇ ਹਰ ਮਾਮਲੇ ਵਿਚ, ਆਪਣੇ ਰਾਜਸੀ ਸੁਆਰਥ ਨੂੰ ਮੂਹਰੇ ਰੱਖਣ ਦੀ ਆਪਣੀ ਜੱਦੀ ਆਦਤ ਤੇ ਬਿਰਤੀ ਨਹੀਂ ਸੀ ਤਿਆਗੀ। ਇਸ ਵਜ੍ਹਾ ਕਰਕੇ ਹਮਲੇ ਤੋਂ ਬਾਅਦ ਸਿੰਘ ਸਾਹਿਬਾਨ ਭਾਰਤੀ ਹਾਕਮਾਂ ਨਾਲ ਕਿਸੇ ਵੀ ਕਿਸਮ ਦਾ ਮੇਲ-ਮਿਲਾਪ ਨਾ ਰੱਖਣ ਅਤੇ ਉਨ੍ਹਾਂ ਨੂੰ ਕਿਸੇ ਵੀ ਕਿਸਮ ਦਾ ਸਹਿਯੋਗ ਨਾ ਦੇਣ ਦਾ ਅਡੋਲ ਪੈਂਤੜਾ ਧਾਰਨ ਨਹੀਂ ਕਰ ਸਕਦੇ ਸਨ। ਕਿਉਂਕਿ ਅਜਿਹਾ ਅਡੋਲ ਪੈਂਤੜਾ ਧਾਰਨ ਕਰਨ ਲਈ ਇਕੱਲਾ ਨੈਤਿਕ ਜੇਰਾ ਹੀ ਨਹੀਂ ਸੀ ਲੋੜੀਂਦਾ। ਇਸ ਦੇ ਵਾਸਤੇ ਆਪਣੀਆਂ ਕੁੱਝ ਬੁਨਿਆਦੀ ਸਿਧਾਂਤਕ ਧਾਰਨਾਵਾਂ ਦੇ ਬੰਧਨਾਂ ਤੋਂ ਮੁਕਤ ਹੋਣਾ ਪਹਿਲੀ ਤੇ ਜ਼ਰੂਰੀ ਲੋੜ ਸੀ। ਸਿੱਖ ਪੰਥ ਅੰਦਰਲੇ ਜਿਨ੍ਹਾਂ ਵਰਗਾਂ ਨੇ ਭਾਰਤੀ ਰਾਜ ਦੇ ਗ਼ਲਬੇ ਤੋਂ ਪੂਰਨ ਤੌਰ 'ਤੇ ਮੁਕਤ ਹੋਣ, ਅਰਥਾਤ ਆਪਣਾ ਵੱਖਰਾ ਤੇ ਸੁਤੰਤਰ ਰਾਜ ਸਥਾਪਤ ਕਰਨ ਦੀ 'ਆਪਸ਼ਨ' ਦੇ ਦਰ ਸਵੈ-ਮਰਜ਼ੀ ਨਾਲ ਹੀ ਪੱਕੇ ਤੌਰ 'ਤੇ ਬੰਦ ਕਰ ਰੱਖੇ ਹੋਏ ਸਨ, ਉਹ ਭਾਰਤੀ ਰਾਜ ਤੋਂ ਨਾਬਰ ਹੋਣ ਦਾ ਨੈਤਿਕ ਸਾਹਸ ਨਹੀਂ ਸੀ ਜੁਟਾ ਸਕਦੇ। ਭਾਰਤੀ ਹਾਕਮਾਂ ਦੇ ਖ਼ਿਲਾਫ਼ ਲੱਖਾਂ ਇਤਰਾਜ਼ਾਂ ਤੇ ਰੋਸਿਆਂ ਦੇ ਬਾਵਜੂਦ ਉਨ੍ਹਾਂ ਨਾਲ ਸਮਝੌਤਾ ਤੇ ਸਹਿਯੋਗ ਕਰਕੇ ਚੱਲਣਾ ਇਨ੍ਹਾਂ ਸਿੱਖ ਵਰਗਾਂ ਦੀ ਮਜਬੂਰੀ, ਤੇ ਨਾਲ ਹੀ ਆਦਤ ਜਿਹੀ ਵੀ, ਬਣ ਗਈ ਸੀ। ਉਹ ਇਸ ਨਾਲੋਂ ਵੱਖਰਾ ਰਾਹ ਅਖ਼ਤਿਆਰ ਨਹੀਂ ਕਰ ਸਕਦੇ ਸਨ। ਉਨ੍ਹਾਂ ਅੰਦਰ ਪੰਥਕ ਜਜ਼ਬਾ ਭਾਵੇਂ ਪੂਰੀ ਤਰ੍ਹਾਂ ਖ਼ਤਮ ਤਾਂ ਨਹੀਂ ਸੀ ਹੋਇਆ ਪਰ ਇਹ ਪੂਰਾ ਸ਼ੁੱਧ ਨਹੀਂ ਰਿਹਾ ਸੀ। ਇਸ ਵਜ੍ਹਾ ਕਰਕੇ ਆਪਣੇ ਵਿਅਕਤੀਗਤ ਸਵੈ-ਸਨਮਾਨ ਦੇ ਨਾਲ ਹੀ, ਉਹ, ਸਿੱਖ ਕੌਮ ਦੀ ਸਮੂਹਿਕ ਆਨ ਤੇ ਸ਼ਾਨ ਦੀ ਪੂਰੀ ਦ੍ਰਿੜ੍ਹਤਾ ਤੇ ਧੜੱਲੇ ਨਾਲ ਰੱਖਿਆ ਨਹੀਂ ਕਰ ਸਕਦੇ ਸਨ। ਇਸ ਨਾਲ ਪੈਰ ਪੈਰ 'ਤੇ ਸਮਝੌਤਾ ਕਰਨਾ ਉਨ੍ਹਾਂ ਦਾ ਦੁਰਭਾਗ ਬਣ ਗਿਆ ਸੀ। ਜਿਸ ਸਦਕਾ ਉਹ ਨਿੱਜੀ ਰੂਪ ਵਿਚ, ਅਤੇ ਸਮੂਹਿਕ/ਕੌਮੀ ਪੱਧਰ 'ਤੇ ਵੀ, ਭਾਰਤੀ ਹਾਕਮਾਂ ਹੱਥੋਂ ਅਪਮਾਨ ਸਹਿਣ ਦੇ ਆਦੀ ਹੋ ਗਏ ਸਨ। ਇਹੀ ਵਜ੍ਹਾ ਸੀ ਕਿ ਉਸ ਵੇਲੇ ਵੀ, ਜਦੋਂ ਭਾਰਤੀ ਫ਼ੌਜ ਦੁਆਰਾ ਦਰਬਾਰ ਸਾਹਿਬ ਭਵਨ-ਸਮੂਹ ਦੇ ਅੰਦਰ ਨਿਹੱਥੇ ਤੇ ਨਿਰਦੋਸ਼ ਸਿੱਖਾਂ ਦੇ ਖ਼ੂਨ ਦੀ ਹੋਲੀ ਖੇਡੀ ਜਾ ਰਹੀ ਸੀ ਅਤੇ ਲਹੂ-ਤਿਹਾਏ ਫ਼ੌਜੀ ਨਾ ਸਿਰਫ਼ ਪਵਿੱਤਰ ਪਰਿਕਰਮਾ ਦੇ ਅੰਦਰ ਬੂਟਾਂ ਸਮੇਤ ਦਨਦਨਾਉਂਦੇ ਫਿਰ ਰਹੇ ਸਨ, ਸਗੋਂ ਉਹ ਹੰਕਾਰ ਤੇ ਬਦਲੇ ਦੀ ਭਾਵਨਾ ਨਾਲ, ਦਰਸ਼ਨੀ ਡਿਉੜੀ ਅੰਦਰ ਸਿਗਰਟਾਂ ਪੀਣ ਵਰਗੀਆਂ ਅਤਿ ਦਰਜੇ ਦੀਆਂ ਭੜਕਾਊ ਹਰਕਤਾਂ ਕਰ ਰਹੇ ਸਨ, ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਸਾਹਿਬ ਸਿੰਘ ਜੀ ਨੂੰ ਉਸ ਅਵਸਥਾ ਵਿਚ ਵੀ ਫ਼ੌਜੀ ਜਰਨੈਲਾਂ ਦੀਆਂ ਇਛਾਵਾਂ ਦਾ ਪਾਲਣ

ਕਰਨ ਵਿਚ ਕੋਈ ਝਿਜਕ ਮਹਿਸੂਸ ਨਹੀਂ ਹੋਈ ਸੀ। ਅਣਖ ਤੇ ਸਵੈ-ਸਨਮਾਨ ਇਹ ਮੰਗ ਕਰਦੇ ਸਨ ਕਿ ਅਜਿਹੀ ਹਾਲਤ ਵਿਚ ਸਿੰਘ ਸਾਹਿਬ ਫ਼ੌਜੀ ਅਫ਼ਸਰਾਂ ਨੂੰ ਤੋੜ ਕੇ ਜੁਆਬ ਦੇ ਦਿੰਦੇ ਅਤੇ ਜਿੰਨਾ ਚਿਰ ਕਤਲੋ-ਗ਼ਾਰਤ ਦਾ ਸਿਲਸਿਲਾ ਬੰਦ ਨਹੀਂ ਸੀ ਹੁੰਦਾ ਤੇ ਫ਼ੌਜੀਆਂ ਵੱਲੋਂ ਦਰਬਾਰ ਸਾਹਿਬ ਦੀ ਪਵਿੱਤਰਤਾ ਭੰਗ ਕਰਨ ਵਾਲੀਆਂ ਕੋਝੀਆਂ ਹਰਕਤਾਂ ਬੰਦ ਕਰਨ ਦਾ ਪੂਰਨ ਭਰੋਸਾ ਨਹੀਂ ਸੀ ਦੁਆਇਆ ਜਾਂਦਾ, ਓਨਾ ਚਿਰ ਤਕ ਫ਼ੌਜੀ ਜਰਨੈਲਾਂ ਨੂੰ ਕਿਸੇ ਵੀ ਰੂਪ ਵਿਚ ਸਹਿਯੋਗ ਨਾ ਦੇਣ ਦੀ ਦ੍ਰਿੜ੍ਹ ਪੁਜ਼ੀਸ਼ਨ ਲਈ ਜਾਂਦੀ। ਇਸ ਦਾ ਨਤੀਜਾ-ਕਰਮ ਕੀ ਹੋਣਾ ਸੀ ? ਵੱਧ ਤੋਂ ਵੱਧ ਇਹ ਕਿ ਹੋਰਨਾਂ ਹਜ਼ਾਰਾਂ ਬੇਕਸੂਰ ਸਿੱਖਾਂ ਦੇ ਨਾਲ ਹੀ ਸਿੰਘ ਸਾਹਿਬਾਨ ਨੂੰ ਵੀ ਫੜ ਕੇ ਜੇਲ੍ਹਾਂ ਵਿਚ ਡੱਕ ਦਿੱਤਾ ਜਾਂਦਾ। ਸ੍ਰੀ ਹਰਿਮੰਦਰ ਸਾਹਿਬ ਦੀ ਰੋਜ਼ਾਨਾ ਮਰਯਾਦਾ ਵਿਚ ਜੋ ਵਿਘਨ ਪੈ ਗਿਆ ਸੀ, ਭਾਰਤੀ ਹਾਕਮਾਂ ਨੇ ਆਪਣੇ ਪਾਪਾਂ ਨੂੰ ਕੱਜਣ ਲਈ ਉਸ ਦਾ ਆਪੇ ਕੋਈ ਛੇਤੀ ਹੱਲ ਕੱਢ ਲੈਣਾ ਸੀ। ਫ਼ੌਜ ਕੋਲ ਆਪਣੇ ਗ੍ਰੰਥੀਆਂ ਤੇ ਰਾਗੀਆਂ ਦੀ ਕਮੀ ਨਹੀਂ ਸੀ। ਅਤੇ ਜੇਕਰ ਇਹ ਮਰਯਾਦਾ ਛੇਤੀ ਕੀਤੇ ਬਹਾਲ ਨਾ ਵੀ ਹੋ ਸਕਦੀ ਤਾਂ ਵੀ ਇਹ ਕੋਈ ਅਣਹੋਣੀ ਗੱਲ ਨਹੀਂ ਸੀ ਹੋਣੀ। ਸ੍ਰੀ ਹਰਿਮੰਦਰ ਸਾਹਿਬ ਉੱਤੇ ਦੁਸ਼ਮਣ ਫ਼ੌਜਾਂ ਦੇ ਹਮਲੇ ਤੇ ਕਬਜ਼ੇ ਦੀ ਸੂਰਤ ਵਿਚ ਸਿੱਖਾਂ ਨੇ, ਹੋਰਨਾਂ ਦਿਲ-ਕੰਬਾਊ ਜ਼ੁਲਮਾਂ ਦੇ ਨਾਲ ਹੀ, ਇਸ ਸਦਮੇ ਨੂੰ ਵੀ ਭਾਣਾ ਮੰਨ ਕੇ ਬਰਦਾਸ਼ਤ ਕਰ ਲੈਣਾ ਸੀ। ਇਤਿਹਾਸ ਵਿਚ ਪਹਿਲਾਂ ਵੀ ਸਿੱਖ ਕੌਮ ਨਾਲ ਅਨੇਕਾਂ ਵਾਰੀ ਅਜਿਹੇ ਦਰਦਨਾਕ ਹਾਦਸੇ ਵਾਪਰ ਚੁੱਕੇ ਹਨ, ਜਦ ਧਾੜਵੀਆਂ ਦੇ ਕਬਜ਼ੇ ਹੇਠ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰ ਮਰਯਾਦਾ ਲੰਮੇ ਅਰਸੇ ਤਕ ਭੰਗ ਹੁੰਦੀ ਰਹੀ। ਪਰ ਅਜਿਹਾ ਪਹਿਲਾਂ ਕਦੇ ਨਹੀਂ ਸੀ ਹੋਇਆ ਕਿ ਹਮਲਾਵਰਾਂ ਨੂੰ ਆਪਣੇ ਕੀਤੇ ਗਏ ਕੁਕਰਮ ਉੱਤੇ ਪਰਦਾਪੋਸ਼ੀ ਕਰਨ ਦੀ ਏਨੀ ਸ਼ਿੱਦਤ ਤੇ ਲੋੜ ਮਹਿਸੂਸ ਹੋਈ ਹੋਵੇ। ਇਹ ਮੱਕਾਰੀ ਸਿਰਫ਼ ਹਿੰਦੂ ਹਾਕਮਾਂ ਦੇ ਹਿੱਸੇ ਆਈ ਸੀ। ਅਤੇ ਇਹ ਵੀ ਪਹਿਲਾਂ ਕਦੇ ਨਹੀਂ ਸੀ ਹੋਇਆ ਕਿ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਨੇ ਹਮਲੇ ਤੋਂ ਐਨ ਪਹਿਲਾਂ ਤਾਂ ਇਕ ਲਿਖਤੀ ਬਿਆਨ ਅੰਦਰ ਸਿੱਖ ਕੌਮ ਨੂੰ 'ਹਮਲਾਵਰਾਂ' ਦਾ ਮੂੰਹ ਭੰਨਣ' ਤੇ 'ਦੁਸ਼ਟਾਂ ਦਾ ਨਾਸ਼ ਕਰ ਦੇਣ' ਦਾ ਜੰਗਜੂ ਸੱਦਾ ਦਿੱਤਾ ਹੋਵੇ[34] ਅਤੇ ਫਿਰ ਛੇ ਦਿਨਾਂ ਬਾਅਦ ਉਹ ਖ਼ੁਦ ਹੀ 'ਹਮਲਾਵਰਾਂ' ਤੇ 'ਦੁਸ਼ਟਾਂ' ਦਾ ਹੱਥ ਵਟਾਉਣ ਲਈ ਸਰਗਰਮ ਹੋਇਆ ਫਿਰਦਾ ਹੋਵੇ! ਸਿੰਘ ਸਾਹਿਬ ਦੁਆਰਾ ਦਿਖਾਈ ਗਈ ਇਹ ਇਖ਼ਲਾਕੀ ਨਿਰਬਲਤਾ ਨਿਰੋਲ ਉਸ ਦੇ ਕਮਜ਼ੋਰ ਮਨ ਦੀ ਪੈਦਾਇਸ਼ ਨਹੀਂ ਸੀ। ਸਿਧਾਂਤਕ ਸ਼ੁੱਧਤਾ ਤੇ ਨਿਹਚਾ ਦੀ ਕਮੀ ਵੀ ਇਸ ਦਾ ਇਕ ਪ੍ਰਮੁੱਖ ਕਾਰਨ ਸੀ। ਸਿੰਘ ਸਾਹਿਬਾਨ ਤੇ ਅਕਾਲੀ ਆਗੂ, ਭਾਰਤੀ ਫ਼ੌਜ ਦੁਆਰਾ ਕੀਤੇ ਗਏ ਹਮਲੇ ਦੀ ਤੁਲਨਾ ਭਲੇ ਹੀ ਮੁਗ਼ਲਾਂ ਤੇ ਅਫ਼ਗਾਨੀਆਂ ਦੇ ਹਮਲਿਆਂ ਨਾਲ ਕਰ ਰਹੇ ਸਨ। ਪਰੰਤੂ ਉਹ ਇਹ ਗੱਲ ਦਿਲੀ ਨਿਹਚਾ 'ਚੋਂ ਨਹੀਂ ਕਹਿ ਰਹੇ ਸਨ। ਇਹ ਮਹਿਜ਼ ਇਕ ਆਦਤਨ ਬਿਆਨਬਾਜ਼ੀ ਸੀ। ਭਾਰਤ ਦੇ ਹਿੰਦੂ ਹਾਕਮਾਂ ਨੂੰ ਉਨ੍ਹਾਂ ਨੇ ਜੇਕਰ ਮੁਗ਼ਲਾਂ ਤੇ ਅਫ਼ਗਾਨੀਆਂ ਵਾਂਗੂੰ ਹੀ 'ਗ਼ੈਰ' ਤੇ 'ਦੁਸ਼ਮਣ' ਸਮਝਿਆ ਹੁੰਦਾ ਤਾਂ ਉਨ੍ਹਾਂ ਦਾ ਰਵੱਈਆ ਪ੍ਰਤੱਖ ਰੂਪ ਵਿਚ ਬਹੁਤ ਵੱਖਰਾ ਹੋਣਾ ਸੀ। ਜ਼ਰਾ ਸੋਚੋ ਕਿ ਕੀ ਅਠਾਰ੍ਹਵੀਂ ਸਦੀ ਵਿਚ ਸਿੱਖਾਂ ਦਾ ਕੋਈ ਧਾਰਮਿਕ ਜਾਂ ਰਾਜਨੀਤਕ ਆਗੂ ਦਰਬਾਰ ਸਾਹਿਬ ਉੱਤੇ ਕਬਜ਼ਾ ਕਰੀ ਬੈਠੇ ਜ਼ਕਰੀਆ ਖ਼ਾਨ, ਲਖਪਤ ਰਾਇ ਤੇ ਅਹਿਮਦ ਸ਼ਾਹ ਅਬਦਾਲੀ ਵਰਗੇ ਜਰਵਾਣਿਆਂ ਦੇ ਨਾਲ ਜ਼ਾਹਰਾ ਜਾਂ ਲੁਕਵੀਆਂ ਮੀਟਿੰਗਾਂ ਕਰਨ, ਅਤੇ ਉਨ੍ਹਾਂ ਨਾਲ ਕਿਸੇ ਕਿਸਮ ਦਾ ਮੇਲ-ਮਿਲਾਪ ਰੱਖਣ

ਬਾਰੇ ਸੋਚ ਸਕਦਾ ਸੀ ? ਉੱਕਾ ਹੀ ਨਹੀਂ। ਕਿਉਂਕਿ ਮੁਗ਼ਲਾਂ ਤੇ ਅਫ਼ਗਾਨੀਆਂ ਦੇ ਮੂਲ ਖ਼ਾਸੇ ਤੇ ਮਨੋਰਥਾਂ ਬਾਰੇ, ਅਤੇ ਉਨ੍ਹਾਂ ਨਾਲ ਪੰਥ ਦੇ ਰਿਸ਼ਤੇ ਬਾਰੇ ਸਿੱਖਾਂ ਦੇ ਮਨਾਂ ਅੰਦਰ ਕੋਈ ਰੋਲ-ਘਚੋਲਾ ਨਹੀਂ ਸੀ। ਪਰ ਜਿਵੇਂ ਕਿ ਪਹਿਲਾਂ ਜ਼ਿਕਰ ਹੋ ਚੁੱਕਾ ਹੈ, ਭਾਰਤ ਦੇ ਹਿੰਦੂ ਹਾਕਮਾਂ ਦੇ ਮਾਮਲੇ ਵਿਚ ਅਕਾਲੀ ਆਗੂਆਂ ਅੰਦਰ ਅਜਿਹੀ ਸਪੱਸ਼ਟਤਾ ਦਾ ਰੜਕਵਾਂ ਅਭਾਵ ਸੀ। ਇਥੇ ਕੁੱਝ ਵੀ ਸਾਫ਼ ਤੇ ਨਿਖਰਵਾਂ ਨਹੀਂ ਸੀ; ਨਾ ਦੁਸ਼ਮਣ ਦੇ ਇਰਾਦੇ ਤੇ ਮਨੋਰਥ, ਅਤੇ ਨਾ ਲੜਾਈ ਦੇ ਮੁੱਦੇ ਤੇ ਨਿਸ਼ਾਨੇ। ਇਖ਼ਲਾਕੀ ਨਿਰਬਲਤਾ ਦੇ ਨਾਲ ਹੀ ਇਸ ਸਿਧਾਂਤਕ ਤੱਥ ਨੇ ਵੀ, ਹਮਲੇ ਦੇ ਉਪਰੰਤ ਸਿੰਘ ਸਾਹਿਬਾਨ ਦੇ ਸਮੁੱਚੇ ਆਚਾਰ-ਵਿਹਾਰ ਉੱਤੇ ਗਹਿਰਾ ਨਾਂਹ-ਪੱਖੀ ਪ੍ਰਭਾਵ ਪਾਇਆ। ਸਿੰਘ ਸਾਹਿਬਾਨ, ਸਮੇਂ ਦੀ ਲੋੜ ਤੇ ਮੰਗ ਦੇ ਮੁਤਾਬਿਕ, ਨੈਤਿਕ ਸਡੌਲਤਾ ਤੇ ਸਿਧਾਂਤਕ ਅਡੋਲਤਾ ਦਾ ਪ੍ਰਗਟਾਵਾ ਨਾ ਕਰ ਸਕੇ। ਉਨ੍ਹਾਂ ਦੇ ਕਦਮ ਪੈਰ ਪੈਰ 'ਤੇ ਡਗਮਗਾਉਂਦੇ ਰਹੇ। ਉਨ੍ਹਾਂ ਨੇ ਭਾਰਤੀ ਹਾਕਮਾਂ ਦੇ ਸਿੱਖ-ਦੋਖੀ ਕਦਮਾਂ ਦਾ ਇਕ ਸੀਮਤ ਹੱਦ ਤਕ ਵਿਰੋਧ ਵੀ ਕੀਤਾ, ਅਤੇ ਕੁੱਝ ਮੌਕਿਆਂ 'ਤੇ ਉਹ ਹਕੂਮਤੀ ਦਬਾਅ ਮੰਨਣ ਤੋਂ ਇਨਕਾਰੀ ਵੀ ਹੋਏ, ਪਰ ਉਨ੍ਹਾਂ ਦਾ ਇਹ ਵਿਰੋਧ ਤੇ ਇਨਕਾਰ, ਉਨ੍ਹਾਂ ਦੀ ਦੋਸ਼ਪੂਰਨ ਸਿਧਾਂਤਕ ਸੋਚਣੀ ਦੇ ਨਾਂਹ-ਪੱਖੀ ਪ੍ਰਭਾਵਾਂ ਤੋਂ ਸੁਰਖ਼ਰੂ ਨਹੀਂ ਸੀ। ਮਿਸਾਲ ਦੇ ਤੌਰ 'ਤੇ, ਫ਼ੌਜੀ ਹਮਲੇ ਤੋਂ ਬਾਅਦ ਸਿੰਘ ਸਾਹਿਬਾਨ ਨੇ ਮੌਕੇ ਮੁਤਾਬਿਕ ਇਹ ਦਰੁਸਤ ਨਿਰਣਾ ਤਾਂ ਕਰ ਲਿਆ ਸੀ ਕਿ ਸ੍ਰੀ ਦਰਬਾਰ ਸਾਹਿਬ ਵੱਲੋਂ ਸਰਕਾਰੀ ਪੱਖ ਦੇ ਕਿਸੇ ਵੀ ਵਿਅਕਤੀ ਨੂੰ ਸਿਰੋਪਾਓ ਨਾ ਦਿੱਤਾ ਜਾਵੇ। ਜਿਸ ਕਰਕੇ ਗਿਆਨੀ ਜ਼ੈਲ ਸਿੰਘ, ਇੰਦਰਾ ਗਾਂਧੀ, ਜਨਰਲ ਏ ਐੱਸ ਵੈਦਿਆ ਤੇ ਬੂਟਾ ਸਿੰਘ ਆਦਿ 'ਚੋਂ ਕਿਸੇ ਨੂੰ ਵੀ ਸ੍ਰੀ ਦਰਬਾਰ ਸਾਹਿਬ ਪੁੱਜਣ 'ਤੇ ਸਿਰੋਪਾਓ ਨਹੀਂ ਦਿੱਤੇ ਗਏ ਸਨ।[35] ਪਰੰਤੂ ਇਹ ਸਹਿੰਦਾ-ਸਹਿੰਦਾ ਰੋਸ ਪ੍ਰਗਟਾਉਣ ਤੋਂ ਅੱਗੇ ਸਿੰਘ ਸਾਹਿਬਾਨ ਹੋਰ ਕੋਈ ਪ੍ਰਭਾਵਸ਼ਾਲੀ ਕਾਰਵਾਈ ਕਰਨ ਦੀ ਹਿੰਮਤ ਨਾ ਜੁਟਾ ਸਕੇ। ਚਾਹੀਦਾ ਇਹ ਸੀ ਕਿ ਹਾਕਮ ਧਿਰ ਦੇ ਕਿਸੇ ਵੀ ਅਹਿਮ ਵਿਅਕਤੀ ਦੇ ਦਰਬਾਰ ਸਾਹਿਬ ਪੁੱਜਣ 'ਤੇ ਉਸ ਨੂੰ ਮੂੰਹ ਨਾ ਲਾਇਆ ਜਾਂਦਾ। ਭਾਵ ਉਸ ਦਾ ਮੁਕੰਮਲ ਬਾਈਕਾਟ ਕੀਤਾ ਜਾਂਦਾ। ਇਹ ਘੱਟੋ-ਘੱਟ ਸਜ਼ਾ ਸੀ ਜੋ ਸਿੰਘ ਸਾਹਿਬਾਨ ਇਨ੍ਹਾਂ ਦੋਖੀਆਂ ਨੂੰ ਦੇ ਸਕਦੇ ਸਨ। ਖ਼ਾਸ ਤੌਰ 'ਤੇ, ਇੰਦਰਾ ਗਾਂਧੀ ਤੇ ਜਨਰਲ ਏ ਐੱਸ ਵੈਦਿਆ ਵਰਗੇ ਮਹਾਂ-ਪਾਪੀ ਤਾਂ ਜ਼ਰੂਰ ਹੀ ਅਜਿਹੀ ਕਰਾਰੀ ਫਿਟਕਾਰ ਦੇ ਹੱਕਦਾਰ ਸਨ। ਪਰ ਸਿੰਘ ਸਾਹਿਬਾਨ ਕੋਲੋਂ ਇੰਨਾ ਵੀ ਨਾ ਸਰਿਆ। ਏਡਾ ਭਾਰੀ ਕਹਿਰ ਕਰ ਗੁਜ਼ਾਰਨ ਤੋਂ ਬਾਅਦ ਜਦ ਇਹ ਪਾਪੀ ਹਸਤੀਆਂ, ਆਪਣੀ ਕਿਸੇ ਕਪਟ-ਭਰੀ ਨੀਤੀ ਦੇ ਅਧੀਨ, ਅਲੱਗ ਅਲੱਗ ਤੌਰ 'ਤੇ, ਦਰਬਾਰ ਸਾਹਿਬ ਦੇ 'ਦਰਸ਼ਨਾਂ' ਨੂੰ ਆਈਆਂ ਤਾਂ ਸਿੰਘ ਸਾਹਿਬਾਨ ਉਨ੍ਹਾਂ ਕੋਲ 'ਆਪਣਿਆਂ' ਵਾਂਗ ਰੋਸ ਜਤਾਉਂਦੇ ਅਤੇ ਹੋਏ ਜ਼ੁਲਮਾਂ ਦੇ ਰੋਣੇ ਰੋਂਦੇ ਰਹੇ, ਜਿਵੇਂ ਜ਼ੁਲਮ ਕਰਨ ਤੇ ਕਰਾਉਣ ਵਾਲੇ ਇਹ ਨਹੀਂ, ਕੋਈ ਹੋਰ ਸਨ! ਗਿਆਨੀ ਕਿਰਪਾਲ ਸਿੰਘ ਜੀ ਦੀ ਲਿਖਤ ਵਿੱਚੋਂ ਇਸ ਤਰ੍ਹਾਂ ਦੀ ਦਾਦ-ਫ਼ਰਿਆਦ ਦੀਆਂ ਕਈ ਸਾਰੀਆਂ ਮਿਸਾਲਾਂ ਮਿਲਦੀਆਂ ਹਨ। ਜਿਵੇਂ ਕਿ : '19 ਜੂਨ ਨੂੰ ਭਾਰਤੀ ਫ਼ੌਜ ਦੇ ਕਮਾਂਡਰ-ਇਨ-ਚੀਫ਼ ਜਨਰਲ ਏ ਐੱਸ ਵੈਦਿਆ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਆਏ। ਹੈੱਡ ਗ੍ਰੰਥੀ ਸਾਹਿਬ ਦੇ ਦਫ਼ਤਰ ਵਿਚ ਸਿੰਘ ਸਾਹਿਬਾਨ ਨੂੰ ਵੀ ਮਿਲੇ। ਉਨ੍ਹਾਂ ਦੇ ਨਾਲ ਲੈਫ਼ਟੀਨੈਂਟ ਜਨਰਲ ਸ. ਰਣਜੀਤ ਸਿੰਘ ਦਿਆਲ, ਕੁਲਦੀਪ ਸਿੰਘ ਬਰਾੜ ਤੇ ਜੰਮਵਾਲ ਵੀ ਸਨ। ਅਸੀਂ ਉਨ੍ਹਾਂ ਨੂੰ ਜਦ ਭਾਰਤੀ ਫ਼ੌਜ ਦੀਆਂ ਜ਼ਿਆਦਤੀਆਂ ਤੇ ਜ਼ੁਲਮਾਂ ਦੀਆਂ ਰੌਂਗਟੇ ਖੜ੍ਹੇ ਕਰਨ

ਵਾਲੀਆਂ ਕਹਾਣੀਆਂ ਸੁਣਾਈਆਂ...ਤਾਂ ਇਹ ਸੁਣ ਕੇ ਸ੍ਰੀ ਵੈਦਿਆ ਨੇ ਬਰਾੜ ਤੇ ਜੰਮਵਾਲ ਨੂੰ ਬਹੁਤ ਤਾੜਿਆ।'[36] ਅਤੇ ਹੋਰ : '23 ਜੂਨ ਵਾਲੇ ਦਿਨ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਹਿਤ ਆਈ...ਸੁਬ੍ਹਾ ਸਾਨੂੰ ਸਾਰੇ ਸਿੰਘ ਸਾਹਿਬਾਨ ਨੂੰ ਸੁਨੇਹਾ ਮਿਲਿਆ* ਕਿ ਪੰਜੇ ਸਿੰਘ ਸਾਹਿਬ ਸ੍ਰੀ ਦਰਬਾਰ ਸਾਹਿਬ ਪੁੱਜੋ ਕਿਉਂਕਿ ਸ਼੍ਰੀਮਤੀ ਇੰਦਰਾ ਗਾਂਧੀ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਆ ਰਹੀ ਹੈ। ਅਸੀਂ ਚਾਰ ਸਿੰਘ ਸਾਹਿਬ ਗੁਰੂ ਰਾਮਦਾਸ ਹਸਪਤਾਲ ਵਿਚ ਆਪਣੇ ਦਫ਼ਤਰ ਪੁੱਜੇ। ਉਥੇ ਸ਼੍ਰੋਮਣੀ ਕਮੇਟੀ ਦੇ ਐਕਟਿੰਗ ਪ੍ਰਧਾਨ ਸ. ਆਤਮਾ ਸਿੰਘ ਤੇ ਸ਼੍ਰੋਮਣੀ ਅਕਾਲੀ ਦਲ ਦੇ ਐਕਟਿੰਗ ਪ੍ਰਧਾਨ ਸ. ਉਜਾਗਰ ਸਿੰਘ ਸੇਖਵਾਂ ਵੀ ਆ ਗਏ। ਅਸੀਂ ਕੁੱਝ ਸਮਾਂ ਗਿਆਨੀ ਸਾਹਿਬ ਸਿੰਘ ਜੀ ਨੂੰ ਉਡੀਕਦੇ ਰਹੇ। ਜਦ ਪਤਾ ਲੱਗਾ ਕਿ ਉਹ ਸ੍ਰੀ ਹਰਿਮੰਦਰ ਸਾਹਿਬ ਅੰਦਰ ਡਿਊਟੀ 'ਤੇ ਹਨ ਤੇ ਸਾਡਾ ਸੁਨੇਹਾ ਉਨ੍ਹਾਂ ਨੂੰ ਨਹੀਂ ਮਿਲਿਆ ਤਾਂ ਅਸੀਂ ਚੌਹਾਂ ਸਿੰਘ ਸਾਹਿਬਾਨਾਂ ਨੇ ਸ੍ਰੀ ਦਰਬਾਰ ਸਾਹਿਬ ਉਪਰ ਫ਼ੌਜੀ ਹਮਲਾ ਕਰਵਾਉਣ ਵਾਲੀ ਜ਼ਾਲਮ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦਾ ਮੁਕੰਮਲ ਤੌਰ 'ਤੇ ਬਾਈਕਾਟ ਕਰਨ ਦਾ ਫ਼ੈਸਲਾ ਕੀਤਾ ਅਤੇ ਇਹ ਸੁਨੇਹਾ ਅੰਦਰ ਭੇਜਿਆ। ਜੋ ਜਾਂ ਤਾਂ ਗਿਆਨੀ ਸਾਹਿਬ ਸਿੰਘ ਜੀ ਤਕ ਅੱਪੜ ਨਾ ਸਕਿਆ† ਅਤੇ ਜਾਂ ਫਿਰ ਕੁੱਝ ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ ਦੇ ਅਧਿਕਾਰੀਆਂ ਤੇ ਕਰਮਚਾਰੀਆਂ ਨੇ ਉਨ੍ਹਾਂ ਨੂੰ ਇਹ ਸਲਾਹ ਦਿੱਤੀ ਕਿ ਤੁਸੀਂ ਇੰਦਰਾ ਗਾਂਧੀ ਨੂੰ ਫ਼ੌਜੀ ਹਮਲੇ ਸਮੇਂ ਹੋਏ ਜ਼ੁਲਮਾਂ ਦੀ ਦਾਸਤਾਨ ਖੋਲ੍ਹ ਕੇ ਸੁਣਾਓ ਤੇ ਹੋਈ ਤਬਾਹੀ ਤੇ ਬਰਬਾਦੀ ਵਿਖਾਓ। ਇਸ ਕਰਕੇ ਉਨ੍ਹਾਂ ਨੇ ਇੰਦਰਾ ਗਾਂਧੀ ਦੇ ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕ ਕੇ ਬਾਹਰ ਆਉਣ ਸਮੇਂ ਬਾਹਰ ਨਾਲ ਆ ਕੇ‡ ਪਹਿਲਾਂ ਸੀ ਆਰ ਪੀ ਤੇ ਫ਼ੌਜ ਵੱਲੋਂ ਸ੍ਰੀ ਦਰਬਾਰ ਸਾਹਿਬ ਦੀ ਇਮਾਰਤ ਵਿਚ ਲੱਗੀਆਂ ਗੋਲੀਆਂ ਦੇ ਨਿਸ਼ਾਨ ਵਿਖਾਏ। ਫਿਰ ਪੁਲ 'ਤੇ ਖੜ੍ਹੇ ਹੋ ਕੇ ਦਰਸ਼ਨੀ ਡਿਉੜੀ 'ਚ ਗੋਲਿਆਂ ਨਾਲ ਹੋਏ ਮਘੋਰੇ ਦਿਖਾਏ...ਸਿੰਘ ਸਾਹਿਬ ਨੇ ਕਿਹਾ ...ਤੁਹਾਡੀ ਫ਼ੌਜ ਨੇ ਮੁਗ਼ਲਾਂ ਤੋਂ ਵੱਧ ਜ਼ੁਲਮ ਕੀਤੇ ਹਨ। ਤੁਹਾਡੇ ਪਾਸ ਸਹੀ ਰਿਪੋਰਟਾਂ ਨਹੀਂ ਪੁੱਜਦੀਆਂ। ਮੁਗ਼ਲ ਪਠਾਣ ਤਾਂ ਵਿਦੇਸ਼ੀ ਧਾੜਵੀ ਸਨ ਪਰ ਹੁਣ ਤਾਂ ਸਾਡੇ ਦੇਸ਼ ਦੇ ਲੋਕਾਂ ਦੀ ਆਪਣੀ ਸਰਕਾਰ ਹੈ..ਅਸੀਂ ਇਸ ਦੇਸ਼ ਦੇ ਸ਼ਹਿਰੀ ਹਾਂ, ਇਹ ਸਾਡੀ ਆਪਣੀ ਫ਼ੌਜ ਹੈ। ਸਿੱਖ ਕੌਮ ਨੇ ਦੇਸ਼ ਦੀ ਆਜ਼ਾਦੀ ਲਈ ਅਤੇ ਪਿੱਛੋਂ ਇਸ ਨੂੰ ਕਾਇਮ ਰੱਖਣ ਲਈ ਮਹਾਨ ਕੁਰਬਾਨੀਆਂ ਕੀਤੀਆਂ ਹਨ। ਤੁਸੀਂ ਇਸ ਬਹਾਦਰ ਸਿੱਖ ਕੌਮ ਨਾਲ ਦੂਜੇ ਦਰਜੇ ਦੇ ਸ਼ਹਿਰੀਆਂ ਵਾਲਾ ਸਲੂਕ ਕੀਤਾ

---

* ਇਹ 'ਸੁਨੇਹਾ' ਕਿਸ ਵੱਲੋਂ ਮਿਲਿਆ, ਇਸ ਅਹਿਮ ਤੱਥ ਬਾਰੇ ਲਿਖਤ ਵਿਚ ਕੁੱਝ ਨਹੀਂ ਦੱਸਿਆ ਗਿਆ।

† ਇਹ 'ਜਾਂ ਤਾਂ' ਵਾਲੀ ਗੱਲ ਬਹੁਤੀ ਮੰਨਣਯੋਗ ਨਹੀਂ ਲੱਗਦੀ। ਕਿਉਂਕਿ ਪਹਿਲੀ ਗੱਲ ਤਾਂ ਇਹ ਕਿ ਉਸ ਵੇਲੇ ਦਰਬਾਰ ਸਾਹਿਬ ਜਾਂ ਅੰਮ੍ਰਿਤਸਰ ਦੇ ਅੰਦਰ ਕਰਫ਼ਿਊ ਨਹੀਂ ਸੀ ਲੱਗਾ ਹੋਇਆ ਕਿ ਸੁਨੇਹਾ ਪੁੱਜਣ ਵਿਚ ਕੋਈ ਦਿੱਕਤ ਪੇਸ਼ ਆਉਂਦੀ। ਦੂਜੀ ਗੱਲ, ਕੀ ਗਿਆਨੀ ਕਿਰਪਾਲ ਸਿੰਘ ਜੀ ਨੂੰ ਉਸ ਤੋਂ ਬਾਅਦ ਗਿਆਨੀ ਸਾਹਿਬ ਸਿੰਘ ਨਾਲ ਇਹ ਗੱਲ ਸਾਫ਼ ਕਰਨ ਦਾ ਮੌਕਾ ਹੀ ਨਹੀਂ ਮਿਲਿਆ ? ਜਾਂ ਉਨ੍ਹਾਂ ਇਸ ਦੀ ਲੋੜ ਹੀ ਨਹੀਂ ਸਮਝੀ ? ਘੱਟੋ-ਘੱਟ ਕਿਤਾਬ ਲਿਖਣ ਵੇਲੇ ਤਕ ਤਾਂ ਉਹ ਇਸ ਤੱਥ ਬਾਰੇ ਯਕੀਨ ਨਾਲ ਕੁੱਝ ਕਹਿ ਸਕਣ ਦੀ ਅਵਸਥਾ 'ਚ ਹੋ ਸਕਦੇ ਸਨ। ਇੰਦਰਾ ਗਾਂਧੀ ਦੀ ਫੇਰੀ ਵਾਲੇ ਉਸ ਰੋਜ਼ ਹੀ ਭਾਰਤ ਸਰਕਾਰ ਵੱਲੋਂ ਸ. ਭਾਨ ਸਿੰਘ ਤੇ ਸ. ਅਬਿਨਾਸ਼ੀ ਸਿੰਘ ਦੇ ਸਮੇਤ ਸ਼੍ਰੋਮਣੀ ਕਮੇਟੀ ਦੇ ਹੋਰ ਕਈ ਸਾਰੇ ਅਹੁਦੇਦਾਰਾਂ ਨੂੰ ਜੇਲ੍ਹ ਵਿੱਚੋਂ ਬਿਨਾਂ ਸ਼ਰਤ ਰਿਹਾ ਕਰਨ ਦੀ 'ਮਿਹਰਬਾਨੀ' ਦਾ ਇਸ ਸਾਰੇ ਵਰਤਾਰੇ ਨਾਲ ਲੁਕਵਾਂ ਸੰਬੰਧ ਜੁੜਿਆ ਹੋਣ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

‡ ਪ੍ਰਤੱਖ ਹੈ ਕਿ ਗਿਆਨੀ ਕਿਰਪਾਲ ਸਿੰਘ ਜੀ ਇਥੇ ਗਿਆਨੀ ਸਾਹਿਬ ਸਿੰਘ ਵੱਲੋਂ ਇੰਦਰਾ ਗਾਂਧੀ ਦੀ 'ਅਗਵਾਨੀ ਕਰਨ' ਦੇ ਅਣਸੁਖਾਵੇਂ ਤੱਥ ਨੂੰ ਲਫ਼ਜ਼ਾਂ ਦੇ ਹੇਰ ਫੇਰ ਨਾਲ ਕੱਜਣ ਦੀ ਕੋਸ਼ਿਸ਼ ਕਰਦੇ ਹਨ।

ਹੈ ਜਿਹੜੀ ਕੌਮ ਹਮੇਸ਼ਾ ਦੇਸ਼-ਭਗਤ ਅਤੇ ਵਫ਼ਾਦਾਰ ਰਹੀ ਹੈ, ਤੁਸਾਂ ਉਸ ਨਾਲ ਐਨਾ ਮਾੜਾ ਸਲੂਕ ਕੀਤਾ ਹੈ, ਕਿ ਸਾਰੀ ਕੌਮ ਦੇ ਹਿਰਦੇ ਛਲਣੀ ਹੋ ਗਏ ਹਨ।'[37] ਸਰਸਰੀ ਨਜ਼ਰ ਨਾਲ ਤੱਕਿਆਂ ਇਸ ਵਿਚ ਕੁਝ ਵੀ ਗ਼ਲਤ ਜਾਂ ਇਤਰਾਜ਼ਯੋਗ ਨਹੀਂ ਲੱਗਦਾ। ਪਰੰਤੂ ਬਾਰੀਕਬੀਨੀ ਨਾਲ ਵੇਖਿਆ ਜਾਵੇ ਤਾਂ ਸਿੰਘ ਸਾਹਿਬਾਨ ਦਾ ਇਹ ਕਰਮ ਅਤੇ ਅੰਦਾਜ਼ ਉਨ੍ਹਾਂ ਦੇ ਉਸ ਦੋਸ਼ਪੂਰਨ ਸਿਧਾਂਤਕ ਨਜ਼ਰੀਏ ਦੀ ਸਹੀ ਤਰਜਮਾਨੀ ਕਰਦਾ ਸੀ, ਜਿਸ ਦੇ ਸਦਕਾ ਉਹ ਨਾ ਤਾਂ ਦਰਬਾਰ ਸਾਹਿਬ ਉੱਤੇ ਹਮਲੇ ਦੀ ਕਾਰਵਾਈ ਤੋਂ ਪੂਰਬਲੀਆਂ ਘਟਨਾਵਾਂ ਨੂੰ ਸਹੀ ਪਰਿਪੇਖ (perspective) ਵਿਚ ਰੱਖ ਕੇ ਵੇਖ ਸਕੇ ਸਨ, ਅਤੇ ਨਾ ਹਮਲੇ ਤੋਂ ਬਾਅਦ ਦੀ ਸਥਿਤੀ ਦਾ ਸਹੀ ਅਨੁਭਵ ਕਰ ਸਕੇ ਸਨ। ਗਿਆਨੀ ਸਾਹਿਬ ਸਿੰਘ ਜੇਕਰ ਹਮਲੇ ਤੋਂ ਬਾਅਦ ਵੀ ਇੰਦਰਾ ਗਾਂਧੀ ਨੂੰ, ਸ਼ਿਕਵੇ ਦੀ ਸੁਰ ਵਿਚ, ਉਹੀ ਗੱਲਾਂ ਚਿਤਾਰ ਰਹੇ ਸਨ ਜਿਹੜੀਆਂ ਕਿ ਅਕਾਲੀ ਆਗੂ 1947 ਤੋਂ ਲੈ ਕੇ ਲਗਾਤਾਰ ਚਿਤਾਰਦੇ ਆ ਰਹੇ ਸਨ, ਅਤੇ ਜਿਨ੍ਹਾਂ ਨੂੰ ਸੁਣ ਸੁਣ ਕੇ ਸੰਵੇਦਨਸ਼ੀਲ ਤੇ ਗ਼ੈਰਤਮੰਦ ਸਿੱਖ ਮਨ ਅਕੇਵਾਂ ਮਹਿਸੂਸ ਕਰਨ ਲੱਗ ਪਏ ਸਨ, ਤਾਂ ਸਾਫ਼ ਜ਼ਾਹਰ ਹੋ ਜਾਂਦਾ ਹੈ ਕਿ ਸਿੰਘ ਸਾਹਿਬਾਨ ਨੂੰ ਹਮਲੇ ਸਦਕਾ ਸਿੱਖ ਕੌਮ ਦੇ ਸਨਮੁੱਖ ਪੈਦਾ ਹੋਈ ਇਕ ਅਸਲੋਂ ਹੀ ਨਵੀਂ ਇਤਿਹਾਸਕ ਹਾਲਤ ਅਤੇ ਸਿੱਖ ਜਨਤਾ ਦੀ ਸੋਚ ਤੇ ਜਜ਼ਬਿਆਂ ਅੰਦਰ ਆ ਚੁੱਕੇ 'ਇਨਕਲਾਬ' ਦੀ ਕੋਈ ਸੁੱਧ ਨਹੀਂ ਸੀ। ਸਿੰਘ ਸਾਹਿਬਾਨ ਦੀ ਇਸ ਸਿਧਾਂਤਕ ਅਯੋਗਤਾ ਨੇ ਉਨ੍ਹਾਂ ਨੂੰ ਕਈ ਮੌਕਿਆਂ ਤੇ ਸਿੱਖ ਜਜ਼ਬਿਆਂ ਦੇ ਵਹਿਣ ਦੀ ਉਲਟੀ ਦਿਸ਼ਾ ਵਿਚ ਲਿਜਾ ਖੜ੍ਹਾ ਕੀਤਾ। ਜਿਸ ਸਦਕਾ ਅਜਿਹੇ ਮੌਕਿਆਂ 'ਤੇ ਉਨ੍ਹਾਂ ਨੂੰ ਸਿੱਖ ਜਨਤਾ, ਖ਼ਾਸ ਕਰਕੇ ਨੌਜਵਾਨ ਵਰਗ, ਦੇ ਤਿੱਖੇ ਵਿਰੋਧ ਤੇ ਰੋਹ ਦਾ ਸਾਹਮਣਾ ਕਰਨਾ ਪਿਆ। ਪਰੰਤੂ ਆਪਣੀ ਸਿਧਾਂਤਕ ਸੋਚ ਤੇ ਦ੍ਰਿਸ਼ਟੀ ਦੀਆਂ ਸੀਮਤਾਈਆਂ ਕਰਕੇ ਸਿੰਘ ਸਾਹਿਬਾਨ ਇਸ ਹਕੀਕਤ ਦਾ ਸਹੀ ਵਿਸ਼ਲੇਸ਼ਣ ਤੇ ਅਨੁਭਵ ਨਾ ਕਰ ਸਕੇ। ਉਹ ਸਿੱਖ ਨੌਜਵਾਨ ਵਰਗ ਦੇ ਇਸ ਵਿਰੋਧ ਤੇ ਰੋਹ ਨੂੰ 'ਕਾਂਗਰਸੀ ਆਗੂਆਂ ਦੀ ਸ਼ਹਿ ਨਾਲ ਸ਼ਰਾਰਤੀ ਅਨਸਰਾਂ ਦੁਆਰਾ ਕੀਤੀ ਗਈ ਗੜਬੜ' ਦਾ ਨਾਉਂ ਦੇ ਕੇ ਸਵੈ-ਸੰਤੁਸ਼ਟੀ ਹਾਸਲ ਕਰਦੇ ਰਹੇ। ਇਸ ਨਾਲ ਸਿੱਖ ਕੌਮ ਦੇ ਕਾਜ਼ ਤੇ ਸੰਘਰਸ਼ ਦਾ ਭਾਰੀ ਨੁਕਸਾਨ ਹੋਇਆ।

ਇੰਦਰਾ ਗਾਂਧੀ ਦੇ ਦਰਬਾਰ ਸਾਹਿਬ ਪੁੱਜਣ 'ਤੇ ਉਸ ਦਾ ਬਾਈਕਾਟ ਕਰਨ ਬਾਰੇ ਸਿੰਘ ਸਾਹਿਬਾਨ ਦੁਆਰਾ ਅੱਧ-ਪਚੱਧੇ ਮਨ ਨਾਲ ਕੀਤਾ ਗਿਆ ਫ਼ੈਸਲਾ ਆਪਣੀ ਥਾਂਵੇਂ ਗ਼ਲਤ ਨਹੀਂ ਸੀ। ਪਰ ਇਸ ਨਾਲੋਂ ਅਹਿਮ ਗੱਲ ਇੰਦਰਾ ਗਾਂਧੀ ਵੱਲੋਂ ਉਸ ਵਿਸ਼ੇਸ਼ ਮੌਕੇ ਸ੍ਰੀ ਦਰਬਾਰ ਸਾਹਿਬ ਦੀ ਫੇਰੀ ਉੱਤੇ ਆਉਣ ਪਿੱਛੇ ਕੰਮ ਕਰਦੇ ਮਨੋਰਥ ਨੂੰ ਬੁੱਝਣਾ ਸੀ। ਗਿਆਨੀ ਕਿਰਪਾਲ ਸਿੰਘ ਜੀ ਵੱਲੋਂ ਇਹ ਸ਼ਬਦ ਲਿਖਣੇ ਕਿ 'ਸ਼੍ਰੀਮਤੀ ਇੰਦਰਾ ਗਾਂਧੀ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਹਿਤ ਆਈ', ਇੰਦਰਾ ਗਾਂਧੀ ਦੀ ਸਿੱਖ-ਦੁਸ਼ਮਣ ਫ਼ਿਤਰਤ ਤੇ ਦਰਬਾਰ ਸਾਹਿਬ ਦੀ ਫੇਰੀ ਪਿੱਛੇ ਕੰਮ ਕਰਦੇ ਉਸ ਦੇ ਗੁੱਝੇ ਮਨੋ-ਭਾਵ ਬਾਰੇ ਆਪਣੀ ਅਗਿਆਨਤਾ ਪ੍ਰਗਟਾਉਣਾ ਸੀ। ਪੰਜਾਬ ਉੱਤੇ ਅੰਗਰੇਜ਼ਾਂ ਦੇ ਕਾਬਜ਼ ਹੋ ਜਾਣ ਤੋਂ ਬਾਅਦ ਗਵਰਨਰ ਜਨਰਲ ਲਾਰਡ ਡਲਹੌਜ਼ੀ ਦੇ ਮਨ ਅੰਦਰ ਵੀ 'ਦਰਬਾਰ ਸਾਹਿਬ ਦੇ ਦਰਸ਼ਨ ਕਰਨ' ਦੀ ਉਤੇਜਨਾ ਪੈਦਾ ਹੋਈ ਸੀ। ਇਸ ਉਤੇਜਨਾ ਦਾ ਆਧਾਰ ਸ੍ਰੀ ਦਰਬਾਰ ਸਾਹਿਬ ਪ੍ਰਤਿ ਉਸ ਦੀ ਸੱਚੀ ਸ਼ਰਧਾ ਨਹੀਂ ਸੀ। ਉਹ ਆਪਣੀ ਜਿੱਤ ਦਾ ਡੰਕਾ ਵਜਾਉਣ ਆਇਆ ਸੀ। ਇਸ ਕਰਕੇ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਖੜੋਤਿਆਂ ਉਸ ਦੇ ਮੂੰਹੋਂ ਸੁਤੇ-ਸਿਧ ਹੀ ਇਹ ਹੰਕਾਰ-ਗ੍ਰੱਸੇ ਸ਼ਬਦ ਨਿਕਲ ਗਏ ਸਨ ਕਿ 'ਇਕ ਸਮਾਂ

ਸੀ ਜਦ ਕੋਈ ਅੰਗਰੇਜ਼ ਸਿਪਾਹੀ ਅੰਮ੍ਰਿਤਸਰ ਦੀਆਂ ਗਲੀਆਂ ਵਿੱਚੋਂ ਲੰਘਣ ਲੱਗਿਆਂ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਨਹੀਂ ਸੀ ਕਰਦਾ। ਪਰ ਹੁਣ ਹਾਲਾਤ ਇਸ ਕਦਰ ਸਾਡੇ ਪੱਖ ਵਿਚ ਵਟ ਗਏ ਹਨ ਕਿ ਗਵਰਨਰ ਜਨਰਲ ਗੋਲਡਨ ਟੈਂਪਲ ਦੇ ਸਭ ਨਾਲੋਂ ਪਵਿੱਤਰ ਅਸਥਾਨ ਉੱਤੇ ਖੜ੍ਹਾ ਹੈ ਅਤੇ ਗ੍ਰੰਥੀ ਉਸ ਦੀ ਅਰਦਲ ਵਿਚ ਖੜ੍ਹੇ ਉਸ ਨੂੰ ਸਲਾਮਾਂ ਕਰ ਰਹੇ ਹਨ।'[38] ਇਸ ਤੋਂ ਇੰਦਰਾ ਗਾਂਧੀ ਦੀ ਇਸ ਫੇਰੀ ਪਿੱਛੇ ਕੰਮ ਕਰਦੀ ਖੋਟੀ ਭਾਵਨਾ ਦਾ ਅਨੁਮਾਨ ਲਾਉਣਾ ਕੋਈ ਮੁਸ਼ਕਲ ਨਹੀਂ ਰਹਿ ਜਾਂਦਾ। ਉਹ ਸ੍ਰੀ ਦਰਬਾਰ ਸਾਹਿਬ ਦੇ 'ਦਰਸ਼ਨਾਂ' ਨੂੰ ਨਹੀਂ ਸੀ ਆਈ, ਲਾਰਡ ਡਲਹੌਜ਼ੀ ਦੀ ਤਰ੍ਹਾਂ ਹੀ ਸਿੱਖਾਂ ਉੱਤੇ ਆਪਣੀ ਜਿੱਤ ਦਾ ਡੰਕਾ ਵਜਾਉਣ ਲਈ ਆਈ ਸੀ। ਸੋ, ਅਜਿਹੀ ਹਾਲਤ ਵਿਚ ਸਿੰਘ ਸਾਹਿਬ ਵੱਲੋਂ ਇੰਦਰਾ ਗਾਂਧੀ ਕੋਲ ਰੋਸੇ ਤੇ ਸ਼ਿਕਵੇ ਪ੍ਰਗਟ ਕਰਨੇ ਨਾ ਸਿਰਫ਼ ਸੂਹਜ ਦੀ ਦ੍ਰਿਸ਼ਟੀ ਤੋਂ ਅਣ-ਉਚਿਤ ਸਨ, ਸਗੋਂ ਇਸ ਕਰਮ ਨਾਲ ਸਿੰਘ ਸਾਹਿਬ ਨੇ ਕੌਮ ਦਾ ਗੌਰਵ ਵੀ ਘਟਾਇਆ। ਚਾਹੀਦਾ ਇਹ ਸੀ ਕਿ ਸਿੰਘ ਸਾਹਿਬ ਦੇ ਸਮੇਤ ਦਰਬਾਰ ਸਾਹਿਬ ਵਿਖੇ ਮੌਜੂਦ ਕਿਸੇ ਵੀ ਕਰਮਚਾਰੀ ਵੱਲੋਂ ਇੰਦਰਾ ਗਾਂਧੀ ਨਾਲ ਇਕ ਵੀ ਸ਼ਬਦ ਸਾਂਝਾ ਨਾ ਕੀਤਾ ਜਾਂਦਾ। ਉਸ ਨੂੰ ਉਲਾਹਮੇ ਦੇਣ ਨਾਲੋਂ ਨਫ਼ਰਤ ਭਰੀ ਖ਼ਾਮੋਸ਼ੀ ਨਾਲ ਘਾਇਲ ਕਰਨਾ ਜ਼ਿਆਦਾ ਠੀਕ ਹੋਣਾ ਸੀ। ਪਰੰਤੂ ਸਿੰਘ ਸਾਹਿਬਾਨ ਵੱਲੋਂ ਵਿਖਾਏ ਗਏ ਸਿਧਾਂਤਕ ਕੱਚਪੁਣੇ ਤੇ ਇਖ਼ਲਾਕੀ ਦੁਰਬਲਤਾ ਦੀ ਇਹ ਕੋਈ 'ਕੱਲੀ-ਕਲੋਤਰੀ ਉਦਾਹਰਣ ਨਹੀਂ ਸੀ। ਇਹ ਗੱਲਾਂ ਉਨ੍ਹਾਂ ਦੀ ਸਮੁੱਚੀ ਸ਼ਖ਼ਸੀਅਤ, ਇਖ਼ਲਾਕ ਤੇ ਤਰਜ਼ੇ-ਅਮਲ ਦਾ ਹਿੱਸਾ ਬਣੀਆਂ ਹੋਈਆਂ ਸਨ। ਪਰ ਇਸ ਦੇ ਬਾਵਜੂਦ, ਉਸ ਵੇਲੇ ਸਿੱਖ ਕੌਮ ਦਾ ਰਾਜਨੀਤਕ ਤੇ ਮਾਨਸਿਕ ਮਿਜ਼ਾਜ ਕੁੱਝ ਅਜਿਹਾ ਸੀ ਕਿ ਸਿੰਘ ਸਾਹਿਬਾਨ ਨੇ ਜਦੋਂ ਵੀ, ਤੇ ਜਿਸ ਹੱਦ ਤਕ ਵੀ, ਸਰਕਾਰ ਵਿਰੋਧੀ ਰੁਖ਼ ਅਪਣਾਇਆ ਤਾਂ ਉਨ੍ਹਾਂ ਨੂੰ ਸਿੱਖ ਪੰਥ ਵੱਲੋਂ ਪੁਰ-ਜੋਸ਼ ਹੁੰਗਾਰਾ ਮਿਲਿਆ। ਇਸ ਦੇ ਉਲਟ, ਜਦੋਂ ਵੀ ਉਨ੍ਹਾਂ ਦੇ ਕਿਸੇ ਕਰਮ ਵਿੱਚੋਂ ਹਕੂਮਤੀ ਦਬਾਅ ਅੱਗੇ ਝੁਕ ਜਾਣ ਅਤੇ ਸਿੱਖ ਸਿਧਾਂਤਾਂ ਤੇ ਰਵਾਇਤਾਂ ਦੀ ਹੇਠੀ ਕਰਨ ਦੇ ਸੰਕੇਤ ਮਿਲੇ ਤਾਂ ਉਨ੍ਹਾਂ ਨੂੰ ਫ਼ੌਰਨ ਸਿੱਖ ਜਨਤਾ ਦੇ ਤਿੱਖੇ ਵਿਰੋਧ ਤੇ ਰੋਹ ਦਾ ਸਾਹਮਣਾ ਕਰਨਾ ਪਿਆ।

## ਫ਼ੌਗੀ ਮੁੱਦਾ

ਭਾਰਤੀ ਹਾਕਮਾਂ ਸਾਹਮਣੇ ਫ਼ੌਗੀ ਚਿੰਤਾ ਦਾ ਮਸਲਾ ਦਰਬਾਰ ਸਾਹਿਬ ਭਵਨ-ਸਮੂਹ ਅੰਦਰੋਂ ਆਪਣੇ ਪਾਪਾਂ ਦੀਆਂ ਨਿਸ਼ਾਨੀਆਂ ਨੂੰ ਮੇਸ ਸੁਟਣਾ ਸੀ। ਉਨ੍ਹਾਂ ਨੂੰ ਡਰ ਸੀ ਕਿ ਫ਼ੌਜ ਦੁਆਰਾ ਤੋਪਾਂ ਦੇ ਗੋਲਿਆਂ ਨਾਲ ਖੰਡਰ ਬਣਾ ਦਿੱਤੀਆਂ ਗਈਆਂ ਇਮਾਰਤਾਂ ਨੂੰ ਵੇਖ ਕੇ ਸਿੱਖ ਕੌਮ ਅੰਦਰ ਰੋਸ ਤੇ ਗੁੱਸੇ ਦੀ ਅੱਗ ਭੜਕ ਪਵੇਗੀ, ਜਿਸ ਉੱਤੇ ਕਾਬੂ ਪਾਉਣਾ ਬੇਹੱਦ ਮੁਸ਼ਕਲ ਹੋ ਜਾਵੇਗਾ। ਇਸ ਕਰਕੇ ਸਰਕਾਰ ਜਿੰਨੀ ਜਲਦੀ ਹੋ ਸਕੇ ਅੱਧ-ਢੱਠੀਆਂ ਇਮਾਰਤਾਂ ਦੀ ਮੁਰੰਮਤ ਕਰਾਉਣਾ ਚਾਹੁੰਦੀ ਸੀ। ਇਸ ਕਾਰਜ ਦੀ ਪੂਰਤੀ ਲਈ ਉਸ ਨੇ ਆਪਣੇ ਸਾਰੇ ਸਾਧਨ ਤੇ ਸ਼ਕਤੀਆਂ ਝੋਕ ਦਿੱਤੀਆਂ ਸਨ। ਹਿੰਦੂ ਹਾਕਮਾਂ ਦੀ ਸਭ ਨਾਲੋਂ ਵੱਡੀ ਚਿੰਤਾ ਖੰਡਰ ਬਣਿਆ ਸ੍ਰੀ ਅਕਾਲ ਤਖ਼ਤ ਸਾਹਿਬ ਸੀ। ਸਿੱਖ ਪੰਥ ਦੇ ਕੁੱਝ ਵਰਗਾਂ ਵੱਲੋਂ ਸਿੰਘ ਸਾਹਿਬਾਨ ਨੂੰ ਮਿਲ ਕੇ ਜਾਂ ਪੱਤਰਾਂ ਰਾਹੀਂ ਇਹ ਸੁਝਾਅ ਦਿੱਤੇ ਜਾ ਰਹੇ ਸੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅੱਧ-ਢੱਠੀ ਇਮਾਰਤ ਦੀ ਮੁਰੰਮਤ ਨਾ ਕੀਤੀ ਜਾਵੇ ਅਤੇ ਨਾ ਹੀ ਇਸ ਨੂੰ ਢਾਹ ਕੇ ਇਸ ਦੀ ਨਵ-ਉਸਾਰੀ ਕੀਤੀ ਜਾਵੇ। ਇਸ ਦੇ

ਖੰਡਰਾਂ ਨੂੰ ਸਥਾਈ ਤੌਰ 'ਤੇ ਇਸੇ ਅਵਸਥਾ ਵਿਚ ਰਹਿਣ ਦਿੱਤਾ ਜਾਵੇ ਤਾਂ ਜੋ 'ਫ਼ੌਜੀ ਐਕਸ਼ਨ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੋਇਆ ਨੁਕਸਾਨ ਤੇ ਅਪਮਾਨ ਸਾਡੇ ਆਉਣ ਵਾਲੇ ਬੱਚੇ ਤੇ ਬੱਚੀਆਂ ਵੇਖ ਸਕਣ।' ਕੁੱਝ ਗਿਆਨਵਾਨ ਸਿੱਖ ਸੱਜਣਾਂ ਨੇ ਵਿਦੇਸ਼ਾਂ ਦੀਆਂ ਉਦਾਹਰਣਾਂ ਦਾ ਹਵਾਲਾ ਦਿੰਦੇ ਹੋਏ ਲਿਖਿਆ ਸੀ ਕਿ 'ਦੂਜੀ ਵੱਡੀ ਜੰਗ ਤੋਂ ਬਾਅਦ ਇੰਗਲੈਂਡ ਅਤੇ ਹੋਰ ਥਾਵਾਂ 'ਤੇ ਬੰਬਾਰੀ ਕਾਰਨ ਬਰਬਾਦ ਹੋਏ ਗਿਰਜਿਆਂ ਨੂੰ ਜਿਉਂ ਦਾ ਤਿਉਂ ਹੀ ਸੰਭਾਲ ਕੇ ਰੱਖਿਆ ਗਿਆ ਹੈ ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਇਹ ਨੁਕਸਾਨ ਵੇਖ ਸਕਣ।'[39] ਕਈ ਰੋਸ਼ਨ-ਖ਼ਿਆਲ ਸਿੱਖ ਵਿਦਵਾਨਾਂ ਨੂੰ ਵੀ ਦਿਲੀ ਤੌਰ 'ਤੇ ਇਹ ਵਿਚਾਰ ਬਹੁਤ ਭਾਇਆ ਸੀ। ਪੰਜਾਬੀ ਦੇ ਨਾਮਵਰ ਵਿਦਵਾਨ ਤੇ ਆਲੋਚਕ (ਮਰਹੂਮ) ਪ੍ਰੋ. ਕਿਸ਼ਨ ਸਿੰਘ ਆਪਣੇ ਨਿੱਜੀ ਘੇਰਿਆਂ ਅੰਦਰ ਇਸ ਵਿਚਾਰ ਦੀ ਪ੍ਰੋੜ੍ਹਤਾ ਹੁਲਾਸ ਭਰੇ ਲਹਿਜੇ ਵਿਚ ਕਰਿਆ ਕਰਦੇ ਸਨ। ਪਟਿਆਲੇ ਦਾ ਇਕ ਫ਼ਕੀਰ ਫ਼ਿਲਾਸਫ਼ਰ (ਜਿਸ ਨੂੰ ਸੱਠਵਿਆਂ ਵਿਚ ਪਟਿਆਲੇ ਦੀ ਦਾਰਸ਼ਨਿਕ 'ਭੂਤ ਮੰਡਲੀ' ਦਾ 'ਗੁਰੂ' ਕਰਕੇ ਜਾਣਿਆ ਜਾਂਦਾ ਸੀ) ਆਪਣੀਆਂ ਰਾਤਾਂ ਦੀਆਂ ਬੌਧਿਕ ਮਹਿਫ਼ਲਾਂ ਅੰਦਰ ਇਸ ਵਿਚਾਰ ਦੀ ਅਜਿਹੀ ਦਾਰਸ਼ਨਿਕ ਭੂਮਿਕਾ ਬੰਨ੍ਹਦਾ ਸੀ ਕਿ ਸੁਰਤਵਾਨ ਸਰੋਤਿਆਂ ਨੂੰ ਗਿਆਨ ਤੇ ਜਜ਼ਬਿਆਂ ਦੇ ਅਜਿਹੇ ਉਚੇਰੇ ਮੰਡਲ ਉੱਤੇ ਲੈ ਜਾਂਦਾ ਸੀ ਜਿਥੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁੜ-ਉਸਾਰੀ ਦਾ ਪ੍ਰੋਜੈਕਟ ਸਿੱਖ ਕੌਮ ਦੀ ਸਿਰਜਣਾ ਦੇ ਅਮਲ ਨਾਲ ਇਕ-ਮਿਕ ਹੋਇਆ ਨਜ਼ਰ ਆਉਣ ਲੱਗਦਾ ਸੀ। ਉਹ ਇਸ ਪ੍ਰੋਜੈਕਟ ਦੇ ਸਦੀਆਂ ਵਿਚ ਪੂਰਾ ਹੋਣ ਦੀ ਕਲਪਨਾ ਕਰਦਾ ਸੀ, ਜਿਸ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਵਿਚ ਚਿਣੀਆਂ ਜਾਣ ਵਾਲੀਆਂ ਇੱਟਾਂ ਨੇ ਸਿੱਖ ਕੌਮ ਕੋਲੋਂ ਬਰਾਬਰ ਗਿਣਤੀ ਵਿਚ ਸ਼ਹਾਦਤਾਂ ਦੀ ਮੰਗ ਕਰਨੀ ਸੀ। ਖੁੱਲ੍ਹੇ-ਡੁੱਲ੍ਹੇ ਖ਼ਿਆਲਾਂ ਵਾਲੇ ਸਿੱਖ ਵਿਦਵਾਨ ਸ. ਖ਼ੁਸ਼ਵੰਤ ਸਿੰਘ ਨੇ ਵੀ ਤੱਤੇ ਘਾਉ ਇਸ ਵਿਚਾਰ ਦੀ ਬੋਚਵੇਂ ਢੰਗਾਂ ਨਾਲ ਹਮਾਇਤ ਤੇ ਪਬਲੀਸਿਟੀ ਕੀਤੀ ਸੀ। ਪਰੰਤੂ ਸ. ਖ਼ੁਸ਼ਵੰਤ ਸਿੰਘ ਤੇ ਉਸ ਵਰਗੇ ਹੋਰ ਪਤਵੰਤੇ ਵਿਦਵਾਨ ਇਸ ਵਿਚਾਰ ਦੇ ਸਮਰਥਕ ਹੁੰਦੇ ਹੋਏ ਵੀ, ਇਸ ਦੀਆਂ ਤਰਕ-ਪੂਰਨ ਅਰਥ-ਸੰਭਾਵਨਾਵਾਂ (logical implications) ਤੇ ਉਲਝਣਾਂ ਤੋਂ ਅਣਜਾਣ ਨਹੀਂ ਸਨ। ਉਹ ਜਾਣਦੇ ਸਨ ਕਿ ਭਾਰਤ ਦੇ ਹਾਕਮ ਅਜਿਹੀ ਗੱਲ ਨੂੰ ਕਿਸੇ ਵੀ ਸੂਰਤ ਬਰਦਾਸ਼ਤ ਨਹੀਂ ਕਰਨਗੇ, ਕਿਉਂਕਿ ਇਸ ਨਾਲ ਸਿੱਖਾਂ ਅੰਦਰ ਕੌਮੀਅਤ ਦੀ ਚੇਤਨਾ ਤੇ ਭਾਵਨਾ ਪ੍ਰਚੰਡ ਹੋਵੇਗੀ ਜਿਹੜੀ ਕਿ ਉਨ੍ਹਾਂ ਨੂੰ ਲਗਾਤਾਰ ਹਿੰਦੂ ਗ਼ਲਬੇ ਵਿਰੁੱਧ ਲੜਨ ਲਈ ਉਤੇਜਿਤ ਕਰੇਗੀ। ਸੋ, ਅਜਿਹਾ ਪੈਂਤੜਾ ਲੈਣ ਦਾ ਮਤਲਬ ਭਾਰਤ ਦੇ ਹਿੰਦੂ ਹਾਕਮਾਂ ਨਾਲ ਸਿੱਖਾਂ ਦੇ ਰਿਸ਼ਤੇ ਨੂੰ ਨਵੇਂ ਸਿਰਿਓਂ ਪਰਿਭਾਸ਼ਤ ਕਰਨਾ, ਅਰਥਾਤ ਉਨ੍ਹਾਂ ਨਾਲੋਂ ਉਸੇ ਤਰ੍ਹਾਂ ਨਿਖੇੜੇ ਦੀ ਪੱਕੀ ਲਕੀਰ ਖਿੱਚਣਾ ਸੀ, ਜਿਸ ਤਰ੍ਹਾਂ ਕਿ ਅਠਾਰ੍ਹਵੀਂ ਸਦੀ ਵਿਚ ਮੁਗ਼ਲ ਹਾਕਮਾਂ ਨਾਲੋਂ ਖਿੱਚੀ ਗਈ ਸੀ। ਇੰਦਰਾ ਗਾਂਧੀ ਨੇ 25 ਜੁਲਾਈ ਨੂੰ ਲੋਕ ਸਭਾ ਅੰਦਰ ਬਹਿਸ ਵਿਚ ਹਿੱਸਾ ਲੈਂਦਿਆਂ ਇਸ ਮਸਲੇ ਪ੍ਰਤਿ ਆਪਣੀ ਤੇ ਕੇਂਦਰ ਸਰਕਾਰ ਦੀ ਨੀਤੀ ਸਪੱਸ਼ਟ ਕਰ ਦਿੱਤੀ ਸੀ। ਉਸ ਨੇ ਕਿਹਾ, 'ਸਾਨੂੰ ਇਹ ਸੂਚਨਾ ਮਿਲੀ ਸੀ ਕਿ ਅਕਾਲੀ ਅਕਾਲ ਤਖ਼ਤ ਦੀ ਮੁਰੰਮਤ ਨਹੀਂ ਸੀ ਕਰਨਾ ਚਾਹੁੰਦੇ। ਉਹ ਇਸ ਨੂੰ ਭਵਿੱਖ ਲਈ ਇਕ ਯਾਦ-ਨਿਸ਼ਾਨੀ ਵਜੋਂ ਕਾਇਮ ਰੱਖਣਾ ਚਾਹੁੰਦੇ ਹਨ। ਮਾਣਯੋਗ ਮੈਂਬਰ ਇਹ ਗੱਲ ਭਲੀਭਾਂਤ ਸਮਝ ਸਕਦੇ ਹਨ ਕਿ ਜੇਕਰ ਇਸ ਨੂੰ ਮੌਜੂਦਾ ਅਵਸਥਾ 'ਚ ਕਾਇਮ ਰੱਖਿਆ ਜਾਂਦਾ ਹੈ ਤਾਂ ਕੀ ਇਸ ਨਾਲ ਦਿਨ-ਬਦਿਨ ਕੁੜੱਤਣ ਨਹੀਂ ਵਧੇਗੀ ? ਇਹ ਪੰਗੇ ਵਾਲੀ ਗੱਲ ਹੈ। ਇਸ ਕਰਕੇ

ਅਸਾਂ ਇਹ ਮਹਿਸੂਸ ਕੀਤਾ ਕਿ ਜੇਕਰ ਇਕ ਵਰਗ ਇਹ ਕੰਮ (ਅਕਾਲ ਤਖ਼ਤ ਦੀ ਮੁਰੰਮਤ) ਕਰਨ ਲਈ ਰਾਜ਼ੀ ਨਹੀਂ ਹੈ ਤਾਂ ਇਹ ਕਿਸੇ ਹੋਰ ਨੂੰ ਕਰਨਾ ਚਾਹੀਦਾ ਹੈ। ਮੈਂ ਨਿਝੱਕ ਐਲਾਨ ਕਰਦੀ ਹਾਂ ਕਿ ਜੇਕਰ ਹੋਰ ਕੋਈ ਵੀ ਨਹੀਂ ਕਰਦਾ ਤਾਂ ਇਹ ਕੰਮ ਸਰਕਾਰ ਨੂੰ ਕਰਨਾ ਚਾਹੀਦਾ ਹੈ। ਪਰ ਇਹ ਹਰ ਸੂਰਤ ਹੋਣਾ ਚਾਹੀਦੈ।'[40] ਇੰਦਰਾ ਗਾਂਧੀ ਨੇ ਇਥੇ ਅਕਾਲੀਆਂ ਦਾ ਨਾਂ ਤਾਂ ਖ਼ਾਹਮਖ਼ਾਹ ਅਕਾਲੀ ਦੁਸ਼ਮਣੀ 'ਚੋਂ ਹੀ, ਜਾਂ ਆਪਣੇ ਅਮਲਾਂ ਨੂੰ ਵਾਜਬ ਠਹਿਰਾਉਣ ਦੀ ਸਹੂਲਤ ਵਜੋਂ ਲੈ ਦਿੱਤਾ ਸੀ। ਅਕਾਲੀ ਲੀਡਰਸ਼ਿਪ ਦਾ ਕੋਈ ਵੀ ਵਰਗ ਏਡਾ ਪੰਗਾ ਲੈਣ ਦੀ ਜੁਰਅਤ ਨਹੀਂ ਸੀ ਰੱਖਦਾ। ਉਨ੍ਹਾਂ ਦਾ ਸਿਧਾਂਤਕ ਚੌਖਟਾ ਇਸ ਦੀ ਇਜਾਜ਼ਤ ਨਹੀਂ ਦਿੰਦਾ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਾਰਜਕਾਰੀ ਪ੍ਰਧਾਨ ਸ. ਆਤਮਾ ਸਿੰਘ ਨੇ 15 ਜੂਨ ਨੂੰ ਕਪੂਰਥਲਾ ਦੀ ਜੇਲ੍ਹ ਵਿੱਚੋਂ ਇਕ ਲਿਖਤੀ ਸੰਦੇਸ਼ ਭੇਜ ਕੇ ਸਿੰਘ ਸਾਹਿਬਾਨ ਨੂੰ ਇਹ ਅਪੀਲ ਕੀਤੀ ਸੀ ਕਿ ਉਹ 'ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਜਾਂ ਦੋਬਾਰਾ ਉਸਾਰੀ ਸੰਬੰਧੀ ਕੋਈ ਯੋਗ ਤੇ ਢੁਕਵਾਂ ਫ਼ੈਸਲਾ ਕਰਨ।' ਪੰਜ ਸਿੰਘ ਸਾਹਿਬਾਨ ਨੇ ਇਸ ਅਪੀਲ 'ਤੇ ਅਮਲ ਕਰਦੇ ਹੋਏ 17 ਜੂਨ ਨੂੰ ਆਪਣੀ ਇਕ ਅਹਿਮ ਮੀਟਿੰਗ ਕਰ ਕੇ ਸਰਬ-ਸੰਮਤੀ ਨਾਲ ਇਹ ਨਿਰਣਾ ਕਰ ਲਿਆ ਸੀ ਕਿ 'ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਮੌਜੂਦਾ ਇਮਾਰਤ ਜੋ ਕੁੱਝ ਫ਼ੌਜੀ ਐਕਸ਼ਨ ਨਾਲ ਢਹਿ ਗਈ ਹੈ ਤੇ ਬਾਕੀ ਖ਼ਸਤਾ ਹੋ ਗਈ ਹੈ, ਇਸ ਲਈ ਇਸ ਨੂੰ ਨਵੇਂ ਸਿਰੇ ਤੋਂ ਉਸਾਰਿਆ ਜਾਵੇ।'[41] ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਢੱਠੀ ਹੋਈ ਇਮਾਰਤ ਨੂੰ ਉਸੇ ਦਸ਼ਾ ਵਿਚ ਸੰਭਾਲ ਕੇ ਰੱਖਣ ਦੀ ਤਜਵੀਜ਼ ਅਕਾਲੀ ਆਗੂਆਂ ਦੇ ਕਿਤੇ ਵੀ ਵਿਚਾਰ ਅਧੀਨ ਨਹੀਂ ਸੀ। ਸਿੰਘ ਸਾਹਿਬਾਨ ਪਾਸ ਕੁੱਝ ਸਿੱਖ ਵਰਗਾਂ ਵੱਲੋਂ ਇਸ ਆਸ਼ੇ ਦੇ ਜੋ ਸੁਝਾਅ ਪਹੁੰਚੇ ਸਨ, ਉਹ ਉਨ੍ਹਾਂ ਉਸੇ ਵੇਲੇ ਰੱਦੀ ਦੀ ਟੋਕਰੀ ਵਿਚ ਸੁੱਟ ਦਿੱਤੇ ਸਨ। ਇਹ ਕੋਈ ਅਸਚਰਜ ਗੱਲ ਨਹੀਂ ਸੀ। ਕੋਈ ਅਜਿਹੀ ਕੌਮ ਹੀ ਹਮਲਾਵਰਾਂ ਜਾਂ ਜਰਵਾਣਿਆਂ ਦੇ ਜ਼ੁਲਮਾਂ ਦੀਆਂ ਨਿਸ਼ਾਨੀਆਂ ਨੂੰ ਸੰਭਾਲਣ ਦਾ ਜੋਖਮ ਉਠਾ ਸਕਦੀ ਹੈ ਜਿਸ ਦੇ ਕੋਲ ਜਾਂ ਤਾਂ ਆਪਣੀ ਸਟੇਟ ਹੋਵੇ (ਜਿਵੇਂ ਇੰਗਲੈਂਡ ਤੇ ਯੂਰਪ ਦੇ ਹੋਰਨਾਂ ਮੁਲਕਾਂ ਨੇ ਕੀਤਾ ਸੀ)*, ਅਤੇ ਜਾਂ ਜਿਸ ਅੰਦਰ ਗ਼ੈਰਾਂ ਦੇ ਗ਼ਲਬੇ ਤੋਂ ਆਜ਼ਾਦ ਹੋਣ ਦੀ ਤੀਬਰ ਆਰਜ਼ੂ ਅਤੇ ਜੋਸ਼ ਹੋਵੇ (ਜਿਵੇਂ ਬਰਤਾਨਵੀ ਬਸਤੀਵਾਦ ਵਿਰੁੱਧ ਆਜ਼ਾਦੀ ਦੀ ਜੱਦੋਜਹਿਦ ਦੇ ਦੌਰਾਨ ਭਾਰਤੀ ਰਾਸ਼ਟਰਵਾਦੀਆਂ ਨੇ ਜੱਲ੍ਹਿਆਂਵਾਲੇ ਬਾਗ਼ ਦੇ ਮਾਮਲੇ ਵਿਚ ਕੀਤਾ ਸੀ)। ਸਿੱਖ ਕੌਮ ਇਨ੍ਹਾਂ ਦੋਨੋਂ ਹੀ ਪੱਖਾਂ ਤੋਂ ਘਾਟੇਵੰਦੀ ਹਾਲਤ ਵਿਚ ਸੀ। ਜਿਸ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਘਾਇਲ ਅਵਸਥਾ ਵਿਚ ਸੰਭਾਲ ਕੇ ਰੱਖਣਾ ਤਾਂ ਦੂਰ ਰਿਹਾ, ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਕੋਈ ਵੀ ਯਾਦ-ਨਿਸ਼ਾਨੀ, ਨਾ ਗੋਲੀਆਂ ਤੇ ਗੋਲਿਆਂ ਦੇ ਨਿਸ਼ਾਨ, ਨਾ ਅੱਗ ਨਾਲ

---

* 1973 ਵਿਚ ਜਦ ਇਸਰਾਈਲ ਨੂੰ ਸੀਰੀਆ ਦੇ ਦੱਬੇ ਹੋਏ ਇਲਾਕਿਆਂ ਵਿੱਚੋਂ ਆਪਣੀਆਂ ਹਥਿਆਰਬੰਦ ਫ਼ੌਜਾਂ ਵਾਪਸ ਬੁਲਾਉਣੀਆਂ ਪੈ ਗਈਆਂ ਸਨ ਤਾਂ ਉਨ੍ਹਾਂ ਨੇ ਸੀਰੀਆ ਦੀ ਅੱਧ-ਲੱਖ ਤੋਂ ਉਪਰ ਵਸੋਂ ਵਾਲੇ ਇਕ ਕਸਬੇ (Qnaytra) ਨੂੰ ਪੂਰੀ ਤਰ੍ਹਾਂ ਢਾਹ ਕੇ ਥੇਹ ਬਣਾ ਦਿੱਤਾ ਸੀ। ਹਸਪਤਾਲ, ਗਿਰਜਾ, ਮਸਜਿਦ, ਸਕੂਲ ਤੇ ਬੈਂਕ ਆਦਿ ਕੋਈ ਵੀ ਇਮਾਰਤ ਸਬੂਤੀ ਨਹੀਂ ਸੀ ਰਹਿਣ ਦਿੱਤੀ। ਸੀਰੀਆ ਦੀ ਸਰਕਾਰ ਤੇ ਲੋਕਾਂ ਨੇ ਇਸਰਾਈਲੀ ਫ਼ੌਜ ਦੇ ਕਬਜ਼ੇ ਤੇ ਉਸ ਦੁਆਰਾ ਮਚਾਈ ਗਈ ਤਬਾਹੀ ਦੀ ਢੁਕਵੀਂ ਨਿਸ਼ਾਨੀ ਕਾਇਮ ਰੱਖਣ ਲਈ, ਥੇਹ ਕੀਤੇ ਇਸ ਕਸਬੇ ਨੂੰ ਦੁਬਾਰਾ ਉਸਾਰਨ ਦੀ ਬਜਾਇ ਉਸੇ ਦਸ਼ਾ ਵਿਚ ਸੰਭਾਲ ਕੇ ਰੱਖਣ ਦਾ ਫ਼ੈਸਲਾ ਕੀਤਾ, ਤਾਂ ਜੋ ਕੌਮਾਂਤਰੀ ਭਾਈਚਾਰੇ ਨੂੰ ਇਸਰਾਈਲੀ ਫ਼ੌਜਾਂ ਦੇ ਜ਼ੁਲਮਾਂ ਦੀ ਨੰਗੀ ਤਸਵੀਰ ਦਿਖਾਈ ਜਾਵੇ। —Amit Baruah, *The Hindu,* Nov.20, 2003

ਲੂਹੀਆਂ ਵਸਤਾਂ (ਸ਼ਕਲੋਂ ਬੇਸ਼ਕਲ ਹੋਏ ਪੱਖੇ, ਕਮਰਿਆਂ ਦੀਆਂ ਧੁਆਂਖੀਆਂ ਚੁਗਾਠਾਂ ਤੇ ਲੋਹੇ ਦੀਆਂ ਅੱਧ-ਪਿਘਲੀਆਂ ਅਲਮਾਰੀਆਂ ਆਦਿ), ਅਤੇ ਨਾ ਫ਼ੌਜੀ ਦਰਿੰਦਗੀ ਦਾ ਸ਼ਿਕਾਰ ਹੋਏ ਸਿੰਘਾਂ ਤੇ ਸਿੰਘਣੀਆਂ ਦੇ ਲਹੂ ਭਿੱਜੇ ਬਸਤਰ, ਜੋੜੇ, ਚੱਪਲਾਂ ਤੇ ਚੂੜੀਆਂ ਆਦਿ। ਜਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ 3 ਜੂਨ ਨੂੰ ਦਰਬਾਰ ਸਾਹਿਬ ਕੰਪਲੈਕਸ ਦੇ ਅੰਦਰ ਪੱਤਰਕਾਰਾਂ ਨਾਲ ਗੱਲਬਾਤ ਕਰਦੇ ਹੋਏ ਐਲਾਨ ਕੀਤਾ ਸੀ ਕਿ 'ਸ੍ਰੀ ਦਰਬਾਰ ਸਾਹਿਬ ਉੱਤੇ ਪਹਿਲੀ ਜੂਨ ਨੂੰ ਲੱਗੀਆਂ ਗੋਲੀਆਂ ਦੇ ਨਿਸ਼ਾਨ ਸੰਭਾਲ ਕੇ ਰੱਖੇ ਜਾਣਗੇ ਕਿਉਂਕਿ ਇਹ ਇਤਿਹਾਸ ਦਾ ਹਿੱਸਾ ਹਨ।'[42] ਉਸ ਤੋਂ ਪਿੱਛੋਂ 11 ਸਤੰਬਰ 1989 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 'ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਵਿਚ ਲੱਗੀਆਂ ਗੋਲੀਆਂ ਦੇ ਨਿਸ਼ਾਨ ਕਾਇਮ ਰੱਖਣ ਦਾ ਫ਼ੈਸਲਾ ਕੀਤਾ' ਸੀ।[43] ਪਰ ਇਹ ਐਲਾਨ ਤੇ ਫ਼ੈਸਲੇ ਕਾਗ਼ਜ਼ਾਂ ਵਿਚ ਹੀ ਪਏ ਰਹਿ ਗਏ ਅਤੇ ਇਹ ਫ਼ੈਸਲੇ ਕਰਨ ਵਾਲਿਆਂ ਨੇ ਖ਼ੁਦ ਆਪ ਹੀ, ਹਿੰਦੂ ਹਾਕਮਾਂ ਦੀ ਨਾਦਰਸ਼ਾਹੀ ਦੀਆਂ ਸਾਰੀਆਂ ਨਿਸ਼ਾਨੀਆਂ ਨੂੰ ਇਕ ਇਕ ਕਰਕੇ ਮੇਟ ਦਿੱਤਾ। ਕਾਰਨ ਇਸਦਾ ਇਹ ਕਿ ਇਹ ਐਲਾਨ ਤੇ ਫ਼ੈਸਲੇ ਕਰਨ ਵਾਲਿਆਂ ਅੰਦਰ ਇਸ ਇਤਿਹਾਸ ਨੂੰ ਸੰਭਾਲਣ ਦੀ ਨਾ ਰੁਚੀ ਸੀ, ਨਾ ਦਮ ਸੀ; ਅਤੇ ਨਾ ਹੋਸ਼ ਹੀ ਸੀ। ਇਸ ਦੀ ਪੁਸ਼ਟੀ ਹੇਠ ਦਿੱਤੇ ਇਕ ਦ੍ਰਿਸ਼ਟਾਂਤ ਤੋਂ ਹੋ ਜਾਂਦੀ ਹੈ।

ਮਹਾਰਾਜਾ ਰਣਜੀਤ ਸਿੰਘ ਦੁਆਰਾ ਭੇਟ ਕੀਤੀ ਕੀਮਤੀ ਤੇ ਇਤਿਹਾਸਕ ਚਾਨਣੀ, ਜਿਸ ਦੇ ਕੀਮਤੀ ਕੱਪੜੇ ਉਪਰ ਮੋਤੀ, ਸਬਜ਼ੇ, ਨੀਲਮ, ਹੀਰੇ-ਜਵਾਹਰਾਤ ਜੜੇ ਹੋਏ ਸਨ ਅਤੇ ਜਿਸ ਨੂੰ 'ਤੋਸ਼ੇਖ਼ਾਨੇ' ਵਿਚ ਸ਼ੀਸ਼ੇ ਦੇ ਬਕਸੇ ਵਿਚ ਸੰਭਾਲ ਕੇ ਰੱਖਿਆ ਹੋਇਆ ਸੀ, ਫ਼ੌਜੀ ਕਾਰਵਾਈ ਦੌਰਾਨ ਸੜ ਕੇ ਸੁਆਹ ਹੋ ਗਈ ਸੀ। ਫ਼ੌਜ ਨੇ ਇਸ ਸੁਆਹ ਨੂੰ ਬੋਰਿਆਂ ਵਿਚ ਪਾ ਕੇ ਸੀਲਬੰਦ ਕਰ ਕੇ ਆਪਣੇ ਕਿਸੇ ਸੁਰੱਖਿਅਤ ਟਿਕਾਣੇ 'ਤੇ ਰੱਖ ਦਿੱਤਾ ਸੀ। ਚਾਰ ਮਹੀਨਿਆਂ ਬਾਅਦ ਜਦ ਦਰਬਾਰ ਸਾਹਿਬ ਕੰਪਲੈਕਸ ਦਾ ਕੰਟਰੋਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੁਮਾਇੰਦਿਆਂ ਨੂੰ ਸੌਂਪਿਆ ਗਿਆ ਤਾਂ ਫ਼ੌਜੀ ਅਫ਼ਸਰਾਂ ਨੇ ਇਤਿਹਾਸਕ ਚਾਨਣੀ ਦੀ ਸੁਆਹ ਨਾਲ ਭਰੇ ਹੋਏ ਬੋਰੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਦੇ ਸਪੁਰਦ ਕਰਨੇ ਚਾਹੇ ਸਨ। ਪਰ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੂੰ ਸਮਝ ਨਹੀਂ ਸੀ ਪੈ ਰਹੀ ਕਿ ਉਹ ਇਸ 'ਸੁਆਹ' ਦਾ ਕੀ ਕਰਨ ? ਇਸ ਵਿਸ਼ੇ 'ਤੇ ਵਿਚਾਰ ਕਰਨ ਲਈ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਚ ਇਕ ਵਿਸ਼ੇਸ਼ ਮੀਟਿੰਗ ਬੁਲਾਈ ਗਈ, ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਤੋਂ ਇਲਾਵਾ ਜਿਸ ਵਿਚ ਸਾਰੇ ਸਿੰਘ ਸਾਹਿਬਾਨ, ਫ਼ੌਜੀ ਅਫ਼ਸਰ ਅਤੇ ਜ਼ਿਲ੍ਹਾ ਪ੍ਰਸ਼ਾਸਨ ਦੇ ਅਧਿਕਾਰੀ ਸ਼ਾਮਿਲ ਹੋਏ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਪ੍ਰੋ. ਮਦਨਜੀਤ ਕੌਰ, ਜਿਸ ਨੇ ਹਰਿਮੰਦਰ ਸਾਹਿਬ ਬਾਰੇ ਕਾਫ਼ੀ ਖੋਜ ਦਾ ਕੰਮ ਕੀਤਾ ਹੈ, ਨੂੰ ਇਸ ਵਿਸ਼ੇ ਬਾਰੇ ਮਾਹਰ ਦੀ ਹੈਸੀਅਤ ਵਿਚ ਮੀਟਿੰਗ 'ਚ ਉਚੇਚੇ ਤੌਰ 'ਤੇ ਬੁਲਾਇਆ ਗਿਆ ਸੀ। ਇਸ ਤੋਂ ਅੱਗੇ ਜੋ ਹੋਇਆ, ਉਸ ਦਾ ਵਰਣਨ ਖ਼ੁਦ ਪ੍ਰੋ. ਮਦਨਜੀਤ ਕੌਰ ਜੀ ਦੇ ਮੂੰਹੋਂ ਸੁਣੋ : '(ਮੀਟਿੰਗ ਵਿਚ) ਲੰਮਾ ਚਿਰ ਬਹਿਸ ਹੁੰਦੀ ਰਹੀ। ਕੋਈ ਵੀ ਸਹਿਮਤੀ ਨਾ ਹੋ ਸਕੀ। ਮੈਂ ਸੁਝਾਅ ਦਿੱਤਾ ਕਿ ਬੋਰਿਆਂ ਨੂੰ ਬਿਨਾਂ ਖੋਲ੍ਹੇ, ਉਸੇ ਤਰ੍ਹਾਂ ਸੀਲਬੰਦ ਦਸ਼ਾ ਵਿਚ ਹੀ, ਵਾਪਸ ਫ਼ੌਜ ਦੇ ਹਵਾਲੇ ਕਰ ਦਿੱਤਾ ਜਾਵੇ। (ਮੈਂ ਕਿਹਾ) ਚਾਨਣੀ ਹੁਣ ਆਪਣੇ ਮੌਲਿਕ ਸਰੂਪ ਵਿਚ ਤਾਂ ਰਹੀ ਨਹੀਂ ਅਤੇ ਨਸ਼ਟ ਹੋ ਜਾਣ ਨਾਲ ਇਸ ਦੀ ਇਤਿਹਾਸਕ ਪੁਰਾਤਨਤਾ ਵੀ ਜਾਂਦੀ ਰਹੀ ਹੈ। ਨਾਲ ਹੀ, ਸਿੱਖਾਂ ਦੇ ਲਈ ਇਹ

ਕੋਈ ਪਵਿੱਤਰ ਯਾਦ-ਵਸਤੂ ਤਾਂ ਹੈ ਨਹੀਂ ਸੀ, ਇਹ ਹੈਦਰਾਬਾਦ ਦੇ ਨਿਜ਼ਾਮ ਦੁਆਰਾ ਮਹਾਰਾਜਾ ਰਣਜੀਤ ਸਿੰਘ ਨੂੰ ਬਖ਼ਸ਼ਿਆ ਮਹਿਜ਼ ਇਕ ਕੀਮਤੀ ਤੋਹਫ਼ਾ ਸੀ। (ਮੇਰੇ ਵੱਲੋਂ) ਇਹ ਸੁਝਾਅ ਵੀ ਦਿੱਤਾ ਗਿਆ ਕਿ ਚਾਨਣੀ ਦੀ ਬਚੀ ਹੋਈ ਸੁਆਹ ਹੁਣ ਸਾਡੇ ਕਿਸੇ ਮਤਲਬ ਦੀ ਨਹੀਂ ਰਹੀ। ਇਸ ਕਰਕੇ ਇਸ ਨੂੰ ਇਸੇ ਤਰ੍ਹਾਂ ਵਾਪਸ ਕਰ ਦਿੱਤਾ ਜਾਵੇ, ਅਤੇ ਇਸ ਵਿਚ ਵਰਤੀ ਗਈ ਸਮੱਗਰੀ ਤੇ ਇਸ ਦੀ ਇਤਿਹਾਸਕ ਕੀਮਤ ਦਾ ਮਾਇਕ ਮੁਆਵਜ਼ਾ ਮੰਗ ਲਿਆ ਜਾਵੇ। ਹੈਦਰਾਬਾਦ ਦੇ ਜਵਾਹਰੀਆਂ ਤੇ 'ਆਰਕਾਇਵਜ਼' ਦੇ ਮਾਹਰਾਂ ਦੇ ਸਹਿਯੋਗ ਨਾਲ ਸੜੀ ਹੋਈ ਚਾਨਣੀ ਦਾ ਮੁੱਲ ਪੁਆਇਆ ਜਾ ਸਕਦਾ ਸੀ। (ਮੇਰੇ ਇਸ ਸੁਝਾਅ ਤੇ ਦਲੀਲਾਂ ਤੋਂ ਕਾਇਲ ਹੁੰਦਿਆਂ) ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਫ਼ੌਜ ਕੋਲੋਂ ਸੁਆਹ ਦੇ ਭਰੇ ਬੋਰੇ ਲੈਣ ਤੋਂ ਠੋਕਵਾਂ ਇਨਕਾਰ ਕਰ ਦਿੱਤਾ। ਪਰੰਤੂ ਸਾਕਾ ਨੀਲਾ ਤਾਰਾ ਨੂੰ ਵਾਪਰਿਆਂ ਦੋ ਦਹਾਕੇ ਗੁਜ਼ਰ ਜਾਣ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਬਾਰ ਬਾਰ ਮੰਗ ਕਰਨ ਦੇ ਬਾਵਜੂਦ ਇਸ ਮੁਆਵਜ਼ੇ ਬਾਰੇ ਅਜੇ ਤਕ ਕੋਈ ਵੀ ਨਿਰਣਾ ਨਹੀਂ ਹੋ ਸਕਿਆ।'[44]

ਜਿਥੇ ਕੌਮ ਦੇ ਰਾਜਨੀਤਕ, ਧਾਰਮਿਕ ਤੇ ਬੌਧਿਕ ਨੁਮਾਇੰਦਿਆਂ ਦੀ ਕੌਮੀ ਸੋਝੀ ਤੇ ਗ਼ੈਰਤ ਇੰਨੀ ਗਈ ਗੁਜ਼ਰੀ ਹੋਵੇ ਕਿ ਹਮਲੇ ਦੌਰਾਨ ਨਸ਼ਟ ਹੋਈ ਇਤਿਹਾਸਕ ਚਾਨਣੀ ਦੀ ਸੁਆਹ ਉਨ੍ਹਾਂ ਨੂੰ 'ਬੇਮਤਲਬ' ਜਾਪਣ ਲੱਗ ਪਵੇ, ਅਤੇ ਇਸ ਨੂੰ, ਭਾਰਤੀ ਹਾਕਮਾਂ ਦੇ ਜ਼ੁਲਮਾਂ ਦੇ ਸਦੀਵੀ ਚਿੰਨ੍ਹ ਵਜੋਂ ਸ਼ੀਸ਼ੇ ਦੇ ਬਕਸੇ ਵਿਚ ਸੰਭਾਲ ਕੇ ਰੱਖਣ ਨਾਲੋਂ, ਉਨ੍ਹਾਂ ਅੰਦਰ, ਇਸ ਦਾ ਮਾਇਕ ਮੁਆਵਜ਼ਾ ਵਸੂਲਣ ਦੀ ਵਪਾਰਕ ਦਲੀਲ ਭਾਰੂ ਹੋ ਜਾਵੇ, ਉਥੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਦੀਵੀ ਤੌਰ 'ਤੇ ਘਾਇਲ ਅਵਸਥਾ ਵਿਚ ਸੰਭਾਲ ਕੇ ਰੱਖਣ ਦੀ ਗੱਲ ਕਿਵੇਂ ਸੋਚੀ ਜਾ ਸਕਦੀ ਸੀ ? ਜੇਕਰ ਪ੍ਰੋ. ਮਦਨਜੀਤ ਕੌਰ, ਜਿਸਨੇ ਸ੍ਰੀ ਦਰਬਾਰ ਸਾਹਿਬ ਦੇ ਇਤਿਹਾਸ ਬਾਰੇ ਡੂੰਘੀ ਲਗਨ ਤੇ ਸ਼ਰਧਾ ਨਾਲ ਖੋਜ-ਕਾਰਜ ਕੀਤਾ ਹੈ, ਨੂੰ ਵੀ ਏਨੀ ਗੱਲ ਦੀ ਸਮਝ ਨਹੀਂ ਕਿ ਮਹਾਰਾਜਾ ਰਣਜੀਤ ਸਿੰਘ ਨੇ ਜਦ, ਸ੍ਰੀ ਦਰਬਾਰ ਸਾਹਿਬ ਪ੍ਰਤਿ ਆਪਣੀ ਡੂੰਘੀ ਤੇ ਸੱਚੀ ਸ਼ਰਧਾ 'ਚੋਂ, ਇਹ ਚਾਨਣੀ ਗੁਰੂ ਨੂੰ ਭੇਟ ਕਰ ਦਿੱਤੀ ਸੀ ਤਾਂ ਇਹ 'ਮਹਿਜ਼ ਇਕ ਕੀਮਤੀ ਤੋਹਫ਼ਾ' ਨਹੀਂ ਸੀ ਰਿਹਾ। ਇਹ ਸਿੱਖਾਂ ਲਈ ਇਕ ਅਨਮੋਲ ਅਮਾਨਤ ਬਣ ਗਈ ਸੀ। ਹਮਲੇ ਦੌਰਾਨ ਨਸ਼ਟ ਹੋ ਜਾਣ ਤੋਂ ਬਾਅਦ ਇਸ ਦੀ ਇਤਿਹਾਸਕ ਪੁਰਾਤਨਤਾ ਭਲੇ ਹੀ ਨੁਕਸਾਨੀ ਗਈ ਸੀ, ਪਰੰਤੂ ਇਹ ਹਮਲਾ ਕੋਈ ਕੁਦਰਤੀ ਹਾਦਸਾ ਨਹੀਂ ਸੀ। ਇਹ ਹਮਲਾ ਸਿੱਖਾਂ ਦੇ ਹੋਣੀਆਂ-ਭਰੇ ਇਤਿਹਾਸ ਦਾ ਹਿੱਸਾ ਬਣ ਗਿਆ ਸੀ। ਇਸ ਕਰਕੇ ਇਸ ਹਮਲੇ ਦੌਰਾਨ ਨਸ਼ਟ ਹੋਈਆਂ ਪਵਿੱਤਰ ਯਾਦ-ਵਸਤੂਆਂ ਦੀ ਇਤਿਹਾਸਕ ਅਹਿਮੀਅਤ ਦੂਣੀ ਹੋ ਗਈ ਸੀ।

•

# 7

# ਦਰਬਾਰ ਸਾਹਿਬ ਨੂੰ ਫ਼ੌਜੀ ਗ਼ਲਬੇ ਤੋਂ ਮੁਕਤ ਕਰਾਉਣ ਦੀ ਲੜਾਈ ਦੇ ਬਹਿਰੂਨੀ ਤੇ ਅੰਦਰੂਨੀ ਮੋਰਚੇ

ਭਾਰਤ ਦੇ ਹਿੰਦੂ ਹਾਕਮ ਸਿੱਖਾਂ ਨੂੰ ਇਹ ਸਾਫ਼ ਸੰਦੇਸ਼ ਦੇਣਾ ਚਾਹੁੰਦੇ ਸਨ ਕਿ ਦਰਬਾਰ ਸਾਹਿਬ ਅੰਦਰ ਸਿੱਖਾਂ ਦਾ ਨਹੀਂ, ਭਾਰਤੀ ਰਾਜ ਦਾ ਕਾਨੂੰਨ ਲਾਗੂ ਹੋਵੇਗਾ। ਦਰਬਾਰ ਸਾਹਿਬ ਦੀ ਹਦੂਦ ਦੇ ਅੰਦਰ ਕਿਹੜੀ ਸਰਗਰਮੀ ਜਾਇਜ਼ ਹੈ ਤੇ ਕਿਹੜੀ ਨਜਾਇਜ਼ ਹੈ, ਇਥੇ ਕਿਹੜਾ ਹਥਿਆਰ ਲੈ ਕੇ ਜਾਣਾ ਸਹੀ ਤੇ ਕਿਹੜਾ ਗ਼ਲਤ ਹੈ, ਇਸ ਦੇ ਚੁਫੇਰੇ ਕਿਹੜੀ ਇਮਾਰਤ ਢਾਹੁਣੀ ਤੇ ਕਿਹੜੀ ਰੱਖਣੀ ਹੈ, ਇਸ ਦੀ ਕਾਰ-ਸੇਵਾ ਕੀਹਨੇ ਤੇ ਕਿਵੇਂ ਕਰਨੀ ਹੈ, ਇਨ੍ਹਾਂ ਗੱਲਾਂ ਦਾ ਫ਼ੈਸਲਾ ਸਿੱਖਾਂ ਨੇ ਨਹੀਂ, ਭਾਰਤ ਦੀ ਸਰਕਾਰ ਨੇ ਕਰਨਾ ਹੈ।

ਪਹਿਲਾਂ ਭਾਰਤੀ ਹਾਕਮਾਂ ਦਾ ਖ਼ਿਆਲ ਸੀ ਕਿ ਅਕਾਲ ਤਖ਼ਤ ਦੀ ਅੱਧ-ਢੱਠੀ ਇਮਾਰਤ ਦੀ ਮੁਰੰਮਤ ਕਰ ਕੇ ਹੀ ਇਸ ਦੀ ਪਹਿਲਾਂ ਵਾਲੀ ਦਿੱਖ ਬਹਾਲ ਹੋ ਜਾਵੇਗੀ। ਇਹ ਕੰਮ ਉਹ ਥੋੜ੍ਹੇ ਸਮੇਂ ਅੰਦਰ ਨਿਬੇੜ ਦੇਣ ਦੀ ਤਮੰਨਾ ਰੱਖਦੇ ਸਨ।[1] ਪਰੰਤੂ ਇਸ ਬਾਰੇ ਜਦੋਂ ਮਾਹਰਾਂ ਦੀਆਂ ਰਾਵਾਂ ਲਈਆਂ ਗਈਆਂ ਤਾਂ ਉਨ੍ਹਾਂ ਨੇ ਇਹ ਵਿਚਾਰ ਪੈਂਦੀ ਸੱਟੇ ਰੱਦ ਕਰ ਦਿੱਤਾ। ਅਕਾਲ ਤਖ਼ਤ ਸਾਹਿਬ ਦੀ ਇਮਾਰਤ ਦਾ ਸਮੁੱਚਾ ਢਾਂਚਾ ਇਸ ਹੱਦ ਤਕ ਨੁਕਸਾਨਿਆ ਗਿਆ ਸੀ ਕਿ ਇਸ ਦੀ ਮੁਰੰਮਤ ਦੀ ਕੋਈ ਵੀ ਗੁੰਜਾਇਸ਼ ਨਹੀਂ ਸੀ ਰਹੀ। ਇਸ ਨੂੰ ਢਾਹ ਕੇ ਨਵੇਂ-ਸਿਰਿਓਂ ਉਸਾਰਨਾ ਪੈਣਾ ਸੀ। ਸਿੱਖ ਰਵਾਇਤਾਂ ਮੁਤਾਬਿਕ ਇਹ ਕਾਰਜ ਕਾਰ-ਸੇਵਾ ਦੇ ਜ਼ਰੀਏ ਹੀ ਹੋ ਸਕਦਾ ਸੀ, ਕੋਈ ਹੋਰ ਏਜੰਸੀ ਇਸ ਧਾਰਮਿਕ ਕਾਰਜ ਵਿਚ ਦਖ਼ਲ ਨਹੀਂ ਸੀ ਦੇ ਸਕਦੀ। ਇਸ ਸਮੱਸਿਆ ਦਾ ਹੱਲ ਕੱਢਣ ਲਈ ਇੰਦਰਾ ਗਾਂਧੀ ਦੀ ਸਲਾਹਕਾਰ ਜੁੰਡਲੀ ਨੇ ਸ. ਬੂਟਾ ਸਿੰਘ ਦੀ ਉਚੇਚੀ ਡਿਊਟੀ ਲਾਈ, ਜੋ ਸਿੱਖ ਹੋਣ ਦੇ ਨਾਤੇ ਇਸ ਮਾਮਲੇ ਵਿਚ ਵਧੇਰੇ ਕਾਰਗਰ ਸਿੱਧ ਹੋ ਸਕਦਾ ਸੀ ਅਤੇ ਜਿਸਦੀ ਭਾਰਤੀ ਰਾਜ ਤੇ ਇੰਦਰਾ ਗਾਂਧੀ ਪ੍ਰਤਿ ਵਫ਼ਾਦਾਰੀ ਉੱਤੇ ਰਤੀ ਭਰ ਵੀ ਸ਼ੱਕ ਨਹੀਂ ਸੀ ਕੀਤਾ ਜਾ ਸਕਦਾ।

ਪੁਰਾਤਨ ਸਿੱਖ ਸਾਹਿਤ ਵਿਚ ਸਰਕਾਰੇ-ਦਰਬਾਰੇ ਪਹੁੰਚ ਤੇ ਅਸਰ-ਰਸੂਖ਼ ਰੱਖਣ ਵਾਲੇ ਸਿੱਖਾਂ ਦਾ ਜ਼ਿਕਰ ਦੋ ਅਲੱਗ ਅਲੱਗ ਨਾਵਾਂ ਹੇਠ ਆਉਂਦਾ ਹੈ। ਇਕ 'ਮਿਲਵਰਤਨੀਏ', ਦੂਜਾ 'ਚਕਰੈਲ'। ਇਹ ਦੋਨੋਂ ਹੀ ਵਰਗ ਵੇਲੇ ਦੇ ਹਾਕਮਾਂ ਤੇ ਸਿੱਖਾਂ ਵਿਚਕਾਰ ਵਿਚੋਲਗੀ ਦੀ ਭੂਮਿਕਾ ਨਿਭਾਉਂਦੇ ਸਨ। ਪਰੰਤੂ ਦੋਨਾਂ ਦਾ ਸਿਧਾਂਤਕ ਤੇ ਨੈਤਿਕ ਕਰੂਰਾ ਕਾਫ਼ੀ ਅਲੱਗ ਅਲੱਗ ਸੀ। ਦੁਨੀਆਂਦਾਰੀ ਸੁਆਰਥ ਦੇ ਅੰਸ਼ ਦੋਨਾਂ ਵਿਚ ਸਨ ਪਰ 'ਮਿਲਵਰਤਨੀਏ' ਦੁਨੀਆਂਦਾਰੀ ਸੁਆਰਥ ਅਤੇ ਸਿੱਖ ਧਰਮ ਤੇ ਪੰਥ ਨਾਲ ਆਪਣੇ ਲਗਾਉ ਵਿਚਕਾਰ ਅਜਿਹਾ ਸੂਖਮ ਤਵਾਜ਼ਨ ਬਣਾ ਕੇ ਚੱਲਦੇ ਸਨ ਕਿ ਉਨ੍ਹਾਂ ਦਾ ਕੋਈ ਕਰਮ ਜਾਂ ਪੈਂਤੜਾ, ਫ਼ੌਰੀ ਤੇ ਸਿੱਧੇ ਰੂਪ ਵਿਚ, ਪੰਥ ਦੇ ਬੁਨਿਆਦੀ ਹਿਤਾਂ

ਦੇ ਉਲਟ ਨਹੀਂ ਭੁਗਤਦਾ ਸੀ। ਆਪਣੇ ਜ਼ਾਤੀਗਤ ਫ਼ਾਇਦਿਆਂ ਦੇ ਨਾਲ ਹੀ ਪੰਥ ਦੀ ਬਿਹਤਰੀ ਉਨ੍ਹਾਂ ਦਾ ਅਹਿਮ ਸਰੋਕਾਰ ਹੁੰਦਾ ਸੀ। ਸਰਦਾਰ ਸੁਬੇਗ ਸਿੰਘ ਨੇ ਜ਼ਕਰੀਆ ਖ਼ਾਂ ਦੇ ਸਮੇਂ ਸਰਕਾਰੀ ਠੇਕੇਦਾਰ ਹੁੰਦੇ ਹੋਏ ਵੀ ਸਿੱਖ ਧਰਮ ਤੇ ਪੰਥ ਨਾਲੋਂ ਵਫ਼ਾ ਦਾ ਨਾਤਾ ਨਹੀਂ ਸੀ ਤੋੜਿਆ, ਅਤੇ ਲੋੜ ਪੈਣ 'ਤੇ ਧਰਮ ਲਈ ਆਪਣਾ ਤੇ ਆਪਣੇ ਭਰ-ਜਵਾਨ ਪੁੱਤਰ (ਸ਼ਾਹਬਾਜ਼ ਸਿੰਘ) ਦਾ ਸੀਸ ਵਾਰ ਦੇਣ ਤੋਂ ਪਾਸਾ ਨਹੀਂ ਵੱਟਿਆ ਸੀ। ਇਸ ਦੇ ਮੁਕਾਬਲੇ 'ਚਕਰੈਲ' ਵਰਗ ਅੰਦਰ ਦੁਨੀਆਂਦਾਰੀ ਸੁਆਰਥ ਦੇ ਅੰਸ਼ਾਂ ਦੀ ਮਾਤਰਾ ਜ਼ਿਆਦਾ ਹੁੰਦੀ ਸੀ। ਉਨ੍ਹਾਂ ਲਈ ਪੰਥ ਦੀ ਬਿਹਤਰੀ ਨਾਲੋਂ ਨਿੱਜੀਗਤ ਲਾਭ ਜ਼ਿਆਦਾ ਅਹਿਮੀਅਤ ਰੱਖਦੇ ਸਨ। ਰੁਤਬੇ ਦੀ ਭੁੱਖ ਉਨ੍ਹਾਂ ਦੇ ਚਰਿੱਤਰ ਦੀ ਵੱਡੀ ਕਮਜ਼ੋਰੀ ਸੀ, ਜਿਸ ਕਰਕੇ ਉਹ ਅਕਸਰ, ਤੇ ਸੌਖ ਨਾਲ, ਹੀ ਆਪਣੇ ਨਿੱਜੀ ਲਾਭਾਂ ਲਈ ਪੰਥ ਦੇ ਹਿਤਾਂ ਦੀ ਹਾਨੀ ਕਰਨ ਲਈ ਪ੍ਰੇਰਿਤ ਹੋ ਜਾਂਦੇ ਸਨ। ਅਜਿਹੇ ਲੋਭੀ ਤੱਤ, ਆਪਣੇ ਮੂਲ ਖ਼ਾਸੇ ਤੇ ਪ੍ਰਵਿਰਤੀ ਦੀ ਬਦੌਲਤ ਹੀ, ਵੇਲੇ ਦੀ ਹੁਕਮਰਾਨ ਸ਼ਕਤੀ ਵੱਲੋਂ ਸਿੱਖ ਕੌਮ ਨੂੰ ਦੁਬੇਲ ਬਣਾ ਕੇ ਰੱਖਣ ਦੇ ਯਤਨਾਂ ਵਿਚ ਸਵੈ-ਇੱਛਾ ਨਾਲ ਭਾਈਵਾਲ ਹੋ ਨਿਬੜਦੇ ਹਨ। ਮੁਗ਼ਲ ਰਾਜ ਵੇਲੇ ਸਿੱਖ ਪੰਥ ਅੰਦਰ ਅਜਿਹੇ ਕੌਮ-ਘਾਤੀ ਅਨਸਰਾਂ ਦੀ ਮਾਤਰਾ ਬਹੁਤ ਹੀ ਨਿਗੂਣੀ ਸੀ। ਬਰਤਾਨਵੀ ਰਾਜ ਦੌਰਾਨ ਇਸ ਮਾਤਰਾ ਵਿਚ ਚੋਖਾ ਵਾਧਾ ਹੋ ਗਿਆ ਸੀ। 1947 ਤੋਂ ਬਾਅਦ ਹਿੰਦੂ ਰਾਜ ਹੇਠ ਇਹ 'ਕਾਂਗਿਆਰੀ' ਬਹੁਤ ਹੀ ਆਮ ਹੋ ਗਈ।

ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਬੂਟਾ ਸਿੰਘ ਇਕੱਲਾ ਸਿੱਖ ਨਹੀਂ ਸੀ ਜਿਸ ਨੇ ਨਿਸ਼ੰਗਪੁਣੇ ਨਾਲ ਸਿੱਖ-ਦੋਖੀ ਭੂਮਿਕਾ ਨਿਭਾਉਣੀ ਕਬੂਲ ਕਰ ਲਈ ਸੀ। ਸਿੱਖ ਸਮਾਜ ਅੰਦਰ ਅਜਿਹੇ 'ਜ਼ਮੀਰਫ਼ਰੋਸ਼ ਤੱਤਾਂ' ਦੀ ਕੋਈ ਕਮੀ ਨਹੀਂ ਸੀ (ਅੱਜ ਵੀ ਨਹੀਂ) ਜਿਹੜੇ ਰੁਤਬੇ ਤੇ ਦੌਲਤ ਦੀ ਲਾਲਸਾ ਵਿੱਚੋਂ ਪੰਥ ਨਾਲ ਧ੍ਰੋਹ ਕਮਾਉਣ ਵਿਚ ਕੋਈ ਸ਼ਰਮ ਮਹਿਸੂਸ ਨਹੀਂ ਕਰਦੇ ਸਨ। ਅਜਿਹੇ ਹੀ ਇਕ ਸ਼ਖ਼ਸ ਸ. ਤਰਲੋਚਨ ਸਿੰਘ ਜੀ ਸਨ, ਭਾਰਤ ਦੀ ਆਜ਼ਾਦੀ ਦੇ ਮੁੱਢਲੇ ਸਾਲਾਂ ਦੌਰਾਨ ਜਿਨ੍ਹਾਂ ਨੇ ਆਪਣੇ ਰਾਜਸੀ ਜੀਵਨ ਦਾ ਆਰੰਭ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਜੋਸ਼ੀਲੇ ਕਾਰਕੁੰਨ ਵਜੋਂ ਕੀਤਾ ਸੀ ਅਤੇ ਫਿਰ ਪੂਰੀ ਲਗਨ ਤੇ ਮਨਸੂਬਾਬੰਦੀ ਨਾਲ ਸੱਤਾ ਦੀ ਪੌੜੀ ਦੇ ਇਕ ਤੋਂ ਬਾਅਦ ਦੂਜੇ ਉਪਰਲੇ ਡੰਡੇ ਨੂੰ ਹੱਥ ਪਾਉਂਦੇ ਹੋਏ ਉਹ ਅਖ਼ੀਰ ਵਿਚ ਰਾਸ਼ਟਰਪਤੀ ਭਵਨ ਦੇ ਦਲਾਨ ਤਕ ਜਾ ਅੱਪੜੇ ਸਨ, ਜਿਥੇ ਉਨ੍ਹਾਂ ਨੂੰ ਗਿਆਨੀ ਜ਼ੈਲ ਸਿੰਘ ਦੇ ਨਿੱਜੀ ਸਹਾਇਕ ਦਾ ਅਹੁਦਾ ਨਸੀਬ ਹੋ ਗਿਆ ਸੀ। ਪਰ ਦਰਬਾਰ ਸਹਿਬ ਉੱਤੇ ਫ਼ੌਜੀ ਹਮਲੇ ਦੇ ਝਟਕਿਆਂ ਨਾਲ ਸ. ਤਰਲੋਚਨ ਸਿੰਘ ਹੁਰੀਂ ਇਕ ਵਾਰ ਤਾਂ ਸੱਤਾ ਦੀ ਪੌੜੀ ਤੋਂ ਭੁੰਜੇ ਜਾ ਗਿਰੇ ਸਨ। ਉਹ, ਉਨ੍ਹੀਂ ਦਿਨੀਂ ਗਿਆਨੀ ਜ਼ੈਲ ਸਿੰਘ ਤੇ ਇੰਦਰਾ ਗਾਂਧੀ ਵਿਚਕਾਰ ਪੈਦਾ ਹੋਏ ਵਿਸ਼ਵਾਸ ਦੇ ਸੰਕਟ ਦਾ ਸ਼ਿਕਾਰ ਹੋ ਗਏ ਸਨ। ਉਨ੍ਹਾਂ ਦੇ ਆਪਣੇ ਦੱਸਣ ਮੁਤਾਬਿਕ 'ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਇਸ ਸ਼ਿਕਾਇਤ ਉੱਤੇ ਕਿ ਮੈਂ ਸਾਕਾ ਨੀਲਾ ਤਾਰਾ ਵਿਰੁੱਧ ਟੈਲੀਫ਼ੋਨ ਉੱਤੇ ਲੋਕਾਂ ਨਾਲ ਗੱਲਾਂ ਕਰਦਾ ਰਿਹਾ ਹਾਂ, ਸਾਕਾ ਨੀਲਾ ਤਾਰਾ ਤੋਂ ਇਕ ਦਿਨ ਬਾਅਦ ਮੈਨੂੰ ਰਾਸ਼ਟਰਪਤੀ ਭਵਨ ਤੋਂ ਜ਼ਬਰਦਸਤੀ ਛੁੱਟੀ 'ਤੇ ਭੇਜ ਦਿੱਤਾ ਗਿਆ।'[2]

ਜਿਸ ਵਿਅਕਤੀ ਦੇ ਮਨ ਅੰਦਰ ਰੁਤਬੇ ਦੀ ਬੇਹੱਦ ਤੀਬਰ ਲਾਲਸਾ ਹੋਵੇ, ਉਹ ਜਦ ਇਸ ਤਰ੍ਹਾਂ ਆਪਣੇ ਆਪ ਨੂੰ ਹਾਕਮਾਂ ਦੀ ਨਜ਼ਰ-ਏ-ਇਨਾਇਤ ਤੋਂ ਮਹਿਰੂਮ ਹੋਇਆ ਪਾਉਂਦਾ ਹੈ ਤਾਂ ਉਸ ਅੰਦਰ ਦੋ ਤਰ੍ਹਾਂ ਦੇ ਪ੍ਰਤਿਕਰਮ ਦੀਆਂ ਸੰਭਾਵਨਾਵਾਂ ਪੈਦਾ ਹੋ

ਜਾਂਦੀਆਂ ਹਨ। ਉਹ ਜਾਂ ਤਾਂ ਵਟ ਖਾ ਕੇ ਪੂਰੀ ਤਰ੍ਹਾਂ ਖੁੱਲ੍ਹ ਕੇ ਹਾਕਮਾਂ ਦੇ ਵਿਰੋਧ ਵਿਚ ਤਣ ਜਾਂਦਾ ਹੈ; ਅਤੇ ਜਾਂ ਫਿਰ ਮੁੜ ਤੋਂ ਉਨ੍ਹਾਂ ਦੀ ਇਨਾਇਤ ਹਾਸਲ ਕਰਨ ਦੇ ਹਤਾਸ਼ ਯਤਨ ਕਰਦਾ ਹੈ। ਇਹ ਬੰਦੇ ਬੰਦੇ ਦੀ ਖ਼ਸਲਤ 'ਤੇ ਨਿਰਭਰ ਕਰਦਾ ਹੈ, ਕਿ ਉਸ ਅੰਦਰ ਸਵੈ-ਮਾਣ ਤੇ ਗ਼ੈਰਤ ਦਾ ਅੰਸ਼ ਕਿੰਨਾ ਹੈ। ਸ. ਤਰਲੋਚਨ ਸਿੰਘ ਨੇ ਪਹਿਲੇ ਨਾਲੋਂ ਦੂਸਰਾ ਰਸਤਾ ਅਖ਼ਤਿਆਰ ਕਰਨਾ ਬਿਹਤਰ ਸਮਝਿਆ, ਅਤੇ ਕਿਸਮਤ ਨੇ ਉਸ ਲਈ ਛੇਤੀ ਹੀ ਸਾਜ਼ਗਾਰ ਮੌਕਾ ਵੀ ਸਿਰਜ ਦਿੱਤਾ। ਹਕੂਮਤਾਂ ਦਾ ਸੰਕਟ ਮੌਕਾਪ੍ਰਸਤ ਤੱਤਾਂ ਲਈ ਅਕਸਰ ਹੀ ਨਵੇਂ ਰਾਹ ਖੋਲ੍ਹ ਦਿੰਦਾ ਹੈ। ਜਦ ਰਾਜ ਕਮਜ਼ੋਰ ਤੇ ਅਸਥਿਰ ਹੋ ਜਾਂਦੇ ਹਨ ਤਾਂ ਮੌਕਾਪ੍ਰਸਤ ਲੋਕਾਂ ਦੀ ਚਾਂਦੀ ਬਣ ਜਾਂਦੀ ਹੈ। ਅਜਿਹੀ ਹਾਲਤ ਵਿਚ ਬਹੁਤ ਹੀ ਔਸਤ ਦਰਜੇ ਦੇ ਲੋਕਾਂ ਦੇ ਵੱਡੇ ਦਾਅ ਲੱਗ ਜਾਂਦੇ ਹਨ। ਤਰਲੋਚਨ ਸਿੰਘ ਦਾ ਵੀ, ਦੋ ਦਿਨਾਂ ਬਾਅਦ ਹੀ, ਅਜਿਹਾ ਦਾਅ ਫਬ ਗਿਆ ਸੀ, ਜਦ ਉਸ ਨੂੰ ਸ. ਬੂਟਾ ਸਿੰਘ ਵੱਲੋਂ 'ਜ਼ਰੂਰੀ ਵਿਚਾਰ-ਵਟਾਂਦਰਾ' ਕਰਨ ਦਾ ਸੱਦਾ ਮਿਲ ਗਿਆ।[3] ਇੰਦਰਾ ਗਾਂਧੀ ਨੇ ਸ. ਬੂਟਾ ਸਿੰਘ ਨੂੰ ਕਾਰ-ਸੇਵਾ ਦੇ ਮਸਲੇ ਦਾ ਹੱਲ ਕੱਢਣ ਦਾ ਜੋ ਕਠਨ ਕਾਰਜ ਸੌਂਪਿਆ ਸੀ, ਉਸ ਦੇ ਲਈ ਉਸ ਨੂੰ ਸ. ਤਰਲੋਚਨ ਸਿੰਘ ਦੀਆਂ ਸੇਵਾਵਾਂ ਦੀ ਹੰਗਾਮੀ ਲੋੜ ਪੈ ਗਈ ਸੀ। ਕਿਉਂਕਿ ਅਜਿਹਾ ਧੰਦਾ ਹਾਰੀ ਸਾਰੀ ਦੇ ਕਰਨ ਦਾ ਨਹੀਂ ਹੁੰਦਾ। ਇਸ ਵਾਸਤੇ ਖ਼ਾਸ ਕਿਸਮ ਦਾ ਚਰਿੱਤਰ, ਦ੍ਰਿਸ਼ਟੀਕੋਣ, ਤਜਰਬਾ ਤੇ ਉਸਤਾਦੀ ਲੋੜੀਂਦੀ ਹੈ। ਕੁਦਰਤ ਨੇ ਸ. ਤਰਲੋਚਨ ਸਿੰਘ ਨੂੰ ਇਹ ਸਾਰੀਆਂ ਖ਼ੂਬੀਆਂ ਬਖ਼ਸ਼ ਰੱਖੀਆਂ ਹਨ। ਅਜਿਹੇ ਲੋਕਾਂ ਦਾ ਇਕ ਹੋਰ ਖ਼ਾਸ ਗੁਣ ਇਹ ਦੇਖਣ ਵਿਚ ਆਇਆ ਹੈ ਕਿ ਆਪਣੇ ਇਸ ਰੋਲ ਉੱਤੇ ਉਨ੍ਹਾਂ ਨੂੰ ਉੱਕਾ ਹੀ ਕੋਈ ਸ਼ਰਮ, ਪਛਤਾਵਾ ਜਾਂ ਅਫ਼ਸੋਸ ਨਹੀਂ ਹੁੰਦਾ। ਕਾਰਨ ਇਹ ਕਿ ਉਹ ਆਪਣੇ ਮਨ ਅੰਦਰ, ਆਪਣੇ ਇਸ ਕਰਮ ਰਾਹੀਂ ਆਪਣੀ ਕੌਮ ਦਾ ਭਲਾ ਕਰਨ ਦਾ ਭਰਮ ਪਾਲ ਰਹੇ ਹੁੰਦੇ ਹਨ। ਇਹ ਭਰਮ ਉਨ੍ਹਾਂ ਨੂੰ ਤਕੜੀ ਮਨੋਵਿਗਿਆਨਕ ਢਾਲ ਬਖ਼ਸ਼ਦਾ ਹੈ। ਇਸ ਨਾਲ ਉਹ ਘੱਟੋ-ਘੱਟ ਆਪਣੀਆਂ ਨਜ਼ਰਾਂ ਵਿਚ ਗੁਨਾਹਗਾਰ ਹੋਣ ਦੇ ਸੰਤਾਪ ਤੋਂ ਬਚੇ ਰਹਿੰਦੇ ਹਨ। ਸ਼ਾਇਦ ਇਸ ਕਰਕੇ ਹੀ ਉਹ ਆਪਣੇ ਇਸ ਗੁਨਾਹ ਨੂੰ ਛੁਪਾਉਣ ਦੀ ਬਜਾਇ ਇਸ ਦਾ ਖ਼ੁਲਾਸਾ ਨਿਸ਼ੰਗ ਹੋ ਕੇ ਪੂਰੇ ਮਾਣ ਨਾਲ ਕਰਦੇ ਹਨ। ਸ. ਤਰਲੋਚਨ ਸਿੰਘ ਦੀਆਂ ਲਿਖਤਾਂ 'ਚੋਂ ਇਹ ਰੁਚੀ ਬਹੁਤ ਹੀ ਸ਼ੋਖ਼ ਰੂਪ ਵਿਚ ਪ੍ਰਗਟ ਹੁੰਦੀ ਹੈ, ਜਦੋਂ ਕਿ ਗਿਆਨੀ ਕਿਰਪਾਲ ਸਿੰਘ ਜੀ ਦੀ ਲਿਖਤ ਵਿੱਚੋਂ ਵੀ ਇਸ ਰੁਚੀ ਦੀ ਝਲਕ ਉੱਘੜਵੇਂ ਰੂਪ ਵਿਚ ਮਿਲ ਜਾਂਦੀ ਹੈ। ਨਮੂਨੇ ਦੇ ਤੌਰ 'ਤੇ, ਸ. ਤਰਲੋਚਨ ਸਿੰਘ ਲਿਖਦੇ ਹਨ ਕਿ 'ਮੈਂ ਤੇ ਸ. ਬੂਟਾ ਸਿੰਘ ਨੇ ਆਪਣੇ ਵਿਚਾਰ-ਵਟਾਂਦਰੇ ਪਿੱਛੋਂ ਜੋ ਸੁਝਾਅ ਤਿਆਰ ਕੀਤੇ ਸਨ, ਸ੍ਰੀਮਤੀ ਇੰਦਰਾ ਗਾਂਧੀ ਉਨ੍ਹਾਂ ਨਾਲ ਇਕਦਮ ਸਹਿਮਤ ਹੋ ਗਏ' ਤੇ ਉਸ ਤੋਂ ਬਾਅਦ 'ਸਾਨੂੰ ਇਕ ਹਵਾਈ ਜਹਾਜ਼ ਤੇ ਇਕ ਹੈਲੀਕਾਪਟਰ ਦਿੱਤਾ ਗਿਆ। ਅਸੀਂ ਦੋਹਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਅਤੇ ਹੋਰ ਸਿੰਘ ਸਾਹਿਬਾਨ ਨੂੰ ਲੱਭਿਆ ਅਤੇ ਉਨ੍ਹਾਂ ਨੂੰ ਦਰਬਾਰ ਸਾਹਿਬ ਵਿਖੇ ਲਿਆਉਣ ਵਿਚ ਕਾਮਯਾਬ ਹੋ ਗਏ। ਜਨਰਲ (ਰਣਜੀਤ ਸਿੰਘ) ਦਿਆਲ ਤੇ ਜਨਰਲ (ਕੁਲਦੀਪ ਸਿੰਘ) ਬਰਾੜ ਨੂੰ ਪ੍ਰਧਾਨ ਮੰਤਰੀ ਵੱਲੋਂ ਹਦਾਇਤ ਕੀਤੀ ਗਈ ਸੀ ਕਿ ਸਾਨੂੰ ਹਰ ਤਰ੍ਹਾਂ ਦੀ ਸਹਾਇਤਾ ਤੇ ਸਹਿਯੋਗ ਦਿੱਤਾ ਜਾਵੇ।'[4]

## ਕਾਰ-ਸੇਵਾ : ਪੰਥ ਤੇ ਸਰਕਾਰ ਆਹਮੋ-ਸਾਹਮਣੇ

ਉਸ ਵੇਲੇ ਕਾਰ-ਸੇਵਾ ਦੇ ਖੇਤਰ ਵਿਚ ਬਾਬਾ ਖੜਕ ਸਿੰਘ ਜੀ ਦਾ ਪੂਰਾ ਨਾਂ ਬਣਿਆ ਹੋਇਆ ਸੀ। ਉਹ ਅੰਮ੍ਰਿਤਸਰ ਦੇ ਪਵਿੱਤਰ ਇਤਿਹਾਸਕ ਗੁਰਦੁਆਰਿਆਂ ਦੀ ਮੁਰੰਮਤ ਤੇ ਨਵੀਂ ਉਸਾਰੀ ਦੀ ਸੇਵਾ ਪੂਰੀ ਸ਼ਰਧਾ ਤੇ ਉਤਸ਼ਾਹ ਨਾਲ ਕਰ ਰਹੇ ਸਨ, ਜਿਸ ਸਦਕਾ ਉਨ੍ਹਾਂ ਨੂੰ ਸਿੱਖ ਜਗਤ ਅੰਦਰ ਭਾਰੀ ਸਤਿਕਾਰ ਦੀ ਨਜ਼ਰ ਨਾਲ ਦੇਖਿਆ ਜਾਂਦਾ ਸੀ। ਇਸ ਕਰਕੇ ਸ. ਬੂਟਾ ਸਿੰਘ ਤੇ ਤਰਲੋਚਨ ਸਿੰਘ ਨੇ ਸਭ ਨਾਲੋਂ ਪਹਿਲਾਂ ਬਾਬਾ ਜੀ ਤਕ ਪਹੁੰਚ ਕੀਤੀ। ਉਹ ਕਾਰ-ਸੇਵਾ ਦੇ ਨਾਂ ਹੇਠ ਬਾਬਾ ਜੀ ਕੋਲੋਂ ਭਾਰਤੀ ਹਾਕਮਾਂ ਦੇ ਪਾਪਾਂ ਦੀ ਮੈਲ ਧੁਆਉਣਾ ਚਾਹੁੰਦੇ ਸਨ। ਪਰ ਬਾਬਾ ਜੀ ਉਸ ਵੇਲੇ ਗ਼ੁੱਸੇ ਨਾਲ ਭਰੇ ਪਏ ਸਨ। ਦਰਬਾਰ ਸਾਹਿਬ ਉੱਤੇ ਹਮਲੇ ਦਾ ਵੀ ਉਨ੍ਹਾਂ ਨੂੰ ਕੋਈ ਘੱਟ ਦੁੱਖ ਨਹੀਂ ਸੀ ਪੁੱਜਾ। ਪਰ ਫ਼ੌਜ ਨੇ ਜ਼ੁਲਮ ਦਾ ਜੋ ਤਾਂਡਵ ਨਾਚ ਡੇਰਾ ਬਾਬਾ ਸ਼ਾਮ ਸਿੰਘ ਵਿਚ ਨੱਚਿਆ, ਉਸ ਨੇ ਬਾਬਾ ਜੀ ਦਾ ਹਿਰਦਾ ਲੂਹ ਕੇ ਰੱਖ ਦਿੱਤਾ ਸੀ। 70 ਸਾਲਾਂ ਤੋਂ ਇਹ ਪਰੰਪਰਾ ਤੁਰੀ ਆ ਰਹੀ ਸੀ ਕਿ ਡੇਰਾ ਬਾਬਾ ਸ਼ਾਮ ਸਿੰਘ ਜੀ ਦੇ ਸੇਵਾਦਾਰ ਹਰ ਰੋਜ਼ ਅੰਮ੍ਰਿਤ ਵੇਲੇ, ਜਦ ਹਰਿਮੰਦਰ ਸਾਹਿਬ ਦੇ ਕਿਵਾੜ ਖੁੱਲ੍ਹਦੇ ਹਨ, ਡੇਰੇ ਤੋਂ ਪਰਸ਼ਾਦ ਲੈ ਕੇ ਜਾਂਦੇ ਸਨ। ਪਰ 8 ਜੂਨ ਨੂੰ ਫ਼ੌਜ ਨੇ ਬਾਬਾ ਜੀ ਦੇ ਡੇਰੇ ਉੱਤੇ ਕਹਿਰ ਭਰਿਆ ਹੱਲਾ ਬੋਲ ਦਿੱਤਾ ਅਤੇ ਭਾਰੀ ਭੰਨ-ਤੋੜ ਤੇ ਕੁੱਟ ਕੁਟਾਪੇ ਤੋਂ ਇਲਾਵਾ ਸ਼ਾਂਤੀ ਦੇ ਪੁੰਜ 10 ਸੇਵਕਾਂ ਨੂੰ ਬਿਨਾਂ ਵਜ੍ਹਾ ਗੋਲੀਆਂ ਮਾਰ ਕੇ ਹਲਾਕ ਕਰ ਦਿੱਤਾ।[5] ਬਾਬਾ ਜੀ ਇਸ ਉਪੱਦਰ ਨੂੰ ਕਿਵੇਂ ਭੁੱਲ ਸਕਦੇ ਸਨ ? ਅਤੇ ਇਹ ਵਹਿਸ਼ੀ ਕਾਰਾ ਕਰਵਾਉਣ ਵਾਲੇ ਹਾਕਮਾਂ ਨੂੰ ਸਹਿਯੋਗ ਦੇਣ ਦਾ ਪਾਪ ਉਹ ਆਪਣੇ ਸਿਰ ਉੱਤੇ ਕਿਵੇਂ ਚੜ੍ਹਾ ਸਕਦੇ ਸਨ ? ਸੋ, ਉਨ੍ਹਾਂ ਨੇ ਸ. ਬੂਟਾ ਸਿੰਘ ਤੇ ਤਰਲੋਚਨ ਸਿੰਘ ਦੀ ਜੋੜੀ ਨੂੰ ਫਿਟਕਾਰਾਂ ਪਾ ਕੇ ਬਰੰਗ ਮੋੜ ਦਿੱਤਾ ਸੀ।[6] ਬਾਬਾ ਜੀ ਨੇ ਬੂਟਾ ਸਿੰਘ ਨੂੰ ਲਾਹਨਤ ਪਾਉਂਦਿਆਂ ਪੁੱਛਿਆ, 'ਦਰਬਾਰ ਸਾਹਿਬ ਉੱਤੇ ਟੈਂਕ ਚਾੜ੍ਹ ਕੇ ਹੁਣ ਤੂੰ ਮੇਰੇ ਕੋਲ ਕਿਹੜਾ ਮੂੰਹ ਲੈ ਕੇ ਆਇਐਂ ?'[7] ਬੂਟਾ ਸਿੰਘ ਨੇ ਬਾਬਾ ਜੀ ਨੂੰ ਕਾਰ-ਸੇਵਾ ਲਈ ਰਜ਼ਾਮੰਦ ਕਰਨ ਦੇ ਕਈ ਯਤਨ ਕੀਤੇ। ਕਈ ਸਿਫ਼ਾਰਸ਼ਾਂ ਪੁਆਈਆਂ ਗਈਆਂ। ਪਰ ਬਾਬਾ ਜੀ ਇੱਕੋ ਗੱਲ 'ਤੇ ਦ੍ਰਿੜ੍ਹ ਰਹੇ ਕਿ 'ਮੈਂ ਜੋ ਕਰਨਾ ਹੋਇਆ ਪੰਥ ਦੇ ਹੁਕਮ ਨਾਲ ਹੀ ਕਰਾਂਗਾ, ਤੁਹਾਡੇ ਕਹੇ ਨਹੀਂ।' ਇਸ ਤਰ੍ਹਾਂ, ਇਥੇ ਫਿਰ ਭਾਰਤੀ ਹਾਕਮਾਂ ਸਾਹਮਣੇ ਸਿੰਘ ਸਾਹਿਬਾਨ ਦੇ ਜ਼ਰੂਰੀ ਸਹਿਯੋਗ ਦੀ ਲੋੜ ਖੜ੍ਹੀ ਹੋ ਗਈ ਸੀ। ਕਿਉਂਕਿ ਬਾਬਾ ਜੀ ਦੀਆਂ ਗੱਲਾਂਬਾਤਾਂ 'ਚੋਂ ਉਨ੍ਹਾਂ ਨੂੰ ਇਹ ਸੰਕੇਤ ਮਿਲ ਗਿਆ ਸੀ ਕਿ ਉਹ ਸ਼੍ਰੋਮਣੀ ਕਮੇਟੀ ਦੀ ਤਰਫ਼ੋਂ ਸਿੰਘ ਸਾਹਿਬਾਨ ਦੁਆਰਾ ਬੇਨਤੀ ਕੀਤੇ ਜਾਣ 'ਤੇ ਕਾਰ-ਸੇਵਾ ਕਰਨ ਲਈ ਰਜ਼ਾਮੰਦ ਹੋ ਸਕਦੇ ਸਨ। ਭਾਰਤੀ ਹਾਕਮ ਸਿੱਖ ਜਨਤਾ ਦਾ ਰੋਹ ਵੇਖ ਕੇ ਇੰਨੇ ਭੈਅ-ਭੀਤ ਹੋ ਗਏ ਸਨ ਕਿ ਉਹ ਜਿੰਨੀ ਜਲਦੀ, ਤੇ ਜਿਸ ਤਰ੍ਹਾਂ ਵੀ, ਹੋ ਸਕੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਪਹਿਲੇ ਸਰੂਪ ਵਿਚ ਲੈ ਆਉਣਾ ਚਾਹੁੰਦੇ ਸਨ। ਪੈਦਾ ਹੋਈ ਇਸ ਨਵੀਂ ਹਾਲਤ ਦੇ ਸਨਮੁੱਖ ਉਨ੍ਹਾਂ ਨੂੰ ਅਕਾਲੀ ਲੀਡਰਸ਼ਿੱਪ ਬਾਰੇ ਆਪਣੀ ਪੂਰਵ ਕਲਪੀ ਨੀਤੀ ਤੇ ਯੋਜਨਾ ਨੂੰ ਨਵੀਂ ਤਰਤੀਬ ਦੇਣ ਲਈ ਮਜਬੂਰ ਹੋਣਾ ਪੈ ਗਿਆ ਸੀ। ਜਿਥੇ ਪਹਿਲਾਂ ਉਨ੍ਹਾਂ ਨੇ ਅਕਾਲੀ ਲੀਡਰਸ਼ਿੱਪ ਨੂੰ ਰਾਜਸੀ ਤੌਰ 'ਤੇ ਮਲੀਆਮੇਟ ਕਰਨ ਅਤੇ ਇਸ ਮੰਤਵ ਦੀ ਪੂਰਤੀ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਭੰਗ ਕਰ ਕੇ ਕੋਈ ਬੋਰਡ ਆਦਿ ਬਣਾਏ ਜਾਣ ਦੀ ਨੀਤ ਧਾਰ ਰੱਖੀ ਹੋਈ ਸੀ, ਉਥੇ ਹੁਣ, ਨਵੀਂ ਸਥਿਤੀ ਦੇ ਸਨਮੁੱਖ, ਉਨ੍ਹਾਂ ਨੇ ਅਕਾਲੀ ਲੀਡਰਸ਼ਿੱਪ ਅੰਦਰਲੇ

ਸਰਕਾਰ-ਵਿਰੋਧੀ ਸਮਝੇ ਜਾਂਦੇ ਵਰਗ ਨੂੰ ਸਖ਼ਤੀ ਨਾਲ ਦਬਾ ਦੇਣ ਅਤੇ ਸਰਕਾਰ-ਪੱਖੀ ਝੁਕਾਅ ਰੱਖਣ ਵਾਲੇ ਵਰਗ ਨੂੰ ਪਤਿਆਉਣ ਤੇ ਹੱਲਾਸ਼ੇਰੀ ਦੇਣ ਦੀ ਚਤਰ ਰਣਨੀਤੀ ਅਪਣਾ ਲਈ ਸੀ। ਇਸ ਰਣਨੀਤੀ ਤਹਿਤ ਉਨ੍ਹਾਂ ਨੇ ਸਿੰਘ ਸਾਹਿਬਾਨ ਉੱਤੇ ਡੋਰੇ ਪਾਉਣ ਦੇ ਯਤਨਾਂ ਵਿਚ ਭਾਰੀ ਤੇਜ਼ੀ ਲੈ ਆਂਦੀ ਸੀ। ਖ਼ੁਦ ਗਿਆਨੀ ਕਿਰਪਾਲ ਸਿੰਘ ਦੀ ਲਿਖਤ ਵਿੱਚੋਂ ਭਾਰਤ ਸਰਕਾਰ ਦੇ ਇਨ੍ਹਾਂ ਯਤਨਾਂ ਪ੍ਰਤਿ ਸਿੰਘ ਸਾਹਿਬਾਨ ਦੇ ਹੁੰਗਾਰੇ ਦੀ ਜੋ ਤਸਵੀਰ ਉਭਰਦੀ ਹੈ, ਉਹ ਇਸ ਪਰਕਾਰ ਹੈ : 'ਕੇਂਦਰੀ ਮੰਤਰੀ ਸ. ਬੂਟਾ ਸਿੰਘ ਪਿਛਲੇ ਕਈ ਦਿਨਾਂ ਤੋਂ ਲਗਭਗ ਹਰ ਰੋਜ਼ ਹਵਾਈ ਜਹਾਜ਼ ਰਾਹੀਂ ਸਵੇਰੇ ਅੰਮ੍ਰਿਤਸਰ ਆ ਜਾਂਦੇ ਸਨ ਤੇ ਸ਼ਾਮ ਨੂੰ ਵਾਪਸ ਦਿੱਲੀ ਪਰਤ ਜਾਂਦੇ ਸਨ...(ਬਾਬਾ ਖੜਕ ਸਿੰਘ ਕੋਲੋਂ ਫਿਟਕਾਰ ਖਾ ਕੇ ਉਸ ਨੇ) 15 ਜੂਨ ਦੀ ਰਾਤ ਨੂੰ 9 ਕੁ ਵਜੇ ਸਿੰਘ ਸਾਹਿਬਾਨ ਦੀ ਮੀਟਿੰਗ ਬੁਲਾਈ। ਮੈਂ ਤੇ ਗਿਆਨੀ ਸਾਹਿਬ ਸਿੰਘ (ਤਾਂ) ਹਾਜ਼ਰ ਹੀ ਸਾਂ। ਸੰਤ ਲੱਖਾ ਸਿੰਘ ਜੀ ਵੀ ...ਸਾਡੇ ਪਾਸ ਹੀ ਸਨ। ਗਿਆਨੀ ਹਰਚਰਨ ਸਿੰਘ ਜੀ ਮਹਾਲੋਂ ਨੂੰ ਬੂਟਾ ਸਿੰਘ ਨੇ ਆਪਣੇ ਸਾਧਨਾਂ ਰਾਹੀਂ ਅਨੰਦਪੁਰੋਂ ਮੰਗਵਾ ਲਿਆ ਸੀ। (ਬੂਟਾ ਸਿੰਘ ਨੇ) ਫ਼ੌਜੀਆਂ ਨੂੰ ਕਹਿ ਕੇ ਗਿਆਨੀ ਪ੍ਰੀਤਮ ਸਿੰਘ ਨੂੰ ਜੇਲ੍ਹ 'ਚੋਂ ਮੰਗਵਾ ਲਿਆ ਸੀ। ਪੰਜ ਸਿੰਘ ਸਾਹਿਬਾਨ ਨਾਲ ਰਾਤ ਦੇ 9 ਤੋਂ 11 ਵਜੇ ਤਕ ਮੀਟਿੰਗ ਹੋਈ। ਮੀਟਿੰਗ ਵਿਚ ਸ. ਬੂਟਾ ਸਿੰਘ ਤੋਂ ਇਲਾਵਾ ਜਨਰਲ ਦਿਆਲ, ਜਨਰਲ ਬਰਾੜ, ਜਨਰਲ ਜੰਮਵਾਲ ਤੇ ਹੋਰ ਸੀਨੀਅਰ ਫ਼ੌਜੀ ਸਰਕਾਰ ਵੱਲੋਂ ਸ਼ਾਮਿਲ ਹੋਏ। ਜ਼ਿਆਦਾ ਵਿਚਾਰ-ਵਟਾਂਦਰਾ ਵਰਤਮਾਨ ਅਣਸੁਖਾਵੇਂ ਹਾਲਾਤ ਨੂੰ ਸੁਖਾਵੇਂ ਬਣਾਉਣ ਤੇ ਸ੍ਰੀ ਅਕਾਲ ਤਖ਼ਤ ਦੀ ਮੁਰੰਮਤ ਜਾਂ ਨਵ-ਉਸਾਰੀ ਬਾਰੇ ਹੁੰਦਾ ਰਿਹਾ। ਅਸੀਂ ਕਿਹਾ ਕਿ ਸੇਵਾ ਬਾਬਾ ਖੜਕ ਸਿੰਘ ਜੀ ਨੂੰ ਸੌਂਪੀ ਜਾਵੇ..(ਜਦ ਬੂਟਾ ਸਿੰਘ ਨੇ ਦੱਸਿਆ ਕਿ ਬਾਬਾ ਜੀ ਨੇ ਸੇਵਾ ਕਰਨ ਤੋਂ ਜਵਾਬ ਦੇ ਦਿੱਤਾ ਹੈ ਤਾਂ) ਅਸੀਂ ਕਿਹਾ ਕਿ ਬਾਬਾ ਹਰਬੰਸ ਸਿੰਘ ਤੇ ਕਰਨੈਲ ਸਿੰਘ ਦਿੱਲੀ ਵਾਲਿਆਂ ਨੂੰ ਬੇਨਤੀ ਕੀਤੀ ਜਾਵੇ। ਜੇ ਉਹ ਹਾਂ ਕਹਿਣ ਤਾਂ ਸੇਵਾ ਉਨ੍ਹਾਂ ਨੂੰ ਸੌਂਪੀ ਜਾਵੇ...ਅਸੀਂ ਪੰਜ ਸਿੰਘ ਸਾਹਿਬਾਨ ਦੇ ਦਸਤਖ਼ਤਾਂ ਹੇਠ ਬਾਬਾ ਹਰਬੰਸ ਸਿੰਘ ਨੂੰ ਸੰਖੇਪ ਅੱਖਰਾਂ 'ਚ ਪੱਤਰ ਲਿਖਿਆ...ਬਾਬਾ ਜੀ ਨੂੰ ਛੇਤੀ ਤੋਂ ਛੇਤੀ ਅੰਮ੍ਰਿਤਸਰ ਲਿਆਉਣ ਹਿਤ ਅਸਾਂ ਉਹ ਪੱਤਰ ਸ. ਬੂਟਾ ਸਿੰਘ ਨੂੰ ਦੇ ਕੇ ਉਨ੍ਹਾਂ ਦੀ ਡਿਊਟੀ ਲਾਈ ਕਿ ਬਾਬਾ ਜੀ ਨੂੰ ਲਿਆਉਣ ਦਾ ਕਾਰਜ ਵੀ ਤੁਸੀਂ ਸਰਕਾਰੀ ਸਾਧਨਾਂ ਰਾਹੀਂ ਕਰਨਾ ਤੇ ਉਨ੍ਹਾਂ ਦੇ ਨਾਲ ਹੀ ਆਪ ਵੀ ਆ ਜਾਣਾ।'[8]

ਉਪਰੋਕਤ ਬਿਰਤਾਂਤ ਤੋਂ ਪਤਾ ਚੱਲਦਾ ਹੈ ਕਿ ਉਦੋਂ ਤਕ ਸਿੰਘ ਸਾਹਿਬਾਨ ਕਾਰ-ਸੇਵਾ ਦੇ ਮਸਲੇ 'ਤੇ ਸਰਕਾਰ ਨਾਲ ਲਗਭਗ ਇਕ-ਸੁਰ ਸਨ। ਉਨ੍ਹਾਂ ਦੀ ਸ. ਬੂਟਾ ਸਿੰਘ ਨਾਲ ਸੰਮਤੀ ਦਾ ਅੰਦਾਜ਼ਾ ਇਥੋਂ ਲਾਇਆ ਜਾ ਸਕਦਾ ਹੈ ਕਿ ਸ. ਬੂਟਾ ਸਿੰਘ, ਇੰਦਰਾ ਗਾਂਧੀ ਦੀਆਂ ਹਦਾਇਤਾਂ ਉੱਤੇ, ਸਿੰਘ ਸਾਹਿਬਾਨ ਦੀ ਹੰਗਾਮੀ ਮੀਟਿੰਗ ਬੁਲਾਉਂਦਾ ਹੈ; ਉਹ ਆਪਣੇ ਯਤਨਾਂ ਨਾਲ, ਤੇ ਆਪਣੇ ਸਾਧਨਾਂ ਰਾਹੀਂ, ਸਿੰਘ ਸਾਹਿਬਾਨ ਨੂੰ ਅਲੱਗ ਅਲੱਗ ਥਾਵਾਂ ਤੋਂ ਮੀਟਿੰਗ ਵਿਚ ਲੈ ਕੇ ਆਉਂਦਾ ਹੈ; ਸਿੰਘ ਸਾਹਿਬਾਨ ਬੂਟਾ ਸਿੰਘ ਦੇ ਹੱਥ ਬਾਬਾ ਹਰਬੰਸ ਸਿੰਘ ਨੂੰ ਪੱਤਰ ਭੇਜਦੇ ਹਨ ਅਤੇ ਉਸ ਨੂੰ ਬਾਬਾ ਜੀ ਸਮੇਤ ਅਗਲੀ ਮੀਟਿੰਗ ਵਿਚ ਸ਼ਾਮਿਲ ਹੋਣ ਦਾ ਨਿਉਂਦਾ ਦਿੰਦੇ ਹਨ। ਉਸ ਤੋਂ ਬਾਅਦ ਜੋ ਹੋਇਆ, ਉਸ ਦਾ ਵਰਣਨ ਗਿਆਨੀ ਜੀ ਨੇ ਇਸ ਤਰ੍ਹਾਂ ਕੀਤਾ ਹੈ : '17 ਜੂਨ ਦੀ ਦੁਪਹਿਰ ਨੂੰ ਹਵਾਈ ਜਹਾਜ਼ ਰਾਹੀਂ ਸ. ਬੂਟਾ ਸਿੰਘ ਦਿੱਲੀ ਤੋਂ ਸੰਤ ਬਾਬਾ ਹਰਬੰਸ ਸਿੰਘ ਤੇ ਬਾਬਾ ਕਰਨੈਲ ਸਿੰਘ ਨੂੰ ਨਾਲ ਲੈ ਕੇ ਅੰਮ੍ਰਿਤਸਰ ਪਹੁੰਚ ਗਏ। ਪੰਜ ਵਜੇ ਸ਼ਾਮ ਨੂੰ ਦਰਸ਼ਨੀ

ਡਿਉੜੀ ਦੇ ਨਾਲ ਲੱਗਦੇ ਹੈੱਡ ਗ੍ਰੰਥੀ ਸਾਹਿਬ ਦੇ ਦਫ਼ਤਰ ਵਿਚ ਪੰਜ ਸਿੰਘ ਸਾਹਿਬਾਨ ਦੀ ਬਾਬਾ ਹਰਬੰਸ ਸਿੰਘ ਨਾਲ ਮੀਟਿੰਗ ਹੋਈ। ਸ. ਬੂਟਾ ਸਿੰਘ ਨੂੰ ਵੀ ਮੀਟਿੰਗ ਵਿਚ ਬੁਲਾ ਲਿਆ ਗਿਆ। ਜਦ ਅਸਾਂ ਬਾਬਾ ਹਰਬੰਸ ਸਿੰਘ ਜੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ, ਦਰਸ਼ਨੀ ਡਿਉੜੀ ਅੰਮ੍ਰਿਤ ਸਰੋਵਰ ਦੀ ਕਾਰ-ਸੇਵਾ ਕਰਨ ਵਾਸਤੇ ਪ੍ਰਵਾਨਗੀ ਦੇਣ ਲਈ ਕਿਹਾ ਤਾਂ ਬਾਬਾ ਹਰਬੰਸ ਸਿੰਘ ਨੇ, ਜਿਨ੍ਹਾਂ ਨੇ ਅੱਜ ਪਹਿਲੇ ਦਿਨ ਹੋਈ ਤਬਾਹੀ ਨੂੰ ਤੱਕਿਆ ਸੀ, ਗ਼ੁੱਸੇ ਵਿਚ ਆ ਕੇ ਪਹਿਲਾਂ ਉਨ੍ਹਾਂ ਨੇ ਸ. ਬੂਟਾ ਸਿੰਘ ਤੇ ਗਿਆਨੀ ਜ਼ੈਲ ਸਿੰਘ ਨੂੰ ਬੜੇ ਸਖ਼ਤ ਸ਼ਬਦ ਕਹੇ ਕਿ ਤੁਹਾਡੇ ਦੋਹਾਂ ਦੇ ਸਰਕਾਰ ਵਿਚ ਏਡੇ ਵੱਡੇ ਅਹੁਦਿਆਂ 'ਤੇ ਹੁੰਦਿਆਂ ਹੋਇਆਂ ਭਾਰਤ ਸਰਕਾਰ ਵੱਲੋਂ ਫ਼ੌਜ ਰਾਹੀਂ ਸ੍ਰੀ ਦਰਬਾਰ ਸਾਹਿਬ ਸਮੂਹ ਦੀ ਏਨੀ ਤਬਾਹੀ ਹੋਈ ਹੈ...ਤੁਸੀਂ ਆਪਣੇ ਆਪ ਨੂੰ ਕਲੰਕ ਲਗਵਾ ਲਿਆ ਹੈ। ਤੁਹਾਨੂੰ ਸ਼ਰਮ ਆਉਣੀ ਚਾਹੀਦੀ ਹੈ। ਤੁਹਾਨੂੰ ਰੋਸ ਵਜੋਂ ਅਹੁਦੇ ਛੱਡ ਦੇਣੇ ਚਾਹੀਦੇ ਹਨ। ਫਿਰ ਬਾਬਾ ਜੀ ਸਾਨੂੰ ਮੁਖ਼ਾਤਿਬ ਹੋ ਕੇ ਕਹਿਣ ਲੱਗੇ ਕਿ ਸਿੰਘ ਸਾਹਿਬ ਜੀ ! ਪਹਿਲਾਂ ਇਨ੍ਹਾਂ ਸਰਕਾਰੀਆਂ ਨੂੰ ਸਾਰੇ ਗੁਰਦੁਆਰੇ ਢਾਹ ਲੈਣ ਦਿਓ, ਫਿਰ ਇਕੱਠੇ ਹੀ ਸਾਰੇ ਗੁਰਦੁਆਰੇ ਬਣਾ ਲਵਾਂਗੇ।'[9] ਪਰ ਇਸ ਦੇ ਬਾਵਜੂਦ ਬੂਟਾ ਸਿੰਘ ਨੇ ਸਿੰਘ ਸਾਹਿਬਾਨ ਦੇ ਸਿਰ 'ਤੇ ਬਹਿ ਕੇ ਉਨ੍ਹਾਂ ਕੋਲੋਂ ਬਾਬਾ ਹਰਬੰਸ ਸਿੰਘ ਨੂੰ ਕਾਰ-ਸੇਵਾ ਕਰਨ ਵਾਸਤੇ ਲਿਖਤੀ ਬੇਨਤੀ ਪੱਤਰ ਲਿਖਵਾ ਲਿਆ। ਇਸ ਪੱਤਰ ਦੇ ਜਵਾਬ ਵਿਚ ਬਾਬਾ ਜੀ ਨੇ 19 ਜੂਨ ਨੂੰ ਬੂਟਾ ਸਿੰਘ ਦੇ ਹੱਥ ਹੀ ਸਿੰਘ ਸਾਹਿਬਾਨ ਦੇ ਨਾਂ ਲਿਖਤੀ ਪੱਤਰ ਭੇਜਿਆ ਜਿਸ ਵਿਚ ਉਨ੍ਹਾਂ ਕਾਰ-ਸੇਵਾ ਦੀ ਬੇਨਤੀ ਪ੍ਰਵਾਨ ਕਰਨ ਲਈ ਆਪਣੇ ਵੱਲੋਂ ਦੋ ਸ਼ਰਤਾਂ ਜੋੜ ਦਿੱਤੀਆਂ। ਇਕ ਤਾਂ ਇਹ ਕਿ ਉਹ ਕਾਰ-ਸੇਵਾ ਬਾਬਾ ਖੜਕ ਸਿੰਘ ਜੀ ਦੇ ਸਹਿਯੋਗ ਨਾਲ ਹੀ ਕਰ ਸਕਣਗੇ। ਦੂਜਾ, ਉਹ ਸੇਵਾ ਤਦ ਸ਼ੁਰੂ ਕਰਨਗੇ ਜਦ ਸਰਕਾਰ ਫ਼ੌਜ ਨੂੰ ਕੰਪਲੈਕਸ ਵਿੱਚੋਂ ਬਾਹਰ ਕੱਢ ਲਵੇਗੀ।[10] ਇਸ ਨਾਲ, ਮਗਰਲੀ ਸ਼ਰਤ ਨਾਲ ਖ਼ਾਸ ਕਰਕੇ, ਭਾਰਤ ਸਰਕਾਰ ਕਸੂਤੀ ਹਾਲਤ ਵਿਚ ਫਸ ਗਈ। ਭਾਰਤੀ ਹਾਕਮ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਤੋਂ ਪਹਿਲਾਂ ਫ਼ੌਜ ਨੂੰ ਕੰਪਲੈਕਸ ਵਿੱਚੋਂ ਬਾਹਰ ਕੱਢਣ ਦਾ ਖ਼ਤਰਾ ਮੁੱਲ ਨਹੀਂ ਸੀ ਲੈ ਸਕਦੇ। ਭਾਵੇਂ ਕਿ ਸ਼੍ਰੋਮਣੀ ਕਮੇਟੀ ਦੇ ਉੱਚ ਅਧਿਕਾਰੀ ਤੇ ਸਿੰਘ ਸਾਹਿਬਾਨ, ਅਕਾਲ ਤਖ਼ਤ ਦੀ ਅੱਧ-ਢੱਠੀ ਇਮਾਰਤ ਨੂੰ ਗਿਰਾ ਕੇ ਇਸ ਦੀ ਨਵੇਂ ਸਿਰਿਓਂ ਉਸਾਰੀ ਕਰਨ ਬਾਰੇ ਸਰਕਾਰੀ ਤੇ ਫ਼ੌਜੀ ਅਧਿਕਾਰੀਆਂ ਨੂੰ ਆਪਣੇ ਵੱਲੋਂ ਪੂਰਨ ਵਿਸ਼ਵਾਸ ਦੁਆ ਚੁੱਕੇ ਸਨ ਪਰ ਸਰਕਾਰ ਨੂੰ ਜਿਥੇ ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਦੀ ਨੇਕ-ਨੀਤੀ ਉੱਤੇ ਕੋਈ ਸ਼ੱਕ ਨਹੀਂ ਸੀ, ਉਥੇ ਸਿੱਖ ਜਨਤਾ ਅੰਦਰ ਉਨ੍ਹਾਂ ਦੀ ਪੜਤ ਬਾਰੇ ਉਨ੍ਹਾਂ ਦੇ ਮਨਾਂ ਅੰਦਰ ਗੰਭੀਰ ਸ਼ੰਕੇ ਪੈਦਾ ਹੋ ਗਏ ਸਨ। ਸਰਕਾਰੀ ਅਧਿਕਾਰੀ, ਖ਼ਾਸ ਕਰਕੇ ਫ਼ੌਜੀ ਜਰਨੈਲ ਇਹ ਵਿਸ਼ਵਾਸ ਕਰਨ ਲਈ ਰਾਜ਼ੀ ਨਹੀਂ ਸਨ ਕਿ ਫ਼ੌਜ ਨੂੰ ਪਾਸੇ ਹਟਾ ਲੈਣ ਤੋਂ ਬਾਅਦ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਤੇ ਸਿੰਘ ਸਾਹਿਬਾਨ ਦਰਬਾਰ ਸਾਹਿਬ ਕੰਪਲੈਕਸ ਦੇ ਅੰਦਰ ਸਿੱਖ ਜਨਤਾ ਨੂੰ ਆਪਣੇ ਕਹੇ ਅਤੇ ਕੰਟਰੋਲ ਵਿਚ ਰੱਖ ਸਕਣਗੇ। ਸਰਕਾਰ ਨੂੰ ਡਰ ਸੀ ਕਿ ਰੋਹ ਵਿਚ ਆਈਆਂ ਸਿੱਖ ਸੰਗਤਾਂ ਨੇ ਸਿੰਘ ਸਾਹਿਬਾਨ ਤੇ ਕਾਰ-ਸੇਵਾ ਵਾਲੇ ਬਾਬਿਆਂ ਦੀ ਇਕ ਨਹੀਂ ਸੁਣਨੀ ਅਤੇ ਉਹ ਉਨ੍ਹਾਂ ਨੂੰ, ਅੱਧ-ਢੱਠੇ ਅਕਾਲ ਤਖ਼ਤ ਸਾਹਿਬ ਨੂੰ ਭਾਰਤੀ ਹਾਕਮਾਂ ਦੇ ਜ਼ੁਲਮਾਂ ਦੀ ਯਾਦਗਾਰ ਦੇ ਤੌਰ 'ਤੇ ਸਾਂਭ ਕੇ ਰੱਖਣ ਲਈ ਮਜਬੂਰ ਕਰ ਦੇਣਗੀਆਂ। ਇਸ ਗੱਲ ਤੋਂ ਭਾਰਤੀ ਹਾਕਮਾਂ ਨੂੰ ਮੌਤ ਵਰਗਾ ਡਰ ਆਉਂਦਾ ਸੀ। ਉਹ ਚਾਹੁੰਦੇ ਸਨ ਕਿ 'ਛੇਤੀ ਤੋਂ ਛੇਤੀ ...ਢੱਠੀ ਹੋਈ ਇਮਾਰਤ ਨੂੰ

ਗਿਰਾ ਕੇ ਥਾਂ ਪੱਧਰਾ ਕਰ ਦਿੱਤਾ ਜਾਵੇ ਤਾਂ ਕਿ ਸ੍ਰੀ ਅਕਾਲ ਤਖ਼ਤ ਦੀ ਤਬਾਹ ਹੋਈ ਇਮਾਰਤ ਸਿੱਖ ਸੰਗਤਾਂ ਵੇਖ ਨਾ ਸਕਣ।'[11] ਸੋ, ਜਿੰਨਾ ਚਿਰ ਤਕ ਅਕਾਲ ਤਖ਼ਤ ਸਾਹਿਬ ਦੀ ਅੱਧ-ਢੱਠੀ ਇਮਾਰਤ ਨੂੰ ਗਿਰਾ ਕੇ ਪੱਧਰਾ ਨਹੀਂ ਸੀ ਕੀਤਾ ਜਾਂਦਾ ਅਤੇ ਇਸ ਦੀ ਜਗ੍ਹਾ ਨਵਾਂ ਢਾਂਚਾ ਨਹੀਂ ਸੀ ਉਸਾਰ ਦਿੱਤਾ ਜਾਂਦਾ, ਓਨੀ ਦੇਰ ਤਕ ਸਰਕਾਰ ਫ਼ੌਜ ਨੂੰ ਕੰਪਲੈਕਸ ਵਿੱਚੋਂ ਬਾਹਰ ਕੱਢਣ ਦੀ ਸ਼ਰਤ ਮੰਨਣ ਲਈ ਤਿਆਰ ਨਹੀਂ ਸੀ।

ਦੂਜੇ ਪਾਸੇ, ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਵੀ ਇਸ ਮਸਲੇ 'ਤੇ ਕੁੜਿਕੀ ਵਿਚ ਫ਼ਸੇ ਮਹਿਸੂਸ ਕਰ ਰਹੇ ਸਨ। 19 ਜੂਨ ਤਕ, ਜਦੋਂ ਬਾਬਾ ਹਰਬੰਸ ਸਿੰਘ ਨੇ ਸਿੰਘ ਸਾਹਿਬਾਨ ਨੂੰ ਲਿਖੇ ਆਪਣੇ ਖ਼ਤ ਵਿਚ ਫ਼ੌਜ ਬਾਹਰ ਕੱਢਣ ਦੀ ਸ਼ਰਤ ਰੱਖ ਦਿੱਤੀ ਸੀ, ਸਿੰਘ ਸਾਹਿਬਾਨ ਨੇ ਫ਼ੌਜ ਦੀ ਮੌਜੂਦਗੀ ਵਿਚ ਕਾਰ-ਸੇਵਾ ਕਰਨ ਉੱਤੇ ਆਪਣੀ ਤਰਫ਼ੋਂ ਕੋਈ ਵਿਰੋਧ ਜਾਂ ਇਤਰਾਜ਼ ਨਹੀਂ ਸੀ ਜਤਾਇਆ। ਪਰ ਹੁਣ ਜਦੋਂ ਇਹ ਮਸਲਾ ਜੱਗ ਜ਼ਾਹਰ ਹੋ ਗਿਆ ਸੀ ਤਾਂ ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਲਈ ਇਸ ਨੂੰ ਅੱਖੋਂ ਪਰੋਖੇ ਕਰਨਾ ਮੁਸ਼ਕਲ ਹੋ ਗਿਆ ਸੀ। ਸਿੱਖ ਜਗਤ ਵਿਚ ਉਨ੍ਹਾਂ ਬਾਰੇ ਪਹਿਲਾਂ ਹੀ ਸਰਕਾਰ ਨਾਲ ਚੋਰ-ਸਾਂਝਾਂ ਰੱਖਣ ਦਾ ਪ੍ਰਭਾਵ ਬਣਿਆ ਹੋਇਆ ਸੀ। ਜੇਕਰ ਉਹ ਇਸ ਮਸਲੇ 'ਤੇ ਵੀ ਸਰਕਾਰ ਅੱਗੇ ਗੋਡੇ ਟੇਕ ਦਿੰਦੇ ਸਨ ਤਾਂ ਇਸ ਨਾਲ ਸਿੱਖ ਜਨਤਾ ਅੰਦਰ ਉਨ੍ਹਾਂ ਖ਼ਿਲਾਫ਼ ਹੋਰ ਵੱਧ ਭਾਰੀ ਰੋਹ ਤੇ ਵਿਦਰੋਹ ਖੜ੍ਹਾ ਹੋ ਜਾਣਾ ਸੀ। ਖ਼ਾਸ ਕਰਕੇ ਉਸ ਹਾਲਤ ਵਿਚ ਜਦੋਂ ਸਿੱਖ ਪੰਥ ਅੰਦਰਲੇ ਕੁੱਝ ਜਾਗਰੂਕ ਵਰਗਾਂ ਵੱਲੋਂ ਉਨ੍ਹਾਂ ਦੀ ਹਰ ਹਰਕਤ ਉੱਤੇ ਤਿੱਖੀ ਨਜ਼ਰ ਰੱਖੀ ਜਾ ਰਹੀ ਸੀ ਅਤੇ ਉਨ੍ਹਾਂ ਦੀ ਹਰ ਥਿੜਕਣ ਦਾ ਫ਼ੌਰੀ ਤੇ ਤਿੱਖਾ ਨੋਟਿਸ ਲਿਆ ਜਾ ਰਿਹਾ ਸੀ। ਉਸ ਵੇਲੇ ਬੀਬੀ ਰਾਜਿੰਦਰ ਕੌਰ (ਸਪੁੱਤਰੀ ਸਵ: ਮਾਸਟਰ ਤਾਰਾ ਸਿੰਘ ਜੀ) ਵੱਲੋਂ ਖ਼ਾਸ ਤੌਰ 'ਤੇ ਅਜਿਹੀ ਉਸਾਰੂ ਨੁਕਤਾਚੀਨ ਭੂਮਿਕਾ ਨਿਭਾਈ ਗਈ। ਉਹ ਸਿੰਘ ਸਾਹਿਬਾਨ ਤੇ ਅਕਾਲੀ ਆਗੂਆਂ ਦੀ ਹਰ ਥਿੜਕਣਬਾਜ਼ੀ ਦੀ ਤਿੱਖੀ ਬਿੜਕ ਰੱਖਦੀ ਰਹੀ ਅਤੇ *ਸੰਤ ਸਿਪਾਹੀ* ਨਾਂ ਦੇ ਆਪਣੇ ਮਾਸਕ ਪਰਚੇ ਰਾਹੀਂ ਇਸ ਬਾਰੇ ਸਿੱਖ ਪੰਥ ਨੂੰ ਲਗਾਤਾਰ ਸੂਚਿਤ ਤੇ ਸੁਚੇਤ ਕਰਦੀ ਰਹੀ। ਕਈ ਮੌਕਿਆਂ ਤੇ ਫ਼ੌਜੀ ਜਰਨੈਲਾਂ ਤੇ ਸਰਕਾਰੀ ਅਧਿਕਾਰੀਆਂ ਦੀ 'ਬਣੀ ਬਣਾਈ ਖੇਡ' ਇਸ ਵਜ੍ਹਾ ਕਰਕੇ ਹੀ ਖ਼ਰਾਬ ਹੋ ਜਾਂਦੀ ਰਹੀ। ਇਸ ਕਾਰਨ ਕਰਕੇ ਹੀ ਜਨਰਲ ਕੁਲਦੀਪ ਸਿੰਘ ਬਰਾੜ ਕੋਲੋਂ ਆਪਣੀ ਪੁਸਤਕ ਅੰਦਰ ਬੀਬੀ ਰਾਜਿੰਦਰ ਕੌਰ ਪ੍ਰਤਿ ਆਪਣੇ ਮਨ ਦੀ ਔਖ ਤੇ ਕੁੜੱਤਣ ਛੁਪਾਈ ਨਹੀਂ (ਸੀ) ਜਾ ਸਕੀ।[12] ਸੋ, ਇਸ ਪੰਥਕ ਦਬਾਅ ਨੇ ਸਿੰਘ ਸਾਹਿਬਾਨ ਨੂੰ ਕਾਰ-ਸੇਵਾ ਦੇ ਮਸਲੇ 'ਤੇ ਕਰੜਾ ਸਰਕਾਰ ਵਿਰੋਧੀ ਰੁਖ਼ ਅਖ਼ਤਿਆਰ ਕਰਨ ਲਈ ਮਜਬੂਰ ਕਰ ਦਿੱਤਾ ਸੀ। ਨਤੀਜੇ ਵਜੋਂ ਇਸ ਮਸਲੇ 'ਤੇ ਸਰਕਾਰੀ ਧਿਰ ਤੇ ਸਿੰਘ ਸਾਹਿਬਾਨ ਵਿਚਕਾਰ ਮਹੀਨਾ ਭਰ ਰੇੜਕਾ ਚੱਲਦਾ ਰਿਹਾ। ਇਸ ਦੌਰਾਨ ਕਈ ਸਾਰੀਆਂ ਤਜਵੀਜ਼ਾਂ ਉੱਤੇ ਵਿਚਾਰਾਂ ਹੋਈਆਂ ਅਤੇ ਘੁੰਡੀ ਖੋਲ੍ਹਣ ਲਈ ਕਈ ਸਾਰੀਆਂ ਤਰਕੀਬਾਂ ਘੜੀਆਂ ਗਈਆਂ। ਹਮੇਸ਼ਾ ਵਾਂਗ ਹੀ, ਭਾਰਤੀ ਹਾਕਮ ਆਪਣੇ ਮਨੋਰਥਾਂ ਬਾਰੇ ਜਿੰਨੇ ਸਪੱਸ਼ਟ ਤੇ ਦ੍ਰਿੜ੍ਹ-ਚਿੱਤ ਸਨ, ਸਿੰਘ ਸਾਹਿਬਾਨ ਤੇ ਅਕਾਲੀ ਆਗੂ ਓਨੇ ਹੀ ਉਲਝੇ-ਹੋਏ ਤੇ ਡਾਵਾਂਡੋਲ ਸਨ। ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲਾ ਕਰਨ ਪਿੱਛੇ ਭਾਰਤੀ ਹਾਕਮਾਂ ਦਾ ਸਭ ਨਾਲੋਂ ਪ੍ਰਮੁੱਖ ਮਨੋਰਥ ਇਸ ਪਾਵਨ ਅਸਥਾਨ ਉੱਤੇ ਸਿੱਖਾਂ ਦੇ ਦਾਅਵੇ ਨੂੰ ਚੁਣੌਤੀ ਦੇਣਾ ਸੀ। ਦਰਬਾਰ ਸਾਹਿਬ ਦੀ ਸਥਾਪਨਾ ਦੇ ਵੇਲੇ ਤੋਂ ਹੀ ਸਿੱਖਾਂ ਅੰਦਰ ਇਸ ਪਾਵਨ ਅਸਥਾਨ ਨੂੰ ਕਿਸੇ ਦੁਨਿਆਵੀ ਸੱਤਾ ਦੇ ਅਧਿਕਾਰ

ਖੇਤਰ ਤੋਂ ਸੁਤੰਤਰ ਅਥਵਾ ਖ਼ੁਦਮੁਖ਼ਤਿਆਰ ਸਮਝਣ ਦੀ ਰੀਤ ਤੁਰੀ ਆ ਰਹੀ ਹੈ। ਸਿੱਖਾਂ ਨੇ ਇਤਿਹਾਸ ਅੰਦਰ ਬੇਸ਼ੁਮਾਰ ਕੁਰਬਾਨੀਆਂ ਦੇ ਕੇ ਇਸ ਰੀਤ ਨੂੰ ਪਾਲਿਆ ਹੈ। ਇਨ੍ਹਾਂ ਕੁਰਬਾਨੀਆਂ ਦਾ ਹੀ ਪਰਤਾਪ ਸੀ ਕਿ, ਬਕੌਲ ਹਰਬੀਰ ਸਿੰਘ ਭੰਵਰ 'ਅੰਮ੍ਰਿਤਸਰ ਵਿਚ ਜਦੋਂ ਵੀ ਕੋਈ ਅੰਗਰੇਜ਼ ਡਿਪਟੀ ਕਮਿਸ਼ਨਰ ਦੀ ਨਿਯੁਕਤੀ ਹੁੰਦੀ ਸੀ, ਉਸ ਨੂੰ ਇਹ ਕਿਹਾ ਜਾਂਦਾ ਸੀ ਕਿ ਉਹ ਸ੍ਰੀ ਦਰਬਾਰ ਸਾਹਿਬ ਨੂੰ ਆਪਣਾ ਇਲਾਕਾ ਨਾ ਸਮਝੇ, ਇਸ ਪਾਵਨ ਅਸਥਾਨ ਲਈ ਆਪਣੇ ਆਪ ਨੂੰ ਹਾਕਮ ਨਾ ਸਮਝੇ ਸਗੋਂ ਇਕ ਸਫ਼ੀਰ ਸਮਝੇ। ਇਸ ਗੱਲ ਦਾ ਪ੍ਰਗਟਾਵਾ ਇਕ ਡਿਪਟੀ ਕਮਿਸ਼ਨਰ ਮਿਸਟਰ (ਪੈਂਡਰਲ) ਮੂਨ ਨੇ ਆਪਣੀ ਸਵੈ-ਜੀਵਨੀ ਵਿਚ ਕੀਤਾ ਹੈ।'[13] ਭਾਰਤ ਦੇ ਹਿੰਦੂ ਹਾਕਮ ਦਰਬਾਰ ਸਾਹਿਬ ਉੱਤੇ ਸਿੱਖਾਂ ਦਾ ਇਹ ਦਾਅਵਾ ਤੇ ਮਾਣ ਤੋੜਨਾ ਚਾਹੁੰਦੇ ਸਨ। ਉਹ ਸਿੱਖਾਂ ਨੂੰ ਇਹ ਸਾਫ਼ ਸੰਦੇਸ਼ ਦੇਣਾ ਚਾਹੁੰਦੇ ਸਨ ਕਿ ਦਰਬਾਰ ਸਾਹਿਬ ਅੰਦਰ ਸਿੱਖਾਂ ਦਾ ਨਹੀਂ, ਭਾਰਤੀ ਰਾਜ ਦਾ ਕਾਨੂੰਨ ਲਾਗੂ ਹੋਵੇਗਾ। ਦਰਬਾਰ ਸਾਹਿਬ ਦੀ ਹਦੂਦ ਦੇ ਅੰਦਰ ਕਿਹੜੀ ਸਰਗਰਮੀ ਜਾਇਜ਼ ਹੈ ਤੇ ਕਿਹੜੀ ਨਜਾਇਜ਼ ਹੈ, ਇਥੇ ਕਿਹੜਾ ਹਥਿਆਰ ਲੈ ਕੇ ਜਾਣਾ ਸਹੀ ਤੇ ਕਿਹੜਾ ਗ਼ਲਤ ਹੈ, ਇਸ ਦੇ ਚੁਫੇਰੇ ਕਿਹੜੀ ਇਮਾਰਤ ਢਾਹੁਣੀ ਤੇ ਕਿਹੜੀ ਰੱਖਣੀ ਹੈ, ਇਨ੍ਹਾਂ ਗੱਲਾਂ ਦਾ ਫ਼ੈਸਲਾ ਸਿੱਖਾਂ ਨੇ ਨਹੀਂ ਕਰਨਾ, ਭਾਰਤ ਦੀ ਸਰਕਾਰ ਨੇ ਕਰਨਾ ਹੈ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨਾਲ ਭਾਰਤ ਦੇ ਹਾਕਮਾਂ ਦੀ ਇਹੋ ਲੜਾਈ ਸੀ। ਉਸ ਵੇਲੇ ਵੀ ਅਕਾਲੀ ਲੀਡਰਸ਼ਿੱਪ ਦਾ ਇਕ ਵਰਗ ਇਸ ਮੂਲ ਮੁੱਦੇ ਉੱਤੇ ਸੰਤ ਜਰਨੈਲ ਸਿੰਘ ਦੇ ਖ਼ਿਲਾਫ਼ ਭਾਰਤੀ ਹਾਕਮਾਂ ਦਾ ਪੱਖ ਪੂਰਦਾ ਰਿਹਾ ਸੀ, ਅਤੇ ਹਮਲੇ ਤੋਂ ਬਾਅਦ ਵੀ ਇਸ ਮੁੱਦੇ ਬਾਰੇ ਇਸ ਵਰਗ ਦੀ ਸੁਰ ਭਾਰਤੀ ਹਾਕਮਾਂ ਨਾਲ ਵਧੇਰੇ ਮਿਲਦੀ ਸੀ। ਸਿੰਘ ਸਾਹਿਬਾਨ ਤੇ ਅਕਾਲੀ ਆਗੂਆਂ ਦੀ ਭਾਰਤੀ ਫ਼ੌਜ ਦੇ ਜਰਨੈਲਾਂ ਨਾਲ ਮਹੀਨਾ ਭਰ ਚੱਲਦੀ ਰਹੀ ਗੱਲਬਾਤ ਦੇ ਵੇਰਵੇ ਅਤੇ ਅੰਤ ਵਿਚ ਜਾ ਕੇ 16 ਜੁਲਾਈ ਨੂੰ ਦੋਵਾਂ ਧਿਰਾਂ ਵਿਚਕਾਰ ਜੋ ਲਿਖਤੀ ਸਹਿਮਤੀ ਹੋਈ, ਉਸ ਤੋਂ ਇਸ ਦੀ ਪ੍ਰਤੱਖ ਰੂਪ ਵਿਚ ਪੁਸ਼ਟੀ ਹੋ ਜਾਂਦੀ ਹੈ। ਭਾਰਤ ਸਰਕਾਰ ਕੰਪਲੈਕਸ ਦੇ ਅੰਦਰ ਫ਼ੌਜ ਮੌਜੂਦ ਰੱਖਣ ਲਈ ਪੂਰੀ ਤਰ੍ਹਾਂ ਬਜ਼ਿਦ ਸੀ। ਪਰ ਅਕਾਲੀ ਆਗੂ ਤੇ ਸਿੰਘ ਸਾਹਿਬਾਨ ਇਸ ਮੁੱਦੇ ਬਾਰੇ ਦੋ ਟੁਕ ਤੇ ਖਰੀ ਪੁਜ਼ੀਸ਼ਨ ਲੈਣ ਦੀ ਬਜਾਇ ਕੋਈ ਵਿਚ-ਵਿਚਾਲੇ ਦਾ ਰਾਹ ਅਖ਼ਤਿਆਰ ਕਰਨ ਦੀ ਰੁਚੀ ਪ੍ਰਗਟਾਉਂਦੇ ਰਹੇ। ਗਿਆਨੀ ਕਿਰਪਾਲ ਸਿੰਘ ਜੀ ਖ਼ੁਦ ਹੀ ਲਿਖਦੇ ਹਨ ਕਿ 16 ਜੁਲਾਈ ਨੂੰ ਸਿੰਘ ਸਾਹਿਬਾਨ ਦੀ ਫ਼ੌਜ ਦੇ ਜਰਨੈਲਾਂ ਨਾਲ ਮੀਟਿੰਗ ਹੋਈ ਤਾਂ 'ਜਰਨੈਲਾਂ ਵੱਲੋਂ (ਤੀਰਥ ਸਿੰਘ) ਉਬਰਾਇ ਇਹੋ ਰੱਟ ਲਾਈ ਜਾਏ ਕਿ ਤੁਸੀਂ ਅਖੰਡ ਪਾਠ ਆਰੰਭ ਕਰੋ। ਤੀਜੇ ਦਿਨ ਭੋਗ ਪਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਢਾਹੁਣਾ ਸ਼ੁਰੂ ਕਰ ਦਿਉ। ਓਨਾ ਸਮਾਂ ਫ਼ੌਜ ਅੰਦਰ ਰਹੇਗੀ। ਜਦ ਸਾਰੀ ਇਮਾਰਤ ਢੱਠ ਜਾਏਗੀ ਤਾਂ ਅਸੀਂ ਫਿਰ ਫ਼ੌਜ ਬਾਹਰ ਕੱਢ ਲਵਾਂਗੇ।' ਸਿੰਘ ਸਾਹਿਬਾਨ ਨੇ ਇਸ ਦੇ ਜਵਾਬ ਵਿਚ ਏਨੀ ਗੱਲ ਤਾਂ ਠੀਕ ਕਹਿ ਦਿੱਤੀ ਸੀ ਕਿ 'ਤੁਸੀਂ ਫ਼ੌਜਾਂ ਬਾਹਰ ਕੱਢੋ ਉਸ ਤੋਂ ਬਾਅਦ ਫੇਰ ਅਸੀਂ ਸੋਚਾਂਗੇ ਕਿ ਪਹਿਲਾਂ ਕਿਹੜੀ ਸੇਵਾ ਕਰਨੀ ਹੈ', ਪਰੰਤੂ ਇਸ ਤੋਂ ਅਗਲੀ ਗੱਲਬਾਤ ਦੌਰਾਨ ਉਹ ਇਸ ਪੁਜ਼ੀਸ਼ਨ ਉੱਤੇ ਗੱਡਵੇਂ ਪੈਰੀਂ ਖੜ੍ਹੇ ਨਾ ਰਹਿ ਸਕੇ। ਉਹ ਗੱਲਬਾਤ ਵਿਚ ਬੇਲੋੜਾ ਉਲਝਦੇ ਅਤੇ ਲਗਾਤਾਰ ਥਿੜਕਦੇ ਤੇ ਸਿਰਕਦੇ ਤੁਰੇ ਗਏ। ਮਿਸਾਲ ਵਜੋਂ, ਜਰਨੈਲ ਫ਼ੌਜ ਨੂੰ ਅੰਦਰ ਰੱਖਣ ਲਈ ਕਦੇ ਇਕ ਤੇ ਕਦੇ ਦੂਜਾ ਬਹਾਨਾ ਘੜਦੇ ਰਹੇ ਅਤੇ ਆਪਣੀ ਗੱਲ ਮਨਵਾਉਣ ਲਈ ਭਾਂਤ-ਸੁਭਾਂਤੀਆਂ ਤਜਵੀਜ਼ਾਂ ਪੇਸ਼

ਕਰਦੇ ਰਹੇ, ਪਰ ਸਿੰਘ ਸਾਹਿਬਾਨ ਉਨ੍ਹਾਂ ਨੂੰ ਤੋੜ ਕੇ ਜਵਾਬ ਨਾ ਦੇ ਸਕੇ ਅਤੇ ਉਨ੍ਹਾਂ ਨਾਲ ਇਸ ਮਸਲੇ 'ਤੇ ਰਾਤ ਦੇ ਡੇਢ ਵਜੇ ਤਕ ਰਾਇ-ਮਸ਼ਵਰਾ ਕਰਦੇ ਰਹੇ, ਜਿਹੜਾ ਕਿ ਉੱਕਾ ਹੀ ਬੇਮਤਲਬ ਤੇ ਬੇਲੋੜਾ ਸੀ।[14] ਇਸ ਮਸਲੇ 'ਤੇ ਬੀਬੀ ਰਾਜਿੰਦਰ ਕੌਰ ਦੁਆਰਾ ਉਭਾਰਿਆ ਗਿਆ ਇਹ ਸਿਧਾਂਤਕ ਦ੍ਰਿਸ਼ਟੀਕੋਣ ਬਿਲਕੁਲ ਸਹੀ ਤੇ ਢੁਕਵਾਂ ਸੀ ਕਿ, 'ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਪੱਸ਼ਟ ਮੰਗ ਕਰਨੀ ਚਾਹੀਦੀ ਹੈ ਕਿ ਫ਼ੌਜ ਨੂੰ ਸ੍ਰੀ ਹਰਿਮੰਦਰ ਸਾਹਿਬ ਤੋਂ ਬਾਹਰ ਕੱਢਿਆ ਜਾਵੇ ਤੇ ਉਸ ਤੋਂ ਬਾਅਦ ਫ਼ੈਸਲਾ ਕੀਤਾ ਜਾਵੇਗਾ ਕਿ ਸੇਵਾ ਕਿਸ ਤਰ੍ਹਾਂ ਕਰਵਾਉਣੀ ਹੈ ਤੇ ਕਿਸ ਨੇ ਕਰਵਾਉਣੀ ਹੈ। ਫ਼ੌਜ ਜੇ ਦਰਬਾਰ ਸਾਹਿਬ ਤੋਂ ਨਹੀਂ ਨਿਕਲਦੀ ਤਾਂ ਵੀ ਘਬਰਾਉਣ ਦੀ ਲੋੜ ਨਹੀਂ, ਆਖ਼ਰ ਕਿਤਨੀ ਦੇਰ ਬੈਠੀ ਰਵ੍ਹੇਗੀ। ਸਰਕਾਰੀ ਸੇਵਾ ਤਾਂ ਸਿੱਖ ਸੰਗਤਾਂ ਨੇ ਕਬੂਲਣੀ ਨਹੀਂ। ਜੇ ਸਰਕਾਰ ਨੇ ਪੰਥ ਦੀ ਚਟਾਨ ਨਾਲ ਮੱਥਾ ਮਾਰਨਾ ਹੀ ਹੈ ਤਾਂ ਮਾਰਨ ਦਿਓ, ਸਰਕਾਰ ਦਾ ਹੀ ਮੱਥਾ ਪਾਟੇਗਾ, ਪੰਥ ਦਾ ਕੁੱਝ ਨਹੀਂ ਵਿਗੜਨਾ। ਜਿਤਨੀ ਦੇਰ ਜ਼ਿਆਦਾ ਦਰਬਾਰ ਸਾਹਿਬ ਫ਼ੌਜੀ ਕਬਜ਼ੇ ਵਿਚ ਰਵ੍ਹੇਗਾ, ਉਤਨਾ ਹੀ ਸਿੱਖ ਜਗਤ ਵਿਚ ਜ਼ਿਆਦਾ ਗ਼ੁੱਸਾ ਤੇ ਜੋਸ਼ ਵਧੇਗਾ। ਇਹ ਜੋਸ਼ ਪੰਥ ਨੂੰ ਚੜ੍ਹਦੀ ਕਲਾ ਵਿਚ ਲੈ ਜਾਵੇਗਾ।'[15] ਉਪਰੋਕਤ ਮੀਟਿੰਗ ਦੇ ਅਖ਼ੀਰ ਵਿਚ ਜਾ ਕੇ ਜੋ ਸਮਝੌਤਾ ਹੋਇਆ, ਉਸ ਵਿਚ ਸਿੰਘ ਸਾਹਿਬਾਨ ਨੇ ਦਰਬਾਰ ਸਾਹਿਬ ਬਾਰੇ ਸਰਕਾਰੀ ਧਿਰ ਦੇ ਬੁਨਿਆਦੀ ਸਿਧਾਂਤਕ ਪੈਂਤੜੇ ਨਾਲ ਆਪਣੀ ਰਜ਼ਾਮੰਦੀ ਪ੍ਰਗਟਾ ਦਿੱਤੀ ਸੀ। ਜਿਵੇਂ ਕਿ ਸਰਕਾਰੀ ਧਿਰ ਦੀ ਇਹ ਪ੍ਰਮੁੱਖ ਦਲੀਲ ਤੇ ਸ਼ਰਤ ਪ੍ਰਵਾਨ ਕਰ ਲਈ ਗਈ ਸੀ ਕਿ, 'ਸ਼੍ਰੋਮਣੀ ਕਮੇਟੀ ਕੰਪਲੈਕਸ ਦੇ ਅੰਦਰ ਅਮਨ-ਕਾਨੂੰਨ ਯਕੀਨੀ ਬਣਾਏਗੀ ਅਤੇ ਇਹ ਵੀ ਯਕੀਨੀ ਬਣਾਏਗੀ ਕਿ ਕੋਈ ਹਥਿਆਰ ਸਿਵਾਇ ਰਵਾਇਤੀ ਸਿੱਖ ਸ਼ਸਤਰਾਂ ਤੋਂ ਕੰਪਲੈਕਸ ਅੰਦਰ ਨਹੀਂ ਜਾਵੇਗਾ।'[16] ਕੰਪਲੈਕਸ ਅੰਦਰ 'ਅਮਨ-ਕਾਨੂੰਨ ਯਕੀਨੀ ਬਣਾਉਣ' ਤੋਂ ਸਰਕਾਰ ਦੀ ਜੋ ਮੁਰਾਦ ਸੀ, ਉਸ ਬਾਰੇ ਕਿਸੇ ਨੂੰ ਵੀ ਕੋਈ ਭੁਲੇਖਾ ਨਹੀਂ ਸੀ, ਨਾ ਸਿੰਘ ਸਾਹਿਬਾਨ ਨੂੰ ਤੇ ਨਾ ਸਿੱਖ ਸੰਗਤਾਂ ਨੂੰ ਹੀ। ਇਸ ਯਕੀਨਦਹਾਨੀ ਦਾ ਅਸਲੀ ਭਾਵ ਇਹ ਸੀ ਕਿ ਸ਼੍ਰੋਮਣੀ ਕਮੇਟੀ ਕੰਪਲੈਕਸ ਦੇ ਅੰਦਰ ਭਾਰਤੀ ਰਾਜ ਤੇ ਸਰਕਾਰ ਦੇ ਵਿਰੁੱਧ ਰਾਜਨੀਤਕ ਪੰਥਕ ਸਰਗਰਮੀਆਂ ਨਹੀਂ ਹੋਣ ਦੇਵੇਗੀ। ਵੱਧ ਠੋਸ ਅਰਥਾਂ ਵਿਚ ਗੱਲ ਕਰਨੀ ਹੋਵੇ ਤਾਂ ਇਹ, ਕੰਪਲੈਕਸ ਅੰਦਰ ਸਿੱਖ ਕੌਮ ਦੀ ਆਜ਼ਾਦੀ ਦੀ ਗੱਲ ਕਰਨ ਉੱਤੇ ਪਾਬੰਦੀ ਲਾਉਣ ਦਾ ਸ਼੍ਰੋਮਣੀ ਕਮੇਟੀ ਵੱਲੋਂ ਕੀਤਾ ਗਿਆ ਐਲਾਨ ਤੇ ਇਕਰਾਰ ਸੀ। ਜਿਥੋਂ ਤਕ ਦਰਬਾਰ ਸਾਹਿਬ ਕੰਪਲੈਕਸ ਅੰਦਰ ਹਥਿਆਰ ਲਿਜਾਣ ਦੀ ਗੱਲ ਹੈ, ਇਸ ਬਾਰੇ ਬੀਬੀ ਰਾਜਿੰਦਰ ਕੌਰ ਦੀ ਦਲੀਲ ਇਹ ਸੀ ਕਿ 'ਸ੍ਰੀ ਅਕਾਲ ਤਖ਼ਤ ਸਾਹਿਬ ਦੇ ਬਾਨੀ ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮਨਾਮੇ ਮੌਜੂਦ ਹਨ, ਜਿਨ੍ਹਾਂ ਵਿਚ ਇਹ ਲਿਖਿਆ ਹੋਇਆ ਹੈ ਕਿ ਮੇਰੇ ਸਨਮੁੱਖ ਹਰ ਸਿੱਖ ਤਿਆਰ-ਬਰ-ਤਿਆਰ ਸ਼ਸਤਰ ਸਜਾ ਕੇ ਆਵੇ। ਸਿੱਖੀ ਸਿਧਾਂਤਾਂ ਅਨੁਸਾਰ ਬਸਤਰਾਂ ਵਾਂਗ ਸ਼ਸਤਰ ਸਿੰਘਾਂ ਦਾ ਇਕ ਸ਼ਿੰਗਾਰ ਹੀ ਹਨ। 1947 ਦੇ ਫ਼ਸਾਦਾਂ ਵਿਚ ਦਰਬਾਰ ਸਾਹਿਬ ਦੀ ਰੱਖਿਆ ਲਈ ਇਥੇ ਹਰ ਕਿਸਮ ਦਾ ਜਾਇਜ਼ ਨਜਾਇਜ਼ ਅਸਲਾ ਇਕੱਠਾ ਕੀਤਾ ਗਿਆ ਸੀ। ਵੱਡੇ ਵੱਡੇ ਕਾਂਗਰਸੀ ਤੇਜਾ ਸਿੰਘ ਸਮੁੰਦਰੀ ਹਾਲ ਤੇ ਗੁਰੂ ਰਾਮਦਾਸ ਨਿਵਾਸ ਤੋਂ ਆਪਣੀ ਰੱਖਿਆ ਲਈ ਅਸਲਾ ਤੇ ਬੰਬ ਖੜਿਆ ਕਰਦੇ ਸਨ। ਇਸ ਕਰਕੇ ਦਰਬਾਰ ਸਾਹਿਬ ਅੰਦਰ ਅਸਲਾ ਨਾ ਆਉਣ ਦੀ ਗੱਲ ਸਿੱਖਾਂ ਨੂੰ ਇਕ ਵਾਧੂ ਜਿਹੀ ਸ਼ਰਤ ਮੰਨਣ ਦੇ ਬਰਾਬਰ ਲੱਗਦੀ ਹੈ।'[17]

ਇਸ ਤੋਂ ਇਲਾਵਾ, ਉਪਰੋਕਤ ਸਮਝੌਤੇ ਅਨੁਸਾਰ ਫ਼ੌਜੀ ਜਰਨੈਲਾਂ ਨੇ ਕੰਪਲੈਕਸ ਅੰਦਰਲੀਆਂ ਜਿਹੜੀਆਂ ਥਾਵਾਂ 'ਚੋਂ ਫ਼ੌਜ ਹਟਾ ਲੈਣ ਬਾਰੇ ਸਹਿਮਤੀ ਪ੍ਰਗਟਾਈ, ਉਨ੍ਹਾਂ ਵਿਚ 'ਤੋਸ਼ਾਖ਼ਾਨਾ, ਅਜਾਇਬ ਘਰ ਤੇ ਸ੍ਰੀ ਅਕਾਲ ਤਖ਼ਤ ਸਾਹਿਬ' ਨੂੰ ਸ਼ਾਮਿਲ ਨਹੀਂ ਸੀ ਕੀਤਾ ਗਿਆ।[18] ਇਸ ਤਰ੍ਹਾਂ, ਕੰਪਲੈਕਸ ਦੇ ਅੰਦਰ ਆਨੀਂ-ਬਹਾਨੀਂ ਫ਼ੌਜ ਮੌਜੂਦ ਰੱਖਣ ਲਈ ਸਮਝੌਤੇ ਵਿਚ, ਸੁਚੇਤ ਰੂਪ 'ਚ, 'ਚੋਰ ਮੋਰੀ' ਰੱਖੀ ਗਈ ਸੀ। ਭਾਰਤੀ ਹਾਕਮਾਂ ਵੱਲੋਂ 'ਦਰਬਾਰ ਸਾਹਿਬ ਦੇ ਚੁਗਿਰਦੇ ਨੂੰ ਸੁੰਦਰ ਬਣਾਉਣ' ਦੇ ਨਾਂ ਹੇਠ ਦਰਬਾਰ ਸਾਹਿਬ ਦੀ ਪੱਕੀ ਘੇਰਾਬੰਦੀ ਕੀਤੇ ਜਾਣ ਦੀ ਫ਼ਰੇਬੀ ਯੋਜਨਾ ਨਾਲ ਵੀ, ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਨੇ ਆਪਣੀ ਸਹਿਮਤੀ ਜਤਲਾ ਦਿੱਤੀ ਸੀ।[19] ਪਰ ਇਸ ਸਾਰੇ ਕੁੱਝ ਦੇ ਬਾਵਜੂਦ ਭਾਰਤੀ ਹਾਕਮਾਂ ਨੇ, ਆਪਣੀ ਜੱਦੀ ਖ਼ਸਲਤ ਅਨੁਸਾਰ, ਅਖ਼ੀਰ ਵਿਚ ਜਾ ਕੇ ਸ਼੍ਰੋਮਣੀ ਕਮੇਟੀ ਤੇ ਸਿੰਘ ਸਾਹਿਬਾਨ ਨੂੰ ਠੂਠ ਦਿਖਾ ਦਿੱਤਾ। ਮਹੀਨਾ ਭਰ ਗੱਲਬਾਤ ਦੇ ਅਮਲ ਵਿਚ ਉਲਝਾਈ ਰੱਖਣ ਤੋਂ ਬਾਅਦ ਉਨ੍ਹਾਂ ਨੂੰ ਬੇਤਕੱਲਫ਼ੀ ਨਾਲ ਦਰਕਿਨਾਰ ਕਰਕੇ, ਭਾਰਤ ਸਰਕਾਰ ਨੇ ਨਿਹੰਗਾਂ ਦੇ ਬੁੱਢਾ ਦਲ ਦੇ ਮੁਖੀ ਸੰਤਾ ਸਿੰਘ, ਜੋ ਕਾਂਗਰਸੀ ਹਾਕਮਾਂ ਦਾ ਪਿੱਠੂ ਹੋਣ ਕਰਕੇ ਸਿੱਖ ਜਗਤ ਅੰਦਰ ਚੋਖਾ ਬਦਨਾਮ ਸੀ, ਨੂੰ ਸਿੱਖਾਂ ਦੇ 'ਧਾਰਮਿਕ ਆਗੂ' ਵਜੋਂ ਸ਼ਿੰਗਾਰ ਕੇ ਅੱਗੇ ਲਿਆ ਖੜ੍ਹਾ ਕੀਤਾ। ਰਾਜਸੀ ਹੁਕਮਰਾਨਾਂ, ਫ਼ੌਜੀ ਜਰਨੈਲਾਂ ਤੇ ਸਰਕਾਰੀ ਅਧਿਕਾਰੀਆਂ ਨੇ ਸਾਰਾ ਕੁੱਝ ਏਨੇ ਗੁਪਤ, ਯੋਜਨਾਬੱਧ ਤੇ ਫ਼ਰੇਬੀ ਢੰਗ ਨਾਲ ਕੀਤਾ ਕਿ 16 ਜੁਲਾਈ ਦੀ ਰਾਤ ਦੇ ਡੇਢ ਵਜੇ ਆਪਣੇ ਵੱਲੋਂ ਫ਼ੌਜੀ ਜਰਨੈਲਾਂ ਨਾਲ ਸਮਝੌਤਾ ਨੇਪਰੇ ਚਾੜ੍ਹ ਕੇ ਤਸੱਲੀ ਦੇ ਰੌਂਅ ਵਿਚ ਸੁੱਤੇ ਸਿੰਘ ਸਾਹਿਬਾਨ ਨੂੰ ਇਸ ਗੱਲ ਦਾ ਚਿਤ-ਚੇਤਾ ਵੀ ਨਹੀਂ ਸੀ ਕਿ ਅਗਲੇ ਦਿਨ ਜਦ ਉਹ ਗੁਰੂ ਰਾਮਦਾਸ ਹਸਪਤਾਲ ਅੰਦਰ ਕਾਇਮ ਕੀਤੇ ਆਪਣੇ ਕੰਮ-ਚਲਾਊ ਦਫ਼ਤਰ ਵਿਚ ਬੈਠੇ, ਰਾਤ ਦੇ ਵਾਅਦੇ ਮੁਤਾਬਿਕ, ਸਮਝੌਤੇ ਉੱਤੇ ਅਮਲੀ ਕਾਰਵਾਈ ਸ਼ੁਰੂ ਕਰਨ ਦੀ ਝਾਕ ਵਿਚ ਫ਼ੌਜੀ ਜਰਨੈਲਾਂ ਦਾ ਬੇਤਾਬੀ ਨਾਲ ਇੰਤਜ਼ਾਰ ਕਰ ਰਹੇ ਹੋਣਗੇ, ਤਾਂ ਹਸਪਤਾਲ ਦੇ ਮੁੱਖ ਦੁਆਰ ਦੇ ਮੂਹਰੇ, ਫ਼ੌਜੀ ਪਹਿਰੇ ਹੇਠ, ਨਿਹੰਗ ਸਿੰਘਾਂ ਦੀਆਂ ਭਰੀਆਂ ਹੋਈਆਂ ਤਿੰਨ ਬੱਸਾਂ ਉਨ੍ਹਾਂ ਦੇ ਮੂੰਹ ਚਿੜ੍ਹਾ ਰਹੀਆਂ ਹੋਣਗੀਆਂ! ਅਸਲ ਵਿਚ ਹੋਇਆ ਇਹ ਕਿ ਜਦੋਂ ਰਾਤ ਨੂੰ ਫ਼ੌਜੀ ਜਰਨੈਲ ਦਰਬਾਰ ਸਾਹਿਬ ਕੰਪਲੈਕਸ ਅੰਦਰ ਸਿੰਘ ਸਾਹਿਬਾਨ ਤੇ ਅਕਾਲੀ ਆਗੂਆਂ ਨਾਲ ਸਮਝੌਤੇ ਦਾ ਵਾਰਤਾਲਾਪ ਚਲਾ ਰਹੇ ਸਨ, ਤਾਂ ਠੀਕ ਉਸ ਵੇਲੇ ਦਿੱਲੀ ਅੰਦਰ ਇੰਦਰਾ ਗਾਂਧੀ ਦੇ ਸਲਾਹਕਾਰਾਂ ਦੀ ਟੋਲੀ ਨੇ, ਆਪਣਾ ਤਤਕਾਲੀ ਰਾਜਸੀ ਮੰਤਵ ਪੂਰਾ ਕਰਨ ਲਈ, ਅਕਾਲੀਆਂ ਦਾ ਅੱਧ-ਵਿਚਾਲੇ ਦਾਮਨ ਛੱਡ ਕੇ ਨਿਹੰਗ ਮੁਖੀ ਸੰਤਾ ਸਿੰਘ ਨੂੰ ਮੋਹਰਾ ਬਣਾਉਣ ਦਾ ਫ਼ੈਸਲਾ ਕਰ ਲਿਆ ਸੀ, ਅਤੇ ਰਾਤੋ-ਰਾਤ ਹੀ ਨਿਹੰਗਾਂ ਨੂੰ ਪੰਜਾਬ ਪੁਲਿਸ ਦੇ ਕਮਾਂਡੋਆਂ ਦੀ ਹਿਫ਼ਾਜ਼ਤ ਵਿਚ ਸਰਕਾਰੀ ਬੱਸਾਂ ਉੱਤੇ ਬਠਿੰਡਾ ਤੋਂ ਅੰਮ੍ਰਿਤਸਰ ਢੋਣ ਦੇ ਇੰਤਜ਼ਾਮ ਕਰ ਲਏ ਗਏ ਸਨ। 17 ਜੁਲਾਈ ਨੂੰ ਸਵੇਰ-ਸਾਰ 7 ਵਜੇ ਹੀ ਸੰਤਾ ਸਿੰਘ ਦੀਆਂ 'ਫ਼ੌਜਾਂ' ਨੇ ਭਾਰਤੀ ਫ਼ੌਜਾਂ ਦੇ ਪਹਿਰੇ ਹੇਠ 'ਅਰਦਾਸ ਕਰ ਕੇ' ਅਕਾਲ ਤਖ਼ਤ ਦਾ ਮਲਬਾ ਚੁੱਕਣ ਦਾ ਕਾਰਜ ਅਰੰਭ ਕਰ ਦਿੱਤਾ ਸੀ। ਸਾਰੇ ਅਪਰੇਸ਼ਨ ਦੀ ਨਿਗਰਾਨੀ ਕਰਨ ਲਈ ਦਿੱਲੀ ਤੋਂ ਅਰੁਣ ਨਹਿਰੂ ਤੇ ਕੇ ਸੀ ਪੰਤ ਉਚੇਚੇ ਅੰਮ੍ਰਿਤਸਰ ਪੁੱਜੇ ਹੋਏ ਸਨ।[20] ਨਿਹੰਗਾਂ ਨਾਲ ਭਰੀਆਂ ਤਿੰਨ ਬੱਸਾਂ ਨੂੰ ਫ਼ੌਜ ਦੀ ਹਿਫ਼ਾਜ਼ਤ ਹੇਠ ਦਰਬਾਰ ਸਾਹਿਬ ਤੋਂ ਗੁਰੂ ਰਾਮਦਾਸ ਹਸਪਤਾਲ ਪੁਚਾਉਣ ਦਾ ਜ਼ਾਹਰਾ ਮਕਸਦ ਸਿੰਘ ਸਾਹਿਬਾਨ ਤੇ ਅਕਾਲੀਆਂ ਆਗੂਆਂ ਨੂੰ ਹਾਕਮਾਂ ਦੀ ਬਦਲੀ ਹੋਈ ਨੀਤੀ ਦਾ 'ਸੰਦੇਸ਼ਾ' ਦੇਣਾ ਸੀ।

'ਸੰਦੇਸ਼ਾ' ਦੇਣ ਦੇ ਇਸ ਅੱਖੜ ਅੰਦਾਜ਼ ਵਿੱਚੋਂ ਹਿੰਦੂ ਹਾਕਮਾਂ ਦੀ ਸਿੱਖ-ਦੁਸ਼ਮਣ ਫ਼ਿਰਕੂ ਮਾਨਸਿਕਤਾ ਦੀ ਸਹੀ ਤਸਵੀਰ ਉੱਘੜ ਆਉਂਦੀ ਹੈ। ਉਸ ਸਮੇਂ ਅਰੁਣ ਨਹਿਰੂ ਇਸ ਫ਼ਿਰਕੂ ਮਾਨਸਿਕਤਾ ਦੀ ਪ੍ਰਚੰਡ ਜੱਲਾਦ-ਮੂਰਤ ਬਣਿਆ ਹੋਇਆ ਸੀ। ਭਾਵੇਂ ਕਿ ਉਂਜ ਤਾਂ ਸਮੁੱਚਾ ਨਿਜ਼ਾਮ ਹੀ ਸਿੱਖ-ਦੁਸ਼ਮਣੀ ਦੀ ਭਾਵਨਾ ਨਾਲ ਭਰਿਆ ਹੋਇਆ ਸੀ, ਪਰੰਤੂ ਹੁਕਮਰਾਨੀ ਢਾਂਚੇ ਅੰਦਰ ਇਕ ਵਰਗ ਸਿੱਖਾਂ ਵਿਰੁੱਧ ਇੰਨੀ ਤਿੱਖੀ ਨਫ਼ਰਤ ਰੱਖਦਾ ਸੀ ਕਿ ਉਹ ਸਿੱਖ ਭਾਈਚਾਰੇ ਨੂੰ ਨਹੁੰ ਜਿੰਨੀ ਰਿਆਇਤ ਦੇਣ ਦਾ ਵੀ ਕੱਟੜ ਵਿਰੋਧੀ ਸੀ। ਅਰੁਣ ਨਹਿਰੂ ਇਸ ਵਰਗ ਦਾ ਸਰਗਣਾ ਸੀ। ਅੱਗੇ ਚੱਲ ਕੇ ਅਸੀਂ ਦੇਖਾਂਗੇ ਕਿ ਭਾਰਤੀ ਹਾਕਮਾਂ ਨੇ ਜਦ ਵੀ, ਆਪਣੀ ਮੌਕੇ ਦੀ ਸਿਆਸੀ ਲੋੜ ਜਾਂ ਮਜਬੂਰੀ ਤਹਿਤ, ਸਿੱਖ ਕੌਮ ਵੱਲ ਸਮਝੌਤੇ ਤੇ ਸੁਲ੍ਹਾ-ਸਫ਼ਾਈ ਦਾ ਹੱਥ ਵਧਾਉਣ ਦਾ ਬੇਦਿਲਾ ਯਤਨ ਕੀਤਾ ਤਾਂ ਹੁਕਮਰਾਨੀ ਢਾਂਚੇ ਅੰਦਰਲੇ ਉਪਰੋਕਤ ਵਰਗ ਵੱਲੋਂ ਇਸ ਯਤਨ ਨੂੰ ਸਾਬੋਤਾਜ ਕਰਨ ਦਾ ਹਰ ਸੰਭਵ ਉਪਰਾਲਾ ਕੀਤਾ ਗਿਆ। ਸੋ, 17 ਜੁਲਾਈ ਨੂੰ ਅਰੁਣ ਨਹਿਰੂ ਦਾ ਦਿੱਲੀਓਂ ਚੱਲ ਕੇ ਉਚੇਚਾ ਅੰਮ੍ਰਿਤਸਰ ਪੁੱਜਣਾ ਕੋਈ ਸਹਿਜ ਭਾਅ ਨਹੀਂ ਸੀ।

ਸ਼੍ਰੋਮਣੀ ਕਮੇਟੀ ਤੇ ਸਿੰਘ ਸਾਹਿਬਾਨ ਨਾਲ ਸਮਝੌਤੇ ਦੇ ਵਿਰੋਧੀ ਵਰਗ ਨੂੰ ਉਸ ਵੇਲੇ ਆਪਣੇ ਮੱਤ ਦੇ ਪੱਖ ਵਿਚ ਇਕ ਤਾਕਤਵਰ ਦਲੀਲ ਤੇ ਢੁੱਚਰ ਮਿਲ ਗਈ ਸੀ। ਸੰਗਤਾਂ ਅੰਦਰ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਦੀ ਤਾਂਘ ਦਿਨੋ-ਦਿਨ ਬੇਕਾਬੂ ਹੁੰਦੀ ਜਾ ਰਹੀ ਸੀ। ਸਰਕਾਰ ਦਾ ਯਤਨ ਸੀ ਕਿ ਅੰਦਰੋਂ ਤਬਾਹੀ ਦੇ ਨਿਸ਼ਾਨ ਖ਼ਤਮ ਕਰ ਕੇ ਹੀ ਦਰਬਾਰ ਸਾਹਿਬ ਦੇ ਦਰ ਸਿੱਖ ਸੰਗਤਾਂ ਦੇ ਦਰਸ਼ਨਾਂ ਲਈ ਖੋਲ੍ਹੇ ਜਾਣ। ਇਸ ਮਕਸਦ ਲਈ ਦਿਨ-ਰਾਤ ਇਕ ਕਰਕੇ ਫ਼ੌਜ ਤੇ ਲੋਕ ਨਿਰਮਾਣ ਵਿਭਾਗ ਦੇ ਰਾਜ, ਮਜ਼ਦੂਰ, ਮਿਸਤਰੀ, ਪੇਂਟਰ ਆਦਿ ਮੁਰੰਮਤ ਦੇ ਕਾਰਜ ਵਿਚ ਜੁਟੇ ਹੋਏ ਸਨ।[21]

ਪਰ ਸਿੱਖ ਜਗਤ ਅੰਦਰ ਦਰਬਾਰ ਸਾਹਿਬ ਦੇ ਦਰਸ਼ਨਾਂ ਦੀ ਤਾਂਘ ਤੇਜ਼ੀ ਨਾਲ ਬੇਚੈਨੀ ਦਾ ਰੂਪ ਧਾਰਨ ਕਰਦੀ ਜਾ ਰਹੀ ਸੀ, ਜਿਸ ਨੂੰ ਹੋਰ ਵੱਧ ਸਮੇਂ ਲਈ ਡੱਕ ਸਕਣਾ ਸਰਕਾਰ ਦੇ ਲਈ ਸੰਭਵ ਨਹੀਂ ਰਿਹਾ ਸੀ। ਉਧਰ ਸਿੰਘ ਸਾਹਿਬਾਨ ਵੱਲੋਂ ਵੀ, ਆਪਣੇ ਪੱਧਰ 'ਤੇ, ਫ਼ੌਜ ਤੇ ਸਰਕਾਰ ਦੇ ਅਧਿਕਾਰੀਆਂ ਉਪਰ ਸੰਗਤਾਂ ਨੂੰ ਦਰਬਾਰ ਸਾਹਿਬ ਦੇ ਦਰਸ਼ਨਾਂ ਦੀ ਖੁੱਲ੍ਹ ਦੇਣ ਲਈ ਲਗਾਤਾਰ ਦਬਾਅ ਪਾਇਆ ਜਾਂਦਾ ਰਿਹਾ। ਇਸ ਸਾਰੇ ਕੁੱਝ ਦੇ ਨਤੀਜੇ ਵਜੋਂ, ਅਖ਼ੀਰ 24 ਜੂਨ ਦੀ ਸ਼ਾਮ ਨੂੰ ਜ਼ਿਲ੍ਹਾ ਪ੍ਰਸ਼ਾਸਨ ਦੀ ਤਰਫ਼ੋਂ ਇਹ ਐਲਾਨ ਹੋ ਗਿਆ ਕਿ 25 ਜੂਨ ਨੂੰ ਸਵੇਰੇ 7 ਤੋਂ 9 ਵਜੇ ਤਕ ਆਮ ਸੰਗਤਾਂ ਦੇ ਦਰਸ਼ਨ ਲਈ ਦਰਬਾਰ ਸਾਹਿਬ ਦੇ ਦੁਆਰ ਖੁੱਲ੍ਹੇ ਰਹਿਣਗੇ। ਇਸ ਦੇ ਮੱਦੇ-ਨਜ਼ਰ ਸਰਕਾਰ ਦੁਆਰਾ ਆਪਣੇ ਪੱਧਰ 'ਤੇ ਸੁਰੱਖਿਆ ਦੇ ਪੁਖ਼ਤਾ ਇੰਤਜ਼ਾਮ ਕਰ ਲਏ ਗਏ ਸਨ। ਸੰਗਤਾਂ ਨੂੰ ਜਗ੍ਹਾ ਜਗ੍ਹਾ ਕੰਡਿਆਲੀਆਂ ਤਾਰਾਂ ਦੀਆਂ ਰੋਕਾਂ ਲਾ ਕੇ ਡੱਕਣ ਤੇ ਥਾਂ ਥਾਂ 'ਤੇ ਉਨ੍ਹਾਂ ਦੀਆਂ ਤਲਾਸ਼ੀਆਂ ਲੈਣ, ਅਤੇ ਉਨ੍ਹਾਂ ਨੂੰ ਛੋਟੇ ਛੋਟੇ ਗਰੁੱਪਾਂ ਵਿਚ ਨਿਖੇੜ ਕੇ ਤੇ ਘੇਰ ਕੇ ਅੰਦਰ ਲਿਜਾਣ, ਅਤੇ ਅੰਤ ਵਿਚ ਕਾਹਲੀ ਨਾਲ ਅੰਦਰ ਦਾ ਗੇੜਾ ਦੁਆ ਕੇ ਬਾਹਰ ਲੈ ਆਉਣ ਦੀ ਵਿਧੀ ਪੂਰੀ ਸਾਵਧਾਨੀ ਤੇ ਸੁਘੜਤਾ ਨਾਲ ਤਿਆਰ ਕੀਤੀ ਗਈ ਸੀ। ਉਧਰ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਵੀ, ਸੰਗਤਾਂ ਦੀ ਸਹੂਲਤ ਲਈ ਜੋ ਸਰ ਸਕਦਾ ਸੀ, ਕੀਤਾ ਹੋਇਆ ਸੀ। ਸ਼੍ਰੋਮਣੀ ਕਮੇਟੀ ਦੇ ਸਟਾਫ਼ ਤੇ ਮੁਲਾਜ਼ਮਾਂ ਦੀਆਂ ਆਪੋ-ਆਪਣੀ ਜਗ੍ਹਾ ਡਿਊਟੀਆਂ ਲਾਈਆਂ ਗਈਆਂ ਅਤੇ ਕੜਾਹ ਪ੍ਰਸ਼ਾਦਿ ਲਈ ਉਚੇਚੇ ਪ੍ਰਬੰਧ ਕੀਤੇ ਗਏ। 25 ਜੂਨ ਦੀ ਸਵੇਰ ਨੂੰ ਜਦ ਤਿੰਨ ਹਫ਼ਤਿਆਂ ਦੇ ਵਕਫ਼ੇ ਬਾਅਦ ਸੰਗਤਾਂ

ਨੂੰ ਦਰਬਾਰ ਸਾਹਿਬ ਦੇ ਦਰਸ਼ਨ ਕਰਨੇ ਨਸੀਬ ਹੋਏ ਤਾਂ ਉਨ੍ਹਾਂ ਦੇ ਅੰਦਰ ਜਾਗੇ ਪ੍ਰਤਿਕਰਮ ਨੂੰ ਸ਼੍ਰੋਮਣੀ ਕਮੇਟੀ ਦੇ ਇਕ ਉੱਚ ਅਧਿਕਾਰੀ ਨੇ ਸੰਖੇਪ ਤੇ ਸੰਕੋਚਵੇਂ ਸ਼ਬਦਾਂ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ: 'ਸੰਗਤਾਂ ਜਦੋਂ ਪਰਿਕਰਮਾ ਵਿਚ ਆਉਂਦੀਆਂ ਤਾਂ ਅੰਦਰ ਦਾ ਹਾਲ ਵੇਖ ਕੇ ਬਹੁਤਿਆਂ ਦੀਆਂ ਤਾਂ ਭੁੱਬਾਂ ਹੀ ਨਿਕਲ ਜਾਂਦੀਆਂ। ਇਸ ਦੇ ਨਾਲ ਹੀ ਸਿੱਖ ਸੰਗਤਾਂ ਵੱਲੋਂ ਸਰਕਾਰ ਦੇ ਨਾਲ ਨਾਲ ਅਕਾਲੀਆਂ ਅਤੇ ਸ਼੍ਰੋਮਣੀ ਕਮੇਟੀ ਨੂੰ ਕਰੜੇ ਸ਼ਬਦਾਂ ਵਿਚ ਗ਼ੁੱਸੇ ਨਾਲ ਕੋਸਿਆ ਜਾਂਦਾ। ਦਰਸ਼ਨੀ ਡਿਉੜੀ ਦੇ ਲਾਗੇ ਜਾਣ ਲਈ ਸ. ਅਬਨਾਸ਼ੀ ਸਿੰਘ ਨੇ ਮੈਨੂੰ ਨਾਲ ਲਿਆ। ਉਨ੍ਹਾਂ ਦਾ ਕਹਿਣਾ ਸੀ ਕਿ ਸਾਡੇ ਯਤਨਾਂ ਨਾਲ ਸੰਗਤਾਂ ਨੂੰ ਦਰਸ਼ਨ ਕਰਨ ਦਾ ਮੌਕਾ ਮਿਲਿਆ ਹੈ, ਸ਼ਾਇਦ ਇਸ ਦੀ ਲੋਕ ਸ਼ਲਾਘਾ ਕਰਨਗੇ। ਪਰ ਜਦੋਂ ਉਨ੍ਹਾਂ ਨੇ ਸੰਗਤਾਂ ਦਾ ਗ਼ੁੱਸਾ ਵੇਖਿਆ ਤਾਂ ਕਹਿਣ ਲੱਗੇ ਕਿ ਇਥੇ ਤਾਂ ਉਲਟਾ ਪ੍ਰਭਾਵ ਹੈ। ਸੰਗਤਾਂ ਸਾਡੇ ਗਲ ਵੀ ਪੈ ਸਕਦੀਆਂ ਹਨ, ਇਸ ਲਈ ਖਿਸਕਣਾ ਹੀ ਠੀਕ ਰਹੇਗਾ। ਸੰਗਤਾਂ ਦੇ ਵਾਪਸ ਚਲੇ ਜਾਣ ਤੀਕ ਅਸੀਂ ਕਮਰਿਆਂ ਵਿਚ ਬੈਠੇ ਰਹੇ।'[22] ਸੋ, ਸਰਕਾਰ ਦੀਆਂ ਖ਼ੁਫ਼ੀਆ ਤੇ ਸੁਰੱਖਿਆ ਏਜੰਸੀਆਂ ਵੱਲੋਂ ਇਸ ਘਟਨਾ ਤੋਂ ਇਸ ਨਿਰਣੇ 'ਤੇ ਅੱਪੜਨਾ ਗ਼ੈਰ-ਸੁਭਾਵਿਕ ਨਹੀਂ ਸੀ ਕਿ ਸ਼੍ਰੋਮਣੀ ਕਮੇਟੀ ਤੇ ਸਿੰਘ ਸਾਹਿਬਾਨ ਵੱਲੋਂ ਲੱਖ ਯਕੀਨਦਹਾਨੀਆਂ ਦੁਆਉਣ ਦੇ ਬਾਵਜੂਦ ਉਹ ਸਿੱਖ ਸੰਗਤਾਂ ਉੱਤੇ ਕੰਟਰੋਲ ਰੱਖ ਸਕਣ, ਭਾਵ ਉਨ੍ਹਾਂ ਉੱਤੇ ਆਪਣਾ ਧਾਰਮਿਕ ਤੇ ਨੈਤਿਕ ਪ੍ਰਭਾਵ ਜਮਾ ਸਕਣ ਦੇ ਸਮਰੱਥ ਨਹੀਂ ਰਹਿ ਗਏ ਸਨ। ਜੇਕਰ ਸਿੰਘ ਸਾਹਿਬਾਨ ਨੂੰ ਕਮਰਿਆਂ ਅੰਦਰ ਲੁਕ ਕੇ ਸੰਗਤਾਂ ਕੋਲੋਂ ਆਪਣੀ ਸੁਰੱਖਿਆ ਕਰਨੀ ਪੈ ਰਹੀ ਸੀ ਤਾਂ ਉਹ ਸਰਕਾਰ ਦੀ ਇੱਛਾ ਤੇ ਹਦਾਇਤਾਂ ਮੁਤਾਬਿਕ ਕਾਰ-ਸੇਵਾ ਦਾ ਮੁਸ਼ਕਲ ਫ਼ਰਜ਼ ਕਿਵੇਂ ਨਿਭਾਅ ਸਕਦੇ ਸਨ?

ਸੋ, ਇਸ ਤੱਥ ਨੇ ਹਾਕਮ ਵਰਗ ਅੰਦਰਲੇ ਕੱਟੜ ਸਿੱਖ-ਵਿਰੋਧੀ ਸੋਚ ਰੱਖਣ ਵਾਲੇ ਤੱਤਾਂ ਲਈ ਸ਼੍ਰੋਮਣੀ ਕਮੇਟੀ ਨਾਲ ਸਮਝੌਤੇ ਦੇ ਯਤਨਾਂ ਨੂੰ ਤਾਰਪੀਡੋ ਕਰਨ ਦਾ ਕਾਰਜ ਸੁਖਾਲਾ ਬਣਾ ਦਿੱਤਾ ਸੀ। ਉਸ ਤੋਂ ਬਾਅਦ ਫ਼ੌਜੀ ਜਰਨੈਲਾਂ ਤੋਂ ਲੈ ਕੇ ਸਰਕਾਰੀ ਪ੍ਰਸ਼ਾਸਨ ਦਾ ਸਾਰਾ ਜ਼ੋਰ ਸ਼੍ਰੋਮਣੀ ਕਮੇਟੀ ਤੇ ਸਿੰਘ ਸਾਹਿਬਾਨ ਵੱਲੋਂ ਹਟ ਕੇ ਸੰਤਾ ਸਿੰਘ ਨਿਹੰਗ ਦੀ ਪੁਸ਼ਤ-ਪਨਾਹੀ ਕਰਨ 'ਤੇ ਲੱਗ ਗਿਆ। ਸਰਕਾਰ ਵੱਲੋਂ ਅਕਾਲ ਤਖ਼ਤ ਦੀ ਮੁਰੰਮਤ ਲਈ ਤਕਨੀਕੀ ਸਲਾਹਕਾਰਾਂ ਦੀ ਇਕ ਉਚੇਚੀ ਕਮੇਟੀ ਸਥਾਪਤ ਕੀਤੀ ਗਈ ਅਤੇ ਬੂਟਾ ਸਿੰਘ, ਅਰੁਣ ਸਿੰਘ, ਕੇ ਪੀ ਸਿੰਘ ਦੀਉ ਤੇ ਜਗਦੀਸ਼ ਟਾਇਟਲਰ ਨੇ 20 ਜੁਲਾਈ ਨੂੰ ਇਸ ਕਮੇਟੀ ਨਾਲ ਘੰਟਿਆਂ-ਬੱਧੀ ਰਾਇ-ਮਸ਼ਵਰਾ ਕੀਤਾ। ਇਸ ਮੀਟਿੰਗ ਅੰਦਰ ਇਹ ਫ਼ੈਸਲਾ ਲਿਆ ਗਿਆ ਕਿ ਸਰਕਾਰ ਅਤੇ ਕਾਂਗਰਸ ਪਾਰਟੀ, ਦੋਵਾਂ ਵੱਲੋਂ ਰਲ ਕੇ ਸੰਤਾ ਸਿੰਘ ਦੀ ਹਰ ਢੰਗ ਨਾਲ ਮੱਦਦ ਕੀਤੀ ਜਾਵੇ। ਉਸ ਨੂੰ ਪੈਸੇ ਧੇਲੇ ਤੇ ਬੰਦਿਆਂ ਦੀ ਕੋਈ ਕਮੀ ਪੇਸ਼ ਨਾ ਆਉਣ ਦਿੱਤੀ ਜਾਵੇ।[23] ਇਸ ਤਰ੍ਹਾਂ, ਸੰਤਾ ਸਿੰਘ ਨੂੰ ਖੁੱਲ੍ਹੇ ਹੱਥੀਂ ਫ਼ੰਡਾਂ ਦੇ ਗੱਫ਼ੇ ਵਰਤਾਏ ਗਏ ਅਤੇ ਉਸ ਦੁਆਰਾ ਸ਼ੁਰੂ ਕੀਤੀ ਗਈ ਅਖੌਤੀ 'ਕਾਰ-ਸੇਵਾ' ਅੰਦਰ ਸਿੱਖਾਂ ਦੀ 'ਭਰਵੀਂ ਸ਼ਮੂਲੀਅਤ' ਵਿਖਾਉਣ ਲਈ ਵਿਆਪਕ ਪੈਮਾਨੇ 'ਤੇ ਕਾਂਗਰਸੀ ਵਰਕਰਾਂ, ਸਰਕਾਰੀ ਕਰਮਚਾਰੀਆਂ ਤੇ ਦਿਹਾੜੀਦਾਰ ਕਾਮਿਆਂ ਦੀਆਂ ਸੇਵਾਵਾਂ ਵਸੂਲ ਕੀਤੀਆਂ ਗਈਆਂ। ਬੂਟਾ ਸਿੰਘ ਨੇ ਇਸ ਸਮੁੱਚੇ ਸਰਕਾਰੀ ਤਮਾਸ਼ੇ ਅੰਦਰ ਸੂਤਰਧਾਰ ਦੀ ਭੂਮਿਕਾ ਨਿਸ਼ੰਗਪੁਣੇ ਨਾਲ ਨਿਭਾਈ। ਦਿੱਲੀ ਤੋਂ ਸ. ਤਰਲੋਚਨ ਸਿੰਘ, ਸ. ਰਛਪਾਲ ਸਿੰਘ, ਮਹਿੰਦਰ ਸਿੰਘ ਸਾਥੀ (ਮੇਅਰ), ਸ. ਸੁਜਾਨ ਸਿੰਘ (ਮੈਂਬਰ, ਘੱਟ-ਗਿਣਤੀ

ਕਮਿਸ਼ਨ), ਪੰਜਾਬ ਤੋਂ ਜਸਦੇਵ ਸਿੰਘ ਜੱਸੋਵਾਲ, ਤਰਲੋਚਨ ਸਿੰਘ ਰਿਆਸਤੀ, ਅਤੇ ਹਰਿਆਣਾ ਤੋਂ ਸ. ਕਰਤਾਰ ਸਿੰਘ ਟੱਕਰ ਆਦਿ ਵਿਅਕਤੀਆਂ ਨੇ ਸ. ਬੂਟਾ ਸਿੰਘ ਦਾ ਪੂਰਾ ਸਾਥ ਦਿੱਤਾ।

ਭਾਰਤ ਸਰਕਾਰ ਵੱਲੋਂ ਸੰਤਾ ਸਿੰਘ ਰਾਹੀਂ ਸ਼ੁਰੂ ਕਰਵਾਈ ਗਈ 'ਕਾਰ-ਸੇਵਾ' ਦਾ ਇਕ ਮਾਤਰ ਉਦੇਸ਼ ਅਕਾਲ ਤਖ਼ਤ ਸਾਹਿਬ ਦੀ ਢੱਠੀ ਹੋਈ ਇਮਾਰਤ ਦੀ ਮੁਰੰਮਤ ਕਰਨਾ ਸੀ। ਇਸ ਲਈ ਪਹਿਲੀ ਅਗਸਤ ਨੂੰ ਪੂਰੇ ਸਰਕਾਰੀ ਵਾਜੇ-ਗਾਜੇ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਦਾ ਕੰਮ ਬਾਕਾਇਦਾ ਸ਼ੁਰੂ ਕਰ ਦਿੱਤਾ ਗਿਆ। ਬੂਟਾ ਸਿੰਘ ਨੇ ਸਰਕਾਰੀ ਤਾਕਤ, ਦੌਲਤ ਤੇ ਪ੍ਰਭਾਵ ਦਾ ਇਸਤੇਮਾਲ ਕਰਦੇ ਹੋਏ ਇਸ ਅਮਲ ਵਿਚ ਹਰ ਸੰਭਵ ਤਰੀਕੇ ਨਾਲ ਇਮਦਾਦ ਕੀਤੀ। ਪਹਿਲੀ ਅਗਸਤ ਨੂੰ 'ਕਾਰ-ਸੇਵਾ' ਦਾ ਮਹੂਰਤ ਕਰਨ ਲਈ ਪੰਜ ਪਿਆਰਿਆਂ ਦੇ ਰੂਪ ਵਿਚ ਪੇਸ਼ ਕਰਨਯੋਗ ਪੰਜ 'ਧਾਰਮਿਕ ਹਸਤੀਆਂ' ਦਾ ਇਧਰੋਂ ਉਧਰੋਂ ਇੰਤਜ਼ਾਮ ਕਰਨ ਤੋਂ ਲੈ ਕੇ, ਸਰਕਾਰੀ ਕਾਰ-ਸੇਵਾ ਦੇ ਅਮਲ ਨੂੰ ਸਿੱਖ ਜਗਤ ਵੱਲੋਂ 'ਭਰਪੂਰ ਹੁੰਗਾਰਾ' ਮਿਲਣ ਦਾ ਜਾਅਲੀ ਪ੍ਰਭਾਵ ਦੇਣ ਲਈ 11 ਅਗਸਤ ਨੂੰ ਅੰਮ੍ਰਿਤਸਰ ਬੁਰਜ ਅਕਾਲੀ ਫੂਲਾ ਸਿੰਘ ਵਿਖੇ ਸੰਤਾ ਸਿੰਘ ਦੀ ਅਗਵਾਈ ਹੇਠ ਅਖੌਤੀ 'ਸਰਬੱਤ ਖ਼ਾਲਸਾ' ਸੰਮੇਲਨ ਦਾ ਸਾਂਗ ਰਚੇ ਜਾਣ ਤਕ, ਹਰ ਕਾਰਵਾਈ ਉੱਤੇ ਸਰਕਾਰੀ ਮੋਹਰ ਲੱਗੀ ਪ੍ਰਤੱਖ ਨਜ਼ਰ ਆਉਂਦੀ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਕਰਨ ਦਾ ਠੇਕਾ 'ਸਕਿੱਪਰਜ਼'* ਨਾਂ ਦੀ ਇਕ ਪ੍ਰਾਈਵੇਟ ਕੰਪਨੀ ਨੂੰ ਦਿੱਤਾ ਗਿਆ। 'ਸਾਰੇ ਇੰਜੀਨੀਅਰ ਸਰਕਾਰੀ ਸਨ। ਖ਼ਰਚਾ ਵੀ ਇੰਦਰਾ ਗਾਂਧੀ ਦੇ ਜ਼ਾਤੀ ਦਫ਼ਤਰ ਤੋਂ ਕੀਤਾ ਗਿਆ।'[24] 14 ਹਫ਼ਤੇ ਸਰਕਾਰੀ ਕਾਰ-ਸੇਵਾ ਦਾ ਕੰਮ ਚੱਲਿਆ। ਭਾਰਤ ਸਰਕਾਰ ਦੇ ਸੈਂਟਰਲ ਪਬਲਿਕ ਵਰਕਸ ਡਿਪਾਰਟਮੈਂਟ, ਪੰਜਾਬ ਰਾਜ ਪਬਲਿਕ ਵਰਕਸ ਡਿਪਾਰਟਮੈਂਟ, ਨੈਸ਼ਨਲ ਮਿਊਜ਼ੀਅਮ ਅਤੇ ਨੈਸ਼ਨਲ ਆਰਕਾਈਵਜ਼ ਦੇ 600 ਦੇ ਕਰੀਬ ਵਿਅਕਤੀਆਂ ਤੋਂ ਇਲਾਵਾ ਯੂ ਪੀ ਤੇ ਰਾਜਸਥਾਨ ਦੇ ਕਾਰੀਗਰਾਂ ਨੇ ਦਿਨ ਰਾਤ ਇਕ ਕਰਕੇ ਕੰਮ ਕੀਤਾ।[25]

ਭਾਰਤ ਸਰਕਾਰ ਦੀ ਨੰਗੀ ਸਰਪ੍ਰਸਤੀ ਹੇਠ ਚੱਲ ਰਹੀ ਇਸ ਕਾਰ-ਸੇਵਾ ਨੂੰ ਬੰਦ ਕਰਾਉਣ ਲਈ ਕੁੱਝ ਸਿੱਖਾਂ ਨੇ ਕਾਨੂੰਨੀ ਚਾਰਾ-ਜੋਈ ਵੀ ਕੀਤੀ। ਪੰਜਾਬ ਤੇ ਹਰਿਆਣਾ ਹਾਈ ਕੋਰਟ ਵਿਚ ਇਸ ਬਾਰੇ ਇਕ ਰਿੱਟ ਵੀ ਪਾਈ ਗਈ, ਜਿਸ ਵਿਚ ਇਹ ਨੁਕਤਾ ਉਠਾਇਆ ਗਿਆ ਸੀ ਕਿ ਸਿੱਖ ਪਰੰਪਰਾ ਅਨੁਸਾਰ ਸਿੱਖ ਆਪਣੇ ਧਾਰਮਿਕ ਅਸਥਾਨਾਂ ਦੀ ਸਾਂਭ-ਸੰਭਾਲ ਤੇ ਮੁਰੰਮਤ ਆਪ ਕਰਦੇ ਆਏ ਹਨ। ਸਰਕਾਰ ਇਸ ਵਿਚ ਦਖ਼ਲ ਨਹੀਂ ਦੇ ਸਕਦੀ। ਦਰਬਾਰ ਸਾਹਿਬ ਨੂੰ ਜਿਸ ਵੇਲੇ ਅਹਿਮਦ ਸ਼ਾਹ ਅਬਦਾਲੀ ਨੇ ਢਾਹਿਆ ਸੀ ਤਾਂ ਖ਼ਾਲਸਾ ਪੰਥ ਨੇ ਇਸ ਨੂੰ ਆਪ, ਆਪਣੇ ਪੈਸੇ ਤੇ ਸਾਧਨਾਂ ਨਾਲ ਉਸਾਰਿਆ ਸੀ। ਭਾਰਤ ਸਰਕਾਰ ਵੱਲੋਂ ਆਪਣੇ ਪੈਸੇ ਤੇ ਸਾਧਨਾਂ ਨਾਲ ਅਕਾਲ ਤਖ਼ਤ ਸਾਹਿਬ ਦੀ ਧੱਕੇ ਨਾਲ ਉਸਾਰੀ ਕਰਨਾ, ਭਾਰਤੀ ਸੰਵਿਧਾਨ ਦੀ ਧਾਰਾ 25 (ਧਰਮ ਦੀ ਆਜ਼ਾਦੀ) ਤੇ ਧਾਰਾ 26 (ਧਾਰਮਿਕ ਅਸਥਾਨਾਂ ਦੀ ਸੇਵਾ-ਸੰਭਾਲ ਦੀ ਆਜ਼ਾਦੀ) ਦੀ ਉਲੰਘਣਾ

---

* ਇਹ ਕੰਪਨੀ ਦਿੱਲੀ ਦੇ ਇਕ ਧਨਾਢ ਸਿੱਖ ਸ. ਤੇਜਵੰਤ ਸਿੰਘ ਦੀ ਸੀ, ਜਿਸ ਦਾ ਬਾਪ ਸ. ਹਰਬੰਸ ਸਿੰਘ ਖ਼ਾਲਸਾ ਕਾਲਜ, ਅੰਮ੍ਰਿਤਸਰ ਦਾ ਭੂਤਪੂਰਵ ਪ੍ਰੋਫ਼ੈਸਰ ਅਤੇ ਚੀਫ਼ ਖ਼ਾਲਸਾ ਦੀਵਾਨ ਦੀ ਨਾਮਵਰ ਹਸਤੀ ਸੀ। ਸ. ਹਰਬੰਸ ਸਿੰਘ ਨੇ ਦਰਬਾਰ ਸਾਹਿਬ ਉੱਤੇ ਹਮਲੇ ਦੀ ਨੰਗੀ ਹਮਾਇਤ ਕੀਤੀ ਸੀ। ਸੋ, ਉਸ ਦੇ ਲੜਕੇ ਦੀ ਕੰਪਨੀ ਨੂੰ ਅਕਾਲ ਤਖ਼ਤ ਦੀ ਉਸਾਰੀ ਦਾ ਠੇਕਾ ਸ਼ਾਇਦ ਇਸ 'ਸੇਵਾ' ਦਾ ਹੀ ਸੇਵਾ-ਫਲ ਸੀ।

ਸੀ।[26] ਪਰ ਹਾਈ ਕੋਰਟ ਨੇ ਇਹ ਰਿੱਟ ਅਗਲੇ ਹੀ ਦਿਨ ਖ਼ਾਰਜ ਕਰ ਦਿੱਤੀ ਸੀ।[27] ਪੰਜਾਬ ਤੇ ਹਰਿਆਣਾ ਹਾਈ ਕੋਰਟ ਦੇ ਸਾਬਕਾ ਚੀਫ਼ ਜਸਟਿਸ ਆਰ ਐੱਸ ਨਰੂਲਾ ਨੇ ਇਕ ਅਖ਼ਬਾਰੀ ਬਿਆਨ ਅੰਦਰ ਸਰਕਾਰ ਦੇ ਇਸ ਕਦਮ ਨੂੰ 'ਗ਼ੈਰ-ਕਾਨੂੰਨੀ' ਕਰਾਰ ਦਿੰਦਿਆਂ ਇਸ ਦੀ ਤਿੱਖੀ ਆਲੋਚਨਾ ਕੀਤੀ ਸੀ। ਉਨ੍ਹਾਂ ਗੁਸੈਲੇ ਅੰਦਾਜ਼ ਵਿਚ ਕਿਹਾ ਸੀ ਕਿ 'ਸਰਕਾਰ ਨੇ ਸਿੱਖ ਭਾਈਚਾਰੇ ਦੇ ਬੁਨਿਆਦੀ ਹੱਕਾਂ ਦੀ ਸ਼ਰਮਨਾਕ ਤਰੀਕੇ ਨਾਲ ਉਲੰਘਣਾ ਕੀਤੀ ਹੈ।'[28] ਪੰਜਾਬ ਸਰਕਾਰ ਦੇ ਤਤਕਾਲੀ ਐਡਵੋਕੇਟ ਜਨਰਲ ਭਗਵੰਤ ਸਿੰਘ ਸਿੱਧੂ* ਨੇ ਅਦਾਲਤ ਵਿਚ ਭਾਰਤ ਸਰਕਾਰ ਦੇ ਇਨ੍ਹਾਂ ਸਿੱਖ-ਦੋਖੀ ਕਦਮਾਂ ਦੀ ਡੱਟਵੀਂ ਹਮਾਇਤ ਤੇ ਵਜ਼ਾਹਤ ਕੀਤੀ ਸੀ। ਉਸ ਦਾ ਕਹਿਣਾ ਸੀ ਕਿ 'ਫ਼ੌਜ ਨੇ ਪੰਜਾਬ ਅੰਦਰ ਜੋ ਕੁੱਝ ਵੀ ਕੀਤਾ ਹੈ, ਉਹ ਕਾਨੂੰਨ ਦੇ ਅਨੁਸਾਰ ਤੇ ਜਨਤਕ ਅਮਨ-ਕਾਨੂੰਨ ਦੀ ਰਾਖੀ ਲਈ ਕੀਤਾ ਹੈ (ਇਸ ਕਰਕੇ) ਜਦ ਤਕ ਹਾਲਤ ਆਮ ਵਰਗੇ ਨਹੀਂ ਹੋ ਜਾਂਦੇ, ਓਨਾ ਚਿਰ ਤਕ ਫ਼ੌਜ ਦੀ ਮੌਜੂਦਗੀ ਜ਼ਰੂਰੀ ਹੈ। ਸਰਕਾਰ ਨੂੰ ਕੋਈ ਖ਼ਤਰਾ ਨਹੀਂ ਮੁੱਲ ਲੈਣਾ ਚਾਹੀਦਾ ਅਤੇ ਇਸ ਮਾਮਲੇ 'ਚ ਅਵੇਸਲਾਪਣ ਨਹੀਂ ਵਿਖਾਉਣਾ ਚਾਹੀਦਾ।'[29] ਇਸੇ ਹੀ ਆਸ਼ੇ ਦੀ ਇਕ ਰਿੱਟ ਸੁਪਰੀਮ ਕੋਰਟ 'ਚ ਵੀ ਪਾਈ ਗਈ।[30] ਇਹ ਰਿੱਟ ਵੀ ਨਾ-ਮਨਜ਼ੂਰ ਹੋ ਗਈ। ਇਸ ਦੇ ਨਾਲ ਹੀ ਹਿੰਦੂ ਕੱਟੜਪੰਥੀ ਤਾਕਤਾਂ ਨੇ ਇਸ ਮਾਮਲੇ ਵਿਚ ਸਰਕਾਰ ਦਾ ਪੂਰੀ ਸਰਗਰਮੀ ਨਾਲ ਸਮਰਥਨ ਕੀਤਾ। ਆਰ ਐੱਸ ਐੱਸ ਦੀ ਪੰਜਾਬ ਇਕਾਈ ਦੇ ਪ੍ਰਧਾਨ ਲਾਜਪਤ ਰਾਇ ਨੇ ਆਪਣੇ ਵਲੰਟੀਅਰਾਂ ਨੂੰ ਹੁੰਮ ਹੁਮਾ ਕੇ ਕਾਰ-ਸੇਵਾ ਵਿਚ ਭਾਗ ਲੈਣ ਦਾ ਸੱਦਾ ਦਿੱਤਾ।[31] ਇੰਡੀਅਨ ਨੈਸ਼ਨਲ ਕਾਂਗਰਸ ਦੇ ਕਾਰਜਕਾਰੀ ਪ੍ਰਧਾਨ ਕਮਲਾਪਤੀ ਤ੍ਰਿਪਾਠੀ, ਪੰਜਾਬ ਵਿਧਾਨ ਸਭਾ ਦੇ ਸਪੀਕਰ ਬ੍ਰਿਜ ਭੂਸ਼ਨ ਮਹਿਰਾ ਤੇ ਪੰਜਾਬ ਸਨਾਤਨ ਧਰਮ ਸਭਾ ਦੇ ਪੰਡਤ ਮੋਹਨ ਲਾਲ ਆਦਿ ਹਿੰਦੂ ਲੀਡਰਾਂ ਨੇ ਅਲੱਗ ਅਲੱਗ ਬਿਆਨ ਜਾਰੀ ਕਰਦੇ ਹੋਏ ਹਿੰਦੂ ਜਨਤਾ ਨੂੰ ਕਾਰ-ਸੇਵਾ ਦੇ ਹੱਕ ਵਿਚ ਲਾਮਬੰਦ ਹੋਣ ਲਈ ਪ੍ਰੇਰਿਆ ਸੀ।[32]

## ਪੰਥਕ ਰੋਹ

ਇਸ ਸਥਿਤੀ ਦੇ ਸਨਮੁੱਖ ਸਿੰਘ ਸਾਹਿਬਾਨ ਤੇ ਅਕਾਲੀ ਆਗੂਆਂ ਸਾਹਮਣੇ ਭਾਰਤੀ ਹਾਕਮਾਂ ਦੀਆਂ ਇਨ੍ਹਾਂ ਧੱਕੇਸ਼ਾਹੀਆਂ ਦੇ ਵਿਰੋਧ ਵਿਚ ਸਿੱਖ ਜਨਤਾ ਨੂੰ ਉਭਾਰਨ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਸੀ ਰਿਹਾ। ਇਹ ਨਹੀਂ ਸੀ ਕਿ ਇਸ ਤੋਂ ਪਹਿਲਾਂ ਉਨ੍ਹਾਂ ਨੇ ਸਰਕਾਰ ਦਾ ਕੋਈ ਵਿਰੋਧ ਨਹੀਂ ਸੀ ਕੀਤਾ ਅਤੇ ਸਿਰਫ਼ ਉਸ ਦਾ ਪੱਖ ਹੀ ਪੂਰਿਆ ਸੀ। ਸੰਤਾ ਸਿੰਘ ਵਰਗੇ ਲੋਕਾਂ ਨਾਲੋਂ ਅਕਾਲੀ ਆਗੂਆਂ ਦਾ ਇਹ ਬੁਨਿਆਦੀ ਫ਼ਰਕ ਸੀ ਕਿ ਸਮਝੌਤੇ ਦੀ ਜ਼ੋਰਦਾਰ ਪ੍ਰਵਿਰਤੀ ਰੱਖਣ ਦੇ ਬਾਵਜੂਦ ਉਹ ਸਰਕਾਰ ਦੇ ਹੱਥ-ਠੋਕੇ ਜਾਂ ਪਾਲਤੂ ਏਜੰਟ (ਗੁਮਾਸ਼ਤੇ) ਨਹੀਂ ਸਨ। ਭਾਵੇਂ ਕਿ ਸਿੱਖਾਂ, ਖ਼ਾਸ ਕਰਕੇ ਨੌਜਵਾਨਾਂ ਦੇ ਇਕ ਵਰਗ ਅੰਦਰ ਪ੍ਰਚੰਡ ਗ਼ੁੱਸੇ ਦੀ ਅਵਸਥਾ ਵਿਚ ਅਕਾਲੀ ਆਗੂਆਂ ਤੇ ਸਿੰਘ ਸਾਹਿਬਾਨ ਦੇ ਬਾਰੇ ਅਜਿਹੀ ਧਾਰਨਾ ਬਣ ਗਈ ਹੋਈ ਸੀ। ਇਹ ਗੱਲ ਅਸੀਂ ਪਹਿਲਾਂ

---

* ਸ. ਭਗਵੰਤ ਸਿੰਘ ਸਿੱਧੂ ਨੇ ਸਿੱਖ ਕੌਮ ਦੇ ਹਿਤਾਂ ਨੂੰ ਢਾਹ ਲਾਉਣ ਦਾ ਜੋ ਰੋਲ ਕਾਂਗਰਸ ਪਾਰਟੀ ਦੇ ਪਲੇਟਫ਼ਾਰਮ ਤੋਂ ਖੜ੍ਹ ਕੇ ਨਿਭਾਇਆ, ਬਾਅਦ ਵਿਚ ਜਾ ਕੇ ਉਸ ਦੇ ਸਪੁੱਤਰ ਨਵਜੋਤ ਸਿੰਘ ਸਿੱਧੂ ਨੇ ਭਾਰਤੀ ਜਨਤਾ ਪਾਰਟੀ ਦੇ ਪਲੇਟਫ਼ਾਰਮ ਤੋਂ, ਉਹੀ ਰੋਲ ਹੋਰ ਵੀ ਵੱਧ ਗਰਮਜੋਸ਼ੀ ਨਾਲ ਨਿਭਾਉਣ ਦਾ ਰਾਜਸੀ ਮਾਰਗ ਚੁਣਿਆ।

ਵੀ ਕਹਿ ਆਏ ਹਾਂ ਕਿ ਅਕਾਲੀ ਆਗੂਆਂ ਵਿੱਚੋਂ ਪੰਥਕ ਜਜ਼ਬਾ ਪੂਰੀ ਤਰ੍ਹਾਂ ਅਲੋਪ ਨਹੀਂ ਸੀ ਹੋਇਆ। ਪਰ ਇਹ ਬਹੁਤਾ ਸ਼ੁੱਧ ਵੀ ਨਹੀਂ ਸੀ ਰਿਹਾ। ਜਿਸ ਕਰਕੇ ਸਰਕਾਰ ਦਾ ਵਿਰੋਧ ਕਰਨ ਤੇ ਉਸ ਦੇ ਖ਼ਿਲਾਫ਼ ਸੰਘਰਸ਼ ਕਰਨ ਵੇਲੇ ਵੀ ਉਨ੍ਹਾਂ ਦੀ ਸੁਤਾ ਸਮਝੌਤੇ ਉੱਤੇ ਟਿਕੀ ਰਹਿੰਦੀ ਸੀ। ਭਾਵੇਂ ਕਿ ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਅਕਾਲੀ ਆਗੂਆਂ ਦੀ ਇਹ ਕਰੁਚੀ ਪੰਥਕ ਵਰਗਾਂ ਅੰਦਰ ਕਾਫ਼ੀ ਰੜਕਣ ਲੱਗ ਪਈ ਸੀ ਅਤੇ ਪੰਥਕ ਸਫ਼ਾਂ ਅੰਦਰ ਉਨ੍ਹਾਂ ਦਾ, ਤੇ ਨਾਲ ਹੀ ਸਿੰਘ ਸਾਹਿਬਾਨ ਦਾ ਵੀ, ਵੱਕਾਰ ਕਾਫ਼ੀ ਘੱਟ ਗਿਆ ਸੀ, ਪਰ ਫਿਰ ਵੀ ਉਸ ਵਿਸ਼ੇਸ਼ ਸਥਿਤੀ ਅੰਦਰ ਅਕਾਲੀ ਆਗੂਆਂ ਜਾਂ ਸਿੰਘ ਸਾਹਿਬਾਨ ਦੁਆਰਾ ਸਰਕਾਰ ਦੇ ਵਿਰੋਧ ਵਿਚ ਲਿਆ ਪੈਂਤੜਾ ਸਿੱਖ ਜਨਤਾ ਅੰਦਰ ਜੋਸ਼ ਪੈਦਾ ਕਰਦਾ ਸੀ ਤੇ ਉਨ੍ਹਾਂ ਅੰਦਰ ਭਾਰਤੀ ਹਾਕਮਾਂ ਦੇ ਜ਼ੁਲਮਾਂ ਵਿਰੁੱਧ ਲੜਨ ਦਾ ਉਤਸ਼ਾਹ ਉਪਜਾਉਂਦਾ ਸੀ। 17 ਜੂਨ ਨੂੰ ਸ਼੍ਰੋਮਣੀ ਅਕਾਲੀ ਦਲ ਦੇ ਸੱਦੇ 'ਤੇ ਦੇਸ਼ ਭਰ ਦੇ ਸਿੱਖਾਂ ਨੇ ਦਰਬਾਰ ਸਾਹਿਬ ਵਿਖੇ ਸ਼ਹੀਦ ਹੋਏ ਸਿੰਘਾਂ, ਸਿੰਘਣੀਆਂ ਤੇ ਭੁਜੰਗੀਆਂ ਦੀ ਯਾਦ ਵਿਚ 'ਅਰਦਾਸ ਦਿਵਸ' ਮਨਾਇਆ ਸੀ, ਜਿਸ ਦੌਰਾਨ ਗੁਰਦੁਆਰਿਆਂ ਵਿਚ ਸਹਿਜ ਤੇ ਅਖੰਡ ਪਾਠਾਂ ਦੇ ਭੋਗ ਪਾਉਣ ਉਪਰੰਤ ਭਾਰੀ ਦੀਵਾਨ ਸਜਾਏ ਗਏ ਅਤੇ ਸ਼ਹੀਦਾਂ ਨੂੰ ਭਾਵ ਭਿੰਨੀਆਂ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ ਸਨ। 63 ਸਾਲ ਪਹਿਲਾਂ ਨਨਕਾਣਾ ਸਾਹਿਬ ਦੇ ਸਾਕੇ ਵਿਰੁੱਧ ਸਿੱਖਾਂ ਵੱਲੋਂ ਪ੍ਰਗਟ ਕੀਤੇ ਗਏ ਰੋਸ ਦੀ ਤਰਜ਼ ਉੱਤੇ, ਉਸ ਦਿਨ ਫ਼ੌਜੀ ਹਮਲੇ ਵਿਰੁੱਧ ਰੋਸ ਪ੍ਰਗਟ ਕਰਨ ਲਈ ਸਿੰਘਾਂ ਨੇ ਕਾਲੀਆਂ ਦਸਤਾਰਾਂ ਸਜਾਈਆਂ ਅਤੇ ਬੀਬੀਆਂ ਨੇ ਸਿਰਾਂ 'ਤੇ ਕਾਲੇ ਦੁਪੱਟੇ ਲਏ। ਉਸ ਦਿਨ ਬਹੁਤੀ ਜਗ੍ਹਾ ਸਿੱਖਾਂ ਨੇ ਆਪਣੇ ਘਰਾਂ ਵਿਚ ਚੁੱਲ੍ਹੇ ਵੀ ਨਹੀਂ ਸੀ ਬਾਲੇ।[33] ਉਸ ਤੋਂ ਬਾਅਦ ਸਿੰਘ ਸਾਹਿਬਾਨ ਵੱਲੋਂ 15 ਜੁਲਾਈ ਨੂੰ 'ਸ਼ਹੀਦੀ ਦਿਵਸ' ਮਨਾਉਣ ਦੇ ਦਿੱਤੇ ਸੱਦੇ ਨੂੰ ਵੀ ਸਿੱਖ ਜਗਤ ਨੇ ਭਰਵਾਂ ਹੁੰਗਾਰਾ ਭਰਿਆ ਸੀ। ਬਹੁਤ ਸਾਰੀਆਂ ਥਾਵਾਂ 'ਤੇ ਸਿੱਖਾਂ ਨੇ ਉਸ ਦਿਨ ਆਪਣੇ ਘਰਾਂ 'ਤੇ ਕਾਲੇ ਝੰਡੇ ਲਹਿਰਾਏ। ਹਰ ਜਗ੍ਹਾ ਫ਼ੌਜ ਨੂੰ ਦਰਬਾਰ ਸਾਹਿਬ 'ਚੋਂ ਤੁਰੰਤ ਬਾਹਰ ਕੱਢਣ ਦੀ ਮੰਗ ਪੂਰੇ ਜ਼ੋਰ ਨਾਲ ਉੱਠੀ। ਇਸਤਰੀ ਅਕਾਲੀ ਦਲ ਦੀ ਪ੍ਰਧਾਨ ਬੀਬੀ ਰਾਜਿੰਦਰ ਕੌਰ ਨੇ ਜਦ ਗੁਰਦੁਆਰਾ ਸ਼ਹੀਦਾਂ ਤੋਂ 'ਸ਼ਹੀਦੀ ਜਥਾ' ਲੈ ਕੇ ਦਰਬਾਰ ਸਾਹਿਬ ਵੱਲ ਜਾਣ ਦਾ ਯਤਨ ਕੀਤਾ ਤਾਂ ਸਾਰੇ ਜਥੇ ਨੂੰ ਗੁਰਦੁਆਰਾ ਸ਼ਹੀਦਾਂ ਤੋਂ ਬਾਹਰ ਨਿਕਲਦਿਆਂ ਹੀ ਪੁਲੀਸ ਵੱਲੋਂ ਗ੍ਰਿਫ਼ਤਾਰ ਕਰ ਲਿਆ ਗਿਆ ਸੀ। ਦਿੱਲੀ ਤੇ ਚੰਡੀਗੜ੍ਹ ਵਿਖੇ ਵੀ 'ਸ਼ਹੀਦੀ ਜਥਿਆਂ' ਨੂੰ ਮਾਰਚ ਕਰਨ ਤੋਂ ਇਸੇ ਤਰ੍ਹਾਂ ਜਬਰੀ ਰੋਕ ਲਿਆ ਗਿਆ ਸੀ।[34] (ਇਹ ਗੱਲ ਅਲੱਗ ਹੈ ਕਿ ਜਦ ਦੇਸ਼-ਵਿਦੇਸ਼ ਦੀਆਂ ਸਿੱਖ ਸੰਗਤਾਂ ਸਿੰਘ ਸਾਹਿਬਾਨ ਦੇ ਸੱਦੇ 'ਤੇ 'ਸ਼ਹੀਦੀ ਦਿਵਸ' ਮਨਾ ਰਹੀਆਂ ਸਨ ਤਾਂ ਸਿੰਘ ਸਾਹਿਬਾਨ ਆਪ ਉਸ ਦਿਨ, ਅਕਾਲੀ ਆਗੂਆਂ ਸਮੇਤ, ਅੰਮ੍ਰਿਤਸਰ ਦੀ ਛਾਉਣੀ ਵਿਚ ਫ਼ੌਜੀ ਜਰਨੈਲਾਂ ਨਾਲ ਸਮਝੌਤੇ ਦਾ ਵਾਰਤਾਲਾਪ ਕਰ ਰਹੇ ਸਨ)।[35]

ਇਸ ਤੋਂ ਬਿਨਾਂ, ਉਸ ਵੇਲੇ ਸਿੱਖਾਂ ਨੇ ਆਪਣਾ ਰੋਸ ਤੇ ਵਿਰੋਧ ਜਤਾਉਣ ਲਈ ਆਪਣੇ ਕੁੱਝ ਕੁ ਰਵਾਇਤੀ ਧਾਰਮਿਕ/ਸਭਿਆਚਾਰਕ ਦਸਤੂਰਾਂ ਦੀ ਕਾਰਗਰ ਵਰਤੋਂ ਕੀਤੀ। ਹਾਕਮਾਂ ਨੇ ਆਪਣੀ ਲੋੜ ਨੂੰ ਮੁੱਖ ਰੱਖਦਿਆਂ ਹੋਇਆਂ 7 ਜੂਨ ਤੋਂ ਰੋਜ਼ਾਨਾ ਸੁਬ੍ਹਾ ਸ਼ਾਮ ਦਰਬਾਰ ਸਾਹਿਬ ਤੋਂ ਸ਼ਬਦ ਕੀਰਤਨ ਦਾ ਸਿੱਧਾ ਰੇਡੀਓ ਪ੍ਰਸਾਰਣ ਆਰੰਭ ਕਰ ਦਿੱਤਾ ਹੋਇਆ ਸੀ। ਰਾਗੀ ਸਿੰਘਾਂ ਨੇ ਰੇਡੀਓ ਪ੍ਰਸਾਰਣ ਦੇ ਇਸ ਵੇਲੇ, ਸੁਚੇਤ ਤੌਰ 'ਤੇ, ਦਰਬਾਰ ਸਾਹਿਬ ਵਿਖੇ ਉਨ੍ਹਾਂ ਚੋਣਵੇਂ ਸ਼ਬਦਾਂ ਦਾ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ ਜਿਨ੍ਹਾਂ

ਵਿਚ ਅਧਰਮੀ ਹਾਕਮਾਂ ਤੇ ਉਨ੍ਹਾਂ ਦੇ ਅਧਰਮੀ ਕਾਰਿਆਂ ਨੂੰ ਤਿੱਖੀ ਸੁਰ ਵਿਚ ਨਿੰਦਿਆ ਗਿਆ ਹੈ। ਖ਼ਾਸ ਕਰਕੇ ਉਹ ਸ਼ਬਦ ਜੋ ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਸਮੇਂ ਉਸ ਦੀਆਂ ਫ਼ੌਜਾਂ ਵੱਲੋਂ ਕੀਤੇ ਜ਼ੁਲਮਾਂ ਬਾਰੇ ਉਚਾਰਨ ਕੀਤੇ ਸਨ, ਜਿਵੇਂ : "ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ", "ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ", "ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ", "ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ", "ਕਲਿ ਕਾਤੀ ਰਾਜੇ ਕਸਾਈ ਧਰਮੁ ਪੰਖ ਕਰਿ ਉਡਰਿਆ", "ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥" ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੀਆਂ ਪਉੜੀਆਂ ਜਿਵੇਂ : "ਉਲਟੀ ਵਾੜ ਖੇਤ ਕਉ ਖਾਈ", ਅਤੇ "ਕੁਤਾ ਰਾਜਿ ਬਹਾਲੀਐ ਫਿਰਿ ਚਕੀ ਚਟੈ" ਆਦਿ ਆਦਿ। ਇਨ੍ਹਾਂ ਸ਼ਬਦਾਂ ਦੇ ਕੀਰਤਨ ਨਾਲ ਜਿਥੇ ਸਿੱਖ ਜਨਤਾ ਨੂੰ ਪੂਰਾ ਅਨੰਦ ਆਉਣ ਲੱਗਾ, ਉਥੇ ਇਸ ਉੱਤੇ ਹਾਕਮਾਂ ਨੂੰ ਡਾਢੀ ਔਖ ਤੇ ਪ੍ਰੇਸ਼ਾਨੀ ਹੋਈ ਅਤੇ ਉਨ੍ਹਾਂ ਨੇ ਅਜਿਹੇ ਸ਼ਬਦਾਂ ਦਾ ਕੀਰਤਨ ਬੰਦ ਕਰਨ ਲਈ ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਉੱਤੇ ਕਈ ਵਾਰ ਦਬਾਅ ਪਾਉਣਾ ਚਾਹਿਆ। ਕੀਰਤਨ ਕਰਨ ਵਾਲੇ ਰਾਗੀ ਸਿੰਘਾਂ ਨੂੰ ਡਰਾਉਣ ਧਮਕਾਉਣ ਦੀਆਂ ਕੋਸ਼ਿਸ਼ਾਂ ਵੀ ਹੋਈਆਂ। 4 ਅਗਸਤ ਨੂੰ ਹਜ਼ੂਰੀ ਰਾਗੀ ਭਾਈ ਸੁਰਿੰਦਰ ਸਿੰਘ ਪਟਨੇ ਵਾਲੇ ਨੂੰ ਫ਼ੌਜ ਵੱਲੋਂ ਬਾਕਾਇਦਾ ਚਿਤਾਵਨੀ ਦਿੱਤੀ ਗਈ।[36] ਪਰ ਸਰਕਾਰੀ ਦਬਾਅ ਤੇ ਧਮਕੀਆਂ ਦੇ ਬਾਵਜੂਦ ਰਾਗੀ ਸਿੰਘਾਂ ਨੇ ਪਾਪੀ ਹਾਕਮਾਂ ਦੇ ਕਲੇਜੇ ਵਿੰਨ੍ਹਣ ਵਾਲੇ ਇਨ੍ਹਾਂ ਸ਼ਬਦਾਂ ਦਾ ਕੀਰਤਨ ਕਰਨਾ ਜਾਰੀ ਰੱਖਿਆ। ਇਸ ਦੇ ਨਾਲ ਹੀ ਪੰਥਕ ਸੋਚ ਤੇ ਜਜ਼ਬੇ ਦੇ ਧਾਰਨੀ ਕਥਾਕਾਰਾਂ, ਰਾਗੀਆਂ, ਢਾਡੀਆਂ ਤੇ ਕਵੀਸ਼ਰਾਂ ਦੁਆਰਾ, ਆਪ-ਮੁਹਾਰੇ ਤੇ ਸੁਤੇ-ਸਿੱਧ ਹੀ, ਸਿੱਖ ਜਗਤ ਅੰਦਰ ਸਰਕਾਰ ਦੇ ਜ਼ੁਲਮਾਂ ਵਿਰੁੱਧ ਪ੍ਰਚਾਰ ਦੀ ਇਕ ਵਿਆਪਕ ਤੇ ਪ੍ਰਭਾਵਕਾਰੀ ਲਹਿਰ ਵਗਾ ਦਿੱਤੀ ਗਈ।* ਕੀਰਤਨ ਤੇ ਢਾਡੀ ਦਰਬਾਰਾਂ ਅੰਦਰ ਲਾ-ਮਿਸਾਲ ਇਕੱਠ ਜੁੜਨੇ ਸ਼ੁਰੂ ਹੋ ਗਏ। ਇਸ ਨਾਲ ਸਿੱਖ ਕੌਮ ਅੰਦਰ ਦਿਲਗੀਰੀ ਦਾ ਭਾਵ ਲਗਾਤਾਰ ਘਟਦਾ ਤੇ ਬੀਰ ਰਸੀ ਪ੍ਰਭਾਵ ਤੇਜ਼ੀ ਨਾਲ ਪਸਰਦਾ ਚਲਾ ਗਿਆ।[37]

## ਬਾਜ਼ ਦੇ ਪ੍ਰਗਟ ਹੋਣ ਦਾ ਰਹੱਸਮਈ ਵਰਤਾਰਾ

ਸਿੱਖਾਂ ਦਾ ਇਹ ਗੂੜ੍ਹਾ ਵਿਸ਼ਵਾਸ ਹੈ ਕਿ ਸੰਕਟ ਮੌਕੇ ਦਸਮੇਸ਼ ਪਿਤਾ ਉਨ੍ਹਾਂ ਦੀ ਮੱਦਦ ਤੇ ਰੱਖਿਆ ਕਰਨ ਲਈ ਖ਼ੁਦ ਬਹੁੜਦੇ ਹਨ। ਸਿੱਖ ਰਾਜ ਦੇ ਖ਼ਾਤਮੇ ਤੋਂ ਬਾਅਦ ਸਿੱਖ ਕੌਮ ਨੂੰ ਜਦੋਂ ਵੀ ਕਿਸੇ ਵੱਡੀ ਬਿਪਤਾ ਦਾ ਸਾਹਮਣਾ ਕਰਨਾ ਪਿਆ ਤਾਂ ਉਨ੍ਹਾਂ ਦੇ ਇਸ ਯਕੀਨ ਨੇ ਸਦਾ ਹੀ ਉਨ੍ਹਾਂ ਨੂੰ ਤਕੜਾ ਮਨੋਵਿਗਿਆਨਕ ਆਸਰਾ ਤੇ ਬਲ ਬਖ਼ਸ਼ਿਆ। ਅਜਿਹੇ ਮੌਕੇ ਹਮੇਸ਼ਾ ਹੀ ਸਿੱਖਾਂ ਅੰਦਰ 'ਗੁਰੂ ਦਾ ਬਾਜ਼ ਵਿਖਾਈ ਦੇਣ' ਦੀ ਚਰਚਾ ਮੂੰਹੋਂ-ਮੂੰਹੀਂ ਫੈਲ ਜਾਂਦੀ ਰਹੀ ਹੈ। ਗੁਰਦੁਆਰਾ ਸੁਧਾਰ ਲਹਿਰ ਅਤੇ 1947 ਦੇ ਸਾਕੇ ਦੌਰਾਨ, ਤੇ ਪੰਜਾਬੀ ਸੂਬੇ ਦੇ ਅੰਦੋਲਨ ਮੌਕੇ ਵੀ, ਇਹ ਵਰਤਾਰਾ ਕਾਫ਼ੀ ਚਰਚਾ ਵਿਚ ਰਿਹਾ ਸੀ। ਦਰਬਾਰ ਸਾਹਿਬ ਉੱਤੇ ਭਾਰਤੀ ਫ਼ੌਜ ਦੇ ਹਮਲੇ ਉਪਰੰਤ ਇਸ ਤਰ੍ਹਾਂ ਦੀ ਚਰਚਾ ਇੰਨੇ

* ਗਿਆਨੀ ਸੰਤ ਸਿੰਘ ਮਸਕੀਨ (ਕਥਾਕਾਰ), ਪ੍ਰੋ. ਦਰਸ਼ਨ ਸਿੰਘ ਖ਼ਾਲਸਾ ਤੇ ਭਾਈ ਸੁਰਿੰਦਰ ਸਿੰਘ ਪਟਨੇ ਵਾਲੇ (ਰਾਗੀ) ਅਤੇ ਨਾਭੇ ਵਾਲੀਆਂ ਬੀਬੀਆਂ ਦੇ ਢਾਡੀ ਜਥੇ ਨੇ ਸੰਕਟ ਦੇ ਇਸ ਦੌਰ ਵਿਚ ਕੌਮ ਦੀ ਵੱਡਮੁੱਲੀ ਸੇਵਾ ਨਿਭਾਈ।

ਵਿਆਪਕ ਪੈਮਾਨੇ 'ਤੇ ਹੋਈ ਕਿ ਇਸ ਦਾ ਜ਼ਿਕਰ ਕੌਮਾਂਤਰੀ ਪੱਧਰ ਦੇ ਬੌਧਿਕ ਰਸਾਲਿਆਂ ਵਿਚ ਹੋਇਆ। *Pacific Affairs* ਨਾਂ ਦੇ ਇਕ ਪ੍ਰਸਿੱਧ ਬੌਧਿਕ ਪਰਚੇ ਵਿਚ ਸਿੱਖਾਂ ਦੇ ਇਤਿਹਾਸ ਤੇ ਰਾਜਨੀਤੀ ਬਾਰੇ ਛਪੇ ਇਕ ਲੇਖ ਵਿਚ ਇਸ ਵਰਤਾਰੇ ਦਾ ਇਸ ਤਰ੍ਹਾਂ ਜ਼ਿਕਰ ਕੀਤਾ ਗਿਆ :

> ਗੋਲਡਨ ਟੈਂਪਲ ਉੱਤੇ ਭਾਰਤੀ ਫ਼ੌਜ ਦੁਆਰਾ ਹਮਲਾ ਕੀਤੇ ਜਾਣ ਉਪਰੰਤ ਦੇਸ਼-ਵਿਦੇਸ਼ ਅੰਦਰ, ਹੇਠਾਂ ਦਿੱਤੀ ਇਕ ਦੰਦ-ਕਥਾ ਨਾਲ ਮਿਲਦੇ-ਜੁਲਦੇ ਕਿੱਸੇ ਆਮ ਚਰਚਾ ਵਿਚ ਰਹੇ। 'ਪਿਛਲੇ ਇਕ ਮਹੀਨੇ ਤੋਂ ਭਾਰਤ ਦੇ ਸਾਰੇ ਹਿੱਸਿਆਂ ਅੰਦਰ ਦਸਮੇਸ਼ ਪਿਤਾ ਦਾ ਬਾਜ਼ ਪ੍ਰਗਟ ਹੋਇਆ। ਇਹੀ ਉਹੀ ਪਰਿੰਦਾ ਹੈ ਜੋ ਬਿਪਤਾ ਦੀ ਘੜੀ ਵਿਚ ਸਿੱਖਾਂ ਨੂੰ ਅਕਸਰ ਵਿਖਾਈ ਦਿੰਦਾ ਆ ਰਿਹਾ ਹੈ...ਪਰੰਤੂ ਸ਼ਰਧਾਲੂਆਂ ਨੂੰ ਜਿਹੜੀ ਗੱਲ ਨੇ ਹੈਰਾਨ ਕਰ ਕੇ ਰੱਖ ਦਿੱਤਾ ਉਹ ਇਹ ਸੀ ਕਿ ਇਸ ਨੇ ਦਿੱਲੀ ਦੇ ਇਕ ਗੁਰਦੁਆਰੇ ਦੇ ਅੰਦਰ, ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੀ, ਉਥੇ ਜਾ ਦਰਸ਼ਨ ਦਿੱਤੇ ਸਨ। ਉਹ ਗੁਰੂ ਗ੍ਰੰਥ ਸਾਹਿਬ ਦੇ ਨੇੜੇ ਰੱਖੇ ਇਕ ਸਟੂਲ ਉੱਤੇ ਲਗਾਤਾਰ 48 ਘੰਟੇ ਬੈਠਾ ਰਿਹਾ। ਇਹ ਗੱਲ ਜੰਗਲ ਦੀ ਅੱਗ ਵਾਂਗ ਫੈਲ ਗਈ ਅਤੇ ਸ਼ਰਧਾਲੂਆਂ ਦਾ ਇਕ ਅਮੁੱਕ ਵਹਿਣ ਇਸ ਦੇ ਦਰਸ਼ਨਾਂ ਲਈ ਆਉਂਦਾ ਰਿਹਾ। ਕੀਰਤਨ ਦਾ ਪ੍ਰਵਾਹ ਨਿਰੰਤਰ ਚੱਲਦਾ ਰਿਹਾ ਅਤੇ ਸਾਰਾ ਸਮਾਂ ਇਹ ਪੂਰੇ ਇਲਾਹੀ ਨੂਰ ਨਾਲ ਉਥੇ ਬੈਠਾ ਰਿਹਾ।'[38]

ਇੰਦਰਾ ਗਾਂਧੀ ਦੇ ਕਤਲ ਸੰਬੰਧੀ ਦਾਇਰ ਕੀਤੇ ਗਏ ਮੁਕੱਦਮੇ ਵਿਚ ਭਾਈ ਸਤਵੰਤ ਸਿੰਘ ਉੱਤੇ ਫ਼ਰਵਰੀ 1985 ਵਿਚ ਬਾਕਾਇਦਾ ਇਹ ਇਲਜ਼ਾਮ ਲਾਇਆ ਗਿਆ ਸੀ ਕਿ : 'ਪਿਛਲੇ ਸਾਲ (1984) ਸਤੰਬਰ ਦੇ ਪਹਿਲੇ ਹਫ਼ਤੇ ਦਿਨ ਦੇ ਡੇਢ ਵਜੇ ਦੇ ਕਰੀਬ ਜਦੋਂ ਪ੍ਰਧਾਨ ਮੰਤਰੀ ਦੇ ਘਰ ਦੀ ਮੁੱਖ ਡਿਉੜੀ ਦੇ ਨੇੜੇ ਬ੍ਰਿਛ ਦੇ ਉੱਤੇ ਇਕ ਬਾਜ਼ ਆ ਬੈਠਾ ਸੀ, ਤਾਂ ਸਬ-ਇਨਸਪੈਕਟਰ ਬਲਬੀਰ ਸਿੰਘ ਨੇ ਉਸੇ ਵੇਲੇ ਬੇਅੰਤ ਸਿੰਘ ਨੂੰ ਬੁਲਾਇਆ ਅਤੇ ਬਾਜ਼ ਵੱਲ ਇਸ਼ਾਰਾ ਕੀਤਾ...ਦੋਵੇਂ ਜਣੇ...ਇਸ ਗੱਲ ਨਾਲ ਸਹਿਮਤ ਹੋ ਗਏ ਸਨ ਕਿ ਉਹ ਬਾਜ਼ ਉਨ੍ਹਾਂ ਨੂੰ ਸਿੱਖਾਂ ਦੇ ਦਸਵੇਂ ਗੁਰੂ ਦਾ ਸੰਦੇਸ਼ ਦੇਣ ਲਈ ਆਇਆ ਸੀ ਅਤੇ ਉਨ੍ਹਾਂ ਨੂੰ ਸਾਕਾ ਨੀਲਾ ਤਾਰਾ ਦਾ ਬਦਲਾ ਚੁਕਾਉਣ ਲਈ ਜ਼ਰੂਰ ਕੁੱਝ ਕਰਨਾ ਚਾਹੀਦੈ। ਇਸ ਕਰਕੇ, ਦੋਵਾਂ ਮੁਲਜ਼ਮਾਂ ਨੇ ਉਸੇ ਹੀ ਮੌਕੇ ਅਰਦਾਸ ਕੀਤੀ...।'[39] ਉਸ ਵੇਲੇ ਤਕਰੀਬਨ ਇਕ ਮਹੀਨੇ ਦੇ ਅਰਸੇ ਦੌਰਾਨ ਪੰਜਾਬ ਅੰਦਰ 'ਗੁਰੂ ਦੇ ਬਾਜ਼' ਦੇ ਪ੍ਰਗਟ ਹੋਣ ਦੀਆਂ ਵਾਰਦਾਤਾਂ ਦੀ ਇਕ ਅਮੁੱਕ ਲੜੀ ਹੀ ਚੱਲ ਪਈ ਸੀ। ਹਰ ਜਗ੍ਹਾ 'ਬਾਜ਼ ਦੇ ਦਰਸ਼ਨ' ਕਰਨ ਲਈ ਲੋਕਾਂ ਦੀਆਂ ਭਾਰੀ ਭੀੜਾਂ ਜੁੜਨੀਆਂ ਸ਼ੁਰੂ ਹੋ ਗਈਆਂ ਸਨ ਅਤੇ ਸੰਗਤਾਂ ਵੱਲੋਂ ਆਪ-ਮੁਹਾਰੇ ਹੀ ਅਖੰਡ ਪਾਠਾਂ ਦੀਆਂ ਲੜੀਆਂ ਅਰੰਭ ਕਰ ਦੇਣ ਤੇ 'ਗੁਰੂ ਦਾ ਅਤੁੱਟ ਲੰਗਰ' ਚਾਲੂ ਕਰ ਦੇਣ ਦਾ ਰੁਝਾਣ ਪ੍ਰਫੁੱਲਤ ਹੋ ਗਿਆ ਸੀ।[40] ਕੋਈ ਇਸ ਨੂੰ ਵਿਸ਼ਵਾਸ ਸਮਝ ਲਵੇ ਜਾਂ ਵਹਿਮ, ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ। ਕਿਉਂਕਿ ਮਨੋਵਿਗਿਆਨ ਅਨੁਸਾਰ ਵਹਿਮ ਇਕ ਮਾਨਸਿਕ ਹਕੀਕਤ (psychic reality) ਹੀ ਹੁੰਦੀ ਹੈ, ਜਿਹੜਾ ਕਿ ਵਿਸ਼ਵਾਸ-ਕਰਤਾ ਦੇ ਮਾਨਸਿਕ ਪ੍ਰਤਿਕਰਮ ਵਿਚ ਨਿਰਣਾਇਕ ਤੱਤ ਹੋ ਨਿਬੜਦਾ ਹੈ। ਸੋ, ਇਥੇ ਅਮਲੀ ਮਹੱਤਤਾ ਵਾਲੀ ਗੱਲ ਇਹ ਹੈ ਕਿ ਸਿੱਖਾਂ ਦੇ ਇਸ ਵਿਸ਼ਵਾਸ ਨੇ ਉਨ੍ਹਾਂ ਅੰਦਰ ਭਾਰਤੀ ਹਾਕਮਾਂ ਦੇ ਜ਼ੁਲਮਾਂ ਦਾ ਟਾਕਰਾ ਕਰਨ ਲਈ ਆਤਮਕ ਬਲ ਤੇ ਨਿਹਚਾ ਪੈਦਾ ਕਰ ਦਿੱਤਾ ਸੀ।

## ਸਰਬ-ਸੰਸਾਰ ਸਿੱਖ ਸੰਮੇਲਨ

ਇਸ ਸਮੁੱਚੇ ਮਾਹੌਲ ਵਿਚ ਸਿੰਘ ਸਾਹਿਬਾਨ ਦੁਆਰਾ ਧਾਰਨ ਕੀਤਾ ਗਿਆ ਸਰਕਾਰ ਵਿਰੋਧੀ ਵਤੀਰਾ ਭਾਰੀ ਅਹਿਮੀਅਤ ਅਖ਼ਤਿਆਰ ਕਰ ਗਿਆ ਸੀ। ਇਸ ਨਾਲ ਸਿੱਖ ਪੰਥ ਅੰਦਰ ਤੀਬਰ ਜੋਸ਼ ਦੀ ਤਰੰਗ ਪੈਦਾ ਹੋ ਗਈ ਸੀ।*

17 ਜੁਲਾਈ ਦੀ ਸ਼ਾਮ ਨੂੰ ਹੀ ਪੰਜ ਸਿੰਘ ਸਾਹਿਬਾਨ ਵੱਲੋਂ ਸੰਤਾ ਸਿੰਘ ਨੂੰ ਭਾਰੀ ਤਾੜਨਾ ਕਰਦਾ ਲਿਖਤੀ ਪੱਤਰ ਭੇਜ ਦੇਣ ਅਤੇ ਫਿਰ ਉਸ ਵੱਲੋਂ ਪ੍ਰਗਟਾਈ ਜ਼ਿਦ ਦੇ ਮੱਦੇ-ਨਜ਼ਰ ਉਸ ਨੂੰ 19 ਜੁਲਾਈ ਨੂੰ ਤਨਖ਼ਾਹੀਆ ਕਰਾਰ ਦੇਣ ਅਤੇ ਅੰਤ ਵਿਚ 22 ਜੁਲਾਈ ਨੂੰ ਪੰਥ ਵਿੱਚੋਂ ਖ਼ਾਰਜ ਕਰ ਦੇਣ ਦੀ ਕਾਰਵਾਈ ਨੇ ਪੰਥਕ ਸਫ਼ਾਂ ਉੱਤੇ ਬਹੁਤ ਹੀ ਉਤਸ਼ਾਹੀ ਪ੍ਰਭਾਵ ਛੱਡਿਆ।[41] ਪੰਜ ਸਿੰਘ ਸਾਹਿਬਾਨ ਨੇ ਸਰਕਾਰ ਦੀ ਸਰਪ੍ਰਸਤੀ ਹੇਠ ਕਰਵਾਈ ਜਾ ਰਹੀ ਕਾਰ-ਸੇਵਾ ਵਿਰੁੱਧ ਕਰੜਾ ਨੁਕਤਾਚੀਨ ਵਤੀਰਾ ਧਾਰਨ ਕਰੀ ਰੱਖਿਆ ਅਤੇ ਸੰਤਾ ਸਿੰਘ ਨਾਲ ਮਿਲਵਰਤਣ ਤੇ ਸਹਿਯੋਗ ਕਰਨ ਵਾਲੇ ਤੱਤਾਂ ਵਿਰੁੱਧ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸਖ਼ਤ ਕਾਰਵਾਈ ਕੀਤੀ ਗਈ। ਜਿਨ੍ਹਾਂ ਨੇ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਮੂਹਰੇ ਪੇਸ਼ ਹੋ ਕੇ ਸਪੱਸ਼ਟੀਕਰਨ ਦੇ ਦਿੱਤੇ, ਉਨ੍ਹਾਂ ਨੂੰ ਤਨਖ਼ਾਹਾਂ ਲਾ ਕੇ ਮੁਆਫ਼ ਕਰ ਦਿੱਤਾ ਗਿਆ ਅਤੇ ਅਕਾਲ ਤਖ਼ਤ ਤੋਂ ਨਾਬਰ ਹੋਣ ਵਾਲਿਆਂ ਨੂੰ ਪੰਥ 'ਚੋਂ ਖ਼ਾਰਜ ਕਰ ਦਿੱਤਾ ਗਿਆ। ਸਿੰਘ ਸਾਹਿਬਾਨ ਦੁਆਰਾ ਵਿਖਾਈ ਗਈ ਇਸ ਦ੍ਰਿੜ੍ਹਤਾ ਨੂੰ ਪੰਥ ਅੰਦਰ ਵਿਆਪਕ ਪੈਮਾਨੇ 'ਤੇ ਸਲਾਹਿਆ ਗਿਆ ਅਤੇ ਉਨ੍ਹਾਂ ਕੋਲੋਂ ਸਰਕਾਰ ਦੀਆਂ ਧੱਕੇਸ਼ਾਹੀਆਂ ਦਾ ਕਰਾਰਾ ਜਵਾਬ ਦੇਣ ਲਈ ਕੋਈ ਪ੍ਰਭਾਵਕਾਰੀ ਕਦਮ ਉਠਾਉਣ ਦੀ ਮੰਗ ਜ਼ੋਰ ਫੜ ਗਈ। ਇਸ ਪੰਥਕ ਉਭਾਰ ਤੇ ਰੌਅ ਦੇ ਮੱਦੇ-ਨਜ਼ਰ ਸਿੰਘ ਸਾਹਿਬਾਨ ਨੇ, ਬੂਟਾ ਸਿੰਘ ਵੱਲੋਂ ਰਚੇ ਗਏ 'ਸਰਬੱਤ ਖ਼ਾਲਸਾ' ਸਮਾਗਮ ਦੇ ਸਰਕਾਰੀ ਅਡੰਬਰ ਦੇ ਟਾਕਰੇ ਵਿਚ, ਖਰੀ ਪੰਥਕ ਸਪਿਰਿਟ ਤੇ ਸ਼ਕਤੀ ਦਾ ਪ੍ਰਗਟਾਵਾ ਕਰਨ ਲਈ 2 ਸਤੰਬਰ ਨੂੰ ਗੁਰਦੁਆਰਾ ਸ਼ਹੀਦ ਬਾਬਾ ਦੀਪ ਸਿੰਘ ਜੀ ਵਿਖੇ ਸਮੂਹ ਪੰਥ ਦਾ ਭਾਰੀ ਇਕੱਠ ਬੁਲਾਉਣ ਦਾ ਨਿਰਣਾ ਕੀਤਾ। ਸਿੱਖ ਰਵਾਇਤ ਮੁਤਾਬਿਕ ਕਿਉਂਕਿ 'ਸਰਬੱਤ ਖ਼ਾਲਸਾ' ਸਮਾਗਮ ਸਿਰਫ਼ ਅਕਾਲ ਤਖ਼ਤ ਸਾਹਿਬ 'ਤੇ ਬੁਲਾਉਣਾ ਹੀ ਯੋਗ ਸਮਝਿਆ ਜਾਂਦਾ ਹੈ, ਅਤੇ ਅਕਾਲ ਤਖ਼ਤ ਉਸ ਵੇਲੇ ਸਰਕਾਰੀ ਫ਼ੌਜ ਦੇ ਕਬਜ਼ੇ ਹੇਠ ਸੀ, ਇਸ ਕਰਕੇ 2 ਸਤੰਬਰ ਦੇ ਸਮਾਗਮ ਨੂੰ 'ਸਰਬ-ਸੰਸਾਰ ਸਿੱਖ ਸੰਮੇਲਨ' ਦਾ ਨਾਂਉਂ ਦਿੱਤਾ ਗਿਆ ਅਤੇ ਇਸ ਦੇ ਵਾਸਤੇ 16 ਅਗਸਤ ਨੂੰ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੋਹਰ ਹੇਠ ਸੱਦਾ ਪੱਤਰ ਛਪਵਾ ਕੇ ਪੰਥ ਦੀਆਂ ਸਮੂਹ ਜਥੇਬੰਦੀਆਂ, ਸਿੰਘ ਸਭਾਵਾਂ, ਸਭਾ ਸੁਸਾਇਟੀਆਂ, ਸੰਪਰਦਾਵਾਂ ਅਤੇ ਨਾਮਵਰ ਸਿੱਖ ਵਿਦਵਾਨਾਂ, ਬੁੱਧੀਜੀਵੀਆਂ, ਧਾਰਮਿਕ ਤੇ ਰਾਜਸੀ ਹਸਤੀਆਂ ਨੂੰ ਭੇਜੇ ਗਏ। ਸਿੰਘ ਸਾਹਿਬਾਨ ਦੇ ਇਸ ਨਿਰਣੇ ਨੇ ਦੇਸ਼-ਵਿਦੇਸ਼ ਦੀਆਂ ਸਿੱਖ ਸੰਗਤਾਂ ਅੰਦਰ ਇਕਦਮ ਵਿਆਪਕ ਉਭਾਰ ਤੇ ਉਤਸ਼ਾਹ ਪੈਦਾ ਕਰ ਦਿੱਤਾ।

---

* ਉਸ ਵੇਲੇ ਵੀ ਤੇ ਬਾਅਦ ਵਿਚ ਜਾ ਕੇ ਵੀ, ਖਾੜਕੂ ਸਿੱਖ ਵਰਗ ਕੋਲੋਂ ਇਸ ਤੱਥ ਦੀ ਰਾਜਸੀ ਅਹਿਮੀਅਤ ਨਾ ਪਛਾਣੀ ਗਈ। ਜਿਸ ਕਰਕੇ ਉਸ ਨੇ ਅਕਾਲੀ ਧਾਰਾ ਪ੍ਰਤਿ ਮੁਖਾਲਫ਼ਤ-ਤੇ-ਮਿਲਵਰਤਨ ਦੀ ਮਿਸ਼ਰਤ ਪਹੁੰਚ ਅਪਣਾ ਕੇ ਚੱਲਣ ਦੀ ਬਜਾਇ ਇਕਹਿਰਾ ਨਾਂਹ-ਪੱਖੀ ਵਤੀਰਾ ਤੇ ਅੰਦਾਜ਼ ਧਾਰਨ ਕਰ ਲਿਆ, ਜੋ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਰਾਜਸੀ ਵਿਰਾਸਤ ਤੋਂ ਭਟਕ ਜਾਣ ਵਾਲੀ ਗੱਲ ਸੀ। ਇਸ ਨਾਲ ਸਿੱਖ ਸੰਘਰਸ਼ ਨੂੰ ਜੋ ਗੰਭੀਰ ਰਾਜਸੀ ਖਸਾਰਾ ਝੱਲਣਾ ਪਿਆ, ਅਤੇ ਜੋ ਅੱਗੇ ਜਾ ਕੇ ਖਾੜਕੂ ਸਿੱਖ ਲਹਿਰ ਦੀ ਸੈਨਿਕ ਹਾਰ ਦਾ ਇਕ ਵੱਡਾ ਕਾਰਨ ਹੋ ਨਿਬੜਿਆ, ਉਸ ਦਾ ਲੇਖਾ-ਜੋਖਾ ਇਸ ਪੁਸਤਕ ਲੜੀ ਦੀ ਅਗਾਮੀ ਜਿਲਦ ਵਿਚ ਕੀਤਾ ਜਾਵੇਗਾ।

ਹਰ ਪਾਸਿਓਂ ਇਸ ਦੀ ਭਾਰੀ ਜੈ-ਜੈਕਾਰ ਹੋਣ ਲੱਗੀ ਅਤੇ ਸੰਮੇਲਨ ਲਈ ਤੁਰੰਤ ਕਮਰਕੱਸੇ ਕੀਤੇ ਜਾਣ ਲੱਗ ਪਏ।

27 ਅਗਸਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪ੍ਰਕਾਸ਼ ਉਤਸਵ ਸੀ। ਚਿਰਾਂ ਤੋਂ ਚਲੀ ਆ ਰਹੀ ਰੀਤ ਮੁਤਾਬਿਕ 'ਸ਼੍ਰੋਮਣੀ ਕਮੇਟੀ, ਸ੍ਰੀ ਦਰਬਾਰ ਸਾਹਿਬ ਦਾ ਸਾਰਾ ਸਟਾਫ਼, ਸ਼ਹਿਰ ਦੀਆਂ ਸਭਾ ਸੁਸਾਇਟੀਆਂ, ਸਿੱਖ ਸੰਗਤਾਂ ਵੱਲੋਂ ਬੜੇ ਉਤਸ਼ਾਹ ਨਾਲ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਤੋਂ ਵਾਜਿਆਂ-ਗਾਜਿਆਂ, ਸ਼ਬਦੀ ਜਥਿਆਂ ਦੀਆਂ ਸੁਰੀਲੀਆਂ ਧੁਨਾਂ ਨਾਲ ਸੁਨਹਿਰੀ ਪਾਲਕੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਹਾਨ ਨਗਰ ਕੀਰਤਨ ਕੱਢਿਆ ਜਾਂਦਾ ਸੀ...ਇਹ ਨਗਰ ਕੀਰਤਨ ਚੌਂਕ ਬਾਬਾ ਸਾਹਿਬ ਤੋਂ ਲੰਘ ਕੇ ਗੁਰਦੁਆਰਾ ਬਾਬਾ ਅਟੱਲ ਰਾਇ ਦੇ ਸਾਹਮਣੇ ਹੁੰਦਾ ਹੋਇਆ ਮੰਜੀ ਸਾਹਿਬ ਦੀਵਾਨ ਹਾਲ ਦੇ ਰਸਤੇ ਸ੍ਰੀ ਦਰਬਾਰ ਸਾਹਿਬ ਦੀਆਂ ਪਰਿਕਰਮਾ ਵਿਚ ਪ੍ਰਵੇਸ਼ ਕਰਿਆ ਕਰਦਾ ਸੀ। ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਮਿਲ ਕੇ ਫ਼ੈਸਲਾ ਕੀਤਾ ਕਿ ਇਹ ਪਹਿਲਾਂ ਤੋਂ ਚਲੀ ਆ ਰਹੀ ਰਵਾਇਤ ਕਾਇਮ ਰੱਖੀ ਜਾਵੇ...(ਪਰ) ਸਰਕਾਰ ਨੇ ਗੜਬੜ ਦੇ ਸ਼ੰਕੇ ਦੱਸ ਕੇ ਇਹ ਨਗਰ ਕੀਰਤਨ ਰੋਕਣ ਦਾ ਪੂਰਾ ਯਤਨ ਕੀਤਾ ਪਰ ਆਖ਼ਰ ਫ਼ੌਜ ਦੇ ਕਰੜੇ ਪਹਿਰੇ ਹੇਠ ਨਗਰ ਕੀਰਤਨ ਦੀ ਸਹਿਮਤੀ ਦੇ ਦਿੱਤੀ। ਪਹਿਲਾਂ ਰਸਤਾ ਬਦਲਣ ਲਈ ਸਰਕਾਰ ਬਹੁਤ ਹੀ ਅੜੀ ਰਹੀ ਪਰ ਸਿੰਘ ਸਾਹਿਬਾਨ ਵੀ ਆਪਣੀ ਮੰਗ ਤੋਂ ਪਿੱਛੇ ਨਹੀਂ ਹਟੇ। ਕਿਉਂਕਿ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਵਨ ਸਰੂਪ ਆਪਣੇ ਸੀਸ 'ਤੇ ਚੁੱਕ ਕੇ ਇਸੇ ਰਸਤੇ ਸ੍ਰੀ ਹਰਿਮੰਦਰ ਸਾਹਿਬ ਆਏ ਸਨ ਅਤੇ ਇਥੇ ਪਹਿਲਾ ਪ੍ਰਕਾਸ਼ ਕੀਤਾ ਸੀ। ਇਸ ਲਈ ਇਸ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ ਸੀ। 27 ਅਗਸਤ, 1984 ਨੂੰ ਸਵੇਰੇ 7 ਵਜੇ ਨਗਰ ਕੀਰਤਨ ਗੁਰਦੁਆਰਾ ਰਾਮਸਰ ਸਾਹਿਬ ਤੋਂ ਆਰੰਭ ਹੋਇਆ। ਨਗਰ ਕੀਰਤਨ ਵਿਚ ਸ਼ਰਧਾਲੂ ਸੰਗਤਾਂ ਦਾ ਉਤਸ਼ਾਹ ਤੇ ਇਕੱਠ ਇਕ ਮਿਸਾਲ ਸੀ ਜੋ ਪਹਿਲਾਂ ਸ਼ਾਇਦ ਹੀ ਕਦੇ ਵੇਖਣ ਵਿਚ ਆਇਆ ਹੋਵੇ। ਸੰਗਤਾਂ ਸ਼ਬਦ ਗਾਇਨ ਕਰਦੀਆਂ ਬੜੇ ਡਸਿਪਲਿਨ ਵਿਚ ਚੱਲ ਰਹੀਆਂ ਸਨ ਤੇ ਫ਼ੌਜੀ ਜਵਾਨ ਹੈਰਾਨੀ ਨਾਲ ਇਸ ਨੂੰ ਵੇਖ ਰਹੇ ਸਨ। ਰਸਤੇ ਵਿਚ ਬਾਰਸ਼ ਸ਼ੁਰੂ ਹੋ ਗਈ। ਪਾਲਕੀ ਸਾਹਿਬ ਦੇ ਉਪਰ ਪਲਾਸਟਕ ਦਾ ਕੱਪੜਾ ਤਾਣ ਦਿੱਤਾ ਗਿਆ ਪਰ ਸ਼ਰਧਾ ਤੇ ਸੱਚਾ-ਸੁੱਚਾ ਆਦਰ-ਭਾਵ ਐਸਾ ਸੀ ਕਿ ਸੰਗਤਾਂ ਨੇ ਭਿੱਜਣ ਤੋਂ ਬਚਣ ਲਈ ਕੋਈ ਯਤਨ ਨਾ ਕੀਤਾ। ਪਾਲਕੀ ਸਾਹਿਬ ਜਦੋਂ ਪਰਿਕਰਮਾ ਵਿਚ ਪੁੱਜੀ ਤਾਂ ਮੀਂਹ ਪੂਰੇ ਜ਼ੋਰਾਂ 'ਤੇ ਸੀ। ਪਰਿਕਰਮਾ ਪਾਣੀ ਨਾਲ ਭਰੀ ਹੋਈ ਸੀ, ਸੰਗਤਾਂ ਦੇ ਕੱਪੜੇ ਨੁੱਚੜ ਰਹੇ ਸਨ ਪਰ ਉਤਸ਼ਾਹ ਹੋਰ ਵਧ ਰਿਹਾ ਸੀ। ਸ਼ਬਦਾਂ ਦੀ ਧੁਨੀ ਵਿਚ ਮਸਤ ਸੰਗਤਾਂ ਗੁਰੂ-ਜਸ ਦੀ ਪ੍ਰਸੰਨਤਾ ਪ੍ਰਾਪਤ ਕਰ ਰਹੀਆਂ ਸਨ। ਇਸ ਪ੍ਰਭਾਵਸ਼ਾਲੀ ਸ਼ਾਂਤਮਈ ਪ੍ਰਦਰਸ਼ਨ ਵਾਲੇ ਨਗਰ ਕੀਰਤਨ ਦੀ ਸਰਕਾਰ ਅਤੇ ਫ਼ੌਜੀ ਅਧਿਕਾਰੀਆਂ ਦੇ ਮਨਾਂ 'ਤੇ ਇਕ ਪਰਕਾਰ ਦੀ ਕਰਾਰੀ ਸੱਟ ਸੀ। ਸੰਗਤਾਂ ਵਿਚ ਉਤਸ਼ਾਹ ਤੇ ਹੌਸਲਾ ਵਧਣ ਕਾਰਨ ਇਸ ਦਾ ਪ੍ਰਭਾਵ 2 ਸਤੰਬਰ ਨੂੰ ਹੋਣ ਵਾਲੇ ਸਰਬ ਸੰਸਾਰ ਸਿੱਖ ਸੰਮੇਲਨ ਉਪਰ ਵੀ ਪਿਆ। ਸੰਗਤਾਂ ਦੇ ਮਨਾਂ ਵਿੱਚੋਂ ਫ਼ੌਜ ਦਾ ਦਬ-ਦਬਾ ਨਿਕਲ ਗਿਆ।'[42]

ਸਰਕਾਰ ਨੇ 2 ਸਤੰਬਰ ਦੇ ਸਮਾਗਮ ਨੂੰ ਰੋਕਣ ਤੇ ਫ਼ੇਲ੍ਹ ਕਰਨ ਲਈ ਹਰ ਹੀਲਾ ਵਰਤਿਆ। ਹਕੂਮਤੀ ਤਾਕਤ ਤੇ ਜਬਰ ਦਾ ਦਹਿਲ ਪਾਉਣ ਦੇ ਪੁਰ-ਜ਼ੋਰ ਯਤਨ ਕੀਤੇ

ਗਏ। ਪਰ ਸਿੱਖ ਸੰਗਤਾਂ ਅੰਦਰ ਜੋਸ਼ ਤੇ ਉਤਸ਼ਾਹ ਐਨਾ ਸੀ ਕਿ ਉਨ੍ਹਾਂ ਨੇ ਸਰਕਾਰ ਦੀ ਹਰ ਘੁਰਕੀ ਨੂੰ ਟਿੱਚ ਕਰਕੇ ਜਾਣਿਆ ਅਤੇ ਦਿਲ-ਫ਼ਰੇਬੀ ਹਾਕਮਾਂ ਦੀ ਸਮਾਗਮ ਨੂੰ ਫ਼ੇਲ੍ਹ ਕਰਨ ਦੀ ਹਰ ਘਿਣਾਉਣੀ ਚਾਲ ਨੂੰ ਨਾਕਾਮ ਕਰ ਕੇ ਰੱਖ ਦਿੱਤਾ। ਸਰਕਾਰ ਵੱਲੋਂ 27 ਅਗਸਤ ਨੂੰ 2 ਸਤੰਬਰ ਦੇ ਸੰਮੇਲਨ ਉੱਤੇ ਪਾਬੰਦੀ ਲਾਉਣ ਦਾ ਬਾਕਾਇਦਾ ਐਲਾਨ ਕਰ ਦਿੱਤਾ ਗਿਆ। ਸਾਰੇ ਪੰਜਾਬ ਅੰਦਰ ਦਫ਼ਾ 144 ਲਾ ਦਿੱਤੀ ਗਈ ਅਤੇ ਪੁਲੀਸ ਦੁਆਰਾ ਛਾਪੇ ਮਾਰ ਕੇ ਅਕਾਲੀ ਆਗੂਆਂ ਤੇ ਸਰਗਰਮ ਵਰਕਰਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਕਈ ਦਿਨ ਪਹਿਲਾਂ ਹੀ ਪੁਲੀਸ ਤੇ ਫ਼ੌਜ ਨੇ ਅੰਮ੍ਰਿਤਸਰ ਜਾਣ ਵਾਲੀਆਂ ਬੱਸਾਂ ਦੀ ਸਖ਼ਤ ਛਾਣਬੀਣ ਕਰਨੀ ਸ਼ੁਰੂ ਕਰ ਦਿੱਤੀ ਸੀ। ਪਹਿਲੀ ਸਤੰਬਰ ਤੋਂ ਅੰਮ੍ਰਿਤਸਰ ਜਾਣ ਵਾਲੀਆਂ ਕੁੱਲ ਬੱਸਾਂ ਬੰਦ ਕਰ ਦਿੱਤੀਆਂ ਗਈਆਂ ਅਤੇ ਟਰੱਕਾਂ/ ਟਰਾਲੀਆਂ 'ਤੇ ਵੀ ਸਖ਼ਤ ਰੋਕਾਂ ਲਾ ਦਿੱਤੀਆਂ ਗਈਆਂ ਸਨ। ਦਰਿਆਵਾਂ ਦੇ ਸਾਰੇ ਪੁਲ ਸੀਲ ਕਰ ਦਿੱਤੇ ਗਏ ਸਨ ਤਾਂ ਕਿ ਕੋਈ ਪੈਦਲ ਵੀ ਅੰਮ੍ਰਿਤਸਰ ਨਾ ਪੁੱਜ ਸਕੇ। ਪਰ ਸਰਕਾਰ ਦੇ ਇਨ੍ਹਾਂ ਸਾਰੇ ਜਾਬਰ ਹੱਥਕੰਡਿਆਂ ਦੇ ਬਾਵਜੂਦ ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਸਮਾਗਮ ਕਰਨ ਲਈ ਪੂਰੇ ਦ੍ਰਿੜ੍ਹ-ਚਿੱਤ ਰਹੇ ਅਤੇ ਸਮਾਗਮ ਨੂੰ ਸਫਲ ਬਣਾਉਣ ਲਈ ਪੂਰੀ ਸਰਗਰਮੀ ਤੇ ਯੋਜਨਾ ਨਾਲ ਤਿਆਰੀ ਦੇ ਅਮਲ ਵਿਚ ਜੁੱਟੇ ਰਹੇ। ਸਰਕਾਰ ਸਿੰਘ ਸਾਹਿਬਾਨ ਨੂੰ ਸਮਾਗਮ ਤੋਂ ਪਹਿਲਾਂ ਗ੍ਰਿਫ਼ਤਾਰ ਕਰਨ ਜਾਂ ਘਰਾਂ ਅੰਦਰ ਨਜ਼ਰਬੰਦ ਕਰ ਦੇਣ ਦੀਆਂ ਵਿਉਂਤਾਂ ਬੁਣ ਰਹੀ ਸੀ। ਪਰ ਸਰਕਾਰ ਦੀ ਇਸ ਚਾਲ ਨੂੰ ਨਾਕਾਮ ਕਰਨ ਲਈ ਪੰਜਾਂ ਸਿੰਘ ਸਾਹਿਬਾਨ ਨੇ ਤਿੰਨ ਦਿਨ ਪਹਿਲਾਂ ਹੀ ਆਪਣੇ ਘਰਾਂ ਨੂੰ ਛੱਡ ਕੇ ਗੁਰਦੁਆਰਾ ਸ਼ਹੀਦਾਂ ਦੀ ਚਾਰ-ਦੀਵਾਰੀ ਦੇ ਅੰਦਰ ਜਾ ਆਸਣ ਲਾਏ ਸਨ। ਇਸ ਕਰਕੇ ਉਹ ਤਾਂ ਗ੍ਰਿਫ਼ਤਾਰੀ ਤੋਂ ਬਚੇ ਰਹੇ ਪਰੰਤੂ ਸਮਾਗਮ ਦੀਆਂ ਤਿਆਰੀਆਂ ਦੇ ਸਮੁੱਚੇ ਅਮਲ ਦੀ ਦੇਖ-ਰੇਖ ਕਰ ਰਹੇ ਸ. ਭਾਨ ਸਿੰਘ (ਸਕੱਤਰ ਸ਼੍ਰੋਮਣੀ ਕਮੇਟੀ) ਤੇ ਸ. ਅਬਿਨਾਸ਼ੀ ਸਿੰਘ ਪੀ ਏ ਨੂੰ 31 ਅਗਸਤ ਦੀ ਸ਼ਾਮ ਨੂੰ ਗ੍ਰਿਫ਼ਤਾਰ ਕਰ ਕੇ ਜੇਲ੍ਹ ਭੇਜ ਦਿੱਤਾ ਗਿਆ ਸੀ।

ਪਰੰਤੂ ਸੰਗਤਾਂ ਅੰਦਰ ਸਮਾਗਮ ਵਿਚ ਸ਼ਾਮਿਲ ਹੋਣ ਦਾ ਇਰਾਦਾ ਏਨਾ ਦ੍ਰਿੜ੍ਹ ਸੀ ਕਿ ਉਨ੍ਹਾਂ ਨੇ ਸਰਕਾਰੀ ਰੋਕਾਂ ਦੀਆਂ ਧੱਜੀਆਂ ਉਡਾ ਕੇ ਰੱਖ ਦਿੱਤੀਆਂ ਸਨ। ਵੱਖ ਵੱਖ ਥਾਵਾਂ 'ਤੋਂ ਲੋਕ ਛੋਟੇ ਛੋਟੇ ਜਥੇ ਬਣਾ ਕੇ ਛੋਟੇ ਮੋਟੇ ਰਾਹਾਂ, ਡੰਡੀਆਂ ਜਾਂ ਖੇਤਾਂ ਦੀਆਂ ਵੱਟਾਂ ਉਪਰ ਦੀ ਪੈਦਲ ਚੱਲ ਕੇ ਅੰਮ੍ਰਿਤਸਰ ਜਾ ਪੁੱਜੇ ਸਨ। ਕਈਆਂ ਨੇ ਤੈਰ ਕੇ ਦਰਿਆ ਪਾਰ ਕੀਤੇ, ਤੇ ਬਹੁਤਿਆਂ ਨੇ ਬੇੜੀਆਂ ਦਾ ਆਸਰਾ ਲਿਆ। 31 ਅਗਸਤ ਦੀ ਸ਼ਾਮ ਤਕ ਕੋਈ 50 ਹਜ਼ਾਰ ਲੋਕ ਅੰਮ੍ਰਿਤਸਰ ਪਹੁੰਚ ਚੁੱਕੇ ਸਨ। ਅਗਲੇ ਦਿਨ ਇਹ ਸੰਖਿਆ ਦੁੱਗਣੀ ਹੋ ਗਈ ਸੀ, ਅਤੇ ਤੀਜੇ ਦਿਨ (2 ਸਤੰਬਰ) ਤਕ ਸੰਗਤਾਂ ਦੀ ਗਿਣਤੀ ਦਾ ਕੋਈ ਹਿਸਾਬ ਨਹੀਂ ਲੱਗਦਾ ਸੀ। 2 ਸਤੰਬਰ ਨੂੰ ਸਮਾਗਮ ਵਾਲੇ ਦਿਨ ਅੰਮ੍ਰਿਤਸਰ ਸ਼ਹਿਰ ਅੰਦਰ ਕਰਫ਼ਿਊ ਦਾ ਐਲਾਨ ਕਰ ਦਿੱਤਾ ਗਿਆ ਸੀ। ਗੁਰਦੁਆਰਾ ਸ਼ਹੀਦਾਂ ਨੂੰ ਜਾਣ ਵਾਲੇ ਸਾਰੇ ਰਸਤੇ ਫ਼ੌਜ ਨੇ ਸੀਲ ਕਰ ਦਿੱਤੇ ਸਨ। ਪਰ ਸ਼ਹਿਰ ਦੀਆਂ ਸੰਗਤਾਂ ਛੱਤਾਂ ਤੇ ਕੋਠਿਆਂ ਉੱਤੋਂ ਦੀ ਹੁੰਦੀਆਂ ਹੋਈਆਂ ਗੁਰਦੁਆਰਾ ਸਾਹਿਬ ਪਹੁੰਚ ਗਈਆਂ ਸਨ। ਬਹੁਤ ਸਾਰੇ ਥਾਵਾਂ 'ਤੇ ਲੋਕਾਂ ਨੇ ਇਕ ਘਰ ਤੋਂ ਦੂਜੇ ਘਰ ਸੰਗਤ ਨੂੰ ਭੇਜਣ ਲਈ ਕੰਧਾਂ ਤੋੜ ਕੇ ਰਾਹ ਬਣਾ ਦਿੱਤੇ ਸਨ।[43] ਪੰਜਾਬੀ ਦੇ ਚੋਟੀ ਦੇ ਸਾਹਿਤਕਾਰ (ਮਰਹੂਮ) ਡਾ. ਹਰਿਭਜਨ ਸਿੰਘ ਨੇ ਸੰਗਤਾਂ ਦੇ ਗੁਰਦੁਆਰਾ ਸ਼ਹੀਦਾਂ ਵੱਲ ਵਧਣ ਦੇ ਨਜ਼ਾਰੇ ਦਾ

ਵਰਣਨ ਆਪਣੇ ਦਿਲਕਸ਼ ਅੰਦਾਜ਼ ਵਿਚ ਇਸ ਤਰ੍ਹਾਂ ਕੀਤਾ ਹੈ : 'ਸਿੰਘ ਦਰਿਆ ਦੀ ਚਾਲੇ ਗੁਰਦੁਆਰਾ ਸਾਹਿਬ ਵੱਲ ਵਗੀ ਜਾ ਰਹੇ ਸਨ। ਪਹਿਲੀ ਤੇ ਦੂਜੀ ਸਤੰਬਰ ਲਗਭਗ ਲਗਾਤਾਰ ਮੀਂਹ ਵਰ੍ਹਦਾ ਰਿਹਾ ਤੇ ਸੰਮੇਲਨ ਵਿਚ ਸ਼ਾਮਿਲ ਹੋਣ ਵਾਲੇ ਸਿੰਘਾਂ ਦਾ ਕਾਫ਼ਲਾ ਵੀ ਲਗਾਤਾਰ ਤੁਰਦਾ ਰਿਹਾ। ਮੈਂ ਵੀ ਸੰਮੇਲਨ ਦੀ ਰੌਣਕ ਵੇਖਣ ਲਈ ਇਸ ਕਾਫ਼ਲੇ ਵਿਚ ਸ਼ਾਮਿਲ ਹੋ ਗਿਆ। ਨਿੱਕੀ ਨਿੱਕੀ ਕਣੀ ਦਾ ਮੀਂਹ ਸੀ, ਗਲੀਆਂ ਬਾਜ਼ਾਰ ਚਿੱਕੜੋ-ਚਿੱਕੜ ਸਨ, ਪਰ ਸੰਗਤਾਂ ਅਗਾਂਹ ਵਧੀ ਜਾ ਰਹੀਆਂ ਸਨ। ਹਰ ਮੋੜ, ਚੁਰਾਹੇ ਤੇ ਸੜਕ ਉਪਰ ਵਰਦੀ ਵਾਲਿਆਂ ਦਾ ਪਹਿਰਾ ਸੀ, ਕੁੱਝ ਥਾਵਾਂ 'ਤੇ ਕੰਡਿਆਲੀਆਂ ਤਾਰਾਂ ਨਾਲ ਰਸਤੇ ਰੋਕੇ ਗਏ ਸਨ, ਪਰ ਥਾਂ ਥਾਂ 'ਤੇ ਨਿੱਕੇ ਵੱਡੇ ਲੋਕ ਕੰਨੀ ਵੱਟ ਕੇ ਗੁਰਦੁਆਰਾ ਸ਼ਹੀਦਾਂ ਵਾਲਾ ਰਾਹ ਵੀ ਦੱਸ ਰਹੇ ਸਨ। ਲੋਕਾਂ ਨੇ ਆਪਣੀਆਂ ਬੈਠਕਾਂ ਖੋਲ੍ਹ ਕੇ ਸੰਗਤਾਂ ਦੇ ਜੋੜੇ ਰੱਖਣ ਦਾ ਪ੍ਰਬੰਧ ਕੀਤਾ ਹੋਇਆ ਸੀ। ਖੋਲਿਆਂ ਓਹਲਿਆਂ ਵਿਚ ਚਾਹ ਦੀਆਂ ਦੇਗਾਂ ਚੜ੍ਹੀਆਂ ਹੋਈਆਂ ਸਨ।' ਸੰਮੇਲਨ ਵਿਚ ਸੰਗਤਾਂ ਦੀ ਹਾਜ਼ਰੀ ਤੇ ਉਨ੍ਹਾਂ ਦੇ ਰੌਂਅ ਦੀ ਵੀ ਸੁਣ ਲਵੋ : 'ਸੰਮੇਲਨ ਨਿਰੋਲ ਗੁਰਦੁਆਰਾ ਸ਼ਹੀਦਾਂ ਤਕ ਸੀਮਤ ਨਹੀਂ ਸੀ। ਪੰਡਾਲ ਛੋਟਾ ਸੀ। ਤੇ ਸੰਮੇਲਨ ਜਿਵੇਂ ਪੰਡਾਲ ਦੀਆਂ ਸਿਉਣਾਂ ਪਾੜ ਕੇ ਬਾਹਰ ਉਛਲ ਰਿਹਾ ਸੀ। ਅਸਲ ਵਿਚ ਇਹ ਸੰਮੇਲਨ ਪੰਜਾਂ-ਸੱਤਾਂ ਪੰਡਾਲਾਂ ਤਕ ਫੈਲਿਆ ਹੋਇਆ ਸੀ। ਗੁਰਦੁਆਰਾ ਸ਼ਹੀਦਾਂ ਤੋਂ ਬਾਹਰ ਰਾਮਸਰ, ਬਿਬੇਕਸਰ, ਗੁਰੂ ਰਾਮਦਾਸ ਹਾਈ ਸਕੂਲ, ਗੁਰੂ ਰਾਮਦਾਸ ਹਸਪਤਾਲ, ਸਕੂਲ ਤੇ ਹਸਪਤਾਲ ਦੀਆਂ ਛੱਤਾਂ ਸਭ ਇਸ ਸੰਮੇਲਨ ਦੇ ਪੰਡਾਲ ਸਨ, ਇਕ ਦੂਜੇ ਨਾਲ ਲਾਊਡਸਪੀਕਰਾਂ ਨਾਲ ਜੁੜੇ ਹੋਏ ਤੇ ਲੋਕ ਡੂੰਘੇ ਧਿਆਨ ਨਾਲ ਸੰਮੇਲਨ ਦੀ ਕਾਰਵਾਈ ਸੁਣ ਰਹੇ ਸਨ। ਉਨ੍ਹਾਂ ਦੀਆਂ ਲਿਸ਼ਕਦੀਆਂ ਅੱਖਾਂ, ਫਰਕਦੇ ਬੁੱਲ੍ਹ, ਇਸ ਕਾਰਵਾਈ ਦੀ ਪ੍ਰੋੜ੍ਹਤਾ ਕਰ ਰਹੇ ਸਨ। ਅਸਲ ਵਿਚ, ਮੱਤਭੇਦ ਲਈ ਕੋਈ ਗੁੰਜਾਇਸ਼ ਨਹੀਂ ਸੀ। ਹਰ ਸਿੰਘ ਦੀ ਆਪਣੀ ਵੱਖਰੀ ਹੋਂਦ ਪੰਥ ਦੀ ਵੱਡੀ ਹਸਤੀ ਵਿਚ ਸਮਾ ਚੁੱਕੀ ਸੀ। ਇਉਂ ਜਾਪਦਾ ਸੀ ਜਿਵੇਂ ਸਰਬੱਤ ਖ਼ਾਲਸਾ ਆਪਣੇ ਮੁਖੀ ਜਥੇਦਾਰ ਦਾ ਹੁਕਮ ਸੁਣਨ ਆਇਆ ਹੈ। ਏਕਤਾ ਦਾ ਅਜਿਹਾ ਨਜ਼ਾਰਾ ਮੇਰੇ ਵੇਖਣ ਵਿਚ ਪਹਿਲਾਂ ਕਦੇ ਨਹੀਂ ਆਇਆ।'[44]

ਸੰਮੇਲਨ ਦੀ ਕਾਰਵਾਈ ਦਾ ਸਭ ਨਾਲੋਂ ਅਹਿਮ ਹਿੱਸਾ ਇਕ ਤਾਂ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਦਾ ਭਾਸ਼ਣ ਸੀ (ਜਿਹੜਾ ਕਿ ਉਹ ਪਹਿਲਾਂ ਹੀ ਲਿਖ ਕੇ ਲਿਆਏ ਸਨ), ਤੇ ਦੂਜਾ ਸੰਗਤਾਂ ਦੀ ਪ੍ਰਵਾਨਗੀ ਲਈ ਪੇਸ਼ ਕੀਤੇ ਗਏ ਮਤੇ ਸਨ। ਸੰਗਤਾਂ ਸੰਕਟ ਦੀ ਉਸ ਘੜੀ ਅੰਦਰ ਸਿੰਘ ਸਾਹਿਬਾਨ ਦੁਆਰਾ ਕੌਮ ਨੂੰ ਦਿੱਤੇ ਜਾਣ ਵਾਲੇ ਠੋਸ ਪ੍ਰੋਗਰਾਮ ਬਾਰੇ ਜਾਨਣ ਲਈ ਬੇਹੱਦ ਬੇਤਾਬ ਸਨ। ਇਸ ਕਰਕੇ ਉਨ੍ਹਾਂ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸਾਰਾ ਭਾਸ਼ਣ ਪੂਰੇ ਕੰਨ ਲਾ ਕੇ ਸੁਣਿਆ। ਜਥੇਦਾਰ ਜੀ ਦੇ ਭਾਸ਼ਣ ਦੀ ਸੁਰ ਤਿੱਖੀ ਸੀ। ਹਾਕਮਾਂ ਦੇ ਜ਼ੁਲਮਾਂ ਦਾ ਜ਼ਿਕਰ ਕਰਦਿਆਂ ਸਖ਼ਤ ਤੇ ਗੁਸੈਲੀ ਸ਼ਬਦਾਵਲੀ ਵਰਤੀ ਗਈ ਸੀ ਅਤੇ ਇਨ੍ਹਾਂ ਜ਼ੁਲਮਾਂ ਪਿੱਛੇ ਕੰਮ ਕਰਦੀ ਸਿੱਖ-ਦੋਖੀ ਭਾਵਨਾ ਤੇ 'ਸਿੱਖੀ ਸਰੂਪ, ਬਾਣੀ, ਬਾਣੇ, ਪਵਿੱਤਰ ਗੁਰਧਾਮਾਂ ਅਤੇ ਅਨੰਦਪੁਰੀ ਵਿਚਾਰਧਾਰਾ ਨੂੰ ਖ਼ਤਮ ਕਰਨ ਦੀਆਂ ਨਾਪਾਕ ਸਾਜ਼ਿਸ਼ਾਂ' ਨੂੰ ਬੇਬਾਕ ਲਹਿਜੇ ਵਿਚ ਭੰਡਿਆ ਗਿਆ ਸੀ। ਇਸ ਕਰਕੇ ਜਿਥੋਂ ਤਕ ਤਾਂ ਭਾਸ਼ਣ ਦੀ ਰਸਮੀ ਸੁਰ ਤੇ ਲਹਿਜੇ ਦੀ ਗੱਲ ਸੀ, ਉਸ ਤੋਂ ਸੰਗਤਾਂ ਲਗਭਗ ਪੂਰੀ ਤਰ੍ਹਾਂ ਸੰਤੁਸ਼ਟ ਸਨ। ਸਾਫ਼ ਜ਼ਾਹਰ ਹੁੰਦਾ ਸੀ ਕਿ ਭਾਸ਼ਣ ਕਿਸੇ ਅਕਾਲੀ ਰਾਜਨੀਤੀ ਵਿਚ ਪਰਬੀਨ ਵਿਅਕਤੀ

(ਜਾਂ ਵਿਅਕਤੀਆਂ) ਵੱਲੋਂ ਲਿਖਿਆ ਗਿਆ ਸੀ, ਕਿਉਂਕਿ ਜਿਥੇ ਇਸ ਨੂੰ ਤਿਆਰ ਕਰਨ ਵੇਲੇ ਸਿੱਖ ਜਨਤਾ ਦੀ ਤਤਕਾਲੀ ਮਾਨਸਿਕ ਅਵਸਥਾ ਤੇ ਰਾਜਸੀ ਰੌਅ ਨੂੰ ਬਾਕਾਇਦਾ ਧਿਆਨ ਵਿਚ ਰੱਖਿਆ ਗਿਆ ਸੀ, ਉਥੇ ਨਾਲ ਹੀ ਅਕਾਲੀ ਰਾਜਨੀਤੀ ਦੀ ਮਰਯਾਦਾ ਦਾ ਵੀ ਪੂਰਾ ਪਾਲਣ ਕੀਤਾ ਗਿਆ ਸੀ। ਭਾਸ਼ਣ ਵਿਚ ਉਹੀ ਗੱਲਾਂ ਥੋੜ੍ਹੇ ਜਿਹੇ ਵੱਧ ਜ਼ੋਰ ਤੇ ਗ਼ੁੱਸੇ ਨਾਲ ਕਹੀਆਂ ਗਈਆਂ ਸਨ ਜੋ ਅਕਾਲੀ ਆਗੂ ਪਿਛਲੇ 30-35 ਸਾਲਾਂ ਤੋਂ ਲਗਾਤਾਰ ਕਹਿੰਦੇ/ਕਰਦੇ ਆ ਰਹੇ ਸਨ। ਸਾਰੀ ਗੱਲ ਦਾ ਜ਼ੋਰ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਤੋਂ ਪਹਿਲਾਂ ਵਾਲੀ ਹਾਲਤ ਬਹਾਲ ਕਰਨ ਉੱਤੇ ਦਿੱਤਾ ਗਿਆ ਸੀ। ਹਮਲੇ ਸਦਕਾ ਸਿੱਖ ਕੌਮ ਸਾਹਮਣੇ ਪੈਦਾ ਹੋਈ ਨਵੀਂ ਸਥਿਤੀ ਅਤੇ ਇਸ 'ਚੋਂ ਨਿਕਲਦੇ ਨਵੇਂ ਯੁੱਧਨੀਤਕ ਕਾਰਜਾਂ ਦਾ ਕਿਤੇ ਇਸ਼ਾਰੇ ਮਾਤਰ ਵੀ ਕੋਈ ਜ਼ਿਕਰ ਨਹੀਂ ਸੀ। ਸਾਫ਼ ਪ੍ਰਗਟ ਹੁੰਦਾ ਸੀ ਕਿ ਇਤਿਹਾਸ ਵੱਲੋਂ ਏਡੀ ਵੱਡੀ ਕਰਵੱਟ ਲੈ ਜਾਣ ਦੇ ਬਾਵਜੂਦ, ਅਕਾਲੀ ਆਗੂਆਂ ਦੀ ਤਰ੍ਹਾਂ ਹੀ, ਸਿੰਘ ਸਾਹਿਬਾਨ ਦੀ ਸੋਚ ਦੀ ਸੂਈ ਵੀ ਪੁਰਾਣੀ ਜਗ੍ਹਾ 'ਤੇ ਹੀ ਅਟਕੀ ਖੜ੍ਹੀ ਸੀ। ਜਿਸ ਕਰਕੇ ਕੌਮ ਦੇ ਸਾਹਮਣੇ ਕੋਈ ਨਵੀਂ ਤੇ ਸੱਜਰੀ ਸੋਚ ਪੇਸ਼ ਕਰਨ ਅਤੇ ਭਵਿੱਖ ਵਾਸਤੇ ਕੋਈ ਨਵੀਂ ਸੇਧ ਉਭਾਰਨ ਦੀ ਬਜਾਇ, 'ਸ਼੍ਰੋਮਣੀ ਅਕਾਲੀ ਦਲ ਅਤੇ ਇਸ ਦੇ ਪ੍ਰਧਾਨ ਸੰਤ ਬਾਬਾ ਹਰਚੰਦ ਸਿੰਘ ਜੀ ਲੌਂਗੋਵਾਲ ਦੀ ਲੀਡਰਸ਼ਿੱਪ ਤੇ ਨੀਤੀਆਂ ਵਿਚ ਪੂਰਨ ਭਰੋਸੇ ਦਾ ਪ੍ਰਗਟਾਵਾ ਕਰਨ' ਦੀ ਘਸੀ-ਪਿਟੀ ਰਵਾਇਤ ਦੀ ਪਾਲਣਾ ਕਰਨ ਤੋਂ ਗੁਰੇਜ਼ ਨਾ ਕੀਤਾ ਗਿਆ। ਜਥੇਦਾਰ ਜੀ ਦੇ ਭਾਸ਼ਣ ਵਿਚ (ਅਤੇ ਮਤਿਆਂ ਵਿਚ ਵੀ) 'ਪੰਥਕ ਏਕਤਾ' ਦੇ ਹੱਕ ਵਿਚ ਜਜ਼ਬਾਤੀ ਰੌਅ ਪੈਦਾ ਕਰਨ ਦੇ ਉਚੇਚੇ ਤੇ ਸੁਚੇਤ ਯਤਨ ਕੀਤੇ ਗਏ। ਅਜਿਹਾ ਇਕ ਖ਼ਾਸ ਰਾਜਨੀਤਕ ਪ੍ਰਸੰਗ ਵਿਚ, ਤੇ ਵਿਸ਼ੇਸ਼ ਲੋੜ ਵਿੱਚੋਂ, ਕੀਤਾ ਗਿਆ ਸੀ। ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਤੋਂ ਪਹਿਲਾਂ, ਤੇ ਹਮਲੇ ਦੇ ਦੌਰਾਨ ਵੀ, ਅਕਾਲੀ ਲੀਡਰਸ਼ਿੱਪ ਦੁਆਰਾ ਨਿਭਾਈ ਗਈ ਭੂਮਿਕਾ ਬਾਰੇ ਸਿੱਖਾਂ ਦੇ ਇਕ ਵਰਗ ਦੇ ਮਨਾਂ ਅੰਦਰ ਤਿੱਖੇ ਸ਼ੰਕੇ ਤੇ ਇਤਰਾਜ਼ ਸਨ। ਉਹ ਦਰਬਾਰ ਸਾਹਿਬ ਦੀ ਬਰਬਾਦੀ ਲਈ ਭਾਰਤੀ ਹਾਕਮਾਂ ਦੇ ਨਾਲ ਹੀ, ਇਕ ਹੱਦ ਤਕ, ਅਕਾਲੀ ਆਗੂਆਂ ਨੂੰ ਵੀ ਦੋਸ਼ੀ ਸਮਝਦੇ ਸਨ।[45] (ਭਾਵੇਂ ਕਿ ਇਕ ਵਰਗ ਅਜਿਹਾ ਵੀ ਸੀ ਜੋ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਵੀ ਬਰਾਬਰ ਦੋਸ਼ੀ ਕਰਾਰ ਦਿੰਦਾ ਸੀ[46], ਪਰ ਅਜਿਹੇ ਸਿੱਖਾਂ ਦੀ ਸੰਖਿਆ ਮੂਲੋਂ ਹੀ ਥੋੜ੍ਹੀ ਸੀ, ਅਤੇ ਉਨ੍ਹਾਂ ਉੱਤੇ ਵੀ ਸੰਤ ਜੀ ਦੀ ਸ਼ਹਾਦਤ ਦਾ ਅਜਿਹਾ ਨੈਤਿਕ ਦਬ-ਦਬਾ ਪੈ ਗਿਆ ਸੀ ਕਿ ਉਹ ਇਹ ਗੱਲ ਖੁੱਲ੍ਹ ਕੇ ਜਬ੍ਹੇ ਨਾਲ ਨਹੀਂ ਕਹਿ ਸਕਦੇ ਸਨ)। ਹਮਲੇ ਤੋਂ ਬਾਅਦ ਸਿੰਘ ਸਾਹਿਬਾਨ ਦੀ ਭੂਮਿਕਾ ਨੇ ਅਕਾਲੀ ਲੀਡਰਸ਼ਿੱਪ ਪ੍ਰਤਿ ਸਿੱਖਾਂ ਦੇ ਇਤਰਾਜ਼ਾਂ ਨੂੰ ਹੋਰ ਪਾਣ ਚਾੜ੍ਹ ਦਿੱਤੀ ਸੀ, ਜਿਸ ਦਾ ਇਜ਼ਹਾਰ ਖੁੱਲ੍ਹੇ ਰੂਪ ਵਿਚ ਹੋਣ ਲੱਗ ਪਿਆ ਸੀ। ਸੋ, ਸੰਮੇਲਨ ਅੰਦਰ ਸਿੰਘ ਸਾਹਿਬਾਨ ਵੱਲੋਂ 'ਪੰਥਕ ਏਕਤਾ' ਉੱਤੇ ਬਲ ਦੇਣ ਦਾ ਅਸਲ ਮੰਤਵ ਅਕਾਲੀ ਲੀਡਰਸ਼ਿੱਪ ਦੀ ਆਲੋਚਨਾ ਨੂੰ ਦਬਾਉਣਾ ਸੀ। ਇਸ ਤਰ੍ਹਾਂ, 'ਪੰਥਕ ਏਕਤਾ' ਬਾਰੇ ਸਿੰਘ ਸਾਹਿਬਾਨ ਦੀ ਸਮਝ ਤੇ ਭਾਵਨਾ, ਦੋਨਾਂ ਵਿਚ ਹੀ ਵੱਡੇ ਦੋਸ਼ ਸਨ। ਤਜਰਬੇ ਨੇ ਇਹ ਗੱਲ ਪ੍ਰਤੱਖ ਵਿਖਾ ਦਿੱਤੀ ਸੀ ਕਿ ਭਾਰਤੀ ਹਾਕਮਾਂ ਖ਼ਿਲਾਫ਼ ਸੰਘਰਸ਼ ਕਰਨ ਦੀ ਸੁਹਿਰਦ ਭਾਵਨਾ ਪੰਥਕ ਏਕਤਾ ਲਈ ਪਹਿਲੀ ਤੇ ਜ਼ਰੂਰੀ ਸ਼ਰਤ ਸੀ; ਅਤੇ ਭਾਰਤੀ ਹਾਕਮਾਂ ਨਾਲ ਸਮਝੌਤੇ ਦੀ ਪ੍ਰਵਿਰਤੀ ਪੰਥਕ ਏਕਤਾ ਦੇ ਜੜ੍ਹੀਂ ਤੇਲ ਦੇਣ ਵਾਲਾ ਪ੍ਰਮੁੱਖ ਜ਼ਹਿਰੀਲਾ ਤੱਤ ਸੀ। ਧਰਮ ਯੁੱਧ ਮੋਰਚੇ ਦੌਰਾਨ ਵੀ ਜਦੋਂ ਸਿੱਖਾਂ ਦੇ ਸਾਰੇ ਰਾਜਸੀ ਵਰਗਾਂ/ਧੜਿਆਂ ਨੇ

ਤਨੋਂ-ਮਨੋਂ ਸਰਕਾਰ ਵਿਰੁੱਧ ਸੰਘਰਸ਼ ਦਾ ਰੁਖ਼ ਅਪਣਾਇਆ ਤਾਂ ਪੰਥ ਅੰਦਰ ਏਕਤਾ ਦਾ ਉਤਸ਼ਾਹੀ ਮਾਹੌਲ ਪੈਦਾ ਹੁੰਦਾ ਰਿਹਾ। ਪਰੰਤੂ ਜਦੋਂ ਹੀ ਕਿਸੇ ਵਰਗ ਨੇ, ਆਪਣੇ ਰਾਜਸੀ ਸੁਆਰਥ ਲਈ, ਸਿੱਖ-ਦੁਸ਼ਮਣ ਹਾਕਮਾਂ ਨਾਲ ਚੋਰ-ਯਾਰੀ ਗੰਢਣ ਦਾ ਯਤਨ ਕੀਤਾ ਤਾਂ ਪੰਥ ਅੰਦਰ ਆਪਸੀ ਬੇਪ੍ਰਤੀਤੀ ਤੇ ਬੇਇਤਫ਼ਾਕੀ ਦਾ ਜ਼ਹਿਰੀ ਵਾਤਾਵਰਣ ਪੈਦਾ ਹੋ ਜਾਂਦਾ ਰਿਹਾ। ਹਮਲੇ ਤੋਂ ਬਾਅਦ ਵੀ ਇਹੋ ਵਰਤਾਰਾ ਸਾਹਮਣੇ ਆਇਆ। ਜਦੋਂ ਹੀ ਸਿੰਘ ਸਾਹਿਬਾਨ ਨੇ ਸਰਕਾਰ ਵਿਰੁੱਧ ਕਰੜਾ ਰੁਖ਼ ਪ੍ਰਗਟਾਇਆ ਤਾਂ ਉਨ੍ਹਾਂ ਨੂੰ ਸਿੱਖ ਜਨਤਾ ਦਾ ਭਰਪੂਰ ਸਮਰਥਨ ਮਿਲਿਆ। ਪਰ ਜਦੋਂ ਹੀ ਉਨ੍ਹਾਂ ਨੇ ਸਰਕਾਰੀ ਦਬਾਅ ਹੇਠ ਆ ਜਾਣ ਦੇ ਸੰਕੇਤ ਦਿੱਤੇ ਤਾਂ ਉਨ੍ਹਾਂ ਨੂੰ ਸਿੱਖ ਜਨਤਾ ਦੇ ਤ੍ਰਿਸਕਾਰ ਦਾ ਸਾਹਮਣਾ ਕਰਨਾ ਪਿਆ। ਇਸ ਤੱਥ ਨੇ ਸੰਮੇਲਨ ਦੀ ਕਾਰਵਾਈ ਉੱਤੇ ਵੀ ਆਪਣਾ ਪ੍ਰਤੱਖ ਅਸਰ ਵਿਖਾਇਆ। ਸਿੰਘ ਸਾਹਿਬਾਨ ਦੁਆਰਾ ਸਿੱਖ-ਦੋਖੀਆਂ ਨਾਲੋਂ ਨਿਖੇੜੇ ਦੀ ਸਪੱਸ਼ਟ ਲਕੀਰ ਖਿੱਚੇ ਜਾਣ ਦੇ ਹਰ ਬੋਲ ਅਤੇ ਕਰਮ ਉੱਤੇ ਸਿੱਖ ਸੰਗਤਾਂ ਨੇ ਬੁਲੰਦ ਅਵਾਜ਼ ਵਿਚ ਜੈਕਾਰੇ ਗਜਾਏ। ਜਦੋਂ ਗਿਆਨੀ ਸਾਹਿਬ ਸਿੰਘ ਜੀ ਨੇ ਰਾਸ਼ਟਰਪਤੀ ਜ਼ੈਲ ਸਿੰਘ ਤੇ ਸ. ਬੂਟਾ ਸਿੰਘ ਨੂੰ ਤਨਖ਼ਾਹੀਆ ਕਰਾਰ ਦੇਣ ਵਾਲਾ ਫ਼ੈਸਲਾ ਪੜ੍ਹ ਕੇ ਸੁਣਾਇਆ ਤਾਂ ਸਾਰਾ ਵਾਤਾਵਰਣ ਜੈਕਾਰਿਆਂ ਨਾਲ ਗੂੰਜ ਉੱਠਿਆ ਸੀ। ਸੰਗਤਾਂ ਦਰਬਾਰ ਸਾਹਿਬ ਨੂੰ ਸਰਕਾਰ ਦੇ ਕਬਜ਼ੇ ਤੋਂ ਸੁਤੰਤਰ ਕਰਵਾਉਣ ਲਈ ਕੋਈ ਠੋਸ ਤੇ ਤਿੱਖਾ ਐਕਸ਼ਨ ਐਲਾਨਣ ਦੀ ਉਤਸੁਕਤਾ ਨਾਲ ਉਡੀਕ ਕਰ ਰਹੀਆਂ ਸਨ। ਗਿਆਨੀ ਕਿਰਪਾਲ ਸਿੰਘ ਜੀ ਨੇ ਆਪਣੇ ਭਾਸ਼ਣ ਦੇ ਅੰਤਿਮ ਭਾਗ ਵਿਚ ਸਰਕਾਰ ਨੂੰ ਇਹ ਅਲਟੀਮੇਟਮ ਦਿੱਤਾ ਕਿ 'ਉਹ 30 ਸਤੰਬਰ ਤਕ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿੱਚੋਂ ਆਪਣੀਆਂ ਫ਼ੌਜਾਂ ਕੱਢ ਕੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਨੂੰ ਖ਼ਾਲਸਾ ਪੰਥ ਦੀ ਪ੍ਰਤਿਨਿਧ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕਰ ਦੇਵੇ', ਅਤੇ ਅਜਿਹਾ ਨਾ ਹੋਣ ਦੀ ਸੂਰਤ ਵਿਚ ਉਨ੍ਹਾਂ ਨੇ ਸਮੂਹ ਸਿੱਖ ਜਗਤ ਨੂੰ ਇਹ ਅਪੀਲ ਕੀਤੀ ਕਿ 'ਉਹ 30 ਸਤੰਬਰ ਨੂੰ ਸ੍ਰੀ ਦਰਬਾਰ ਸਾਹਿਬ ਦੀ ਆਜ਼ਾਦੀ ਲਈ ਸਿਰ ਤਲੀਆਂ 'ਤੇ ਰੱਖ ਕੇ ਸ੍ਰੀ ਅੰਮ੍ਰਿਤਸਰ ਵੱਲ ਮਾਰਚ ਕਰ ਦੇਣ' ਜਿਸ ਉਪਰੰਤ ਪਹਿਲੀ ਅਕਤੂਬਰ ਨੂੰ ਪੰਜ ਸਿੰਘ ਸਾਹਿਬਾਨ ਦੀ ਅਗਵਾਈ ਹੇਠ ਸ੍ਰੀ ਹਰਿਮੰਦਰ ਸਾਹਿਬ ਵੱਲ ਵਿਸ਼ਾਲ ਮਾਰਚ ਕਰਨ ਦਾ ਪ੍ਰੋਗਰਾਮ ਦਿੱਤਾ ਗਿਆ। ਗਿਆਨੀ ਜੀ ਦੇ ਇਸ ਐਲਾਨ ਨੇ ਸਿੱਖ ਸੰਗਤਾਂ ਉੱਤੇ ਰਲਵਾਂ-ਮਿਲਵਾਂ ਪ੍ਰਭਾਵ ਛੱਡਿਆ। ਡਾ. ਹਰਿਭਜਨ ਸਿੰਘ ਦੁਆਰਾ ਲਿਖੀ ਗਈ ਸੰਮੇਲਨ ਦੀ ਰਿਪੋਰਟ ਦਰਸਾਉਂਦੀ ਹੈ ਕਿ ਇਹ ਐਲਾਨ ਸੁਣ ਕੇ ਇਕ ਪਲ ਲਈ ਤਾਂ ਸੰਗਤਾਂ ਵਿਚ ਅਥਾਹ ਖ਼ੁਸ਼ੀ ਦੀ ਤਰੰਗ ਪੈਦਾ ਹੋ ਗਈ, ਪਰੰਤੂ ਅਗਲੇ ਹੀ ਪਲ ਉਨ੍ਹਾਂ ਉੱਤੇ ਦਿਲਗੀਰੀ ਛਾਅ ਗਈ। ਪ੍ਰੋਗਰਾਮ ਤਾਂ ਠੀਕ ਸੀ ਪਰ ਮਹੀਨੇ ਭਰ ਦੀ ਮੁਹਲਤ ਕਿਉਂ ? ਇਹ ਸਵਾਲ ਹਰ ਮਨ ਅੰਦਰ ਉੱਠ ਖਲੋਤਾ। ਪੰਡਾਲ ਵਿਚ ਹਲਚਲ ਪੈਦਾ ਹੋ ਗਈ। 'ਹਜ਼ਾਰਾਂ ਦੀ ਗਿਣਤੀ ਵਿਚ ਲੋਕਾਂ ਨੇ ਉੱਠ ਕੇ ਮੁਤਾਲਬਾ ਕੀਤਾ ਕਿ ਹਰਿਮੰਦਰ ਸਾਹਿਬ ਵੱਲ ਮਾਰਚ ਹੁਣੇ ਬਿਲਕੁਲ ਹੁਣੇ ਕੀਤਾ ਜਾਵੇ।'[47] ਗਿਆਨੀ ਸਾਹਿਬ ਸਿੰਘ ਨੇ ਲੋਕਾਂ ਨੂੰ ਸਪੱਸ਼ਟੀਕਰਨ ਤੇ ਸਫ਼ਾਈਆਂ ਦੇ ਕੇ ਬੜੀ ਮੁਸ਼ਕਲ ਨਾਲ ਸ਼ਾਂਤ ਕੀਤਾ। ਲੋਕ ਇਕ ਵੇਰਾਂ ਸ਼ਾਂਤ ਤਾਂ ਹੋ ਗਏ ਪਰ ਸੰਤੁਸ਼ਟ ਉੱਕਾ ਨਾ ਹੋਏ। ਸਿੰਘ ਸਾਹਿਬਾਨ ਬਾਰੇ ਉਨ੍ਹਾਂ ਦੇ ਮਨਾਂ ਅੰਦਰ ਬਣੇ ਸ਼ੰਕੇ ਹੋਰ ਗੂੜ੍ਹੇ ਹੋ ਗਏ। ਸਰਕਾਰ ਨੂੰ ਮਹੀਨੇ ਭਰ ਦੀ ਮੁਹਲਤ ਦੇਣ ਪਿੱਛੇ ਕੀ ਸੋਚ ਅਥਵਾ ਸੁਆਰਥ ਛੁਪਿਆ ਹੋ ਸਕਦਾ ਸੀ ? ਇਹ ਸੁਆਲ ਸਿੱਖਾਂ ਦੇ ਮਨਾਂ ਅੰਦਰ ਸੂਲ ਦੀ ਤਰ੍ਹਾਂ ਖੁੱਭ ਕੇ ਰਹਿ ਗਿਆ ਸੀ, ਜਿਸ ਦੀ ਪੀੜ ਉਨ੍ਹਾਂ ਨੂੰ ਲੰਮੇ ਚਿਰ ਤਾਈਂ ਸਤਾਉਂਦੀ ਰਹੀ।

ਮੀਡੀਏ ਅੰਦਰ ਇਹ ਚਰਚਾ ਆਮ ਹੋਣੀ ਸ਼ੁਰੂ ਹੋ ਗਈ ਸੀ ਕਿ ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਦੀ ਸਰਕਾਰ ਨਾਲ ਅੰਦਰ-ਖਾਤੇ ਕੋਈ ਲੁਕਵੀਂ ਸਹਿਮਤੀ ਹੋ ਚੁੱਕੀ ਸੀ ਅਤੇ ਸਰਕਾਰ ਨੂੰ ਦਿੱਤੀ ਗਈ ਮਹੀਨੇ ਦੀ ਮੁਹਲਤ ਇਸ ਆਪਸੀ ਸਹਿਮਤੀ ਦਾ ਹੀ ਨਤੀਜਾ ਸੀ, ਤਾਂ ਜੋ ਮਹੀਨੇ ਵਿਚ ਸਰਕਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਦਾ ਕੰਮ ਪੂਰਾ ਕਰ ਲਵੇ।[48] ਕਿਉਂਕਿ ਉਦੋਂ ਤਕ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਤੇ ਸਿੰਘ ਸਾਹਿਬਾਨ ਨੂੰ ਵੀ ਸਿੱਖ ਜਨਤਾ ਦੇ ਰੌਅ ਦਾ ਪਤਾ ਚੱਲ ਗਿਆ ਸੀ ਕਿ ਫ਼ੌਜ ਦੇ ਲਾਂਭੇ ਹੋਣ ਤੋਂ ਬਾਅਦ ਸੰਗਤਾਂ ਨੇ ਸ਼੍ਰੋਮਣੀ ਕਮੇਟੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਜਾਂ ਨਵ-ਉਸਾਰੀ ਕਰਨ ਦੀ ਆਗਿਆ ਨਹੀਂ ਸੀ ਦੇਣੀ, ਜਿਸ ਨਾਲ ਹਾਲਾਤ ਉਨ੍ਹਾਂ ਦੇ ਕਾਬੂ ਤੋਂ ਬਾਹਰ ਚਲੇ ਜਾਣੇ ਸਨ ਅਤੇ ਉਹ ਸਿੱਖ ਰਾਜਨੀਤੀ 'ਚੋਂ ਦਰਕਿਨਾਰ ਹੋ ਕੇ ਰਹਿ ਜਾਣੇ ਸਨ।

## ਹੁਕਮਰਾਨ ਵਰਗ ਅੰਦਰ ਵੀ ਸਭ ਅੱਛਾ ਨਹੀਂ ਸੀ

ਹਕੀਕਤ ਇਹ ਸੀ ਕਿ ਉਸ ਵਿਸ਼ੇਸ਼ ਮੌਕੇ ਹੁਕਮਰਾਨ ਵਰਗ ਅੰਦਰ ਵੀ ਸਿੱਖ ਕੌਮ ਪ੍ਰਤਿ ਨੀਤੀ ਬਾਰੇ ਭੰਬਲਭੂਸਾ ਬਣਿਆ ਹੋਇਆ ਸੀ। ਜੇ ਇਕ ਵਰਗ ਸਿੱਖਾਂ ਉੱਤੇ ਹਕੂਮਤੀ ਜਬਰ ਦਾ ਲਗਾਤਾਰ ਦਬਾਅ ਬਣਾਈ ਰੱਖਣ ਅਤੇ ਉਨ੍ਹਾਂ ਨੂੰ ਭੋਰਾ ਜਿੰਨੀ ਵੀ ਰਿਆਇਤ ਨਾ ਦੇਣ ਦੀ ਨੀਤੀ ਦੀ ਡੱਟਵੀਂ ਵਕਾਲਤ ਤੇ ਵਜ਼ਾਹਤ ਕਰਦਾ ਸੀ, ਤਾਂ ਦੂਜੇ ਵਰਗ ਅੰਦਰ ਅਜਿਹੀ ਬੇ-ਲਚਕ ਪਹੁੰਚ ਦੀ ਸਾਰਥਿਕਤਾ ਬਾਰੇ ਵਾਰ ਵਾਰ ਸ਼ੰਕੇ ਤੇ ਦੁਬਿਧਾ ਖੜ੍ਹੀ ਹੋ ਰਹੀ ਸੀ। ਇਸ ਕਰਕੇ ਅਕਾਲੀ ਆਗੂਆਂ ਨਾਲ ਸਖ਼ਤੀ ਤੇ ਗੱਲਬਾਤ ਦੇ ਦੋਨੋਂ ਉਲਟ-ਭਾਵੀ ਵਰਤਾਰੇ ਨਾਲੋ-ਨਾਲ ਚੱਲ ਰਹੇ ਸਨ। ਦਿੱਲੀ ਪ੍ਰਧਾਨ ਮੰਤਰੀ ਦੇ ਦਫ਼ਤਰ ਵਿਚ ਬੈਠਾ ਉਸ ਦਾ ਪ੍ਰਮੁੱਖ ਸਲਾਹਕਾਰ ਪੀ ਸੀ ਅਲੈਗਜ਼ੈਂਡਰ ਅਤੇ ਅਰੁਣ ਨਹਿਰੂ ਦਾ ਜੁੱਟ ਜੇਕਰ 'ਅਕਾਲੀ ਆਗੂਆਂ ਨੂੰ ਤੁੰਨ ਦੇਣ' ਦੀ ਅਡੋਲ ਸੇਧ ਉੱਤੇ ਚੱਲਣਾ ਚਾਹ ਰਹੇ ਸਨ, ਤਾਂ ਦਿੱਲੀ ਦਰਬਾਰ ਦੇ ਹੀ ਇਸ਼ਾਰਿਆਂ 'ਤੇ ਪੰਜਾਬ ਦੇ ਗਵਰਨਰ ਦਾ ਸੀਨੀਅਰ ਸਲਾਹਕਾਰ ਆਰ ਵੀ ਸੁਬਰਾਮਨੀਅਮ ਅਕਾਲੀ ਆਗੂਆਂ ਨਾਲ ਸਮਝੌਤੇ ਦੀਆਂ ਗੁੰਜਾਇਸ਼ਾਂ ਦੀ ਟੋਹ ਲੈਣ ਲਈ ਉਨ੍ਹਾਂ ਦੇ ਇਕ ਵਰਗ ਨਾਲ ਲਗਾਤਾਰ ਲੁਕਵਾਂ ਸੰਪਰਕ ਕਾਇਮ ਰੱਖ ਰਿਹਾ ਸੀ।* 2 ਸਤੰਬਰ ਦੇ ਸੰਮੇਲਨ ਵਿਚ ਸੰਗਤਾਂ ਦੇ ਲਾ-ਮਿਸਾਲ ਇਕੱਠ ਤੇ ਲੜਾਕੂ ਰੌਅ ਨੂੰ ਵੇਖ ਕੇ ਸਮਝੌਤੇ ਦੀ ਦਲੀਲ ਦਾ ਵਜ਼ਨ ਹੋਰ ਵਧ ਗਿਆ ਸੀ।

ਇਸੇ ਦੌਰਾਨ, ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਮੌਕੇ ਖਾੜਕੂ ਧਾਰਾ ਦੀ ਸਮੁੱਚੀ ਲੀਡਰਸ਼ਿੱਪ ਅਤੇ ਅੱਵਲ ਦਰਜੇ ਦੀ ਲੜਾਕੂ ਫ਼ੋਰਸ ਦਾ ਸਫ਼ਾਇਆ ਹੋ ਜਾਣ ਤੇ ਉਸ

---

* ਇਸ ਅਰਸੇ ਦੌਰਾਨ ਸਰਕਾਰ ਦਾ ਆਪਣੇ ਏਲਚੀਆਂ ਰਾਹੀਂ ਸੰਤ ਹਰਚੰਦ ਸਿੰਘ ਲੌਂਗੋਵਾਲ ਨਾਲ ਲਗਾਤਾਰ ਸੰਪਰਕ ਬਣਿਆ ਰਿਹਾ। ਜਦ ਕਿ ਜਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਸ. ਪ੍ਰਕਾਸ਼ ਸਿੰਘ ਬਾਦਲ ਨਾਲ ਇਸ ਦੌਰਾਨ ਸੰਪਰਕ ਕਰਨ ਤੋਂ ਸੁਚੇਤ ਰੂਪ ਵਿਚ ਗੁਰੇਜ਼ ਕੀਤਾ ਗਿਆ ਮਾਲੂਮ ਹੁੰਦਾ ਹੈ। ਸ. ਆਤਮਾ ਸਿੰਘ, ਪ੍ਰਕਾਸ਼ ਸਿੰਘ ਮਜੀਠੀਆ, ਸ. ਭਾਨ ਸਿੰਘ ਤੇ ਅਬਿਨਾਸ਼ੀ ਸਿੰਘ ਆਦਿ ਆਗੂਆਂ ਦਾ ਸਰਕਾਰ ਦੇ ਨਾਲ ਲਗਾਤਾਰ ਰਾਬਤਾ ਬਣਿਆ ਰਿਹਾ। ਗੱਲਬਾਤ ਤੇ ਸਮਝੌਤੇ ਦਾ ਇੱਕੋ-ਇਕ ਮੁੱਦਾ ਸ੍ਰੀ ਦਰਬਾਰ ਸਾਹਿਬ ਦਾ ਕੰਟਰੋਲ ਵਾਪਸ ਸ਼੍ਰੋਮਣੀ ਕਮੇਟੀ ਦੇ ਹਵਾਲੇ ਕਰਨਾ ਸੀ। ਇਸ ਕਰਕੇ ਹੀ, 2 ਸਤੰਬਰ ਦੇ ਸੰਮੇਲਨ ਵਿਚ ਸਾਰੀ ਗੱਲ ਇਸੇ ਇੱਕੋ ਮੁੱਦੇ ਤਕ ਸੀਮਤ ਰੱਖੀ ਗਈ ਸੀ।

ਉਪਰੰਤ 'ਅਪਰੇਸ਼ਨ ਵੁੱਡਰੋਜ਼' ਦੇ ਦੌਰਾਨ ਹਕੂਮਤੀ ਜਬਰ ਤੇ ਦਹਿਸ਼ਤ ਦੀ ਜ਼ੋਰਦਾਰ ਮੁਹਿੰਮ ਚਲਾਉਣ ਦੇ ਬਾਵਜੂਦ ਖਾੜਕੂ ਸਿੱਖ ਤੱਤਾਂ ਵੱਲੋਂ ਹਿੰਸਾ ਤੇ ਤੋੜ-ਫੋੜ ਦੀਆਂ ਇੱਕਾ-ਦੁੱਕਾ ਵਾਰਦਾਤਾਂ ਦਾ ਸਿਲਸਿਲਾ ਲਗਾਤਾਰ ਜਾਰੀ ਰੱਖਿਆ ਜਾ ਰਿਹਾ ਸੀ। ਹਮਲੇ ਉਪਰੰਤ ਪਹਿਲੇ ਇਕ ਮਹੀਨੇ ਅੰਦਰ ਹੀ 20 ਦੇ ਕਰੀਬ ਹਿੰਸਕ ਵਾਰਦਾਤਾਂ ਹੋਈਆਂ।[49] 5 ਜੁਲਾਈ ਨੂੰ ਸ੍ਰੀਨਗਰ ਤੋਂ ਦਿੱਲੀ ਦੀ ਉਡਾਣ ਭਰ ਰਹੇ ਇੰਡੀਅਨ ਏਅਰਲਾਈਨਜ਼ ਦੇ 240 ਸਵਾਰੀਆਂ ਨਾਲ ਭਰੇ ਇਕ ਜਹਾਜ਼ ਨੂੰ 9 ਸਿੱਖ ਜੁਝਾਰੂ ਅਗ਼ਵਾ ਕਰ ਕੇ ਲਾਹੌਰ ਲੈ ਗਏ ਸਨ। ਪਾਕਿਸਤਾਨ ਸਰਕਾਰ ਦੁਆਰਾ ਸਿੱਖ ਅਗ਼ਵਾਕਾਰਾਂ ਦੀ ਖੁੱਲ੍ਹ ਕੇ ਮੱਦਦ ਨਾ ਕੀਤੇ ਜਾਣ ਦੀ ਵਜ੍ਹਾ ਕਰਕੇ, ਭਾਵੇਂ ਉਹ ਭਾਰਤੀ ਹਾਕਮਾਂ ਕੋਲੋਂ ਆਪਣੀ ਕੋਈ ਮੰਗ ਤਾਂ ਨਾ ਮੰਨਵਾ ਸਕੇ ਅਤੇ ਉਨ੍ਹਾਂ ਨੂੰ ਮਜਬੂਰੀ ਵੱਸ ਪਾਕਿਸਤਾਨੀ ਅਧਿਕਾਰੀਆਂ ਦੇ ਮੂਹਰੇ ਆਤਮ ਸਮਰਪਣ ਕਰਨਾ ਪੈ ਗਿਆ ਸੀ, ਪਰੰਤੂ ਇਸ ਘਟਨਾ ਨਾਲ ਭਾਰਤ ਦੇ ਹਾਕਮਾਂ ਨੂੰ ਭਾਰੀ ਨਮੋਸ਼ੀ ਦਾ ਸਾਹਮਣਾ ਕਰਨਾ ਪੈ ਗਿਆ ਸੀ, ਕਿਉਂਕਿ ਇਸ ਨਾਲ ਭਾਰਤੀ ਰਾਜ ਵਿਰੁੱਧ ਸਿੱਖ ਕੌਮ ਦੀ ਬੇਚੈਨੀ ਤੇ ਜੱਦੋਜਹਿਦ ਦਾ ਸੱਚ ਸਾਰੇ ਸੰਸਾਰ ਦੇ ਸਾਹਮਣੇ ਉਜਾਗਰ ਹੋ ਗਿਆ ਸੀ। 24 ਅਗਸਤ ਨੂੰ ਇਕ ਵਾਰ ਫਿਰ 6 ਸਿੱਖ ਨੌਜਵਾਨ ਚੰਡੀਗੜ੍ਹ ਤੋਂ ਦਿੱਲੀ ਜਾ ਰਹੇ ਇੰਡੀਅਨ ਏਅਰਲਾਈਨਜ਼ ਦੇ ਇਕ ਹੋਰ ਜਹਾਜ਼ ਨੂੰ ਅਗ਼ਵਾ ਕਰਨ ਵਿਚ ਸਫਲ ਹੋ ਗਏ ਸਨ। ਉਹ ਆਪਣੀ ਸੁਰੱਖਿਆ ਲਈ ਅਮਰੀਕਾ ਪੁੱਜਣਾ ਚਾਹੁੰਦੇ ਸਨ। ਪਰੰਤੂ ਪਾਕਿਸਤਾਨ ਸਮੇਤ ਕਿਸੇ ਵੀ ਦੇਸ਼ ਦੀ ਹਕੂਮਤ ਵੱਲੋਂ ਮੱਦਦ ਨਾ ਮਿਲਣ ਸਦਕਾ ਸਿੱਖ ਅਗ਼ਵਾਕਾਰਾਂ ਨੂੰ, ਅਗ਼ਵਾ ਕੀਤੇ ਗਏ ਜਹਾਜ਼ ਦੇ ਸਮੇਤ ਲਾਹੌਰ ਤੇ ਕਰਾਚੀ ਦੇ ਹਵਾਈ ਅੱਡਿਆਂ 'ਤੇ ਖੱਜਲ-ਖੁਆਰ ਹੋਣ ਤੋਂ ਬਾਅਦ ਅੰਤ ਵਿਚ ਦੁਬੱਈ ਦੇ ਹਵਾਈ ਅੱਡੇ 'ਤੇ ਜਾ ਕੇ ਭਾਰਤੀ ਮੁਸਾਫ਼ਰਾਂ ਨੂੰ ਰਿਹਾਅ ਕਰ ਦੇਣ ਲਈ ਮਜਬੂਰ ਹੋਣਾ ਪੈ ਗਿਆ ਸੀ। ਦੁਬੱਈ ਤੇ ਅਮਰੀਕਾ ਦੇ ਅਧਿਕਾਰੀਆਂ ਦੇ ਸਹਿਯੋਗ ਨਾਲ ਭਾਰਤ ਸਰਕਾਰ, 9 ਦਿਨਾਂ ਬਾਅਦ, ਇਨ੍ਹਾਂ ਸਿੱਖ ਅਗ਼ਵਾਕਾਰਾਂ ਨੂੰ ਗ੍ਰਿਫ਼ਤਾਰ ਕਰ ਕੇ ਭਾਰਤ ਲਿਆਉਣ ਵਿਚ ਸਫਲ ਹੋ ਗਈ ਸੀ, ਜਿਥੇ ਉਨ੍ਹਾਂ ਨੂੰ ਬਾਅਦ ਵਿਚ ਅਦਾਲਤ ਵੱਲੋਂ ਸਖ਼ਤ ਸਜ਼ਾਵਾਂ ਸੁਣਾਈਆਂ ਗਈਆਂ ਅਤੇ ਉਨ੍ਹਾਂ ਨੂੰ ਲੰਮਾ ਚਿਰ ਜੇਲ੍ਹਾਂ ਅੰਦਰ ਰੁਲਣਾ ਪਿਆ। ਅਗ਼ਵਾ ਦੀਆਂ ਇਨ੍ਹਾਂ ਦੋਨਾਂ ਵਾਰਦਾਤਾਂ ਵਿਚ ਹਿੱਸਾ ਲੈਣ ਵਾਲੇ 15 ਸਿੱਖ ਨੌਜਵਾਨਾਂ ਵਿੱਚੋਂ ਇਕ ਪਰਮਿੰਦਰ ਸਿੰਘ ਉਰਫ਼ ਹਰਫ਼ਨਮੌਲਾ ਨੂੰ ਛੱਡ ਕੇ, ਬਾਕੀ ਦੇ ਸਾਰੇ ਨਵੇਂ ਸਿਖਾਂਦਰੂ ਸਨ, ਜਿਨ੍ਹਾਂ ਕੋਲ ਪਹਿਲਾਂ ਅਜਿਹੀ ਕਿਸੇ ਵੀ ਖਾੜਕੂ ਵਾਰਦਾਤ ਦਾ ਉੱਕਾ ਹੀ ਕੋਈ ਤਜਰਬਾ ਨਹੀਂ ਸੀ ਅਤੇ ਨਾ ਹੀ ਉਨ੍ਹਾਂ ਦਾ ਕਿਸੇ ਖਾੜਕੂ ਜਥੇਬੰਦੀ ਨਾਲ ਕੋਈ ਵਾਹ-ਵਾਸਤਾ ਸੀ। ਇਸ ਤੋਂ ਸਿੱਖ ਕੌਮ ਦੀ ਤਤਕਾਲੀ ਮਨੋ-ਦਸ਼ਾ ਦਾ ਸਾਫ਼ ਅਨੁਮਾਨ ਲਾਇਆ ਜਾ ਸਕਦਾ ਹੈ। ਇਸ ਘਟਨਾ ਨੂੰ ਅਜੇ ਦੋ ਹਫ਼ਤੇ ਹੀ ਹੋਏ ਸਨ ਕਿ 7 ਸਤੰਬਰ ਨੂੰ ਬਟਾਲਾ ਤੋਂ ਪਠਾਨਕੋਟ ਜਾ ਰਹੀ ਇਕ ਬੱਸ ਨੂੰ ਕੁੱਝ ਸਿੱਖ ਖਾੜਕੂਆਂ ਨੇ ਅਗ਼ਵਾ ਕਰ ਕੇ ਨੌਸ਼ਹਿਰਾ ਮੱਝਾ ਸਿੰਘ ਪਿੰਡ ਦੇ ਕੋਲ ਜਾ ਕੇ, ਉਸ ਵਿਚ ਸਵਾਰ 8 ਹਿੰਦੂਆਂ ਨੂੰ ਗੋਲੀਆਂ ਮਾਰ ਕੇ ਹਲਾਕ ਕਰ ਦਿੱਤਾ ਸੀ। ਖਾੜਕੂ ਵਾਰਦਾਤਾਂ ਦੀ ਇਸ ਲਗਾਤਾਰਤਾ ਨੇ ਭਾਰਤੀ ਹਾਕਮਾਂ ਨੂੰ ਭਾਰੀ ਪ੍ਰੇਸ਼ਾਨੀ ਤੇ ਚਿੰਤਾ ਵਿਚ ਡੋਬ ਦਿੱਤਾ ਸੀ। ਪੀ ਸੀ ਅਲੈਗਜ਼ੈਂਡਰ ਨੂੰ ਮੰਨਣਾ ਪਿਆ ਸੀ ਕਿ 'ਫ਼ੌਜ ਦੁਆਰਾ ਵਿਆਪਕ ਪੈਮਾਨੇ ਉੱਤੇ ਕੰਘੀ ਅਪਰੇਸ਼ਨ ਕੀਤੇ ਜਾਣ ਅਤੇ ਬਹੁਤ ਸਾਰੇ ਅੱਤਵਾਦੀਆਂ ਤੇ ਉਨ੍ਹਾਂ ਦੇ ਸ਼ੱਕੀ ਹਮਾਇਤੀਆਂ ਨੂੰ ਗ੍ਰਿਫ਼ਤਾਰ ਕਰ ਕੇ ਜੇਲ੍ਹਾਂ ਅੰਦਰ ਤਾੜ ਦੇਣ ਦੇ

ਬਾਵਜੂਦ ਹਿੰਸਾ ਵਿਚ ਕੋਈ ਦਿਖਣਯੋਗ ਕਮੀ ਨਹੀਂ ਆਈ ਸੀ। ਸਰਕਾਰ ਨੂੰ ਪੰਜਾਬ ਅੰਦਰ ਮੁੜ ਤੋਂ ਇਕ ਵਾਰ ਫਿਰ ਫ਼ੌਜੀ ਕਾਰਵਾਈ ਤੋਂ ਪਹਿਲਾਂ ਵਾਲੀ ਤਨਾਅਪੂਰਨ ਹਾਲਤ ਦਾ ਸਾਹਮਣਾ ਕਰਨਾ ਪੈ ਰਿਹਾ ਸੀ' ਅਤੇ 'ਇਉਂ ਲੱਗਣ ਲੱਗ ਪਿਆ ਸੀ ਜਿਵੇਂ ਅੱਤਵਾਦੀ ਫ਼ੌਜੀ ਕਾਰਵਾਈ ਤੋਂ ਪਹਿਲਾਂ ਵਾਲੇ ਦਿਨਾਂ ਵਾਂਗ ਹੀ ਜਿਥੇ ਮਰਜ਼ੀ ਹਮਲਾ ਕਰ ਸਕਦੇ ਸਨ।'[50] ਪੰਜਾਬ ਪੁਲੀਸ ਦੇ ਤਤਕਾਲੀ ਮੁਖੀ ਸ. ਕਿਰਪਾਲ ਸਿੰਘ ਢਿੱਲੋਂ ਦਾ ਸਥਿਤੀ ਬਾਰੇ ਜਾਇਜ਼ਾ ਵੀ ਇਸ ਨਾਲੋਂ ਵੱਖਰਾ ਨਹੀਂ ਸੀ। ਉਸ ਨੇ ਵੀ ਇਹ ਗੱਲ ਸਾਫ਼ ਸ਼ਬਦਾਂ ਵਿਚ ਕਬੂਲ ਕੀਤੀ ਹੈ ਕਿ 'ਸਤੰਬਰ ਤਕ ਜਾ ਕੇ ਸਰਕਾਰ ਦੀ ਹਮਲਾਵਰ ਨੀਤੀ ਦਮੋਂ ਨਿਕਲ ਗਈ ਸੀ।'[51] ਉਧਰ ਮੀਡੀਏ ਨੇ ਵੀ ਸਰਕਾਰ ਪ੍ਰਤਿ ਅਸੰਤੋਖ ਪ੍ਰਗਟਾਉਣਾ ਸ਼ੁਰੂ ਕਰ ਦਿੱਤਾ ਸੀ। *ਇੰਡੀਆ ਟੂਡੇ* ਨੇ ਸਥਿਤੀ ਬਾਰੇ ਆਪਣਾ ਜਾਇਜ਼ਾ ਪੇਸ਼ ਕਰਦਿਆਂ ਕੋਰੇ ਲਫ਼ਜ਼ਾਂ ਵਿਚ ਲਿਖਿਆ ਸੀ ਕਿ 'ਫ਼ੌਜੀ ਹਮਲੇ ਉਪਰੰਤ ਉੱਤਰੀ ਭਾਰਤ ਅੰਦਰ ਜੋ ਰਾਹਤ ਮਹਿਸੂਸ ਕੀਤੀ ਗਈ ਸੀ, ਉਹ ਖੁਰਦ-ਬੁਰਦ ਹੋ ਗਈ ਸੀ ਅਤੇ ਹਿੰਦੂ ਤੇ ਸਿੱਖ, ਦੋਨੋਂ ਹੀ ਵਰਗ, ਸ਼ਾਂਤੀ ਨਾ ਬਹਾਲ ਕਰ ਸਕਣ ਲਈ ਸਰਕਾਰ ਨੂੰ ਕੋਸਣ ਲੱਗ ਪਏ ਸਨ।'[52] ਅਸਲ ਵਿਚ, ਜ਼ਮੀਨੀ ਹਕੀਕਤ ਬਾਰੇ ਜਾਗਰੂਕ ਪੱਤਰਕਾਰ ਵਰਗ ਨੇ ਤਾਂ ਬਹੁਤ ਚਿਰ ਪਹਿਲਾਂ ਹੀ ਕੇਂਦਰੀ ਹਾਕਮਾਂ ਨੂੰ ਖ਼ਬਰਦਾਰ ਕਰ ਦਿੱਤਾ ਸੀ ਕਿ 'ਪੰਜਾਬ ਵਿਚ ਇਸ ਵੇਲੇ ਜੋ ਚੁੱਪ ਤੇ ਸ਼ਾਂਤੀ ਵਰਤੀ ਦਿਖਾਈ ਦਿੰਦੀ ਹੈ, ਇਸ ਤੋਂ ਇਹ ਨਿਰਣਾ ਕੱਢਣਾ ਬੱਜਰ ਭੁੱਲ ਹੋਵੇਗੀ ਕਿ ਲੋਕਾਂ ਨੇ ਫ਼ੌਜੀ ਕਾਰਵਾਈ ਅੱਗੇ ਗੋਡੇ ਟੇਕ ਦਿੱਤੇ ਹਨ ਜਾਂ ਉਨ੍ਹਾਂ ਨੇ ਇਸ ਨੂੰ ਪ੍ਰਵਾਨਗੀ ਦੇ ਦਿੱਤੀ ਹੈ।' ਉਪਰੋਕਤ ਨਿਰਣਾ ਪੇਸ਼ ਕਰਦਿਆਂ ਸ਼ੇਖ਼ਰ ਗੁਪਤਾ ਨੇ ਕੇਂਦਰ ਸਰਕਾਰ ਨੂੰ 'ਠੋਸ ਰਾਜਸੀ ਪਹਿਲਕਦਮੀ' ਦਿਖਾਉਣ ਦੀ ਰਾਇ ਦਿੱਤੀ ਸੀ।[53] ਹਿੰਦੂ ਵਰਗ ਦੇ ਬੁਨਿਆਦੀ ਤੇ ਦੂਰ-ਰਸ ਹਿਤਾਂ ਬਾਰੇ ਸੁਚੇਤ ਮੀਡੀਆ, ਹੋਰ ਕਿਸੇ ਵੀ ਗੱਲ ਨਾਲੋਂ ਜ਼ਿਆਦਾ ਹਿੰਦੂ-ਸਿੱਖ ਰਿਸ਼ਤੇ ਵਿਚਕਾਰ ਪਈ ਦਰਾੜ, ਜਿਹੜੀ ਕਿ ਦਿਨੋ-ਦਿਨ ਵਧੀ ਜਾ ਰਹੀ ਸੀ, ਨੂੰ ਬੇਹੱਦ ਚਿੰਤਾ ਦੀ ਨਜ਼ਰ ਨਾਲ ਦੇਖਣ ਲੱਗਾ ਸੀ। ਆਪਣਾ ਇਹ ਫ਼ਿਕਰ ਜਤਲਾਉਂਦਿਆਂ *ਇੰਡੀਆ ਟੂਡੇ* ਨੇ ਲਿਖਿਆ ਸੀ ਕਿ 'ਸਿੱਖ ਭਾਈਚਾਰਾ ਅੰਦਰੋਂ ਡੂੰਘਾ ਜ਼ਖ਼ਮੀ ਹੋਇਆ ਪਿਆ ਹੈ ਅਤੇ ਉਸ ਅੰਦਰ ਵਿਆਪਕ ਰੋਸ ਜੰਮ੍ਹਾ ਹੋਇਆ ਪਿਆ ਹੈ। ਉਹ ਆਪਣੇ ਹਿੰਦੂ ਗਵਾਂਢੀਆਂ ਨਾਲੋਂ ਆਪਸੀ ਸ਼ੱਕ ਦੀ ਦੀਵਾਰ ਨਾਲ ਨਿਖੜਿਆ ਹੋਇਆ ਹੈ। ਪੰਜਾਬ ਦੀ ਕਿਸਮਤ ਦਾ ਫ਼ੈਸਲਾ ਇਸ ਗੱਲ 'ਤੇ ਖੜ੍ਹਾ ਹੈ ਕਿ ਇਹ ਜ਼ਖ਼ਮ ਤੇ ਇਹ ਦੂਰੀ ਕਿੰਨੀ ਜਲਦੀ ਤੇ ਕਿੰਨੇ ਅਸਰਦਾਰ ਢੰਗ ਨਾਲ ਦੂਰ ਕੀਤੀ ਜਾਂਦੀ ਹੈ। ਅਤੇ ਇਹ ਇਸ ਗੱਲ 'ਤੇ ਨਿਰਭਰ ਕਰਦੈ ਕਿ ਇੰਦਰਾ ਗਾਂਧੀ ਪੰਜਾਬ ਅੰਦਰ ਅਮਨ ਬਹਾਲ ਕਰਨ ਲਈ ਕਿੰਨੀ ਕੁ ਸੰਜੀਦਾ ਹੈ, ਸੌੜੇ ਰਾਜਸੀ ਲਾਭ ਤੇ ਪੱਖਪਾਤ ਨੂੰ ਲਾਂਭੇ ਛੱਡ ਕੇ।'[54]

ਇਸ ਦੇ ਨਾਲ ਹੀ, ਹਮਲੇ ਤੋਂ ਬਾਅਦ ਇੰਦਰਾ ਗਾਂਧੀ ਨੂੰ ਵਧਾਈਆਂ ਦੇਣ ਵਾਲੇ ਰਾਜਸੀ ਦਲਾਂ ਨੇ ਵੀ ਸਰਕਾਰ ਪ੍ਰਤਿ ਆਪਣੀ ਨਾ-ਖ਼ੁਸ਼ੀ ਤੇ ਨਿਰਾਸ਼ਤਾ ਦਾ ਖੁੱਲ੍ਹ ਕੇ ਪ੍ਰਗਟਾਵਾ ਕਰਨਾ ਸ਼ੁਰੂ ਕਰ ਦਿੱਤਾ ਸੀ। ਲੋਕ ਸਭਾ ਦੀਆਂ ਚੋਣਾਂ ਦਾ ਸਮਾਂ ਨੇੜੇ ਢੁਕਣ ਕਰਕੇ ਵਿਰੋਧੀ ਪਾਰਟੀਆਂ ਨੇ ਹੁਕਮਰਾਨ ਪਾਰਟੀ ਉੱਤੇ, ਸਿੱਖ ਬੇਚੈਨੀ ਦਾ ਆਪਣੇ 'ਸੌੜੇ ਰਾਜਸੀ ਹਿਤਾਂ ਲਈ ਲਾਹਾ ਲੈਣ' ਦੀ ਰਾਜਸੀ ਇਲਜ਼ਾਮਬਾਜ਼ੀ ਦੀ ਸੁਰ ਤਿੱਖੀ ਤੇ ਉੱਚੀ ਕਰ ਦਿੱਤੀ ਸੀ। ਪੰਜਾਬ ਅੰਦਰ ਕਾਂਗਰਸੀ ਸਿੱਖਾਂ ਨੂੰ ਆਪਣੇ ਭਾਈਚਾਰੇ ਅੰਦਰ ਜਿੰਨੀ

ਤਿੱਖੀ ਨੁਕਤਾਚੀਨੀ ਤੇ ਨਫ਼ਰਤ ਦਾ ਸਾਹਮਣਾ ਕਰਨਾ ਪੈ ਰਿਹਾ ਸੀ,* ਉਸ ਨਾਲ ਉਨ੍ਹਾਂ ਦੇ ਕੁੱਝ ਵਰਗਾਂ ਅੰਦਰ ਵੀ ਕੇਂਦਰੀ ਹਾਕਮਾਂ ਦੀਆਂ ਨੀਤੀਆਂ ਬਾਰੇ ਨਾ-ਤਸੱਲੀ ਤੇ ਅਪ੍ਰਸੰਨਤਾ ਦਾ ਰੌਂਅ ਪਨਪਣਾ ਸ਼ੁਰੂ ਹੋ ਗਿਆ ਸੀ।[55]

## ਸਮਝੌਤੇ ਦੇ ਯਤਨਾਂ ਵਿਚ ਤੇਜ਼ੀ

ਹਾਕਮ ਵਰਗ ਦੇ ਸਾਹਮਣੇ, ਇਨ੍ਹਾਂ ਸਾਰੀਆਂ ਗੱਲਾਂ ਨਾਲੋਂ ਵੱਧ ਵੱਡੀ ਇਕ ਹੋਰ ਅਣਕਿਆਸੀ ਬਿਪਤਾ ਖੜ੍ਹੀ ਹੋ ਗਈ ਸੀ। 2 ਸਤੰਬਰ ਤੋਂ ਬਾਅਦ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੇ, ਆਪਣੇ ਨਿੱਜੀ ਸੁਆਰਥ ਨੂੰ ਮੁੱਖ ਰੱਖਦੇ ਹੋਏ, ਦਰਬਾਰ ਸਾਹਿਬ 'ਚੋਂ ਫ਼ੌਜ ਹਟਾ ਲੈਣ ਤੇ ਇਸ ਦਾ ਪ੍ਰਬੰਧ ਮੁੜ ਤੋਂ ਸ਼੍ਰੋਮਣੀ ਕਮੇਟੀ ਦੇ ਹਵਾਲੇ ਕਰ ਦੇਣ ਲਈ ਸਰਕਾਰ ਉੱਤੇ ਤਿੱਖਾ ਦਬਾਅ ਪਾਉਣਾ ਸ਼ੁਰੂ ਕਰ ਦਿੱਤਾ ਸੀ। ਦਰਬਾਰ ਸਾਹਿਬ ਉੱਤੇ ਹਮਲੇ ਤੋਂ ਪਹਿਲਾਂ ਹੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਤੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਵਿਚਕਾਰ ਸੰਬੰਧ ਬਹੁਤੇ ਸੁਖਾਵੇਂ ਨਹੀਂ ਸੀ ਰਹੇ। ਪ੍ਰਧਾਨ ਮੰਤਰੀ ਨੇ ਅਹਿਮ ਮਾਮਲਿਆਂ, ਖ਼ਾਸ ਕਰਕੇ ਸਰਕਾਰ ਵਿਰੋਧੀ ਸਿੱਖ ਉਭਾਰ ਤੇ ਸੰਘਰਸ਼ ਦੇ ਪ੍ਰਤਿ ਸਰਕਾਰ ਦੀ ਪਹੁੰਚ ਤੇ ਨੀਤੀਆਂ ਦੇ ਬਾਰੇ ਵਿਚ ਰਾਸ਼ਟਰਪਤੀ ਨੂੰ ਨਾ ਸਿਰਫ਼ ਭਰੋਸੇ ਵਿਚ ਲੈਣਾ ਜ਼ਰੂਰੀ ਸਮਝਣਾ ਬੰਦ ਕਰ ਦਿੱਤਾ ਸੀ, ਸਗੋਂ ਉਸ ਨੂੰ ਸੁਚੇਤ ਰੂਪ ਵਿਚ ਨਜ਼ਰ-ਅੰਦਾਜ਼ ਕਰਨ ਦਾ ਦਸਤੂਰ ਅਪਣਾ ਲਿਆ ਸੀ। ਇਸ ਦੇ ਕਾਰਨ ਹੋਰ ਜੋ ਮਰਜ਼ੀ ਹੋਣ (ਇਥੇ ਜਿਨ੍ਹਾਂ ਦੇ ਵਿਸਥਾਰ ਵਿਚ ਜਾਣਾ ਕੁਥਾਵਾਂ ਹੋਵੇਗਾ), ਪਰ ਗਿਆਨੀ ਜ਼ੈਲ ਸਿੰਘ ਦਾ 'ਸਿੱਖ' ਹੋਣਾ ਇਸ ਦੀ ਵਜ੍ਹਾ ਕਦਾਚਿੱਤ ਨਹੀਂ ਸੀ। ਕਿਉਂਕਿ ਉਹ ਕਿਸ ਕਿਸਮ ਦਾ ਸਿੱਖ ਸੀ, ਇਸ ਦੀ ਚਰਚਾ ਅਸੀ ਥੋੜ੍ਹਾ ਅੱਗੇ ਜਾ ਕੇ ਕਰਾਂਗੇ। ਇਥੇ ਸਿਰਫ਼ ਇਸ ਤੱਥ ਦਾ ਜ਼ਿਕਰ ਕਰਨਾ ਹੀ ਕਾਫ਼ੀ ਹੈ ਕਿ 2 ਸਤੰਬਰ ਦੇ ਸੰਮੇਲਨ ਵਿਚ ਗਿਆਨੀ ਜ਼ੈਲ ਸਿੰਘ ਨੂੰ 'ਤਨਖ਼ਾਹੀਆ' ਕਰਾਰ ਦਿੱਤੇ ਜਾਣ ਨਾਲ ਉਹ ਬਹੁਤ ਹੀ ਕਸੂਤੀ ਹਾਲਤ ਵਿਚ ਘਿਰ ਗਿਆ ਸੀ। ਹੁਕਮਰਾਨ ਵਰਗ ਨੇ ਤਾਂ ਆਪਣੇ ਵੱਲੋਂ ਉਸ ਨੂੰ ਲਗਭਗ ਛੇਕ ਹੀ ਰੱਖਿਆ ਸੀ, ਅਤੇ ਜੇਕਰ ਉਸ ਨੂੰ ਪੰਥ 'ਚੋਂ ਵੀ ਛੇਕਣ ਦਾ ਫ਼ੈਸਲਾ ਹੋ ਜਾਂਦਾ ਸੀ ਤਾਂ ਉਸ ਦੀ ਹਾਲਤ ਸੱਚਮੁੱਚ ਹੀ ਧੋਬੀ ਦੇ ਕੁੱਤੇ ਵਾਲੀ ਹੋ ਜਾਣੀ ਸੀ। ਅਰਥਾਤ ਉਸ ਨੇ ਨਾ 'ਘਰ' ਦਾ ਰਹਿਣਾ ਸੀ, ਤੇ ਨਾ 'ਘਾਟ' ਦਾ। ਨਾ ਖ਼ੁਦਾ ਹੀ ਮਿਲਾ ਨਾ ਵਿਸਾਲੇ ਸਨਮ! ਗਿਆਨੀ ਜੀ ਨੇ ਇਸ ਮੰਦਹੋਣੀ ਨੂੰ ਟਾਲਣ ਲਈ ਆਪਣੇ ਸਾਰੇ ਸਾਧਨ ਤੇ ਵਸੀਲੇ ਝੋਕ ਦਿੱਤੇ ਸਨ। 2 ਸਤੰਬਰ ਦੇ ਹੁਕਮਨਾਮੇ ਵਿਚ ਗਿਆਨੀ ਜ਼ੈਲ ਸਿੰਘ ਨੂੰ (ਸੰਵਿਧਾਨਕ ਪਦਵੀ ਅਨੁਸਾਰ) ਭਾਰਤੀ ਫ਼ੌਜ ਦੇ ਸੁਪਰੀਮ ਕਮਾਂਡਰ ਹੋਣ ਦੇ ਨਾਤੇ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਅਤੇ ਸਿੱਖ ਕੌਮ ਉੱਤੇ ਢਾਹੇ ਗਏ ਬੇਪਨਾਹ ਜ਼ੁਲਮਾਂ ਲਈ ਦੋਸ਼ੀ ਠਹਿਰਾਏ

---

* ਇਕ ਕਾਂਗਰਸੀ ਵਿਧਾਇਕ ਨੇ ਖ਼ੁਦ ਮੰਨਿਆ ਕਿ 'ਸਾਨੂੰ ਹਕੀਕਤ ਦਾ ਆਭਾਸ ਉਸ ਵੇਲੇ ਹੋਇਆ ਜਦੋਂ ਅਸੀਂ ਪਾਰਟੀ ਵੱਲੋਂ ਦਿੱਤੇ 'ਜਨ ਸੰਪਰਕ' ਪ੍ਰੋਗਰਾਮ ਨੂੰ ਲਾਗੂ ਕਰਨ ਲਈ ਪਿੰਡਾਂ ਵੱਲ ਮੂੰਹ ਕੀਤਾ। ਲੋਕ ਸਾਨੂੰ ਏਨੀ ਘਿਰਣਾ ਕਰਦੇ ਹਨ ਕਿ ਉਨ੍ਹਾਂ ਨੇ ਸਾਨੂੰ ਪੀਣ ਲਈ ਪਾਣੀ ਤਕ ਨਾ ਪੁੱਛਿਆ।'

—*ਇੰਡੀਆ ਟੂਡੇ*, 15 ਜੁਲਾਈ, 1984, ਸਫ਼ਾ 22.

ਦੁਆਬੇ ਦੇ ਪ੍ਰਸਿੱਧ ਕਾਂਗਰਸੀ ਆਗੂ ਉਮਰਾਓ ਸਿੰਘ ਦੇ ਪਿੰਡ ਵਿਚ ਪਿੰਡ ਵਾਸੀਆਂ ਵੱਲੋਂ ਜਦੋਂ ਦਰਬਾਰ ਸਾਹਿਬ ਵਿਖੇ ਸ਼ਹੀਦ ਹੋਏ ਸਿੰਘਾਂ ਦੇ ਨਮਿਤ ਅਖੰਡ ਪਾਠ ਰੱਖਿਆ ਗਿਆ ਤਾਂ ਸਾਰੇ ਪਿੰਡ ਵਿਚ ਇਕਮਾਤਰ ਉਸ ਦਾ ਪਰਿਵਾਰ ਹੀ ਸੀ ਜਿਸ ਨੂੰ ਇਸ ਸਮਾਗਮ ਵਿਚ ਸ਼ਾਮਿਲ ਹੋਣ ਦਾ ਸੱਦਾ ਨਹੀਂ ਸੀ ਦਿੱਤਾ ਗਿਆ। (ਉਹੀ)

ਜਾਣ ਤੋਂ ਇਲਾਵਾ, 8 ਜੂਨ ਨੂੰ 'ਆਪਣੇ ਸਿਰ 'ਤੇ ਛਤਰ ਲੈ ਕੇ ਤੇ ਪੈਰੀਂ ਜੁੱਤੀ ਪਾ ਕੇ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਿਕਰਮਾ ਵਿਚ ਪੁੱਜ ਕੇ ਮਹਾਨ ਸਿੱਖ ਰਵਾਇਤਾਂ ਅਤੇ ਸਿੱਖ ਰਹਿਤ-ਮਰਯਾਦਾ ਦਾ ਘੋਰ ਅਪਮਾਨ ਕਰਨ' ਦਾ ਦੋਸ਼ੀ ਕਰਾਰ ਦਿੱਤਾ ਗਿਆ ਸੀ, ਅਤੇ ਇਨ੍ਹਾਂ ਦੋਸ਼ਾਂ ਬਾਰੇ ਸਪੱਸ਼ਟੀਕਰਨ ਦੇਣ ਲਈ ਉਸ ਨੂੰ ਸ੍ਰੀ ਅਕਾਲ ਤਖ਼ਤ ਸਾਹਮਣੇ ਖ਼ੁਦ ਪੇਸ਼ ਹੋਣ ਦਾ ਆਦੇਸ਼ ਦਿੱਤਾ ਗਿਆ ਸੀ। ਇਸ ਨਾਲ ਉਸ ਦੇ ਸਾਹਮਣੇ ਇਕ ਵੱਡਾ ਧਰਮ ਸੰਕਟ ਖੜ੍ਹਾ ਹੋ ਗਿਆ ਸੀ। ਦੇਸ਼ ਦਾ ਸੰਵਿਧਾਨਕ ਮੁਖੀ ਹੋਣ ਦੇ ਨਾਤੇ ਉਹ ਅਕਾਲ ਤਖ਼ਤ ਮੂਹਰੇ ਪੇਸ਼ ਨਹੀਂ ਸੀ ਹੋ ਸਕਦਾ, ਕਿਉਂਕਿ ਅਜਿਹਾ ਕਰਨਾ, ਸਿੱਧੇ ਤੇ ਸਪੱਸ਼ਟ ਰੂਪ ਵਿਚ, ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਭਾਰਤੀ ਰਾਜ ਨਾਲੋਂ ਸੁਪਰੀਮ ਮੰਨਣਾ ਸੀ। ਜਿਸ ਦਾ ਅਮਲੀ ਭਾਵ ਖ਼ਾਲਸਾ ਪੰਥ ਦੇ ਕਾਨੂੰਨ ਨੂੰ ਭਾਰਤੀ ਰਾਜ ਦੇ ਕਾਨੂੰਨ ਤੋਂ ਉਪਰ ਰੱਖਣਾ ਨਿਕਲਦਾ ਸੀ। ਜ਼ਾਹਰਾ ਤੌਰ 'ਤੇ, ਇਸ ਨਾਲ ਗਿਆਨੀ ਜੀ ਦੀ ਦੇਸ਼ ਦੇ ਸੰਵਿਧਾਨਕ ਮੁਖੀ ਵਾਲੀ ਪਦਵੀ ਸੁਰੱਖਿਅਤ ਨਹੀਂ ਸੀ ਰਹਿ ਸਕਦੀ। ਦੂਜੇ ਪਾਸੇ, ਜੇਕਰ ਉਹ ਪੰਥਕ ਹੁਕਮਨਾਮੇ ਦੀ ਪਾਲਣਾ ਨਹੀਂ ਕਰਦਾ ਸੀ, ਤਾਂ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਥਾਰਟੀ ਨੂੰ ਚੁਣੌਤੀ ਦੇਣ ਦਾ ਅਪਰਾਧੀ ਬਣਦਾ ਸੀ, ਜਿਸ ਨਾਲ ਉਸ ਦਾ ਸਿੱਖ ਭਾਈਚਾਰੇ 'ਚੋਂ ਛੇਕਿਆ ਜਾਣਾ ਨਿਸਚਿਤ ਸੀ। ਗਿਆਨੀ ਜੀ ਦੀ ਸਮੱਸਿਆ ਇਹ ਸੀ ਕਿ ਉਹ 'ਕੋਹੜੀ' ਵੀ ਨਹੀਂ ਸੀ ਬਣਨਾ ਚਾਹੁੰਦਾ, ਤੇ 'ਕਲੰਕੀ' ਕਹਾਉਣ ਦੀ ਨੌਬਤ ਤੋਂ ਵੀ ਬਚਣਾ ਚਾਹੁੰਦਾ ਸੀ। ਉਸ ਕੋਲ ਸੌਦੇਬਾਜ਼ੀ ਕਰਨ ਦਾ ਭਰਪੂਰ ਰਾਜਸੀ ਤਜਰਬਾ ਤੇ ਹੁਨਰ ਸੀ। ਉਸ ਨੇ ਇਸ ਦੀ ਵਰਤੋਂ ਕਰਦਿਆਂ ਆਪਣੇ ਬਚਾਉ ਦੇ ਹੀਲੇ ਕਰਨੇ ਆਰੰਭ ਕਰ ਦਿੱਤੇ। ਉਹ ਦਰਬਾਰ ਸਾਹਿਬ 'ਚੋਂ ਫ਼ੌਜ ਹਟਾਉਣ ਵਿਚ ਮੱਦਦਗਾਰ ਬਣਨ ਦੇ ਇਕ ਕਾਜ਼ ਨਾਲ ਦੋ ਨਿਸ਼ਾਨੇ ਹਾਸਲ ਕਰ ਸਕਦਾ ਸੀ। ਇਕ ਤਾਂ ਸ਼੍ਰੋਮਣੀ ਕਮੇਟੀ ਤੇ ਸਿੰਘ ਸਾਹਿਬਾਨ ਕੋਲੋਂ ਇਸ 'ਅਹਿਸਾਨ' ਦੀ ਕੀਮਤ ਵਸੂਲ ਕਰ ਸਕਦਾ ਸੀ। ਭਾਵ ਅਕਾਲ ਤਖ਼ਤ ਸਾਹਮਣੇ ਖ਼ੁਦ ਪੇਸ਼ ਹੋਣ ਤੋਂ ਬਿਨਾਂ ਹੀ ਆਪਣੀ 'ਭੁੱਲ ਚੁੱਕ ਮੁਆਫ਼' ਕਰਵਾ ਸਕਦਾ ਸੀ। ਦੂਜਾ, ਉਸ ਦੇ ਦੇਸ਼ ਦਾ ਸੰਵਿਧਾਨਕ ਮੁਖੀ ਹੁੰਦਿਆਂ ਭਾਰਤੀ ਫ਼ੌਜ ਦੁਆਰਾ ਸ੍ਰੀ ਦਰਬਾਰ ਸਾਹਿਬ ਉੱਤੇ ਵਹਿਸ਼ੀ ਹੱਲਾ ਬੋਲ ਦੇਣ ਅਤੇ ਸਿੱਖ ਕੌਮ ਉੱਤੇ ਅਣਮਨੁੱਖੀ ਅਤਿਆਚਾਰ ਢਾਹੁਣ ਸਦਕਾ ਉਸ ਦੀ ਸਿੱਖ ਜਗਤ ਅੰਦਰ ਜਿੰਨੀ ਖ਼ੁਨਾਮੀ ਹੋ ਗਈ ਸੀ, ਦਰਬਾਰ ਸਾਹਿਬ 'ਚੋਂ ਫ਼ੌਜ ਹਟਾਉਣ ਵਿਚ ਸਹਾਈ ਹੋ ਕੇ ਉਹ ਇਸ 'ਧੱਬੇ' ਨੂੰ ਧੋ ਸੁੱਟਣ ਦਾ ਭਰਮ ਵੀ ਆਪਣੇ ਮਨ ਅੰਦਰ ਪਾਲ ਕੇ ਚੱਲ ਰਿਹਾ ਸੀ। ਉਸ ਨੇ ਆਪਣੇ 'ਪੱਤੇ' ਬਹੁਤ ਸਫ਼ਾਈ ਨਾਲ ਖੇਡੇ। ਜਿਸ ਤਰ੍ਹਾਂ ਕਿ ਉਪਰ ਦਰਸਾਇਆ ਗਿਆ ਹੈ, ਇੰਦਰਾ ਗਾਂਧੀ ਉਸ ਵੇਲੇ ਭਾਰੀ ਰਾਜਨੀਤਕ ਦਬਾਅ ਹੇਠ ਆਈ ਹੋਈ ਸੀ। ਆਂਧਰਾ ਪ੍ਰਦੇਸ਼ ਵਿਚ ਉਸ ਵੱਲੋਂ ਐੱਨ ਟੀ ਰਾਮਾਰਾਓ ਦੀ ਸਰਕਾਰ ਨੂੰ ਬਰਖ਼ਾਸਤ ਕਰਨ ਦਾ ਫ਼ੈਸਲਾ ਏਨਾ ਉਲਟਾ ਪੈ ਗਿਆ ਸੀ ਕਿ ਉਸ ਨੂੰ ਆਪਣਾ ਇਹ 'ਥੁਕਿਆ ਹੋਇਆ' ਥੋੜ੍ਹੇ ਹੀ ਦਿਨਾਂ ਬਾਅਦ 'ਚੱਟਣਾ' ਪੈ ਗਿਆ ਸੀ। ਇਸ ਨਾਲ ਉਸ ਦੀ ਆਕੜੀ ਹੋਈ ਧੌਣ ਥੋੜ੍ਹੀ ਢਿੱਲੀ ਹੋ ਗਈ ਸੀ। ਸੋ, ਗਿਆਨੀ ਜ਼ੈਲ ਸਿੰਘ ਨੇ, ਇਕ ਬੰਨੇ, ਰਾਜਨੀਤਕ ਦਬਾਅ ਹੇਠ ਆਈ ਹੋਈ ਇੰਦਰਾ ਗਾਂਧੀ ਨੂੰ ਦਰਬਾਰ ਸਾਹਿਬ 'ਚੋਂ ਜਲਦੀ ਫ਼ੌਜ ਹਟਾ ਲੈਣ ਲਈ ਪ੍ਰੇਰਨ ਦੇ ਯਤਨ ਆਰੰਭ ਦਿੱਤੇ ਸਨ। ਅਤੇ ਦੂਜੇ ਬੰਨੇ, ਆਪਣੇ ਏਲਚੀਆਂ ਦੇ ਜ਼ਰੀਏ ਸ਼੍ਰੋਮਣੀ ਕਮੇਟੀ ਦੇ ਕਾਰਜਕਾਰੀ ਪ੍ਰਧਾਨ ਸ. ਆਤਮਾ ਸਿੰਘ ਤੇ ਸਿੰਘ ਸਾਹਿਬਾਨ ਨਾਲ ਰਾਬਤਾ ਕਾਇਮ ਕਰ ਕੇ ਖ਼ੁਦ ਅਕਾਲ ਤਖ਼ਤ ਮੂਹਰੇ ਪੇਸ਼

ਹੋਣ ਦੀ ਨੌਬਤ ਤੋਂ ਛੁਟਕਾਰਾ ਪਾਉਣ ਦੀ ਕੋਈ ਬਿਧ ਕੱਢਣ ਦੇ ਜ਼ੋਰਦਾਰ ਉਪਰਾਲੇ ਸ਼ੁਰੂ ਕਰ ਦਿੱਤੇ ਸਨ। ਇਸ ਸਮੁੱਚੇ ਘਟਨਾ-ਕ੍ਰਮ ਦਾ ਇੰਕਸ਼ਾਫ ਕਰਦੇ ਹੋਏ ਸ. ਤਰਲੋਚਨ ਸਿੰਘ ਲਿਖਦੇ ਹਨ ਕਿ 2 ਸਤੰਬਰ ਦੇ ਪੰਥਕ ਸੰਮੇਲਨ ਦੁਆਰਾ ਕੀਤੇ ਗਏ ਫ਼ੈਸਲਿਆਂ ਨੇ ਸਰਕਾਰੀ ਹਲਕਿਆਂ ਅੰਦਰ ਭਾਰੀ ਘਬਰਾਹਟ ਪੈਦਾ ਕਰ ਦਿੱਤੀ ਸੀ। ਜਿਸ ਕਰਕੇ, ਭਾਵੇਂ ਕਿ 'ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਤੇ ਇੰਦਰਾ ਗਾਂਧੀ ਦੇ ਸੰਬੰਧ ਚੰਗੇ ਨਹੀਂ ਸਨ। ਫਿਰ ਵੀ ਦੋਵਾਂ ਨੇ (ਇਸ ਬਾਰੇ) ਵਿਚਾਰ-ਵਟਾਂਦਰਾ ਕੀਤਾ...ਸ. ਰਵੇਲ ਸਿੰਘ, ਸਾਬਕਾ ਮੰਤਰੀ ਪੰਜਾਬ ਨੂੰ ਵਿਚ ਪਾਇਆ ਗਿਆ। ਸ. ਰਵੇਲ ਸਿੰਘ ਦੀ ਮੁਲਾਕਾਤ ਪ੍ਰਧਾਨ ਮੰਤਰੀ ਨਾਲ ਕਰਵਾਈ ਗਈ...ਇਨ੍ਹਾਂ ਮੁਲਾਕਾਤਾਂ ਦਾ ਸਿਲਸਿਲਾ ਵਧ ਗਿਆ। ਸ. ਰਵੇਲ ਸਿੰਘ ਅੰਮ੍ਰਿਤਸਰ ਵੀ ਗਏ। ਐਕਟਿੰਗ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ. ਆਤਮਾ ਸਿੰਘ ਨੂੰ ਅੰਮ੍ਰਿਤਸਰ ਜੇਲ੍ਹ ਵਿਚ ਬਦਲ ਦਿੱਤਾ ਗਿਆ ਤਾਂ ਜੋ ਉਨ੍ਹਾਂ ਨਾਲ ਸੰਪਰਕ ਕੀਤਾ ਜਾ ਸਕੇ...ਸ. ਰਵੇਲ ਸਿੰਘ ਨੇ ਕਈ ਚੱਕਰ ਅੰਮ੍ਰਿਤਸਰ ਦੇ ਲਾਏ।'[56]

ਇਸ ਤਰ੍ਹਾਂ, 2 ਸਤੰਬਰ ਤੋਂ ਬਾਅਦ, ਇਕ ਪਾਸੇ ਤਾਂ ਸਿੱਖ ਜਗਤ ਅੰਦਰ ਸ੍ਰੀ ਹਰਿਮੰਦਰ ਸਾਹਿਬ ਨੂੰ ਫ਼ੌਜ ਦੇ ਕਬਜ਼ੇ ਤੋਂ ਮੁਕਤ ਕਰਾਉਣ ਲਈ 30 ਸਤੰਬਰ ਨੂੰ ਅੰਮ੍ਰਿਤਸਰ ਪਹੁੰਚਣ ਦਾ ਉਤਸ਼ਾਹ ਠਾਠਾਂ ਮਾਰਨ ਲੱਗ ਪਿਆ ਸੀ ਅਤੇ ਇਸ ਵਾਸਤੇ ਵਿਆਪਕ ਪੱਧਰ 'ਤੇ ਤਿਆਰੀਆਂ ਆਰੰਭ ਹੋ ਗਈਆਂ ਸਨ। ਦੂਜੇ ਪਾਸੇ, ਇਸ ਦੇ ਨਾਲੋ-ਨਾਲ ਸਰਕਾਰ ਅਤੇ ਸ਼੍ਰੋਮਣੀ ਕਮੇਟੀ ਦੇ ਵਿਚਕਾਰ ਸੁਲਹ-ਸਫ਼ਾਈ ਤੇ ਸਮਝੌਤੇ ਦੇ ਯਤਨਾਂ ਵਿਚ ਵੀ ਭਾਰੀ ਤੇਜ਼ੀ ਆ ਗਈ ਸੀ। ਗੱਲਬਾਤ ਦੀ ਸਹੂਲਤ ਲਈ ਸ. ਆਤਮਾ ਸਿੰਘ ਨੂੰ ਜੇਲ੍ਹ ਤੋਂ ਉਚੇਚਾ ਹਸਪਤਾਲ ਵਿਚ ਤਬਦੀਲ ਕਰ ਦਿੱਤਾ ਗਿਆ ਸੀ। ਉਸ ਦੀਆਂ ਸਿੰਘ ਸਾਹਿਬਾਨ ਨਾਲ, ਸਿੱਧੇ ਰੂਪ ਵਿਚ, ਉਪਰੋਥਲੀ ਪੰਜ ਮੀਟਿੰਗਾਂ ਕਰਵਾਈਆਂ ਗਈਆਂ।[57] ਸਰਕਾਰ ਨੇ ਸ. ਆਤਮਾ ਸਿੰਘ ਨੂੰ ਸ਼੍ਰੋਮਣੀ ਕਮੇਟੀ ਦੀ ਆਗਾਮੀ ਚੋਣ ਦੌਰਾਨ ਪ੍ਰਧਾਨਗੀ ਦੇ ਅਹੁਦੇ ਨਾਲ ਨਿਵਾਜਣ ਦਾ ਲਾਰਾ ਲਾਇਆ ਹੋਇਆ ਸੀ, ਜਿਸ ਕਰਕੇ ਉਹ ਸਮਝੌਤੇ ਦੇ ਯਤਨਾਂ ਦਾ ਪੁਰ-ਜ਼ੋਰ ਪੱਖ ਲੈ ਰਿਹਾ ਸੀ। ਪਰ ਦੋਵਾਂ ਧਿਰਾਂ ਅੰਦਰ ਸਮਝੌਤੇ ਦੀ ਜ਼ੋਰਦਾਰ ਤਾਂਘ ਦੇ ਬਾਵਜੂਦ, ਸਮਝੌਤੇ ਦਾ ਰਾਹ ਇੰਨਾ ਸਰਲ ਤੇ ਸਿਧ-ਪੱਧਰਾ ਨਹੀਂ ਸੀ। ਦੋਵਾਂ ਹੀ ਧਿਰਾਂ ਦੇ ਰਾਹ ਵਿਚ ਢੇਰ ਸਾਰੀਆਂ ਔਕੜਾਂ ਤੇ ਰੁਕਾਵਟਾਂ ਸਨ। ਹੁਕਮਰਾਨ ਧਿਰ ਦੀ ਗੱਲ ਕਰੀਏ ਤਾਂ ਉਸ ਅੰਦਰ ਸਮਝੌਤੇ ਦੇ ਪੱਖ ਤੇ ਵਿਰੋਧ ਵਿਚ, ਦੋਨੋਂ ਤਰ੍ਹਾਂ ਦੀਆਂ ਸੋਚਾਂ ਤੇ ਰੁਝਾਨ ਨਾਲੋ-ਨਾਲ ਚੱਲ ਰਹੇ ਸਨ। ਪੀ ਸੀ ਅਲੈਗਜ਼ੈਂਡਰ ਅਤੇ ਅਰੁਣ ਨਹਿਰੂ ਤੇ ਰਾਜੀਵ ਗਾਂਧੀ ਦਾ ਜੁੱਟ ਦਿਲੋਂ ਸ਼੍ਰੋਮਣੀ ਕਮੇਟੀ ਤੇ ਸਿੰਘ ਸਾਹਿਬਾਨ ਨਾਲ ਸਮਝੌਤੇ ਦਾ ਹਾਮੀ ਨਹੀਂ ਸੀ। ਇਸ ਮਾਮਲੇ ਵਿਚ ਖ਼ੁਦ ਇੰਦਰਾ ਗਾਂਧੀ ਦਾ ਆਪਣਾ ਮਿਜ਼ਾਜ ਵੀ ਬਹੁਤਾ ਸਥਿਰ ਨਹੀਂ ਸੀ। ਉਸ ਉੱਤੇ ਦੋਨੋਂ ਤਰ੍ਹਾਂ ਦੇ ਰੰਗ ਚੜ੍ਹਦੇ ਲੱਥਦੇ ਰਹਿੰਦੇ ਸਨ। ਉਧਰ ਗਿਆਨੀ ਜ਼ੈਲ ਸਿੰਘ ਜਿਥੇ ਇਕ ਪੱਧਰ 'ਤੇ ਤਾਂ ਸਮਝੌਤੇ ਲਈ ਸਿਰਤੋੜ ਯਤਨ ਕਰ ਰਿਹਾ ਸੀ, ਉਥੇ ਨਾਲ ਹੀ ਦੂਜੇ ਪੱਧਰ 'ਤੇ, ਆਪਣੇ ਸੁਆਰਥ ਨੂੰ ਮੁੱਖ ਰੱਖਦੇ ਹੋਏ, ਸਰਕਾਰੀ ਪਰਣਾਲੀ ਨੂੰ ਬਾਈ-ਪਾਸ ਤੇ ਨਜ਼ਰ-ਅੰਦਾਜ਼ ਕਰ ਕੇ ਸ਼੍ਰੋਮਣੀ ਕਮੇਟੀ ਦੇ ਐਕਟਿੰਗ ਪ੍ਰਧਾਨ ਤੇ ਸਿੰਘ ਸਾਹਿਬਾਨ ਨਾਲ ਆਪਣਾ ਸਿੱਧਾ ਰਾਬਤਾ ਗੰਢਣ, ਅਤੇ ਇਸ ਤਰ੍ਹਾਂ ਹਾਕਮ ਧਿਰ ਦੇ ਰਾਹ ਵਿਚ ਕੰਡੇ ਬਿਖੇਰਨ ਦੀ ਆਪਣੀ ਮਨਭਾਉਂਦੀ ਰਾਜਨੀਤੀ ਵੀ ਕਰੀ ਜਾ ਰਿਹਾ ਸੀ। ਦੂਜੇ ਬੰਨੇ, ਸਮਝੌਤੇ ਲਈ ਯਤਨਸ਼ੀਲ ਅਕਾਲੀ ਵਰਗ ਦਾ ਰਾਹ ਵੀ ਔਕੜਾਂ ਤੋਂ ਸੁਰਖ਼ਰੂ ਨਹੀਂ ਸੀ। ਇਕ ਤਾਂ, ਸਮੁੱਚਤਾ ਵਿਚ ਲਿਆਂ

ਇਹ ਵਰਗ, ਸਮਝੌਤੇ ਦਾ ਜ਼ੋਰਦਾਰ ਝੁਕਾਅ ਰੱਖਣ ਦੇ ਬਾਵਜੂਦ, ਸਰਕਾਰ ਦੀ ਕੱਠਪੁਤਲੀ ਬਣ ਕੇ ਚੱਲਣ ਲਈ ਤਿਆਰ ਨਹੀਂ ਸੀ। ਜਿਸ ਕਰਕੇ ਸਮਝੌਤੇ ਦੀ ਗੱਲਬਾਤ ਵਿਚ ਪੈਰ ਪੈਰ 'ਤੇ ਅੜਿਚਨਾਂ ਪੇਸ਼ ਆਉਂਦੀਆਂ ਰਹੀਆਂ। ਦੂਜਾ, ਇਸ ਦੇ ਨਾਲੋਂ ਅਹਿਮ ਤੱਥ ਇਹ ਸੀ ਕਿ ਅਕਾਲੀ ਲੀਡਰਸ਼ਿੱਪ ਦੇ ਸਮਝੌਤਾ-ਪੱਖੀ ਵਰਗ ਨੂੰ ਸਿੱਖ ਕੌਮ ਦੇ ਅੰਦਰੋਂ ਲਗਾਤਾਰ ਤਿੱਖੇ ਵਿਰੋਧ ਤੇ ਰੋਹ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਜਨਤਕ ਸ਼ਮੂਲੀਅਤ ਵਾਲੀ ਅਜਿਹੀ ਕੋਈ ਪੰਥਕ ਸਭਾ ਜਾਂ ਮੀਟਿੰਗ ਨਹੀਂ ਸੀ ਜਿਥੇ ਕੁੱਝ ਵਰਗਾਂ ਵੱਲੋਂ ਗਰਮਖ਼ਿਆਲੀ ਵਿਚਾਰਾਂ ਤੇ ਭਾਵਨਾਵਾਂ ਦਾ ਖੁੱਲ੍ਹਾ ਪ੍ਰਗਟਾਵਾ ਕਰਨ ਤੋਂ ਸੰਕੋਚ ਕੀਤਾ ਗਿਆ ਹੋਵੇ। 29 ਜੂਨ ਨੂੰ ਅੰਮ੍ਰਿਤਸਰ ਵਿਚ ਗੁਰੂ ਰਾਮਦਾਸ ਹਸਪਤਾਲ ਵਿਖੇ ਅਕਾਲੀ ਦਲ ਦੇ ਵਿਧਾਇਕਾਂ ਤੇ ਜਥੇਦਾਰਾਂ ਦੀ ਦਰਬਾਰ ਸਾਹਿਬ ਉੱਤੇ ਹਮਲੇ ਉਪਰੰਤ ਹੋਈ ਪਹਿਲੀ ਮੀਟਿੰਗ ਵਿਚ ਹੀ ਸਮਝੌਤਾ ਵਿਰੋਧੀ ਸੁਰ ਦੀ ਗੂੰਜ ਸਾਫ਼ ਸੁਣਾਈ ਦਿੱਤੀ। ਬੀਬੀ ਰਾਜਿੰਦਰ ਕੌਰ ਦੀ ਪ੍ਰਧਾਨਗੀ ਹੇਠ ਹੋਈ ਇਸ ਮੀਟਿੰਗ ਵਿਚ, ਸਰਕਾਰ ਦਾ ਕਿਸੇ ਵੀ ਰੂਪ ਵਿਚ ਦਬਾਅ ਮੰਨਣ ਦੀ ਬਜਾਇ, ਉਸ ਨੂੰ ਸਿੱਧੇ ਮੱਥੇ ਵੰਗਾਰਨ ਦਾ ਰੌਅ ਹਾਵੀ ਰਿਹਾ।[58] ਫਿਰ ਜਦ 23 ਜੁਲਾਈ ਨੂੰ ਲੁਧਿਆਣਾ ਵਿਖੇ ਸ. ਪ੍ਰਕਾਸ਼ ਸਿੰਘ ਮਜੀਠੀਆ ਦੀ ਪ੍ਰਧਾਨਗੀ ਹੇਠ ਅਕਾਲੀ ਦਲ ਦੀ ਐਡਹਾਕ ਕਮੇਟੀ ਦੀ ਵਧਵੀਂ ਮੀਟਿੰਗ ਹੋਈ, ਜਿਸ ਵਿਚ ਜ਼ਿਲ੍ਹਾ ਜਥੇਦਾਰਾਂ ਨੂੰ ਵੀ ਸ਼ਾਮਿਲ ਕੀਤਾ ਗਿਆ ਸੀ, ਤਾਂ ਕੁੱਝ ਜਥੇਦਾਰਾਂ ਨੇ ਖ਼ਾਲਿਸਤਾਨ ਦੀ ਮੰਗ ਦੀ ਖੁੱਲ੍ਹੇ ਰੂਪ ਵਿਚ ਹਮਾਇਤ ਕੀਤੀ। ਰੋਹ ਵਿਚ ਆਏ ਜਥੇਦਾਰਾਂ ਨੂੰ ਸ. ਮਜੀਠੀਆ ਨੇ ਇਹ ਕਹਿ ਕੇ ਸ਼ਾਂਤ ਕੀਤਾ ਕਿ ਜਿੰਨਾ ਚਿਰ ਸੀਨੀਅਰ ਲੀਡਰ ਜੇਲ੍ਹਾਂ 'ਚੋਂ ਬਾਹਰ ਨਹੀਂ ਆ ਜਾਂਦੇ, ਓਨਾ ਚਿਰ ਕੋਈ ਨਵਾਂ ਰਾਜਸੀ ਵਿਵਾਦ ਨਾ ਖੜ੍ਹਾ ਕੀਤਾ ਜਾਵੇ ਅਤੇ ਸੰਘਰਸ਼ ਨੂੰ ਸਿਰਫ਼ ਤੇ ਸਿਰਫ਼ ਦਰਬਾਰ ਸਾਹਿਬ ਮੁਕਤ ਕਰਾਉਣ ਦੇ ਮੁੱਦੇ ਤਕ ਹੀ ਸੀਮਤ ਰੱਖਿਆ ਜਾਵੇ।[59] 19 ਸਤੰਬਰ ਨੂੰ ਅੰਮ੍ਰਿਤਸਰ ਵਿਖੇ ਸਰਗਰਮ ਅਕਾਲੀ ਵਰਕਰਾਂ ਦੀ ਜੋ ਮੀਟਿੰਗ ਪਹਿਲੀ ਅਕਤੂਬਰ ਦੇ ਮਾਰਚ ਦੀ ਸਫਲਤਾ ਲਈ ਬੁਲਾਈ ਗਈ ਸੀ, ਉਸ ਅੰਦਰ ਵੀ, ਦਰਬਾਰ ਸਾਹਿਬ 'ਚੋਂ ਫ਼ੌਜ ਨੂੰ ਹਟਾਉਣ ਲਈ ਸਰਕਾਰ ਦੀਆਂ ਨਹੱਕੀਆਂ ਸ਼ਰਤਾਂ ਕਬੂਲ ਕਰਨ ਵਿਰੁੱਧ ਸਖ਼ਤ ਰਾਵਾਂ ਪ੍ਰਗਟ ਕੀਤੀਆਂ ਗਈਆਂ ਸਨ।[60]

2 ਸਤੰਬਰ ਤੋਂ ਬਾਅਦ ਸਰਕਾਰ ਨੇ ਇਹ ਗੱਲ ਚੰਗੀ ਤਰ੍ਹਾਂ ਭਾਂਪ ਲਈ ਸੀ ਕਿ ਫ਼ੌਜ ਨੂੰ ਦਰਬਾਰ ਸਾਹਿਬ ਦੇ ਅੰਦਰ ਹੋਰ ਬਹੁਤਾ ਲੰਮਾ ਚਿਰ ਤੈਨਾਤ ਕਰ ਕੇ ਰੱਖ ਸਕਣਾ ਮੁਮਕਿਨ ਨਹੀਂ ਸੀ ਰਿਹਾ। ਫ਼ੌਜ ਨੂੰ 30 ਸਤੰਬਰ ਤੋਂ ਪਹਿਲਾਂ ਹਟਾਉਣਾ ਪੈ ਸਕਦਾ ਸੀ। ਇਸ ਕਰਕੇ 2 ਸਤੰਬਰ ਤੋਂ ਬਾਅਦ ਮੁਰੰਮਤਾਂ ਦਾ ਕੰਮ ਇਕਦਮ ਤੇਜ਼ ਕਰ ਦਿੱਤਾ ਗਿਆ ਸੀ। 6 ਤੋਂ 7 ਸੌ ਦੇ ਕਰੀਬ ਕਾਰੀਗਰ ਰਾਤ ਦਿਨ ਕੰਮ ਵਿਚ ਜੁੱਟ ਗਏ ਸਨ।[61] ਸਰਕਾਰ ਕੰਪਲੈਕਸ ਵਿੱਚੋਂ ਫ਼ੌਜ ਬਾਹਰ ਕੱਢਣ ਤੋਂ ਪਹਿਲਾਂ ਪਹਿਲਾਂ ਮੁਰੰਮਤਾਂ ਦਾ ਕੰਮ ਮੁਕੰਮਲ ਕਰ ਲੈਣਾ ਚਾਹੁੰਦੀ ਸੀ, ਤਾਂ ਕਿ ਸਿੱਖ ਕੌਮ ਤਬਾਹੀ ਦੇ ਨਿਸ਼ਾਨਾਂ ਨੂੰ 'ਯਾਦਗਾਰ' ਵਜੋਂ ਸੰਭਾਲ ਕੇ ਨਾ ਰੱਖ ਸਕੇ। ਮੁਰੰਮਤਾਂ ਦੇ ਨਾਲੋ-ਨਾਲ ਸਮਝੌਤੇ ਦੀ ਗੱਲਬਾਤ ਵਿਚ ਵੀ ਪੂਰੀ ਤੇਜ਼ੀ ਆ ਗਈ ਸੀ। ਸਰਕਾਰ ਫ਼ੌਜਾਂ ਹਟਾਉਣ ਤੋਂ ਪਹਿਲਾਂ ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਕੋਲੋਂ ਇਹ ਬਚਨ ਲਿਖਤੀ ਰੂਪ ਵਿਚ ਲੈਣਾ ਚਾਹੁੰਦੀ ਸੀ ਕਿ ਉਹ ਦਰਬਾਰ ਸਾਹਿਬ ਕੰਪਲੈਕਸ ਅੰਦਰ ਮੁੜ ਤੋਂ 'ਅੱਤਵਾਦੀਆਂ ਦੀ ਘੁਸਪੈਠ' ਨਹੀਂ ਹੋਣ ਦੇਣਗੇ। ਖ਼ਾਸ ਕਰਕੇ ਇੰਦਰਾ ਗਾਂਧੀ ਵਿਅਕਤੀਗਤ ਪੱਧਰ 'ਤੇ ਇਸ ਮਸਲੇ

ਬਾਰੇ ਬੇਹੱਦ ਗੰਭੀਰ ਸੀ ਅਤੇ ਇਸ ਮੁੱਦੇ 'ਤੇ ਉਹ ਕੋਈ ਵੀ ਛੋਟ ਦੇਣ ਦੇ ਰੌਂਅ ਵਿਚ ਨਹੀਂ ਸੀ। ਸਮਝੌਤੇ ਦੀ ਗੱਲਬਾਤ ਚਲਾ ਰਹੇ ਆਪਣੇ ਅਧਿਕਾਰੀਆਂ ਤੇ ਏਲਚੀਆਂ ਨੂੰ ਉਸ ਨੇ ਇਸ ਬਾਰੇ ਸਪੱਸ਼ਟ ਹਦਾਇਤਾਂ ਦੇ ਰੱਖੀਆਂ ਹੋਈਆਂ ਸਨ।[62] ਪੀ ਸੀ ਅਲੈਗਜ਼ੈਂਡਰ ਨੇ ਇਹ ਅਹਿਮ ਇੰਕਸ਼ਾਫ਼ ਕੀਤਾ ਹੈ ਕਿ ਪੰਜਾਬ ਦੇ ਇਕ ਸਾਬਕਾ ਪੁਲੀਸ ਮੁਖੀ ਸ੍ਰੀ ਅਸ਼ਵਨੀ ਕੁਮਾਰ ਨੇ ਉਸ ਵਿਸ਼ੇਸ਼ ਘੜੀ ਸਰਕਾਰ ਦੀ ਤਰਫ਼ੋਂ ਵਿਚੋਲੇ ਦੀ ਭੂਮਿਕਾ ਅਦਾ ਕੀਤੀ ਸੀ। ਸ. ਪ੍ਰਕਾਸ਼ ਸਿੰਘ ਮਜੀਠੀਆ, ਜੋ ਸੀਨੀਅਰ ਅਕਾਲੀ ਲੀਡਰਾਂ ਦੇ ਜੇਲ੍ਹ ਵਿਚ ਹੋਣ ਦੀ ਸੂਰਤ ਵਿਚ ਉਸ ਵੇਲੇ ਸ਼੍ਰੋਮਣੀ ਅਕਾਲੀ ਦਲ ਦੇ ਐਕਟਿੰਗ ਪ੍ਰਧਾਨ ਵਜੋਂ ਕੰਮ ਕਰ ਰਿਹਾ ਸੀ, ਨਾਲ ਅਸ਼ਵਨੀ ਕੁਮਾਰ ਦੇ ਨਜ਼ਦੀਕੀ ਸੰਬੰਧ ਸਨ। ਅਲੈਗਜ਼ੈਂਡਰ ਮੁਤਾਬਿਕ ਸਰਕਾਰ ਦੀ ਤਰਫ਼ੋਂ ਉਸ ਨੇ ਤੇ ਨਰਸਿਮ੍ਹਾ ਰਾਓ ਨੇ ਅਸ਼ਵਨੀ ਕੁਮਾਰ ਦੇ ਜ਼ਰੀਏ ਸ. ਮਜੀਠੀਆ ਨਾਲ 15 ਸਤੰਬਰ ਨੂੰ ਦਿੱਲੀ ਦੇ ਵਸੰਤ ਵਿਹਾਰ ਦੇ ਇਕ ਗੈਸਟ ਹਾਊਸ ਵਿਚ 'ਗੁਪਤ ਮੀਟਿੰਗ' ਕੀਤੀ ਅਤੇ ਉਸ ਨੂੰ ਸਪੱਸ਼ਟ ਕੀਤਾ ਕਿ ਸਰਕਾਰ ਦਰਬਾਰ ਸਾਹਿਬ ਅੰਦਰੋਂ ਫ਼ੌਜਾਂ ਹਟਾਉਣ ਲਈ ਪੂਰੀ ਰਜ਼ਾਮੰਦ ਸੀ, ਪਰ ਉਹ ਪਹਿਲਾਂ ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਕੋਲੋਂ ਇਕ ਤਾਂ ਲਿਖਤੀ ਰੂਪ ਵਿਚ ਉਪਰ ਬਿਆਨਿਆ ਬਚਨ ਲੈਣਾ ਚਾਹੁੰਦੀ ਸੀ, ਅਤੇ ਦੂਜਾ ਇਹ ਚਾਹੁੰਦੀ ਸੀ ਕਿ ਗਿਆਨੀ ਜ਼ੈਲ ਸਿੰਘ, ਬੂਟਾ ਸਿੰਘ ਤੇ ਸੰਤਾ ਸਿੰਘ ਨੂੰ 'ਦੋਸ਼ ਮੁਕਤ' ਕੀਤਾ ਜਾਵੇ। ਸ. ਮਜੀਠੀਆ ਇਨ੍ਹਾਂ ਦੋਨੋਂ ਗੱਲਾਂ ਨਾਲ ਸਹਿਮਤ ਹੋ ਗਏ ਸਨ ਅਤੇ ਇਸ ਬਾਰੇ ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨਾਲ ਗੱਲ ਕਰਨ ਲਈ ਅੰਮ੍ਰਿਤਸਰ ਚਲੇ ਗਏ ਸਨ। 20 ਸਤੰਬਰ ਨੂੰ ਸ. ਮਜੀਠੀਆ ਨੇ ਵਾਪਸ ਦਿੱਲੀ ਆ ਕੇ ਦੱਸਿਆ ਕਿ ਸਿੰਘ ਸਾਹਿਬਾਨ ਗਿਆਨੀ ਜ਼ੈਲ ਸਿੰਘ ਤੇ ਬੂਟਾ ਸਿੰਘ ਨੂੰ ਤਾਂ 'ਦੋਸ਼ ਮੁਕਤ' ਕਰਨ ਲਈ ਰਾਜ਼ੀ ਸਨ, ਪਰ ਸੰਤਾ ਸਿੰਘ ਨੂੰ ਕਦਾਚਿੱਤ ਨਹੀਂ। ਜਿਥੋਂ ਤਕ ਦਰਬਾਰ ਸਾਹਿਬ ਅੰਦਰ ਮੁੜ ਤੋਂ 'ਅੱਤਵਾਦੀ ਘੁਸਪੈਠ' ਨੂੰ ਰੋਕਣ ਬਾਰੇ ਲਿਖਤੀ ਰੂਪ ਵਿਚ ਬਚਨ ਦੇਣ ਦੀ ਗੱਲ ਸੀ, ਉਸ ਬਾਰੇ ਸਿੰਘ ਸਾਹਿਬਾਨ ਨੇ ਆਪਣੀ ਅਸਮਰੱਥਾ ਪ੍ਰਗਟਾਉਂਦਿਆਂ ਇਕ ਵਿਚ-ਵਿਚਾਲੇ ਦਾ ਰਾਹ ਸੁਝਾਇਆ ਸੀ, ਕਿ ਉਹ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਹਜ਼ੂਰੀ ਵਿਚ ਇਹ ਬਚਨ ਆਪਣੇ ਮੂੰਹੋਂ ਜ਼ਬਾਨੀ ਤੌਰ 'ਤੇ ਦੇਣ ਲਈ ਤਿਆਰ ਸਨ। ਸ. ਮਜੀਠੀਆ ਨੇ ਗੱਲਬਾਤ ਦੀ ਸਹੂਲਤ ਲਈ ਇਨ੍ਹਾਂ ਮੁੱਦਿਆਂ ਨੂੰ ਲਿਖਤੀ ਰੂਪ ਦੇਣ ਦਾ ਸੁਝਾਅ ਦਿੱਤਾ, ਜਿਸ ਨੂੰ ਇੰਦਰਾ ਗਾਂਧੀ ਦੀ ਸਹਿਮਤੀ ਨਾਲ ਪ੍ਰਵਾਨ ਕਰ ਲਿਆ ਗਿਆ ਸੀ। ਇਸ ਤਰ੍ਹਾਂ, ਅਲੈਗਜ਼ੈਂਡਰ ਤੇ ਨਰਸਿਮ੍ਹਾ ਰਾਓ ਨੇ ਝਟ-ਪਟ ਇਕ ਲਿਖਤੀ ਮਸੌਦਾ ਤਿਆਰ ਕਰ ਕੇ ਅਗਲੇ ਦਿਨ ਸੁਬ੍ਹਾ ਹੀ ਸ. ਮਜੀਠੀਆ ਦੇ ਸਪੁਰਦ ਕਰ ਦਿੱਤਾ, ਜਿਸ ਨੂੰ ਲੈ ਕੇ ਉਹ ਅੰਮ੍ਰਿਤਸਰ ਲਈ ਰਵਾਨਾ ਹੋ ਗਏ। ਭਾਵੇਂ ਇਹ ਸਾਰਾ ਅਮਲ ਪੂਰੀ ਤਰ੍ਹਾਂ 'ਗੁਪਤ' ਰੱਖਿਆ ਗਿਆ ਸੀ, ਪਰ ਗਿਆਨੀ ਜ਼ੈਲ ਸਿੰਘ ਨੂੰ ਆਪਣੇ ਸੂਤਰਾਂ ਰਾਹੀਂ ਇਸ ਗੱਲ ਦੀ ਭਿਣਕ ਪੈ ਗਈ ਸੀ। ਉਸ ਦੀ ਆਪਣੇ ਪੱਧਰ 'ਤੇ ਵੀ ਸਿੰਘ ਸਾਹਿਬਾਨ ਤੇ ਸ. ਆਤਮਾ ਸਿੰਘ ਨਾਲ ਸਿੱਧੀ ਗੱਲਬਾਤ ਚੱਲ ਰਹੀ ਸੀ ਅਤੇ ਉਹ ਸਮਝੌਤੇ ਦਾ ਸਾਰਾ ਸਿਹਰਾ ਆਪਣੇ ਸਿਰ ਲੈਣਾ ਚਾਹੁੰਦਾ ਸੀ, ਤਾਂ ਜੋ ਉਸ ਦਾ ਸਿੱਖ ਕੌਮ ਅੰਦਰ ਖੋਇਆ ਵੱਕਾਰ ਕੁੱਝ ਹੱਦ ਤਕ ਬਹਾਲ ਹੋ ਸਕੇ। ਇਸ ਕਰਕੇ ਉਹ, ਉਸ ਨੂੰ ਨਜ਼ਰ-ਅੰਦਾਜ਼ ਤੇ ਦਰਕਿਨਾਰ ਕਰ ਕੇ ਅਕਾਲੀ ਧਿਰ ਨਾਲ ਸਮਝੌਤਾ ਕਰਨ ਦੇ ਕੀਤੇ ਜਾ ਰਹੇ ਇਨ੍ਹਾਂ ਯਤਨਾਂ ਉੱਤੇ ਅੱਗ-ਬਬੂਲਾ ਹੋ ਉੱਠਿਆ। ਅਗਲੇ ਹੀ ਦਿਨ, 22 ਸਤੰਬਰ

ਨੂੰ, ਉਸ ਨੇ ਇੰਦਰਾ ਗਾਂਧੀ ਕੋਲ ਆਪਣੀ ਨਰਾਜ਼ਗੀ ਪ੍ਰਗਟਾਉਂਦਿਆਂ ਅਚਾਨਕ ਖ਼ੁਦ ਸ੍ਰੀ ਹਰਿਮੰਦਰ ਸਾਹਿਬ ਵਿਖੇ ਜਾਣ ਦਾ ਆਪਣਾ ਇਕ-ਤਰਫ਼ਾ ਫ਼ੈਸਲਾ ਸੁਣਾ ਦਿੱਤਾ। ਇੰਦਰਾ ਗਾਂਧੀ ਦੇ ਲੱਖ ਮਨਾਉਣ ’ਤੇ ਵੀ ਗਿਆਨੀ ਜ਼ੈਲ ਸਿੰਘ ਆਪਣੇ ਫ਼ੈਸਲੇ ’ਤੇ ਬਜ਼ਿੱਦ ਰਿਹਾ। ਇਸ ਨਾਲ ਸਰਕਾਰ ਸਾਹਮਣੇ ਇਕਦਮ ਕਸੂਤੀ ਹਾਲਤ ਪੈਦਾ ਹੋ ਗਈ। ਉਸ ਦੁਆਰਾ ਤੈਅ ਕੀਤੀ ਸਮਝੌਤੇ ਦੀ ਸਾਰੀ ਸਕੀਮ ਉਖੜ-ਪੁਖੜ ਗਈ। ਗਿਆਨੀ ਜੀ ਦਾ ਵਿਗੜਿਆ ਹੋਇਆ ਮਿਜ਼ਾਜ ਵੇਖ ਕੇ ਇੰਦਰਾ ਗਾਂਧੀ ਨੂੰ, ਮਜਬੂਰੀ ਵੱਸ, 25 ਸਤੰਬਰ ਦੀ ਰਾਤ ਨੂੰ ਰੇਡੀਓ ਤੇ ਟੀ ਵੀ ਉੱਤੋਂ ‘ਦਰਬਾਰ ਸਾਹਿਬ ’ਚੋਂ ਫ਼ੌਜ ਨੂੰ ਬਾਹਰ ਕੱਢ ਲੈਣ ਅਤੇ ਇਸ ਦਾ ਪ੍ਰਬੰਧ ਮੁੜ ਸ਼੍ਰੋਮਣੀ ਕਮੇਟੀ ਨੂੰ ਸੌਂਪਣ’ ਬਾਰੇ ਅਗੇਤਰਾ ਐਲਾਨ ਕਰਨਾ ਪੈ ਗਿਆ ਸੀ।[63] ਦਿੱਲੀ ਦਰਬਾਰ ਦੇ ਅੰਦਰਲਾ ਇਹ ਰੱਫੜ ਸਿੰਘ ਸਾਹਿਬਾਨ ਲਈ ਵਰਦਾਨ ਸਾਬਤ ਹੋਇਆ। ਇਸ ਦੀ ਬਦੌਲਤ ਉਨ੍ਹਾਂ ਨੂੰ ਨਾ ਸਰਕਾਰ ਨੂੰ ਕੋਈ ਲਿਖਤੀ ਬਚਨ ਦੇਣਾ ਪਿਆ ਤੇ ਨਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਖਲੋ ਕੇ ਜ਼ੁਬਾਨ ਦੇਣ ਦੀ ਨੌਬਤ ਦਾ ਸਾਹਮਣਾ ਕਰਨਾ ਪਿਆ। ਗਿਆਨੀ ਜ਼ੈਲ ਸਿੰਘ ਦੇ ਵਿਚੋਲਿਆਂ, ਖ਼ਾਸ ਕਰਕੇ ਸ. ਰਵੇਲ ਸਿੰਘ ਤੇ ਸ. ਤਰਲੋਚਨ ਸਿੰਘ ਨੇ ਵਿਚ ਪੈ ਕੇ ਸਿੰਘ ਸਾਹਿਬਾਨ ਨਾਲ ਅੰਦਰਖ਼ਾਤੇ ਸਾਰੀ ਗੱਲ ਨਿਬੇੜ ਲਈ ਹੋਈ ਸੀ। ਜਿਸ ਅਨੁਸਾਰ 25 ਸਤੰਬਰ ਨੂੰ ਸ. ਰਵੇਲ ਸਿੰਘ ਗਿਆਨੀ ਜ਼ੈਲ ਸਿੰਘ ਵੱਲੋਂ ਲਿਖਤੀ ਸਪੱਸ਼ਟੀਕਰਨ ਲੈ ਕੇ ਪੰਜ ਸਿੰਘ ਸਾਹਿਬਾਨ ਪਾਸ ਹਾਜ਼ਰ ਹੋਏ। ਇਸ ਸਪੱਸ਼ਟੀਕਰਨ ਉੱਤੇ ਵਿਚਾਰ ਕਰਨ ਅਤੇ ਗਿਆਨੀ ਜੀ ਦੇ ਵਿਚੋਲਿਆਂ ਦੁਆਰਾ ਪੇਸ਼ ਕੀਤੀਆਂ ‘ਤਸਵੀਰਾਂ ਤੇ ਹੋਰ ਜ਼ਰੂਰੀ ਕਾਗ਼ਜ਼ਾਤ ਵਿਖਾਉਣ ਤੇ ਦਿੱਤੀਆਂ ਦਲੀਲਾਂ ਦੇ ਆਧਾਰ ’ਤੇ ਸਿੰਘ ਸਾਹਿਬਾਨ ਨੂੰ ਪੂਰਾ ਯਕੀਨ ਹੋ ਗਿਆ’ ਕਿ ਗਿਆਨੀ ਜੀ ਉੱਤੇ ਲੱਗੇ ਦੋਸ਼ ‘ਸਾਬਤ ਨਹੀਂ ਹੋ ਸਕੇ’, ਜਿਸ ਕਰਕੇ ਸਿੰਘ ਸਾਹਿਬਾਨ ਨੇ 26 ਸਤੰਬਰ ਨੂੰ ਗਿਆਨੀ ਜ਼ੈਲ ਸਿੰਘ ਨੂੰ ‘ਸਾਰੇ ਦੋਸ਼ਾਂ ਤੋਂ ਮੁਕਤ ਕਰਾਰ ਦੇਣ’ ਦਾ ਫ਼ੈਸਲਾ ਸੁਣਾ ਦਿੱਤਾ। ਇਸ ਤਰ੍ਹਾਂ ਸਿੰਘ ਸਾਹਿਬਾਨ ਦੁਆਰਾ ਗਿਆਨੀ ਜ਼ੈਲ ਸਿੰਘ ਪ੍ਰਤਿ ਵਰਤੀ ਗਈ ਇਸ ਰਿਆਇਤਦਿਲੀ ਸਦਕਾ ਉਸ ਵੱਲੋਂ ਅਕਾਲ ਤਖ਼ਤ ਸਾਹਮਣੇ ਖ਼ੁਦ ਪੇਸ਼ ਹੋਣ ਤੋਂ ਬਿਨਾਂ ਹੀ ‘ਛੁਟਕਾਰਾ’ ਹੋ ਗਿਆ ਸੀ। ਇਸ ਅਹਿਸਾਨ ਦਾ ਬਦਲਾ ਚੁਕਾਉਣ ਲਈ ਗਿਆਨੀ ਜੀ ਅਗਲੇ ਹੀ ਦਿਨ ਦਰਬਾਰ ਸਾਹਿਬ ਪਹੁੰਚ ਗਏ। ਸਾਰੇ ਘਟਨਾ-ਕ੍ਰਮ ਦੇ ਚਸ਼ਮਦੀਦ ਗਵਾਹ ਸ. ਕੁਲਵੰਤ ਸਿੰਘ ਲਿਖਦੇ ਹਨ ਕਿ “ਗਿਆਨੀ ਜ਼ੈਲ ਸਿੰਘ ਹਰਿਮੰਦਰ ਸਾਹਿਬ ਮੱਥਾ ਟੇਕ ਕੇ ਹੈੱਡ ਗ੍ਰੰਥੀ ਜੀ ਦੇ ਕਮਰੇ ਵਿਚ ਸਿੰਘ ਸਾਹਿਬਾਨ ਪਾਸ ਗਏ ਅਤੇ ਮੁਆਫ਼ੀ ਮੰਗੀ। ਸਿੰਘ ਸਾਹਿਬਾਨ ਨੇ ਗਿਆਨੀ ਜ਼ੈਲ ਸਿੰਘ ਨਾਲ ਆਪਕੇ ਦਫ਼ਤਰ ਵਿਚ ਵਿਚਾਰ-ਵਟਾਂਦਰਾ ਕੀਤਾ। ‘ਕੁੱਝ ਹਮ ਚਲੇਂ, ਕੁੱਝ ਤੁਮ ਚਲੋ, ਫ਼ਾਸਲਾ ਕੁੱਝ ਤੋ ਕਮ ਹੋਗਾ’ ਦੇ ਨਜ਼ਰੀਏ ਨਾਲ ਗਿਆਨੀ ਜ਼ੈਲ ਸਿੰਘ ਨੂੰ ਸੰਗਤ ਵਿਚ ਮੁਆਫ਼ੀ ਮੰਗਣ ਲਈ ਮਨਾ ਲਿਆ। ਸੰਗਤ ਵਿਚ ਮੁਆਫ਼ੀ ਮੰਗਣ ’ਤੇ ਸਿੰਘ ਸਾਹਿਬਾਨ ਨੇ ਗਿਆਨੀ ਜੀ ਨੂੰ ਬਖ਼ਸ਼ ਦਿੱਤਾ। ਗਿਆਨੀ ਜ਼ੈਲ ਸਿੰਘ ਨੇ ਝੂਠ ਦਾ ਸਹਾਰਾ ਲੈ ਕੇ ਦਲੀਲਾਂ ਦਿੱਤੀਆਂ ਅਤੇ ਆਪਣੀ ਬੇਵਸੀ ਸਾਬਤ ਕੀਤੀ।”[64] ਉਸ ਤੋਂ ਪਹਿਲਾਂ ਗਿਆਨੀ ਜੀ ਨੇ ਪੰਜਾਬ ਦੇ ਗਵਰਨਰ ਸ੍ਰੀ ਕੇ ਟੀ ਸਤਾਰਵਾਲਾ ਤੇ ਉਸ ਦੇ ਮੁੱਖ ਸਲਾਹਕਾਰ ਆਰ ਵੀ ਸੁਬਰਾਮਨੀਅਮ ਨੂੰ ਹੈੱਡ ਗਰੰਥੀ ਦੇ ਦਫ਼ਤਰ ਵਿਚ ਬੁਲਾ ਕੇ ਸਿੰਘ ਸਾਹਿਬਾਨ ਦੇ ਸਾਹਮਣੇ ਦੋਹਾਂ ਨੂੰ ਕਹਿ ਦਿੱਤਾ ਸੀ ਕਿ ‘ਅੱਜ ਜਾਂ ਕੱਲ੍ਹ ਤਕ ਸਿੰਘ ਸਾਹਿਬਾਨ ਨੂੰ ਕੰਪਲੈਕਸ ਦਾ ਮੁਕੰਮਲ ਕਬਜ਼ਾ ਤੇ ਚਾਰਜ ਸੰਭਾਲ ਦਿੱਤਾ ਜਾਵੇ।’[65]

ਪਰ 'ਕਬਜ਼ਾ ਦੇਣ ਤੇ ਲੈਣ' ਦਾ ਇਹ ਅਮਲ ਦੋ ਹਫ਼ਤਿਆਂ ਵਿਚ ਨੇਪਰੇ ਚੜ੍ਹਿਆ, ਜਿਸ ਦੌਰਾਨ ਨਾ ਸਿਰਫ਼ ਦੋਵਾਂ ਧਿਰਾਂ ਦੇ ਦਰਮਿਆਨ ਤਿੱਖੀ ਅੜ-ਫਸ ਹੁੰਦੀ ਰਹੀ, ਸਗੋਂ ਦੋਵਾਂ ਹੀ ਧਿਰਾਂ ਨੂੰ, ਅਲੱਗ ਅਲੱਗ ਰੂਪਾਂ ਵਿਚ, ਆਪਣੀਆਂ ਅੰਦਰੂਨੀ ਮੁਸ਼ਕਲਾਂ ਨਾਲ ਵੀ ਜੂਝਣਾ ਪਿਆ। ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਲਈ ਖ਼ਾਸ ਕਰਕੇ ਇਹ ਅਮਲ ਜ਼ਿਆਦਾ (ਅੰਦਰੂਨੀ) ਕਲੇਸ਼-ਉਪਜਾਊ ਸਾਬਤ ਹੋਇਆ।

## ਗਿਆਨੀ ਜ਼ੈਲ ਸਿੰਘ ਦਾ ਮਾਮਲਾ

ਸਿੰਘ ਸਾਹਿਬਾਨ ਦੁਆਰਾ ਗਿਆਨੀ ਜ਼ੈਲ ਸਿੰਘ ਨੂੰ ਮੁਆਫ਼ ਕਰ ਦਿੱਤੇ ਜਾਣ ਦੇ ਫ਼ੈਸਲੇ ਦਾ ਸਿੱਖ ਜਗਤ ਅੰਦਰੋਂ ਭਾਰੀ ਵਿਰੋਧ ਹੋਇਆ। ਇਹ ਵਿਰੋਧ ਇੰਨਾ ਤਿੱਖਾ ਤੇ ਵਿਆਪਕ ਸੀ ਕਿ ਸਿੰਘ ਸਾਹਿਬਾਨ ਲਈ ਇਸ ਮਸਲੇ 'ਤੇ ਸਿੱਖ ਸੰਗਤਾਂ ਦੇ 'ਤੀਰਾਂ ਵਰਗੇ' ਤੇਜ਼-ਧਾਰ ਸੁਆਲਾਂ ਦਾ ਸਾਹਮਣਾ ਕਰ ਸਕਣਾ ਮੁਸ਼ਕਲ ਹੋ ਗਿਆ ਸੀ।[66] ਅਸਲ ਵਿਚ ਸਿੱਖਾਂ ਦੇ ਮਨਾਂ ਅੰਦਰ ਗਿਆਨੀ ਜ਼ੈਲ ਸਿੰਘ ਪ੍ਰਤਿ ਨਰਾਜ਼ਗੀ ਤੇ ਨਫ਼ਰਤ ਐਨੀ ਜ਼ਿਆਦਾ ਸੀ ਕਿ ਉਹ ਉਸ ਨੂੰ, ਬਿਨਾਂ ਸਜ਼ਾ ਦਿੱਤੇ ਬਖ਼ਸ਼ ਦੇਣ ਦੇ ਉੱਕਾ ਹੀ ਪੱਖ ਵਿਚ ਨਹੀਂ ਸਨ। ਫਿਰ ਜਿਸ ਇਤਰਾਜ਼ਯੋਗ ਤਰੀਕੇ ਨਾਲ ਉਸ ਨੂੰ ਬਖ਼ਸ਼ਿਆ ਗਿਆ, ਉਸ ਨਾਲ ਸਿੱਖ ਸੰਗਤਾਂ ਨੂੰ ਹੋਰ ਦੂਣਾ ਰੋਹ ਚੜ੍ਹ ਗਿਆ ਸੀ। ਗਿਆਨੀ ਜ਼ੈਲ ਸਿੰਘ ਪ੍ਰਤਿ ਸਿੱਖਾਂ ਦੇ ਗ਼ੁੱਸੇ ਦਾ ਹਾਲ ਇਹ ਸੀ ਕਿ ਇਸ ਦਾ ਵਰਣਨ ਕਰਨ ਲਈ ਸ. ਖ਼ੁਸ਼ਵੰਤ ਸਿੰਘ ਵਰਗੇ ਤਹਿਜ਼ੀਬ-ਯਾਫ਼ਤਾ ਵਿਅਕਤੀ ਨੂੰ ਵੀ ਖਰ੍ਹਵੀ ਭਾਸ਼ਾ ਵਰਤਣੀ ਪਈ। ਉਸ ਨੇ ਲਿਖਿਆ ਕਿ ਉਸ ਵੇਲੇ 'ਜਿੰਨੀ ਗਾਲ੍ਹ ਮੈਂ (ਸਿੱਖਾਂ ਦੇ ਮੂੰਹੋਂ) ਗਿਆਨੀ ਬਾਰੇ ਸੁਣੀ, ਓਨੀ ਮੈਂ ਨਾ ਕਦੇ ਸੁਣੀ ਹੈ ਤੇ ਨਾ ਜਾਣੀ ਹੈ।' ਸਿੱਖ ਜਗਤ ਦਾ ਇਹ ਗ਼ੁਸਾ ਕਿਸੇ 'ਕੱਲੇ-'ਕਹਿਰੇ ਕਾਰਨ ਜਾਂ ਕਰਮ ਦੀ ਪੈਦਾਇਸ਼ ਨਹੀਂ ਸੀ। ਇਸ ਦੇ ਪਿੱਛੇ ਕਈ ਸਾਰੇ ਕਾਰਨ ਕੰਮ ਕਰਦੇ ਸਨ। ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਵਿਚ ਭਾਈਵਾਲ ਬਣਿਆ ਹਰ ਸਿੱਖ, ਸਿੱਖ ਭਾਈਚਾਰੇ ਦੀਆਂ ਨਜ਼ਰਾਂ ਵਿਚ ਗੁਨਾਹਗਾਰ ਸੀ। ਜਿੰਨਾ ਵੱਡਾ ਉਸ ਦਾ ਅਹੁਦਾ ਸੀ, ਓਨਾ ਹੀ ਉਹ ਵੱਡਾ ਗੁਨਾਹਗਾਰ ਸੀ। ਗਿਆਨੀ ਜ਼ੈਲ ਸਿੰਘ ਕਿਉਂਕਿ ਸਭ ਨਾਲੋਂ ਵੱਡੀ ਪਦਵੀ ਉੱਤੇ ਬੈਠਾ ਹੋਇਆ ਸੀ, ਇਸ ਕਰਕੇ ਉਸ ਦਾ ਗੁਨਾਹ ਵੀ ਸਭ ਨਾਲੋਂ ਵੱਡਾ ਸੀ। ਇਸ ਦੇ ਨਾਲ ਜੁੜਵਾਂ ਇਕ ਹੋਰ ਕਾਰਨ ਇਹ ਵੀ ਸੀ ਕਿ ਉਸ ਨੇ ਇਹ ਅਹੁਦਾ ਜਿਹੜੇ ਲੱਛਣੀਂ ਹਾਸਲ ਕੀਤਾ ਸੀ, ਉਸ ਨਾਲ ਸਿੱਖ ਕੌਮ ਦਾ ਗੌਰਵ ਵਧਣ ਦੀ ਬਜਾਇ, ਉਸ ਦੀ ਸ਼ਾਨ ਨੂੰ ਵੱਟਾ ਲੱਗਣ ਵਾਲੀ ਗੱਲ ਹੋਈ ਸੀ। ਇਹ ਸੱਚਾਈ ਕਿਸੇ ਤੋਂ ਵੀ ਛੁਪੀ ਹੋਈ ਨਹੀਂ ਸੀ ਕਿ ਇੰਦਰਾ ਗਾਂਧੀ ਨੇ ਗਿਆਨੀ ਜ਼ੈਲ ਸਿੰਘ ਨੂੰ ਇਹ 'ਮਾਣ' ਉਸ ਦੇ ਕਿਸੇ ਹਾਂਦਰੂ ਗੁਣ ਜਾਂ ਲਿਆਕਤ ਨੂੰ ਮੁੱਖ ਰੱਖ ਕੇ ਨਹੀਂ ਦਿੱਤਾ ਸੀ। ਇਹ 'ਪੂਰਤੀ' ਗਿਆਨੀ ਜੀ ਨੇ ਇੰਦਰਾ ਗਾਂਧੀ ਪ੍ਰਤਿ ਆਪਣੀ, ਬੇਹੱਦ ਨੀਵੇਂ ਦਰਜੇ ਦੀ ਚਾਪਲੂਸ ਬਿਰਤੀ ਅਤੇ ਪੂਰਨ ਅਧੀਨਗੀ ਤੇ ਵਫ਼ਾਦਾਰੀ ਵਰਗੇ 'ਗੁਣਾਂ' ਦੀ ਬਦੌਲਤ ਹਾਸਲ ਕੀਤੀ ਸੀ। ਸਿੱਖਾਂ ਨੂੰ ਉਹ ਦ੍ਰਿਸ਼ ਭੁੱਲਿਆ ਨਹੀਂ ਸੀ ਜਦ 1980 ਵਿਚ ਰਾਸ਼ਟਰਪਤੀ ਭਵਨ ਦੇ ਅਸ਼ੋਕਾ ਹਾਲ ਅੰਦਰ ਕੇਂਦਰੀ ਮੰਤਰੀ ਦਾ ਹਲਫ਼ ਲੈਣ ਤੋਂ ਬਾਅਦ, ਉਸ ਨੇ, ਸਾਰਿਆਂ ਦੇ ਸਾਹਮਣੇ ਸ਼ਰਮਨਾਕ ਢੰਗ ਨਾਲ ਝੁਕ ਕੇ ਸੰਜੇ ਗਾਂਧੀ ਦੇ ਪੈਰ ਜਾ ਛੂਹੇ ਸਨ।[67] ਮਾਰਚ 1982 ਵਿਚ ਕੇਂਦਰੀ ਗ੍ਰਹਿ ਮੰਤਰੀ ਹੁੰਦਿਆਂ ਉਸ ਨੇ ਸੰਜੇ ਗਾਂਧੀ ਨੂੰ ਆਪਣਾ 'ਰਾਹਨੁਮਾ' ਕਹਿ ਕੇ ਆਪਣੇ ਛੋਟੇਪਣ ਦਾ ਭੱਦਾ ਮੁਜ਼ਾਹਰਾ ਕੀਤਾ ਸੀ। ਜੁਲਾਈ 1982 ਵਿਚ ਜਦ

ਇੰਦਰਾ ਗਾਂਧੀ ਨੇ ਰਾਸ਼ਟਰਪਤੀ ਦੇ ਅਹੁਦੇ ਲਈ ਗਿਆਨੀ ਜੀ ਨੂੰ ਉਮੀਦਵਾਰ ਬਣਾਉਣ ਦਾ ਐਲਾਨ ਕੀਤਾ ਸੀ ਤਾਂ ਇਸ ਬਾਰੇ ਪੱਤਰਕਾਰਾਂ ਦੇ ਸਨਮੁੱਖ ਆਪਣਾ ਪ੍ਰਤਿਕਰਮ ਜ਼ਾਹਰ ਕਰਦਿਆਂ ਉਸ ਨੇ ਇਹ ਲਫ਼ਜ਼ ਕਹਿ ਕੇ ਸਾਰਿਆਂ ਨੂੰ ਹੈਰਾਨ ਕਰ ਦਿੱਤਾ ਸੀ ਕਿ 'ਜੇਕਰ ਮੇਰੀ ਲੀਡਰ ਮੈਨੂੰ ਇਹ ਹੁਕਮ ਦਿੰਦੀ ਕਿ ਝਾੜੂ ਚੁੱਕ ਤੇ ਸਫ਼ਾਈਆਂ ਕਰਨ ਜੁੱਟ ਜਾ, ਤਾਂ ਮੈਂ ਝੱਟ ਜੁੱਟ ਜਾਣਾ ਸੀ। ਹੁਣ ਤਾਂ ਉਸ ਨੇ ਮੈਨੂੰ ਰਾਸ਼ਟਰਪਤੀ ਬਣਨ ਲਈ ਚੁਣਿਆ ਹੈ।'[68] 31 ਮਾਰਚ, 1983 ਨੂੰ ਦੇਸ਼ ਦਾ ਰਾਸ਼ਟਰਪਤੀ ਹੁੰਦਿਆਂ ਉਸ ਨੇ ਇੰਦਰਾ ਗਾਂਧੀ ਦਾ ਜਸ-ਗਾਣ ਕਰਦਿਆਂ ਉਸ ਨੂੰ 'ਦੇਸ਼ ਨੂੰ ਬਖ਼ਸ਼ੀ ਪ੍ਰਮਾਤਮਾ ਦੀ ਸੁਗ਼ਾਤ' ਕਹਿ ਕੇ ਨਿਵਾਜਿਆ ਸੀ! ਗਿਆਨੀ ਜੀ ਦੀਆਂ ਅਜਿਹੀਆਂ ਗੱਲਾਂ ਤੇ ਹਰਕਤਾਂ ਨਾਲ ਸਿੱਖਾਂ ਦੀ ਸਵੈ-ਸਨਮਾਨ ਦੀ ਭਾਵਨਾ ਲਗਾਤਾਰ ਜ਼ਖ਼ਮੀ ਹੁੰਦੀ ਆ ਰਹੀ ਸੀ ਅਤੇ ਉਨ੍ਹਾਂ ਦੇ ਮਨਾਂ ਅੰਦਰ ਉਸ ਦੇ ਪ੍ਰਤਿ ਤ੍ਰਿਸਕਾਰ ਦਾ ਭਾਵ ਲਗਾਤਾਰ ਵਧਦਾ ਚਲਾ ਗਿਆ ਸੀ। ਉਸ ਦੀ ਅਕਾਲੀਆਂ ਪ੍ਰਤਿ ਸ਼ਰੀਕੇ-ਤੇ-ਵੈਰ ਦੀ ਭਾਵਨਾ, ਅਤੇ ਇਸ 'ਚੋਂ ਨਿਕਲੇ ਉਸ ਦੇ ਤੁੱਛ ਅਮਲਾਂ ਨੇ, ਉਸ ਪ੍ਰਤਿ ਸਿੱਖਾਂ ਦੇ ਇਸ ਭਾਵ ਨੂੰ ਹੋਰ ਪਾਣ ਚਾੜ੍ਹ ਦਿੱਤੀ ਸੀ। ਸੋ, ਦਰਬਾਰ ਸਾਹਿਬ ਉੱਤੇ ਹਮਲੇ ਉਪਰੰਤ ਗਿਆਨੀ ਜ਼ੈਲ ਸਿੰਘ ਦੇ ਵਿਰੁੱਧ ਸਿੱਖ ਜਗਤ ਅੰਦਰ ਪ੍ਰਗਟ ਹੋਇਆ ਗ਼ੁੱਸਾ ਨਿਰੋਲ ਇੱਕੋ ਦਿਨ ਜਾਂ ਇੱਕੋ ਘਟਨਾ ਦੀ ਉਪਜ ਨਹੀਂ ਸੀ। ਇਸ ਦੇ ਪਿਛੋਕੜ ਵਿਚ ਘਟਨਾਵਾਂ ਦਾ ਇਕ ਲੰਮਾ ਸਿਲਸਿਲਾ ਕੰਮ ਕਰਦਾ ਸੀ। ਹਮਲੇ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਅੰਦਰੋਂ ਰਾਗੀ ਸਿੰਘਾਂ ਵੱਲੋਂ ਭਾਈ ਗੁਰਦਾਸ ਜੀ ਦੀ ਵਾਰ ("ਕੁਤਾ ਰਾਜਿ ਬਹਾਲੀਐ ਫਿਰਿ ਚਕੀ ਚਟੈ") ਦਾ ਕੀਰਤਨ ਵਾਰ ਵਾਰ ਦੁਹਰਾ ਕੇ ਕਰਨ ਦਾ ਮਕਸਦ, ਜ਼ਾਹਰਾ ਤੌਰ 'ਤੇ, ਗਿਆਨੀ ਜ਼ੈਲ ਸਿੰਘ ਦੀ ਫ਼ਿਤਰਤ ਅਤੇ ਮਾਨਸਿਕਤਾ ਉੱਤੇ ਕਰਾਰੀ ਚੋਟ ਕਰਨਾ ਸੀ।

ਗਿਆਨੀ ਜ਼ੈਲ ਸਿੰਘ ਦੇ ਮਾਮਲੇ ਵਿਚ ਸਿੰਘ ਸਾਹਿਬਾਨ ਅਤੇ ਆਮ ਸਿੱਖ ਸੰਗਤਾਂ ਦੀ ਸਮਝ ਵਿਚ ਪ੍ਰਗਟ ਹੋਏ ਐਨੇ ਵੱਡੇ ਪਾੜੇ ਦੀ ਮੁੱਖ ਵਜ੍ਹਾ ਇਹ ਸੀ ਕਿ ਸਿੰਘ ਸਾਹਿਬਾਨ ਸਾਰੇ ਮਾਮਲੇ ਨੂੰ ਨਿਰੋਲ ਟੈਕਨੀਕਲ ਅਰਥਾਂ ਵਿਚ ਲੈ ਰਹੇ ਸਨ, ਜਦੋਂ ਕਿ ਸਿੱਖ ਸੰਗਤਾਂ ਤਕਨੀਕੀ ਵਿਸਥਾਰ ਵਿਚ ਨਾ ਜਾ ਕੇ, ਮਸਲੇ ਨੂੰ ਅਸਲੀ ਭਾਵ ਦੇ ਪੱਧਰ 'ਤੇ ਲੈ ਰਹੀਆਂ ਸਨ। ਮਿਸਾਲ ਵਜੋਂ, ਤਕਨੀਕੀ ਅਰਥਾਂ ਵਿਚ ਲਿਆਂ ਇਹ ਗੱਲ ਸਹੀ ਹੋ ਸਕਦੀ ਹੈ ਕਿ ਦਰਬਾਰ ਸਾਹਿਬ ਉੱਤੇ ਹਮਲਾ ਗਿਆਨੀ ਜ਼ੈਲ ਸਿੰਘ ਦੇ ਸਿੱਧੇ ਹੁਕਮਾਂ ਨਾਲ ਨਹੀਂ ਹੋਇਆ ਸੀ। ਪਰ ਸਿੱਖ ਸੰਗਤਾਂ ਦੀ ਨਰਾਜ਼ਗੀ ਦਾ ਆਧਾਰ ਸਿਰਫ਼ ਇੰਨੀ ਗੱਲ ਨਹੀਂ ਬਣੀ ਸੀ। ਗਿਆਨੀ ਜ਼ੈਲ ਸਿੰਘ ਉੱਤੇ ਉਨ੍ਹਾਂ ਨੂੰ ਅਸਲੀ ਗ਼ੁੱਸਾ ਇਸ ਗੱਲ ਦਾ ਸੀ ਕਿ ਦੇਸ਼ ਦੀ ਸਭ ਤੋਂ ਉੱਚੀ ਪਦਵੀ ਉੱਤੇ ਬੈਠੇ ਹੋਣ ਦੇ ਬਾਵਜੂਦ ਉਹ ਸੰਕਟ ਦੀ ਉਸ ਘੜੀ ਅੰਦਰ ਸਿੱਖ ਕੌਮ ਦੀ ਧੇਲੇ ਦੀ ਮੱਦਦ ਨਹੀਂ ਕਰ ਸਕਿਆ ਸੀ। ਭਾਰਤੀ ਫ਼ੌਜ ਦਾ ਚੀਫ਼ ਕਮਾਂਡਰ ਹੋਣ ਦੇ ਬਾਵਜੂਦ ਉਹ ਨਾ ਤਾਂ ਫ਼ੌਜ ਨੂੰ ਇਹ ਪਾਪ ਕਰਨ ਤੋਂ ਵਰਜ ਸਕਿਆ ਸੀ, ਅਤੇ ਨਾ ਆਪਣੇ ਵੱਲੋਂ ਇਸ ਵਿਰੁੱਧ ਕੋਈ ਅਸਰਦਾਰ ਤੇ ਤਾਕਤਵਰ ਰੋਸ ਹੀ ਪ੍ਰਗਟਾਅ ਸਕਿਆ ਸੀ। ਤਕਨੀਕੀ ਪੱਖ ਤੋਂ, ਗਿਆਨੀ ਜ਼ੈਲ ਸਿੰਘ ਦੇ ਸ਼ੁਭਚਿੰਤਕਾਂ ਦੀ ਇਹ ਦਲੀਲ ਦਰੁਸਤ ਹੋ ਸਕਦੀ ਹੈ ਕਿ ਇੰਦਰਾ ਗਾਂਧੀ ਨੇ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਦੇ ਆਪਣੇ ਫ਼ੈਸਲੇ ਤੇ ਯੋਜਨਾ ਬਾਰੇ ਗਿਆਨੀ ਜੀ ਕੋਲੋਂ ਪਰਦਾ ਬਣਾਈ ਰੱਖਿਆ ਸੀ। ਪਰ ਉਨ੍ਹਾਂ ਦੁਆਰਾ ਧੁਮਾਈ ਗਈ ਇਹ ਗੱਲ ਬਿਲਕੁਲ ਝੂਠੀ ਹੈ ਕਿ ਉਸ ਨੂੰ ਇਸ ਹਮਲੇ ਦੀ ਉੱਕਾ ਹੀ ਕੋਈ ਉਮੀਦ ਜਾਂ ਸੂਹ ਨਹੀਂ ਸੀ। ਰਾਸ਼ਟਰਪਤੀ ਬਾਹਰੀ ਸੰਸਾਰ

ਨਾਲੋਂ ਪੂਰਨ ਰੂਪ ਵਿਚ ਟੁੱਟਿਆ ਹੋਇਆ ਨਹੀਂ ਸੀ। ਇਸ ਤਰ੍ਹਾਂ ਵਿਚਰਨਾ ਗਿਆਨੀ ਜੀ ਦੀ ਫ਼ਿਤਰਤ ਵਿਚ ਨਹੀਂ ਸੀ। ਉਹ ਆਪਣੇ ਸੂਤਰਾਂ ਰਾਹੀਂ ਸਰਕਾਰ ਦੀਆਂ ਅੰਦਰਲੀਆਂ ਗੱਲਾਂ ਦੀ ਪੂਰੀ ਬਿੜਕ ਰੱਖਦਾ ਸੀ, ਸਿੱਖਾਂ ਤੇ ਅਕਾਲੀਆਂ ਦੇ ਮਾਮਲੇ 'ਚ ਤਾਂ ਖ਼ਾਸ ਕਰਕੇ ਹੀ। ਨਾਲੇ ਉਸ ਨੇ ਜਿਸ ਆਰਡੀਨੈਂਸ (ਪੰਜਾਬ ਸਪੈਸ਼ਲ ਪਾਵਰ ਐਕਟ-1956) ਉੱਤੇ 3 ਜੂਨ ਦੀ ਰਾਤ ਨੂੰ ਦੇਰ ਗਏ ਦਸਤਖ਼ਤ ਕੀਤੇ ਸਨ, ਉਸ ਵਿਚ ਇਹ ਗੱਲ ਸਾਫ਼ ਰੂਪ ਵਿਚ ਲਿਖੀ ਹੋਈ ਸੀ ਕਿ 'ਰਾਸ਼ਟਰਪਤੀ ਪੰਜਾਬ ਵਿਚ ਚੱਲ ਰਹੇ ਮੌਜੂਦਾ ਅੰਦੋਲਨ ਬਾਰੇ ਕੋਈ ਵੀ ਅਜਿਹੀ ਗੱਲ ਲਿਖਣ, ਪ੍ਰਚਾਰਨ ਤੇ ਛਾਪਣ ਉੱਤੇ ਦੋ ਮਹੀਨਿਆਂ ਲਈ ਪਾਬੰਦੀ ਲਾਉਣ ਦੀ ਖ਼ੁਸ਼ੀ ਹਾਸਲ ਕਰਦਾ ਹੈ, ਜਿਹੜੀ ਅਲੱਗ ਅਲੱਗ ਭਾਈਚਾਰਿਆਂ ਵਿਚਕਾਰ ਬੇਇਤਫ਼ਾਕੀ, ਦੁਸ਼ਮਣੀ, ਬੇਵਿਸ਼ਵਾਸੀ ਤੇ ਨਫ਼ਰਤ ਪੈਦਾ ਕਰਦੀ ਹੋਵੇ ਜਾਂ ਜਿਸ ਤੋਂ ਅਮਨ-ਕਾਨੂੰਨ ਨੂੰ ਖ਼ਤਰਾ ਖੜ੍ਹਾ ਹੁੰਦਾ ਹੋਵੇ।'[69] ਗਿਆਨੀ ਜ਼ੈਲ ਸਿੰਘ ਇੰਨਾ ਅਨਾੜੀ ਨਹੀਂ ਸੀ ਕਿ ਉਸ ਨੂੰ ਇਸ ਆਰਡੀਨੈਂਸ ਦੀ, ਅਤੇ ਨਾਲ ਹੀ ਇਸ ਨੂੰ ਇੰਨੀ ਤੱਦੀ ਨਾਲ ਜਾਰੀ ਕਰਨ ਦੇ ਮਕਸਦ ਦੀ, ਸਮਝ ਨਾ ਪਈ ਹੋਵੇ। ਨਾ ਹੀ ਇਹ ਗੱਲ ਮੰਨਣ ਵਿਚ ਆਉਂਦੀ ਹੈ ਕਿ ਤਿੰਨ ਦਿਨ ਪਹਿਲਾਂ 30 ਮਈ ਦੀ ਰਾਤ ਦੇ ਘੁੱਪ ਹਨੇਰੇ ਵਿਚ ਮੇਰਠ ਤੋਂ ਭਾਰਤ ਦੀ ਪਿਆਦਾ ਫ਼ੌਜ ਦੀ ਬਿਹਤਰੀਨ ਡਿਵੀਜ਼ਨ ਦੇ ਪੰਜਾਬ, ਅਤੇ ਖ਼ਾਸ ਕਰਕੇ ਅੰਮ੍ਰਿਤਸਰ ਵੱਲ ਰਵਾਨਾ ਹੋਣ ਦਾ ਤੱਥ ਗਿਆਨੀ ਜੀ ਦੇ ਧਿਆਨ ਵਿਚ ਹੀ ਨਾ ਆਇਆ ਹੋਵੇ। ਗਿਆਨੀ ਜੀ ਦੇ ਨਿੱਜੀ ਸਲਾਹਕਾਰ ਸ. ਤਰਲੋਚਨ ਸਿੰਘ ਲਿਖਦੇ ਹਨ ਕਿ 'ਜਦੋਂ ਫ਼ੌਜ ਦੀ ਹਿਲਜੁਲ ਹੋਈ, ਉਸ ਵਕਤ ਅੰਮ੍ਰਿਤਸਰ ਵਿਚ ਸ. ਗੁਰਦੇਵ ਸਿੰਘ ਬਰਾੜ ਡਿਪਟੀ ਕਮਿਸ਼ਨਰ ਸਨ। ਉਹ ਮੈਨੂੰ ਟੈਲੀਫ਼ੋਨ 'ਤੇ ਦੱਸਦੇ ਰਹਿੰਦੇ ਸਨ ਕਿ ਪੁਲੀਸ ਤੇ ਫ਼ੌਜ ਕੀ ਕਰ ਰਹੀ ਹੈ, ਜਿਸ ਬਾਰੇ ਮੈਂ ਗਿਆਨੀ ਜੀ ਨੂੰ ਦੱਸ ਦਿੰਦਾ ਸੀ। 3 ਜੂਨ ਨੂੰ ਸ. ਗੁਰਦੇਵ ਸਿੰਘ ਨੇ ਮੈਨੂੰ ਦੱਸਿਆ ਕਿ ਦਰਬਾਰ ਸਹਿਬ ਨੂੰ ਫ਼ੌਜ ਨੇ ਘੇਰ ਲਿਆ ਹੈ ਅਤੇ ਕਿਸੇ ਵਕਤ ਵੀ ਉਹ ਹਮਲਾ ਕਰ ਸਕਦੇ ਹਨ... ਉਸੇ ਸ਼ਾਮ ਟੀ ਵੀ ਤੇ ਰੇਡੀਓ 'ਤੇ ਇੰਦਰਾ ਗਾਂਧੀ ਜੀ ਨੇ ਸੰਦੇਸ਼ ਦਿੱਤਾ...। ਗਿਆਨੀ ਜੀ ਨੇ ਟੀ ਵੀ ਤੇ ਰੇਡੀਓ ਰਾਹੀਂ ਇਹ ਗੱਲ ਸੁਣੀ ਅਤੇ ਉਨ੍ਹਾਂ ਨਾਲ ਸਰਕਾਰ ਵੱਲੋਂ ਕੋਈ ਸੰਪਰਕ ਨਹੀਂ ਕੀਤਾ ਗਿਆ।'[70] ਸੋ, ਉਪਰੋਕਤ ਹਵਾਲੇ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਭਾਵੇਂ ਸਰਕਾਰ ਨੇ ਗਿਆਨੀ ਜ਼ੈਲ ਸਿੰਘ ਨੂੰ ਫ਼ੌਜੀ ਐਕਸ਼ਨ ਬਾਰੇ ਰਸਮੀ ਤੌਰ 'ਤੇ ਕੋਈ ਜਾਣਕਾਰੀ ਨਹੀਂ ਦਿੱਤੀ ਸੀ, ਫਿਰ ਵੀ ਉਹ ਘਟਨਾਵਾਂ ਬਾਰੇ ਹਨੇਰੇ ਵਿਚ ਨਹੀਂ ਸੀ ਬੈਠਾ ਹੋਇਆ। ਸੱਚ ਇਹ ਸੀ ਕਿ ਉਹ ਜੇਕਰ ਸਾਰਾ ਕੁੱਝ ਨਹੀਂ, ਤਾਂ ਬਹੁਤ ਕੁੱਝ ਜਾਣਦਾ ਹੋਇਆ ਵੀ 'ਬੁੱਤ' ਬਣ ਕੇ ਬੈਠਾ ਰਿਹਾ ਸੀ। ਸਿੱਖ ਸੰਗਤਾਂ ਨੂੰ ਅਸਲੀ ਗ਼ੁੱਸਾ ਉਸ ਦੀ ਇਸ ਅਕਾਵੀਂ 'ਨਿਪੁੰਸਕਤਾ' ਉੱਤੇ ਸੀ।

ਇਸੇ ਤਰ੍ਹਾਂ, ਗਿਆਨੀ ਜ਼ੈਲ ਸਿੰਘ ਉੱਤੇ 'ਪਰਿਕਰਮਾ ਵਿਚ ਜੁੱਤੀ ਸਮੇਤ ਦਾਖ਼ਲ ਹੋਣ ਅਤੇ ਸਿਰ ਉੱਤੇ ਛਤਰ ਤਾਨਣ' ਦੇ ਲਾਏ ਗਏ ਦੋਸ਼, ਤਕਨੀਕੀ ਪੱਖ ਤੋਂ ਭਲੇ ਹੀ ਠੀਕ ਸਾਬਤ ਨਹੀਂ ਹੋਏ ਸਨ; ਅਤੇ ਇਸ ਆਧਾਰ 'ਤੇ ਸਿੰਘ ਸਾਹਿਬਾਨ ਹੁਰਾਂ ਉਸ ਨੂੰ ਭਲੇ ਹੀ 'ਦੋਸ਼ ਮੁਕਤ' ਕਰਾਰ ਦੇ ਦਿੱਤਾ ਸੀ। ਪਰ ਇਸ ਤਕਨੀਕੀ ਆਧਾਰ 'ਤੇ ਹੀ, ਉਹ, ਸਿੱਖ ਸੰਗਤਾਂ ਦੀਆਂ ਨਜ਼ਰਾਂ ਵਿਚ ਨਿਰਦੋਸ਼ ਸਾਬਤ ਨਹੀਂ ਹੋ ਗਿਆ ਸੀ। ਕਿਉਂਕਿ ਸਿੱਖ ਸੰਗਤਾਂ ਦੇ ਉਸ ਉੱਤੇ ਖ਼ਫ਼ਾ ਹੋਣ ਦੀ ਇਸ ਨਾਲੋਂ ਵੱਖਰੀ ਤੇ ਵੱਡੀ ਇਕ ਵਜ੍ਹਾ

ਹੋਰ ਵੀ ਸੀ। 8 ਜੂਨ ਦੀ ਸਵੇਰ ਨੂੰ ਜਦ ਉਹ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਬਹੁੜਿਆ ਸੀ ਤਾਂ ਉਹ ਪਰਿਕਰਮਾ ਵਿਚ ਭਲੇ ਹੀ ਸਿੱਖ ਮਰਯਾਦਾ ਮੁਤਾਬਿਕ ਨੰਗੇ ਪੈਰੀਂ ਦਾਖ਼ਲ ਹੋਇਆ ਸੀ, ਪਰ ਘਿਣਾਉਣਾ ਸੱਚ ਇਹ ਸੀ ਕਿ ਉਸ ਵੇਲੇ ਪਰਿਕਰਮਾ ਅਜੇ ਲਹੂ ਨਾਲ ਗੜੁੱਚ ਹੋਈ ਪਈ ਸੀ ਅਤੇ ਪਵਿੱਤਰ ਸਰੋਵਰ ਦੇ ਲਾਲੀ ਮਾਰਦੇ ਪਾਣੀ ਵਿਚ ਤਿੰਨ ਮਨੁੱਖੀ ਲਾਸ਼ਾਂ ਅਜੇ ਵੀ ਤੈਰ ਰਹੀਆਂ ਸਨ, ਅਤੇ ਬਕੌਲ ਸ. ਖ਼ੁਸ਼ਵੰਤ ਸਿੰਘ, ਉਸ ਤ੍ਰਾਸਦੀ-ਭਰੇ ਮਾਹੌਲ ਵਿਚ 'ਗਿਆਨੀ ਜ਼ੈਲ ਸਿੰਘ ਇਸ ਮਰਘਟ ਵਿਚ ਆਪਣੀ ਸਫ਼ੈਦ ਸ਼ੇਰਵਾਨੀ ਤੇ ਚੂੜੀਦਾਰ ਪਜਾਮਾ ਪਹਿਨੀ ਤੇ (ਰੋਜ਼ ਦੀ ਤਰ੍ਹਾਂ ਹੀ) ਕਾਜ ਵਿਚ ਗੁਲਾਬ ਦਾ ਫੁੱਲ ਅੜੁੰਗੀ, ਲਿਸ਼ਕਿਆ-ਪੁਸ਼ਕਿਆ ਬੁੱਢੇ ਲਾੜੇ ਵਾਂਗ ਦਾਖ਼ਲ ਹੋਇਆ ਸੀ।'[71] ਇਹ ਸੱਚ ਹੈ ਕਿ ਦਰਬਾਰ ਸਾਹਿਬ ਕੰਪਲੈਕਸ ਦੇ ਅੰਦਰ ਬਰਬਾਦੀ ਦਾ ਘਿਣਾਉਣਾ ਦ੍ਰਿਸ਼ ਵੇਖ ਕੇ ਗਿਆਨੀ ਜ਼ੈਲ ਸਿੰਘ ਬੇਹੱਦ ਉਦਾਸ ਹੋ ਗਿਆ ਸੀ। ਉਹ ਆਪਣਾ ਰੋਣਾ ਮੁਸ਼ਕਲ ਨਾਲ ਹੀ ਡੱਕ ਸਕਿਆ ਸੀ।[72] ਜੇਕਰ ਉਹ ਕੋਈ ਆਮ ਸਿੱਖ ਹੁੰਦਾ ਤਾਂ ਉਸ ਦੀ ਉਦਾਸ ਸੂਰਤ ਵੇਖ ਕੇ ਸਿੱਖਾਂ ਦੇ ਮਨਾਂ ਅੰਦਰ ਉਸ ਪ੍ਰਤਿ ਹਮਦਰਦੀ ਦਾ ਭਾਵ ਜਾਗ ਪੈਣਾ ਸੀ। ਪਰ ਉਸ ਦੇ ਅਹੁਦੇ ਤੇ ਉਸ ਦੇ ਸਮੁੱਚੇ ਅਗਲੇ ਪਿਛਲੇ ਕਰਮਾਂ ਵੱਲ ਵੇਖਦੇ ਹੋਏ, ਸਿੱਖਾਂ ਦੇ ਮਨਾਂ ਅੰਦਰ ਉਸ ਪ੍ਰਤਿ ਹਮਦਰਦੀ ਦੀ ਭਾਵਨਾ ਪੈਦਾ ਹੋਣ ਦੀ ਬਜਾਇ, ਉਸ ਪ੍ਰਤਿ ਤਿੱਖੀ ਘਿਰਣਾ ਤੇ ਗੁੱਸੇ ਦਾ ਭਾਵ ਪੈਦਾ ਹੋ ਤੁਰਿਆ ਸੀ। ਉਸ ਦੀ ਸੱਚੀ-ਮੁੱਚੀ ਦੀ ਉਦਾਸੀ ਨੂੰ ਵੀ ਸਿੱਖਾਂ ਨੇ 'ਪਖੰਡ' ਕਰਕੇ ਜਾਣਿਆ ਸੀ।

ਇਸ ਵਿਚ ਕੋਈ ਅੱਤਕਥਨੀ ਨਹੀਂ ਹੈ ਕਿ 'ਨਵੀਂ ਦਿੱਲੀ ਵਾਪਸੀ ਤੇ ਜ਼ੈਲ ਸਿੰਘ ਨੇ ਆਪਣੇ ਆਪ ਨੂੰ ਇਕ ਕਮਰੇ 'ਚ ਬੰਦ ਕਰ ਲਿਆ ਸੀ ਅਤੇ ਸਭ ਪਬਲਿਕ ਸਮਾਗਮਾਂ ਵਿਚ ਸ਼ਾਮਿਲ ਹੋਣ ਦੇ ਪ੍ਰੋਗਰਾਮ ਮਨਸੂਖ਼ ਕਰ ਦਿੱਤੇ ਸਨ। ਇੰਦਰਾ ਗਾਂਧੀ ਦੇ ਜ਼ੋਰ ਦੇਣ 'ਤੇ ਵੀ ਉਹ ਅਗਲੇ ਦਿਨ ਨੈਸ਼ਨਲ ਫ਼ਿਲਮ ਅਵਾਰਡਜ਼ ਦੇ ਸਮਾਗਮ ਵਿਚ ਸ਼ਾਮਿਲ ਹੋਣ ਲਈ ਰਾਜ਼ੀ ਨਹੀਂ ਸੀ ਹੋਇਆ।'[73] ਬਿਨਾਂ ਸ਼ੱਕ, ਉਸ ਲਈ ਇਹ ਬਹੁਤ ਹੀ ਵੱਡੇ ਸੰਕਟ ਤੇ ਦੁਬਿਧਾ ਦੀ ਘੜੀ ਸੀ। ਸਿੱਖ ਕੌਮ ਅੰਦਰਲੇ ਮੁਠੀ-ਭਰ ਰਾਜ-ਭਗਤ ਤੱਤਾਂ ਨੂੰ ਛੱਡ ਕੇ, ਲਗਭਗ ਸਮੂਹ ਸਿੱਖ ਜਗਤ 'ਸਿੱਖ ਰਾਸ਼ਟਰਪਤੀ' ਕੋਲੋਂ, ਦਰਬਾਰ ਸਾਹਿਬ ਉੱਤੇ ਹਮਲੇ ਵਿਰੁੱਧ ਰੋਸ ਜਤਾਉਣ ਲਈ ਕੋਈ ਉਗਰ ਕਦਮ ਉਠਾਏ ਜਾਣ ਦੀ ਕਾਮਨਾ ਅਤੇ ਮੰਗ ਕਰ ਰਿਹਾ ਸੀ। ਦੇਸ਼-ਵਿਦੇਸ਼ ਵਿੱਚੋਂ 'ਸਿੱਖਾਂ ਵੱਲੋਂ ਸੈਂਕੜੇ ਚਿੱਠੀਆਂ ਤੇ ਤਾਰਾਂ ਰਾਸ਼ਟਰਪਤੀ ਭਵਨ ਪਹੁੰਚ ਰਹੀਆਂ ਸਨ ਜਿਨ੍ਹਾਂ ਵਿਚ ਗਿਆਨੀ ਜੀ ਨੂੰ ਫ਼ੌਰੀ ਅਸਤੀਫ਼ਾ ਦੇਣ ਦੀਆਂ ਸਿਫ਼ਾਰਸ਼ਾਂ ਸਨ।'[74]* ਦੂਜੇ ਪਾਸੇ, ਦੇਸ਼ ਦੀ ਹਿੰਦੂ ਜਨਤਾ ਉਸ ਦੀ ਇਸ ਉਦਾਸੀ ਤੇ ਚੁੱਪ ਨੂੰ ਗਹਿਰੇ ਸ਼ੱਕ ਤੇ ਤ੍ਰਿਸਕਾਰ ਦੀ ਨਜ਼ਰ ਨਾਲ ਵੇਖ ਰਹੀ ਸੀ। ਲੋਕ ਦਲ ਦੁਆਰਾ ਜਾਰੀ ਕੀਤੇ ਗਏ ਇਕ ਬਿਆਨ ਅੰਦਰ, ਰਾਸ਼ਟਰਪਤੀ ਵੱਲੋਂ ਸਾਰੇ ਮਸਲੇ ਬਾਰੇ ਕੋਈ ਨਿੱਤਰਵਾਂ ਬਿਆਨ ਨਾ ਦੇਣ ਅਤੇ 'ਫ਼ੌਜ ਦੀ ਸ਼ਲਾਘਾ ਵਿਚ ਇਕ ਵੀ ਸ਼ਬਦ ਨਾ ਉਚਰਨ' ਉੱਤੇ ਭਾਰੀ ਔਖ ਤੇ ਨਰਾਜ਼ਗੀ ਜਤਾਈ ਗਈ ਸੀ।[75] ਇਕ ਆਰ ਐੱਸ ਐੱਸ

---

* ਸਰਕਾਰ ਨੂੰ ਆਪਣੀ ਪਾਲਤੂ ਨਿਊਜ਼ ਏਜੰਸੀ ਪੀ ਟੀ ਆਈ ਦੀ ਮਾਰਫ਼ਤ ਇਸ ਬਾਰੇ 12 ਜੂਨ ਨੂੰ ਇਕ ਉਚੇਚਾ ਸਪੱਸ਼ਟੀਕਰਨ ਦੇਣਾ ਪਿਆ ਸੀ, ਅਤੇ ਨਾਲ ਹੀ ਸਿੱਖ ਭਾਈਚਾਰੇ ਅੰਦਰਲੇ ਆਪਣੇ ਹੱਥ-ਠੋਕਾ ਕਿਸਮ ਦੇ ਅਨਸਰਾਂ ਵੱਲੋਂ ਇਸ ਦੇ ਉਲਟ ਬਿਆਨ ਜਾਰੀ ਕਰਾਉਣ ਦੀ ਕਵਾਇਦ ਕਰਨੀ ਪਈ ਸੀ। ਹਰਿਭਜਨ ਸਿੰਘ ਯੋਗੀ ਦੇ ਪੈਰੋਕਾਰਾਂ ਨੇ ਅਮਰੀਕਾ ਤੇ ਹੋਰਨਾਂ ਥਾਵਾਂ ਤੋਂ ਤਾਰਾਂ ਭੇਜ ਕੇ ਗਿਆਨੀ ਜ਼ੈਲ ਸਿੰਘ ਨੂੰ ਆਪਣੇ ਅਹੁਦੇ 'ਤੇ ਡਟੇ ਰਹਿਣ ਲਈ ਪ੍ਰੇਰਿਆ ਸੀ।

—*The Hindustan Times,* June 13, 1984.

ਦੇ ਪੈਰੋਕਾਰ ਪੱਤਰਕਾਰ/ਲੇਖਕ ਨੇ ਦੇਸ਼ ਦੀ ਹਿੰਦੂ ਜਨਤਾ ਦੀ ਤਤਕਾਲੀ ਮਾਨਸਿਕਤਾ ਦਾ ਚਿਤਰਨ ਇਸ ਤਰ੍ਹਾਂ ਕੀਤਾ ਹੈ : "ਗੋਲਡਨ ਟੈਂਪਲ ਤੋਂ ਵਾਪਸ ਆਉਣ ਤੋਂ ਬਾਅਦ ਰਾਸ਼ਟਰਪਤੀ ਵੱਲੋਂ ਚੁੱਪ ਵੱਟ ਲੈਣ 'ਤੇ ਸਾਰਾ ਦੇਸ਼ ਠਠੰਬਰ ਜਿਹਾ ਗਿਆ ਸੀ। ਹਰ ਕੋਈ ਉਸ ਦੇ ਮੂੰਹੋਂ ਸੱਚ ਸੁਣਨ ਲਈ ਉਤਸਕ ਸੀ। ਪਰ ਉਹ ਪੂਰੀ ਤਰ੍ਹਾਂ ਖ਼ਾਮੋਸ਼ ਸੀ। ਇਸ ਦੌਰਾਨ ਕਈ ਸਾਰੀਆਂ ਅਫ਼ਵਾਹਾਂ ਉੱਡ ਰਹੀਆਂ ਸਨ। ਜਿਵੇਂ ਕਿ, ਰਾਸ਼ਟਰਪਤੀ ਨੇ, ਅੱਜ ਨਹੀਂ ਤਾਂ ਭਲਕੇ, ਅਸਤੀਫ਼ਾ ਦੇ ਦੇਣਾ ਹੈ ਅਤੇ ਫ਼ੌਜ ਵਿੱਚੋਂ ਸਾਰੇ ਸਿੱਖ ਬਗ਼ਾਵਤ ਕਰ ਦੇਣਗੇ। ਇਸ ਤਰ੍ਹਾਂ ਜਾਪਣ ਲੱਗ ਪਿਆ ਸੀ ਜਿਵੇਂ ਕੌਮ ਦੀ ਨਬਜ਼ ਖੜੋ ਗਈ ਹੋਵੇ! ਘਾਗ ਕਾਂਗਰਸੀ ਲੀਡਰ, ਜਿਹੜੇ ਅਪਰੇਸ਼ਨ ਬਲੂ ਸਟਾਰ ਦੇ ਫ਼ਾਇਦਿਆਂ ਨੂੰ ਚੋਣਾਂ ਦੀ ਦ੍ਰਿਸ਼ਟੀ ਤੋਂ ਵੇਖ ਰਹੇ ਸਨ, ਇਸ ਘਟਨਾ-ਕ੍ਰਮ ਨਾਲ ਉਹ ਸੋਚਾਂ ਵਿਚ ਡੁੱਬ ਗਏ ਸਨ, ਕਿ ਇਹ ਨਾ ਹੋਵੇ ਕਿ ਸਾਰੀ ਗੱਲ ਪੁੱਠੀ ਹੀ ਪੈ ਜਾਵੇ...ਸਾਰਾ ਦੇਸ਼ ਸਾਹ ਰੋਕੀ ਖੜ੍ਹਾ ਸੀ ਅਤੇ ਰਾਸ਼ਟਰਪਤੀ ਵੱਲੋਂ ਆਪਣੀ ਚੁੱਪ ਤੋੜਨ ਦੀ ਉਡੀਕ ਕਰ ਰਿਹਾ ਸੀ। ਦੇਸ਼ ਨੇ (1975-76 ਵਿਚ) ਕਿਵੇਂ ਨਾ ਕਿਵੇਂ ਐਮਰਜੈਂਸੀ ਦੀ ਦੁਰਘਟਨਾ ਨੂੰ ਤਾਂ ਸਹਾਰ ਲਿਆ ਸੀ, ਪਰ ਜੂਨ 1984 ਵਿਚ ਜੇਕਰ ਰਾਸ਼ਟਰਪਤੀ ਇਕ ਵਾਰ ਵੀ ਏਨੀ ਗੱਲ ਕਹਿ ਦਿੰਦਾ ਕਿ ਉਹ ਅੰਮ੍ਰਿਤਸਰ ਵਿਚ ਕੀਤੀ ਗਈ ਫ਼ੌਜੀ ਕਾਰਵਾਈ ਨੂੰ ਠੀਕ ਨਹੀਂ ਮੰਨਦਾ, ਤਾਂ ਦੇਸ਼ ਕੋਲੋਂ ਉਹ ਸੰਕਟ ਸਹਾਰਿਆ ਨਹੀਂ ਜਾਣਾ ਸੀ...(ਅਜਿਹੀ ਹਾਲਤ ਵਿਚ) ਰਾਸ਼ਟਰਪਤੀ ਨੂੰ ਕਿਸੇ ਹੋਰ ਨਾਲ ਨਹੀਂ, ਸਗੋਂ ਆਪਣੇ ਹੀ ਮਨ ਦੇ ਨਾਲ ਜੂਝਣਾ ਪੈ ਰਿਹਾ ਸੀ। ਉਸ ਦੇ ਅੰਦਰ ਆਪਣੇ ਧਰਮ ਪ੍ਰਤਿ ਸ਼ਰਧਾ ਤੇ ਰਾਸ਼ਟਰਪਤੀ ਦੇ ਫ਼ਰਜ਼ਾਂ ਵਿਚਕਾਰ ਯੁੱਧ ਚੱਲ ਰਿਹਾ ਸੀ...ਅਤੇ ਅਖ਼ੀਰ ਦੇ ਵਿਚ ਜਦੋਂ ਫ਼ੈਸਲੇ ਦੀ ਘੜੀ ਆਈ ਤਾਂ ਰਾਸ਼ਟਰਪਤੀ ਨੇ ਠੀਕ ਨਿਰਣਾ ਕਰ ਲਿਆ ਸੀ। ਫ਼ਰਜ਼ ਭਾਵਨਾਵਾਂ ਉੱਤੇ ਜੇਤੂ ਹੋ ਗਿਆ ਸੀ। ਰਾਸ਼ਟਰਪਤੀ ਨੂੰ ਆਪਣੀ ਮਾਨਸਿਕ ਖਿੱਚੋਤਾਣ ਵਿੱਚੋਂ ਨਿਕਲਣ ਲਈ ਹਫ਼ਤੇ ਦੇ ਕਰੀਬ ਸਮਾਂ ਲੱਗ ਗਿਆ ਸੀ। ਅੰਤ ਵਿਚ ਉਸ ਨੇ ਇਕ ਤੁੱਛ ਸਿਆਸਤਦਾਨ ਦੀ ਬਜਾਇ, ਇਕ ਇਤਿਹਾਸਕ ਨੀਤੀਵਾਨ ਵਾਲਾ ਕਰਮ ਨਿਭਾਇਆ...(1982 ਵਿਚ) ਗਿਆਨੀ ਜ਼ੈਲ ਸਿੰਘ ਨੂੰ ਗ੍ਰਹਿ ਮੰਤਰੀ ਦੀ ਪਦਵੀ ਤੋਂ ਉੱਚਾ ਚੁੱਕ ਕੇ ਰਾਸ਼ਟਰਪਤੀ ਦੇ ਆਸਣ 'ਤੇ ਬਿਠਾਉਣ ਲਈ ਪ੍ਰਧਾਨ ਮੰਤਰੀ ਨੇ ਜਿਸ ਢੰਗ ਨਾਲ ਆਪਣੀ ਪੂਰੀ ਵਾਹ ਲਾ ਦਿੱਤੀ ਸੀ, ਉਸ ਤੋਂ ਜਾਪਦਾ ਹੈ ਕਿ ਉਸ ਨੂੰ, ਆਪਣੀ ਅੰਤਰ-ਦ੍ਰਿਸ਼ਟੀ ਦੀ ਬਦੌਲਤ, ਪੰਜਾਬ ਵਿਚ ਪੈਦਾ ਹੋਣ ਵਾਲੇ ਸੰਕਟ ਦਾ ਬੋਧ ਉਦੋਂ ਹੀ ਹੋ ਗਿਆ ਸੀ। ਦੇਸ਼ ਦੇ ਸਭ ਨਾਲੋਂ ਉੱਚੇ ਅਹੁਦੇ 'ਤੇ ਇਕ ਸਿੱਖ ਦੀ ਮੌਜੂਦਗੀ ਦਾ ਫਲ 17 ਜੂਨ ਨੂੰ ਉਸ ਵੇਲੇ ਪ੍ਰਾਪਤ ਹੋਇਆ, ਜਦੋਂ ਰਾਸ਼ਟਰਪਤੀ ਨੇ ਆਪਣੀ ਚੁੱਪ ਤੋੜੀ ਅਤੇ ਉਹ, ਦੇਸ਼ ਦੇ ਪ੍ਰਥਮ ਨਾਗਰਿਕ ਦੀ ਹੈਸੀਅਤ ਵਿਚ, ਕੌਮ ਨੂੰ ਟੀ ਵੀ ਤੋਂ ਮੁਖ਼ਾਤਿਬ ਹੋਇਆ। ਉਸ ਰਾਤ ਰਾਸ਼ਟਰਪਤੀ ਨੇ ਗੁਰੂ ਤੇਗ਼ ਬਹਾਦਰ ਦੀ ਕੁਰਬਾਨੀ ਦਾ ਹਵਾਲਾ ਦਿੱਤਾ। ਭਾਰਤੀ ਫ਼ੌਜ ਦੇ ਸੁਪਰੀਮ ਕਮਾਂਡਰ ਨੇ ਲੋਕਾਂ ਨੂੰ ਦੱਸਿਆ ਕਿ ਸਾਡੀ ਫ਼ੌਜ ਨੇ, ਇਸੇ ਪਰੰਪਰਾ ਉੱਤੇ ਚੱਲਦੇ ਹੋਏ, ਹਰਿਮੰਦਰ ਸਾਹਿਬ ਵੱਲ ਇਕ ਵੀ ਗੋਲੀ ਚਲਾਏ ਬਿਨਾਂ ਆਪਣੀਆਂ ਜਾਨਾਂ ਨਿਛਾਵਰ ਕਰ ਦਿੱਤੀਆਂ, ਹਾਲਾਂਕਿ ਉਨ੍ਹਾਂ ਉੱਤੇ ਉਸ ਪਾਸਿਓਂ ਮਸ਼ੀਨਗੰਨ ਦੀਆਂ ਗੋਲੀਆਂ ਦਾ ਮੀਂਹ ਵਰ੍ਹ ਰਿਹਾ ਸੀ। ਉਸ ਦੇ ਲਫ਼ਜ਼ਾਂ ਨੇ ਜ਼ਖ਼ਮੀ ਹੋਏ ਹਿਰਦਿਆਂ 'ਤੇ ਮਲ੍ਹਮ ਦਾ ਕੰਮ ਕੀਤਾ...*ਨਵਭਾਰਤ ਟਾਈਮਜ਼* ਦੇ ਸੰਪਾਦਕ ਰਾਜੇਂਦਰ ਮਾਥਰ ਨੇ ਲਿਖਿਆ ਕਿ 'ਜੇਕਰ ਪਾਗਲਪਣ ਦਾ ਸ਼ਿਕਾਰ ਹੋਏ ਸਿੱਖ ਅੱਤਵਾਦੀ ਭਾਰਤੀ ਲੋਕਤੰਤਰ ਲਈ ਜ਼ਹਿਰ ਬਣੇ

ਹੋਏ ਸਨ, ਤਾਂ ਗਿਆਨੀ ਜ਼ੈਲ ਸਿੰਘ ਦਾ ਠਰ੍ਹੰਮਾ ਤੇ ਸੰਜਮ ਉਸ ਅੰਮ੍ਰਿਤ ਵਰਗਾ ਸੀ, ਜਿਹੜਾ ਕਿ ਭਾਰਤ ਅੰਦਰ ਕਮਜ਼ੋਰ ਹੋਣ ਦੇ ਬਾਵਜੂਦ ਅਜੇ ਵੀ ਬਚਿਆ ਹੋਇਆ ਹੈ। (ਜੂਨ ਦੇ) ਇਸ ਮਹੀਨੇ ਸਾਨੂੰ ਅੰਮ੍ਰਿਤਸਰ ਨਾਲੋਂ ਵੀ ਵੱਡਾ ਅੰਮ੍ਰਿਤ ਦਾ ਸੋਮਾ ਲੱਭ ਗਿਆ ਹੈ, ਅਤੇ ਗਿਆਨੀ ਜ਼ੈਲ ਸਿੰਘ ਦੀ ਜੈ-ਜੈਕਾਰ ਕਰਕੇ ਅਸੀਂ ਅਸਲ ਵਿਚ ਆਪਣੇ ਅੰਦਰ ਵੱਸੇ ਅੰਮ੍ਰਿਤਸਰ ਦੀ ਵਾਹ ਵਾਹ ਕਰ ਰਹੇ ਹਾਂ।' ਮੌਤ ਦੀ ਸਿਆਹ ਰਾਤ ਤੋਂ ਬਾਅਦ, ਇਹ ਪਹੁ-ਫੁਟਾਲੇ ਦੀ ਪਹਿਲੀ ਕਿਰਨ ਸੀ। ਪਰ ਸਵੇਰ ਅਜੇ ਵੀ ਦੂਰ ਸੀ।"[76]

ਗਿਆਨੀ ਜ਼ੈਲ ਸਿੰਘ ਦੇ ਜਿਸ ਭਾਸ਼ਣ ਨੂੰ ਸੁਣ ਕੇ ਹਿੰਦੂਆਂ ਦੀਆਂ ਵਰਾਛਾਂ ਖਿੜ ਗਈਆਂ ਸਨ, ਉਸ ਨੇ ਸਿੱਖਾਂ ਦੇ ਕਲੇਜੇ ਲੂਹ ਦਿੱਤੇ ਸਨ। ਇਸ ਭਾਸ਼ਣ ਵਿਚ ਉਸ ਨੇ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਕਾਰਵਾਈ ਦੀ ਪੂਰੀ ਬੇਹਯਾਈ ਨਾਲ ਹਮਾਇਤ ਕੀਤੀ ਸੀ। ਇਸ ਵਿਚ ਜਿਥੇ ਕੇਂਦਰ ਸਰਕਾਰ ਦੀ ਨੁਕਤਾਚੀਨੀ ਕਰਨ ਤੋਂ ਪੂਰਾ ਪਰਹੇਜ਼ ਕੀਤਾ ਗਿਆ ਸੀ, ਉਥੇ ਪੰਜਾਬ ਕਾਂਗਰਸ ਤੇ ਪ੍ਰਸ਼ਾਸਨ ਅੰਦਰਲੇ ਆਪਣੇ ਸ਼ਰੀਕਾਂ ਨੂੰ ਨੀਵਾਂ ਵਿਖਾਉਣ ਦੀ ਨੀਚ ਭਾਵਨਾ ਨਾਲ, ਸਾਰਾ ਦੋਸ਼ ਪੰਜਾਬ ਸਰਕਾਰ ਦੇ ਜ਼ਿੰਮੇ ਮੜ੍ਹਨ ਦੀ ਘਟੀਆ ਕੋਸ਼ਿਸ਼ ਕੀਤੀ ਗਈ ਸੀ। ਭਾਵ ਉਸ ਤ੍ਰਾਸਦਿਕ ਮਾਹੌਲ ਵਿਚ ਵੀ ਗਿਆਨੀ ਜ਼ੈਲ ਸਿੰਘ ਆਪਣੀਆਂ ਤੁੱਛ ਬਿਰਤੀਆਂ ਨੂੰ ਲਗਾਮ ਨਹੀਂ ਦੇ ਸਕਿਆ ਸੀ। 25 ਸਤੰਬਰ ਨੂੰ ਸਿੰਘ ਸਾਹਿਬਾਨ ਨੂੰ ਭੇਜੇ ਆਪਣੇ ਲਿਖਤੀ ਸਪੱਸ਼ਟੀਕਰਨ ਵਿਚ ਗਿਆਨੀ ਜੀ ਨੇ 17 ਜੂਨ ਨੂੰ ਟੀ ਵੀ ਉੱਤੇ ਦਿੱਤੇ ਗਏ ਆਪਣੇ ਭਾਸ਼ਣ ਦਾ ਜ਼ਿਕਰ ਕਰਦੇ ਹੋਏ ਲਿਖਿਆ ਸੀ ਕਿ ਉਹ ਭਾਸ਼ਣ 'ਮੇਰੀਆਂ ਦਰਦਨਾਕ ਭਾਵਨਾਵਾਂ ਦਾ ਪ੍ਰਗਟਾਵਾ' ਸੀ।[77] ਸੋ, ਇਸ ਤੋਂ ਗਿਆਨੀ ਜੀ ਦੀਆਂ ਭਾਵਨਾਵਾਂ ਦੀ ਤਾਸੀਰ ਦਾ ਸਾਫ਼ ਪਤਾ ਚੱਲ ਜਾਂਦਾ ਹੈ।

ਇਸ ਪਿਛੋਕੜ ਵਿਚ, ਸਿੰਘ ਸਾਹਿਬਾਨ ਵੱਲੋਂ ਗਿਆਨੀ ਜ਼ੈਲ ਸਿੰਘ ਨੂੰ, ਉਸ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਮਣੇ ਨਿੱਜੀ ਰੂਪ ਵਿਚ ਪੇਸ਼ ਹੋਏ ਬਿਨਾਂ ਹੀ, ਸਾਰੇ ਦੋਸ਼ਾਂ ਤੋਂ ਮੁਕਤ ਕਰਾਰ ਦੇ ਦਿੱਤੇ ਜਾਣ ਦੇ ਫ਼ੈਸਲੇ ਦਾ ਸਿੱਖ ਪੰਥ ਅੰਦਰੋਂ ਤਿੱਖਾ ਵਿਰੋਧ ਹੋਣਾ ਸੁਭਾਵਿਕ ਸੀ। ਇਸ ਬਾਰੇ ਡਾ. ਹਰਿਭਜਨ ਸਿੰਘ ਦੁਆਰਾ ਪ੍ਰਗਟਾਇਆ ਗਿਆ ਪ੍ਰਤਿਕਰਮ ਸਿੱਖ ਭਾਵਨਾਵਾਂ ਦੀ ਫਬਵੀਂ ਤਰਜਮਾਨੀ ਕਰਦਾ ਸੀ। ਡਾ. ਸਾਹਿਬ ਹੁਰਾਂ ਲਿਖਿਆ ਸੀ ਕਿ 'ਜਦੋਂ ਸਿੰਘ ਸਾਹਿਬਾਨ ਨੇ ਗਿਆਨੀ ਜ਼ੈਲ ਸਿੰਘ ਨੂੰ ਤਨਖ਼ਾਹੀਆ ਕਰਾਰ ਦਿੱਤਾ ਸੀ ਤਾਂ ਪਹਿਲਾਂ ਸਮੂਹ ਸੰਗਤਾਂ ਦੀ ਪ੍ਰਵਾਨਗੀ ਜਾਂ ਪ੍ਰੋੜ੍ਹਤਾ ਲੈਣੀ ਜ਼ਰੂਰੀ ਸਮਝੀ ਗਈ ਸੀ। ਖ਼ਾਲਸਾ ਪੰਥ ਨੇ ਦਿਲੋਂ ਮਨੋਂ ਇਸ ਦਾ ਸਮਰਥਨ ਕੀਤਾ। ਹਰ ਮਾਈ ਭਾਈ ਨੇ ਮਹਿਸੂਸ ਕੀਤਾ ਕਿ ਇਸ ਫ਼ੈਸਲੇ ਵਿਚ ਉਹ ਆਪ ਸ਼ਾਮਿਲ ਹੈ। ਤਨਖ਼ਾਹ ਦਾ ਹੁਕਮ ਵਾਪਸ ਲੈਣ ਵੇਲੇ ਸਿੰਘ ਸਾਹਿਬਾਨ ਨੇ ਆਪਣੇ ਫ਼ੈਸਲੇ ਦੀ ਪਹਿਲਾਂ ਵਰਗੀ ਪ੍ਰਵਾਨਗੀ ਜਾਂ ਪ੍ਰੋੜ੍ਹਤਾ ਸਿੱਖ ਸੰਗਤ ਤੋਂ ਲੈਣ ਦੀ ਜ਼ਰੂਰਤ ਮਹਿਸੂਸ ਨਹੀਂ ਕੀਤੀ...ਸਿੰਘ ਸਾਹਿਬਾਨ ਨੇ ਗਿਆਨੀ ਜੀ ਲਈ ਜ਼ਾਤੀ ਤੌਰ 'ਤੇ ਹਾਜ਼ਰ ਹੋ ਕੇ ਸਫ਼ਾਈ ਪੇਸ਼ ਕਰਨ ਦੀ ਮਰਯਾਦਾ ਦੀ ਪਾਲਣਾ ਜ਼ਰੂਰੀ ਨਹੀਂ ਸਮਝੀ...ਇਸ ਮਾਮਲੇ ਵਿਚ ਜਾਂ ਤਾਂ ਗਿਆਨੀ ਜੀ ਮਹਾਰਾਜਾ ਰਣਜੀਤ ਸਿੰਘ ਤੋਂ ਵੀ ਬੁਲੰਦ ਮਰਤਬੇ ਵਾਲੇ ਹਨ ਜਾਂ ਸਿੰਘ ਸਾਹਿਬਾਨ ਵਿਚ ਅਕਾਲੀ ਫੂਲਾ ਸਿੰਘ ਵਰਗੀ ਦ੍ਰਿੜ੍ਹਤਾ ਨਹੀਂ। ਸਿੱਖ ਲੋਕਾਈ ਨੂੰ ਜਾਪਿਆ ਕਿ ਧਰਮ ਸੱਤਾ ਨੇ ਰਾਜ ਸੱਤਾ ਦੀ ਰਈ ਕੀਤੀ ਹੈ...ਇਸ ਰਿਆਇਤ ਜਾਂ ਢਿੱਲਮੱਠ ਦੇ ਸਿੱਟੇ ਦੂਰ ਤਕ ਜਾਣਗੇ। ਗਿਆਨੀ ਜੀ ਨੇ ਆਪਣੀ ਸਫ਼ਾਈ ਵਿਚੋਲਿਆਂ ਰਾਹੀਂ ਪੇਸ਼ ਕੀਤੀ...ਵਿਚੋਲਗਿਰੀ ਦੀ ਜੁਗਤ ਨਾਲ ਪਿਛਲੇ ਦਰਵਾਜ਼ਿਓਂ ਸਿੱਖ-ਸੰਗਤ ਵਿਚ ਸ਼ਾਮਿਲ

ਹੋਣ ਵਾਲਿਆਂ ਦੀ ਸਿੱਖੀ ਭਾਵਨਾ ਸਾਹਮਣੇ ਸੁਆਲੀਆ ਨਿਸ਼ਾਨ ਲੱਗਾ ਹੀ ਰਹੇਗਾ। ਕੀ ਉਹ ਸਿੱਖ ਸੰਗਤ ਵਿਚ ਚੌਧਰੀ ਅੱਡਰੇ ਦਿਖਾਈ ਦਿੰਦੇ ਰਹਿਣਗੇ ? ਕੀ ਉਹੋ ਜਿਹੇ ਪੰਥ ਧ੍ਰੋਹੀਆਂ ਲਈ ਨੇਮ ਵੱਖਰੇ ਹੀ ਰਹਿਣਗੇ ?...ਸੱਚੇ ਸਤਿਗੁਰਾ, ਤੇਰੇ ਦਰਬਾਰ ਵਿਚ ਇਹ ਦੋ ਕਿਸਮ ਦੇ ਨੇਮ ਕਿਉਂ ਲਾਗੂ ਹਨ ?'[78] ਇਸੇ ਤਰ੍ਹਾਂ, ਮਾਸਿਕ *ਸੰਤ ਸਿਪਾਹੀ* ਨੇ ਵੀ ਇਸ ਬਾਰੇ ਆਪਣਾ ਪ੍ਰਤਿਕਰਮ ਜਤਾਉਂਦਿਆਂ ਲਿਖਿਆ ਸੀ ਕਿ 'ਸਿੱਖ ਸੰਗਤਾਂ ਸਿੰਘ ਸਾਹਿਬਾਨ ਉੱਤੇ ਇਸ ਵਕਤ ਕਿੰਤੂ ਕਰ ਰਹੀਆਂ ਹਨ ਕਿ ਸਿੰਘ ਸਾਹਿਬਾਨ ਨੇ ਗਿਆਨੀ ਜ਼ੈਲ ਸਿੰਘ ਦੀ ਪਦਵੀ ਕਰਕੇ ਉਸ ਦਾ ਲਿਹਾਜ਼ ਕੀਤਾ ਹੈ, ਜਦੋਂ ਕਿ ਅਕਾਲ ਤਖ਼ਤ ਸਾਹਿਬ ਦੀ ਅਥਾਰਟੀ ਸਾਹਮਣੇ ਹਰ ਸਿੱਖ ਦੀ ਇੱਕੋ ਜਿਹੀ ਪੁਜ਼ੀਸ਼ਨ ਹੈ ਤੇ ਦੁਨਿਆਵੀ ਪਦਵੀਆਂ ਦੇ ਕੋਈ ਅਰਥ ਨਹੀਂ। ਸਿੰਘ ਸਾਹਿਬਾਨ ਨੂੰ ਇਕ ਵਾਰ ਜ਼ਰੂਰ ਗਿਆਨੀ ਜ਼ੈਲ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤਲਬ ਕਰਨਾ ਚਾਹੀਦਾ ਸੀ ਭਾਵੇਂ ਬਾਅਦ ਵਿਚ ਮਾਫ਼ੀ ਹੀ ਦੇ ਦਿੰਦੇ। ਭਾਵੇਂ ਗਿਆਨੀ ਜ਼ੈਲ ਸਿੰਘ ਮਾਫ਼ੀ ਮਿਲਣ ਉੱਤੇ ਦਰਬਾਰ ਸਾਹਿਬ ਹਾਜ਼ਰ ਹੋ ਕੇ ਸੰਗਤਾਂ ਕੋਲੋਂ ਮਾਫ਼ੀ ਮੰਗ ਵੀ ਗਏ ਹਨ ਪਰ ਆਮ ਸਿੱਖ ਸੰਗਤਾਂ ਦੀ ਉਸ ਨਾਲ ਤਸੱਲੀ ਨਹੀਂ ਹੋਈ ਕਿਉਂਕਿ ਆਮ ਸਿੱਖਾਂ ਦੀਆਂ ਨਜ਼ਰਾਂ ਵਿਚ ਅਕਾਲ ਤਖ਼ਤ ਸਾਹਿਬ ਦੀ ਮਹਾਨਤਾ ਦੇ ਸਾਹਮਣੇ ਕਿਸੇ ਦੁਨਿਆਵੀ ਰਾਸ਼ਟਰਪਤੀ ਦੀ ਕੋਈ ਮਹਾਨਤਾ ਨਹੀਂ।'[79] *ਇੰਡੀਆ ਟੁਡੇ* ਵਿਚ ਛਪੀ ਇਕ ਰਿਪੋਰਟ ਮੁਤਾਬਿਕ 'ਗਿਆਨੀ ਜਦ ਅੰਦਰ ਇਕੱਠ ਨੂੰ ਸੰਬੋਧਨ ਕਰ ਰਿਹਾ ਸੀ ਤਾਂ ਦਰਬਾਰ ਸਾਹਿਬ ਦੇ ਬਾਹਰ ਨੌਜਵਾਨ ਉਸ ਵਿਰੁੱਧ ਨਾਹਰੇਬਾਜ਼ੀ ਕਰ ਰਹੇ ਸਨ। ਇਕ ਨੇ ਕਿਹਾ, "ਸਾਰੀ ਸੰਗਤ ਵੱਲੋਂ ਲਏ ਗਏ ਫ਼ੈਸਲੇ ਨੂੰ ਆਪ-ਹੁਦਰੇ ਢੰਗ ਨਾਲ ਉਲਟਾਉਣ ਵਾਲੇ ਇਹ (ਸਿੰਘ ਸਾਹਿਬਾਨ) ਕੌਣ ਹੁੰਦੇ ਹਨ ? ਇਹ ਸਿੱਖ ਪਰੰਪਰਾ ਦੀ ਘੋਰ ਉਲੰਘਣਾ ਹੈ।"'[80] ਇਥੋਂ ਸਪੱਸ਼ਟ ਹੁੰਦਾ ਹੈ ਕਿ ਸ੍ਰੀ ਅਕਾਲ ਤਖ਼ਤ ਦੇ ਸਨਮੁੱਖ ਰਾਜੇ ਤੇ ਰੰਕ ਦੇ ਇਕ-ਸਮਾਨ ਹੋਣ ਦੀ ਬਰਾਬਰੀ ਦੀ ਮਰਯਾਦਾ ਸਿੱਖਾਂ ਅੰਦਰ ਕਿੰਨੀ ਜ਼ਿਆਦਾ ਮਕਬੂਲ ਹੈ ਅਤੇ ਇਸ ਉੱਤੇ ਸਿੱਖ ਕਿੰਨਾ ਮਾਣ ਮਹਿਸੂਸ ਕਰਦੇ ਹਨ। ਇਤਿਹਾਸ ਅੰਦਰ ਜਿਸ ਕਿਸੇ ਨੇ ਵੀ ਇਸ ਮਰਯਾਦਾ ਨੂੰ ਢਾਹ ਲਾਉਣ ਦਾ ਯਤਨ ਕੀਤਾ, ਸਿੱਖਾਂ ਨੇ ਉਸ ਨੂੰ ਹਮੇਸ਼ਾ ਹੀ ਤ੍ਰਿਸਕਾਰ ਭਰੀ ਨਜ਼ਰ ਨਾਲ ਵੇਖਿਆ ਹੈ।

ਬਾਅਦ ਵਿਚ ਜਾ ਕੇ ਗਿਆਨੀ ਜ਼ੈਲ ਸਿੰਘ ਨੇ ਆਪਣੀ 'ਆਤਮਕਥਾ' ਵਿਚ ਤੇ ਕੁੱਝ ਲੋਕਾਂ ਨਾਲ ਕੀਤੀਆਂ ਗੱਲਾਂਬਾਤਾਂ ਦੇ ਦੌਰਾਨ, ਦਰਬਾਰ ਸਾਹਿਬ ਉੱਤੇ ਹਮਲੇ ਉਪਰੰਤ ਉਸ ਵੱਲੋਂ ਰਾਸ਼ਟਰਪਤੀ ਦੇ ਅਹੁਦੇ ਤੋਂ ਅਸਤੀਫ਼ਾ ਦੇਣ ਦੀ ਕੀਤੀ ਗਈ ਮੰਗ ਬਾਰੇ ਆਪਣਾ ਪੱਖ ਪੇਸ਼ ਕਰਦੇ ਹੋਏ ਮੁੱਖ ਤੌਰ 'ਤੇ ਦੋ ਦਲੀਲਾਂ ਦੀ ਓਟ ਲਈ। ਪਹਿਲੀ ਇਹ ਕਿ, ਅਸਤੀਫ਼ਾ ਦੇਣ ਨਾਲ ਸਿੱਖਾਂ ਦਾ ਕੋਈ ਭਲਾ ਹੋਣ ਦੀ ਬਜਾਇ, ਹੋਰ ਵੱਧ ਨੁਕਸਾਨ ਹੋ ਜਾਣਾ ਸੀ। ਦੂਜਾ ਇਹ ਕਿ 'ਮੈਂ ਰਾਸ਼ਟਰਪਤੀ ਦੇ ਅਹੁਦੇ ਦੀ ਸਹੁੰ ਚੁੱਕਣ ਸਮੇਂ ਵਾਹਿਗੁਰੂ ਦੀ ਸਹੁੰ ਖਾਧੀ ਸੀ ਕਿ ਭਾਰਤ ਦੇ ਸੰਵਿਧਾਨ ਦੀ ਰਾਖੀ ਕਰਨੀ ਹੈ ਅਤੇ ਦੇਸ਼ ਦੀ ਏਕਤਾ ਬਚਾਉਣੀ ਹੈ। ਮੈਂ ਜਜ਼ਬਾਤ ਵਿਚ ਆ ਕੇ ਅਸਤੀਫ਼ਾ ਦੇ ਦਿੰਦਾ, ਮੇਰੀ ਵਾਹ ਵਾਹ ਤਾਂ ਹੋਣੀ ਸੀ ਪਰ ਦੇਸ਼ ਲਈ ਬੜਾ ਨੁਕਸਾਨਦੇਹ ਹੁੰਦਾ। ਫ਼ੌਜ ਵਿਚ ਇਕ ਲੱਖ ਅੱਸੀ ਹਜ਼ਾਰ ਦੇ ਕਰੀਬ ਸਿੱਖ ਹਨ। ਸਾਰੇ ਨਹੀਂ, ਜੇ 50 ਹਜ਼ਾਰ ਵੀ ਬਗ਼ਾਵਤ ਕਰ ਦਿੰਦੇ ਤਾਂ ਗੜਬੜ ਹੋ ਜਾਣੀ ਸੀ। ਪੰਜਾਬ ਵਿਚ (ਸਰਕਾਰ ਵਿਰੁੱਧ) ਗ਼ੁੱਸਾ ਬਹੁਤ ਸੀ। ਪਾਕਿਸਤਾਨ ਹਿੰਦੁਸਤਾਨ 'ਤੇ ਹਮਲਾ ਕਰ ਦੇਂਦਾ ਤਾਂ ਪੰਜਾਬੀਆਂ ਨੇ ਪਾਕਿਸਤਾਨੀਆਂ ਨੂੰ ਜੀ ਆਇਆਂ ਆਖਣਾ ਸੀ ਅਤੇ ਪਾਕਿਸਤਾਨੀ ਫ਼ੌਜ ਨੇ ਇਕਦਮ

ਅੰਬਾਲੇ ਤਕ ਆ ਜਾਣਾ ਸੀ। ਪੰਜਾਬ ਪਾਕਿਸਤਾਨ ਦਾ ਗ਼ੁਲਾਮ ਹੋ ਜਾਂਦਾ, ਬਾਕੀ ਦੇਸ਼ ਨੇ ਕਮਜ਼ੋਰ ਹੋ ਜਾਣਾ ਸੀ।'[81]

ਉਪਰੋਕਤ ਸਪੱਸ਼ਟੀਕਰਨ ਵਿੱਚੋਂ ਗਿਆਨੀ ਜ਼ੈਲ ਸਿੰਘ ਦੇ ਸਿਧਾਂਤਕ ਦ੍ਰਿਸ਼ਟੀਕੋਣ ਦੀ ਪ੍ਰਤੱਖ ਝਲਕ ਮਿਲ ਜਾਂਦੀ ਹੈ। ਇਸ ਦ੍ਰਿਸ਼ਟੀਕੋਣ ਦਾ ਸਭ ਨਾਲੋਂ ਪ੍ਰਮੁੱਖ ਤੇ ਗੰਭੀਰ ਦੋਸ਼ ਇਹ ਹੈ ਕਿ ਇਥੇ 'ਦੇਸ਼' ਪ੍ਰਤਿ ਵਫ਼ਾਦਾਰੀ ਨੂੰ ਏਨਾ 'ਪਵਿੱਤਰ' ਤੇ 'ਸ਼੍ਰੋਮਣੀ' ਮੰਨ ਲਿਆ ਜਾਂਦਾ ਹੈ ਕਿ, ਇਸ ਬਿਨਾਅ 'ਤੇ, ਰਾਜ ਦੁਆਰਾ ਕਿਸੇ ਵਰਗ-ਵਿਸ਼ੇਸ਼ ਜਾਂ ਲੋਕਾਈ ਦੇ ਖ਼ਿਲਾਫ਼ ਕੀਤਾ ਹਰ ਘਿਣਾਉਣਾ ਗੁਨਾਹ ਵਾਜਬ ਠਹਿਰਾਇਆ ਜਾਂਦਾ ਹੈ। ਇਸ ਨਾਲ ਨਾ ਸਿਰਫ਼ ਗੁਨਾਹਗਾਰ ਧਿਰ ਖ਼ੁਦ ਗੁਨਾਹ ਦੇ ਬੋਝ ਤੋਂ ਸੁਰਖ਼ਰੂ ਹੋ ਜਾਂਦੀ ਹੈ, ਸਗੋਂ ਗੁਨਾਹ ਦਾ ਸਾਰਾ ਦੋਸ਼ ਉਲਟਾ ਪੀੜਤ ਧਿਰ ਦੇ ਜ਼ਿੰਮੇ ਮੜ੍ਹ ਦਿੱਤਾ ਜਾਂਦਾ ਹੈ। ਸ਼ਕਤੀਵਰ ਜਾਂ ਸੱਤਾਵਾਨ ਵਰਗਾਂ ਦੁਆਰਾ ਮਜ਼ਲੂਮ ਵਰਗਾਂ ਉੱਤੇ ਵਹਿਸ਼ੀ ਅਤਿਆਚਾਰ ਢਾਹੁਣ ਦਾ ਦਸਤੂਰ ਯੁਗਾਂ ਤੋਂ ਤੁਰਿਆ ਆ ਰਿਹਾ ਹੈ। ਪਰੰਤੂ ਇਨ੍ਹਾਂ ਅਤਿਆਚਾਰਾਂ ਨੂੰ ਭੁਲੇਖਾ-ਪਾਊ ਸਿਧਾਂਤਾਂ ਦਾ ਲਿਬਾਸ ਪਹਿਨਾਉਣ ਦੇ ਦਸਤੂਰ ਦਾ ਆਗ਼ਾਜ਼ ਅਜੋਕੇ 'ਸਭਿਅਤਾ ਦੇ ਯੁਗ' ਨਾਲ ਹੋਇਆ। ਇਸ ਨੂੰ ਇਸ ਯੁਗ ਦਾ ਵਿਸ਼ੇਸ਼ ਪਛਾਣ-ਚਿੰਨ੍ਹ ਮੰਨਿਆ ਜਾ ਸਕਦਾ ਹੈ। ਇਸ ਕਰਕੇ 'ਉੱਨੀ ਸੌ ਚੁਰਾਸੀ' ਦਾ ਵਰਤਾਰਾ ਇਤਿਹਾਸ ਦੀ ਕੋਈ 'ਕੱਲੀ-ਕਲੋਤਰੀ ਜਾਂ ਸਥਾਨਕ ਘਟਨਾ ਨਾ ਰਹਿ ਕੇ, ਅਜੋਕੇ ਯੁਗ, ਵਿਸ਼ੇਸ਼ ਕਰਕੇ ਪਿਛਲੀ ਸਦੀ, ਦਾ ਪ੍ਰਤਿਨਿਧ ਵਰਤਾਰਾ ਹੋ ਨਿਬੜਿਆ ਹੈ। ਇਸ ਸਾਰੀ ਸਦੀ ਦੌਰਾਨ 'ਰਾਜ' ਅਤੇ 'ਰਾਸ਼ਟਰ' ਦੀ ਰੱਖਿਆ ਦੇ ਨਾਂ ਹੇਠ ਦੁਨੀਆਂ ਅੰਦਰ ਅਲੱਗ ਅਲੱਗ ਥਾਵਾਂ 'ਤੇ 'ਉੱਨੀ ਸੌ ਚੁਰਾਸੀ' ਦੇ ਅਨੇਕਾਂ ਸੰਸਕਰਨ (ਐਡੀਸ਼ਨ) ਵੇਖਣ ਨੂੰ ਮਿਲੇ ਹਨ। ਜਰਮਨੀ ਤੇ ਯੂਰਪ ਦੇ ਹੋਰਨਾਂ ਦੇਸ਼ਾਂ ਅੰਦਰ ਯਹੂਦੀਆਂ ਉੱਤੇ ਨਾਜ਼ਲ ਹੋਇਆ ਨਾਜ਼ੀਵਾਦੀ ਕਹਿਰ ਇਸ ਦੀ ਸਭ ਨਾਲੋਂ ਘਿਣਾਉਣੀ ਵੰਨਗੀ ਸੀ।

ਕਿਸੇ ਵਿਅਕਤੀ ਅੰਦਰ ਜਦੋਂ, ਆਪਣੇ ਦੋਸ਼ਪੂਰਨ ਸਿਧਾਂਤਕ ਨਜ਼ਰੀਏ ਜਾਂ ਸੁਆਰਥ ਦੀ ਵਜ੍ਹਾ ਕਰਕੇ, ਆਪਣੇ ਅਹੁਦੇ ਨੂੰ ਇਸ਼ਟ ਮੰਨ ਲੈਣ ਦੀ ਬਿਰਤੀ ਪੈਦਾ ਹੋ ਜਾਂਦੀ ਹੈ ਤਾਂ ਸੱਚਾਈ, ਧਰਮ ਤੇ ਮਾਨਵਤਾ ਨਾਲ ਉਸ ਦੀ ਵਚਨਬੱਧਤਾ ਇਕਦਮ ਝੂਠੀ ਤੇ ਕਮਜ਼ੋਰ ਪੈ ਜਾਂਦੀ ਹੈ। ਕੁੱਝ ਮੌਕੇ ਅਜਿਹੇ ਆਉਂਦੇ ਹਨ ਜਦੋਂ ਅਹੁਦੇ ਦੇ ਧਰਮ ਦਾ ਮਾਨਵਤਾ ਦੇ ਧਰਮ, ਯਾਨੀ ਸੱਚ ਤੇ ਇਨਸਾਫ਼ ਨਾਲ ਤਿੱਖਾ ਵਿਰੋਧ ਤੇ ਟਕਰਾਅ ਪੈਦਾ ਹੋ ਜਾਂਦਾ ਹੈ। ਅਜਿਹੇ ਮੌਕੇ ਦੋਨੋਂ ਧਰਮ ਨਿਭਾਉਣੇ ਨਾਮੁਮਕਿਨ ਹੋ ਜਾਂਦੇ ਹਨ ਅਤੇ ਵਿਅਕਤੀ ਦੇ ਸਾਹਮਣੇ ਦੋਵਾਂ 'ਚੋਂ ਕਿਸੇ ਇਕ ਦੀ ਚੋਣ ਕਰਨ ਦਾ ਮਸਲਾ ਖੜ੍ਹਾ ਹੋ ਜਾਂਦਾ ਹੈ। ਇਹ ਸੰਬੰਧਿਤ ਵਿਅਕਤੀ ਲਈ ਕਰੜੀ ਪਰਖ ਦੀ ਘੜੀ ਹੁੰਦੀ ਹੈ। ਬੰਦੇ ਦੀ ਔਕਾਤ (quality of soul) ਦਾ ਪਤਾ ਅਜਿਹੇ ਮੌਕੇ ਹੀ ਚੱਲਦਾ ਹੈ। ਅਠਾਰ੍ਹਵੀਂ ਸਦੀ ਦੇ ਫ਼ਰਾਂਸ ਅੰਦਰ 'ਰੌਬਸਪੀਅਰ' ਨੇ ਜੱਜ ਦੇ ਅਹੁਦੇ ਨੂੰ ਇਸ ਕਰਕੇ ਲੱਤ ਮਾਰ ਦਿੱਤੀ ਸੀ ਕਿ ਉਸ ਦੀ ਜ਼ਮੀਰ ਨੇ ਇਕ ਮੁਜਰਿਮ ਨੂੰ ਫ਼ਾਂਸੀ ਦੀ ਸਜ਼ਾ ਦੇਣ ਦੀ ਹਾਮੀ ਨਹੀਂ ਭਰੀ ਸੀ। ਮਾਰਚ 2002 ਵਿਚ ਗੁਜਰਾਤ ਅੰਦਰ ਜਦ ਰਾਜ ਸਰਕਾਰ ਦੀ ਸਰਪ੍ਰਸਤੀ ਹੇਠ ਮੁਸਲਮਾਨਾਂ ਦਾ ਵਿਆਪਕ ਪੈਮਾਨੇ 'ਤੇ ਕਤਲੇਆਮ ਕੀਤਾ ਗਿਆ ਸੀ ਤਾਂ ਉਥੋਂ ਦੇ ਇਕ ਮਸ਼ਹੂਰ ਆਈ ਏ ਐੱਸ ਅਧਿਕਾਰੀ ਸ੍ਰੀ ਹਰਸ਼ ਮੰਦਰ* ਨੇ ਆਪਣੇ ਅਹੁਦੇ ਤੋਂ

* ਹਰਸ਼ ਮੰਦਰ ਆਪਣੀ ਨੌਕਰੀ ਦੇ 22 ਸਾਲਾਂ ਦੌਰਾਨ ਲੰਮਾ ਸਮਾਂ ਮੱਧ ਪ੍ਰਦੇਸ਼ ਤੇ ਛਤੀਸਗੜ੍ਹ ਦੇ ਕਬਾਇਲੀ ਖੇਤਰਾਂ ਅੰਦਰ ਮਜ਼ਲੂਮ ਵਰਗਾਂ ਦੀ ਭਾਰੀ ਮੱਦਦ ਤੇ ਸੇਵਾ ਕਰਦਾ ਰਿਹਾ ਸੀ। ਉਹ ਸਮਾਜਿਕ ਮਿਸ਼ਨਾਂ ☛

ਤੁਰੰਤ ਅਸਤੀਫ਼ਾ ਦੇ ਦਿੱਤਾ ਸੀ। ਉਸ ਨੇ ਆਪਣੇ ਅਸਤੀਫ਼ੇ ਦਾ ਕਾਰਨ ਬਿਆਨ ਕਰਦੇ ਹੋਏ ਕਿਹਾ ਸੀ ਕਿ ਅਫ਼ਸਰਸ਼ਾਹੀ ਦਾ ਮਾਰਗ-ਦਰਸ਼ਨ ਦੋ ਗੱਲਾਂ ਕਰਦੀਆਂ ਹਨ। ਇਕ, (ਆਪਣੇ ਅਹੁਦੇ ਤੇ ਰਾਜ ਪ੍ਰਤਿ) ਵਫ਼ਾਦਾਰੀ; ਅਤੇ ਦੂਜਾ, ਅੰਤਰ-ਆਤਮਾ, ਅਥਵਾ ਜ਼ਮੀਰ। ਉਸ ਦਾ ਕਹਿਣਾ ਸੀ ਕਿ ਜ਼ਮੀਰ ਦਾ ਦਰਜਾ ਵਫ਼ਾਦਾਰੀ ਨਾਲੋਂ ਬਹੁਤ ਉੱਚਾ ਹੈ...ਵਫ਼ਾਦਾਰੀ ਬੰਦੇ ਨੂੰ ਫ਼ਾਸ਼ੀਵਾਦ ਦੇ ਰਾਹੇ ਪਾ ਦਿੰਦੀ ਹੈ।[82] ਜਦ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਕਾਰਵਾਈ ਜਾਰੀ ਸੀ ਤਾਂ ਜਨਰਲ ਕੁਲਦੀਪ ਸਿੰਘ ਬਰਾੜ ਨੇ ਅੰਮ੍ਰਿਤਸਰ ਦੇ ਚੁਫੇਰੇ ਤੈਨਾਤ ਕੀਤੀ ਗਈ ਬਾਰਡਰ ਸਕਿਉਰਿਟੀ ਫ਼ੋਰਸ ਦੇ ਡੀ ਆਈ ਜੀ ਸਰਦਾਰ ਜੀ ਐੱਸ ਪੰਧੇਰ ਨੂੰ, ਅੰਮ੍ਰਿਤਸਰ ਵੱਲ ਵਧ ਰਹੇ ਸਿੱਖਾਂ ਦੇ ਨਿਹੱਥੇ ਕਾਫ਼ਲੇ ਉੱਤੇ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ ਸੀ। ਪਰ ਸਰਦਾਰ ਪੰਧੇਰ ਨੇ ਜਨਰਲ ਬਰਾੜ ਕੋਲੋਂ ਲਿਖਤੀ ਆਦੇਸ਼ਾਂ ਦੀ ਮੰਗ ਕਰਨ ਦਾ ਫਾਨਾ ਖੜ੍ਹਾ ਕਰਕੇ, ਉਸ ਵੱਲੋਂ ਮੂੰਹ-ਜ਼ੁਬਾਨੀ ਦਿੱਤੇ ਹੁਕਮਾਂ ਦੀ ਪਾਲਣਾ ਕਰਨ ਤੋਂ ਇਨਕਾਰ ਕਰ ਦਿੱਤਾ ਸੀ। ਭਾਵੇਂ ਇਸ ਹੁਕਮ-ਅਦੂਲੀ ਬਦਲੇ ਉਸ ਨੂੰ ਮੌਕੇ 'ਤੇ ਹੀ ਜਨਰਲ ਬਰਾੜ ਦੇ ਤੱਤੇ ਬੋਲ ਤਾਂ ਸਹਿਣੇ ਪਏ ਅਤੇ ਬਾਅਦ ਵਿਚ ਇਕ ਮਹੀਨੇ ਦੀ ਜਬਰਨ ਛੁੱਟੀ 'ਤੇ ਤੋਰ ਦਿੱਤੇ ਜਾਣ ਦੇ ਨਾਲ ਹੀ ਜਾਂਚ-ਪੜਤਾਲਾਂ ਦੇ ਲੰਮੇ ਖਲਜਗਣ ਵਿੱਚੋਂ ਦੀ ਵੀ ਲੰਘਣਾ ਪਿਆ, ਪਰ ਉਸ ਨੂੰ, ਗਿਆਨੀ ਜ਼ੈਲ ਸਿੰਘ ਵਰਗੇ ਜ਼ਮੀਰਫ਼ਰੋਸ਼ ਲੋਕਾਂ ਦੀ ਤਰ੍ਹਾਂ, ਆਪਣੀ ਕੌਮ ਤੇ ਜ਼ਮੀਰ ਦੇ ਸਨਮੁੱਖ ਸ਼ਰਮਸਾਰ ਨਹੀਂ ਸੀ ਹੋਣਾ ਪਿਆ। ਸੇਵਾ-ਮੁਕਤ ਹੋਣ ਉਪਰੰਤ ਸਰਦਾਰ ਪੰਧੇਰ ਨੇ ਇਕ ਅਹਿਮ ਤੱਥ ਦਾ ਖ਼ੁਲਾਸਾ ਕਰਦਿਆਂ ਦੱਸਿਆ ਕਿ 'ਪਹਿਲੀ ਜੂਨ ਨੂੰ ਮੇਰੇ ਰੇਡੀਓ ਉਪਰੇਟਰ ਨੇ ਮੈਨੂੰ ਇਹ ਇਤਲਾਹ ਦਿੱਤੀ ਕਿ ਨਵੀਂ ਦਿੱਲੀ ਤੋਂ ਹੁਕਮ ਹੋਇਆ ਹੈ ਕਿ ਦਰਬਾਰ ਸਾਹਿਬ ਕੰਪਲੈਕਸ ਉੱਤੇ ਗੋਲੀਬਾਰੀ ਕੀਤੀ ਜਾਵੇ ਤਾਂ ਜੋ ਖਾੜਕੂਆਂ ਦੇ ਮੋਰਚਿਆਂ ਦੀ ਨਿਸ਼ਾਨਦੇਹੀ ਕੀਤੀ ਜਾ ਸਕੇ। ਮੈਂ ਇਸ ਹੁਕਮ ਦੀ ਤਾਮੀਲ ਕਰਨ ਤੋਂ ਜਵਾਬ ਦੇ ਦਿੱਤਾ ਕਿਉਂਕਿ ਕੰਪਲੈਕਸ ਅੰਦਰ ਆਮ ਸ਼ਰਧਾਲੂ ਤੁਰ-ਫਿਰ ਰਹੇ ਸਨ।'[83] ਸਰਦਾਰ ਪੰਧੇਰ ਦੇ ਜਵਾਬ ਦੇਣ 'ਤੇ ਉਸ ਦਿਨ ਸੀ ਆਰ ਪੀ ਐੱਫ਼ ਨੇ ਲਗਾਤਾਰ 7 ਘੰਟੇ ਗੋਲੀਬਾਰੀ ਕੀਤੀ ਸੀ, ਜਿਸ ਨਾਲ 11 ਸਿੱਖ ਹਲਾਕ ਤੇ ਦਰਜਨਾਂ ਜ਼ਖ਼ਮੀ ਹੋ ਗਏ ਸਨ। ਇਸੇ ਹੀ ਤਰ੍ਹਾਂ, ਅੰਮ੍ਰਿਤਸਰ ਦੇ ਤਤਕਾਲੀ ਡਿਪਟੀ ਕਮਿਸ਼ਨਰ ਸਰਦਾਰ ਗੁਰਦੇਵ ਸਿੰਘ ਬਰਾੜ ਨੇ ਵੀ ਵਫ਼ਾਦਾਰੀ ਨਾਲੋਂ ਆਪਣੀ ਜ਼ਮੀਰ ਦਾ ਕਿਹਾ ਮੰਨਦੇ ਹੋਏ 2 ਜੂਨ ਦੀ ਸ਼ਾਮ ਨੂੰ ਪੰਜਾਬ ਦੇ ਗਵਰਨਰ ਨੂੰ ਫ਼ੋਨ ਕਰ ਕੇ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਦੇ ਪਾਪ ਵਿਚ ਭਾਈਵਾਲ ਬਣਨ ਤੋਂ ਆਪਣੀ ਅਸਮਰੱਥਾ ਪ੍ਰਗਟ ਕਰ ਦਿੱਤੀ ਸੀ, ਜਿਸ ਕਰਕੇ ਉਸ ਨੂੰ ਤੁਰੰਤ ਲੰਮੀ ਛੁੱਟੀ 'ਤੇ ਭੇਜ ਦਿੱਤਾ ਗਿਆ ਸੀ। ਜਦੋਂ ਕਿ ਜ਼ਮੀਰ ਨਾਲੋਂ ਵਫ਼ਾਦਾਰੀ ਨੂੰ ਤਰਜੀਹ ਦੇਣ ਵਾਲੇ ਇਕ ਹੋਰ ਸਿੱਖ ਅਫ਼ਸਰ ਸ. ਰਮੇਸ਼ਇੰਦਰ ਸਿੰਘ ਨੇ ਇਹ ਜ਼ਿੰਮੇਵਾਰੀ ਹੱਸ ਕੇ ਕਬੂਲ ਕਰ ਲਈ ਸੀ![84] ਸ. ਅਮਰੀਕ ਸਿੰਘ ਪੂਨੀ, ਹਰਦਿਆਲ ਸਿੰਘ, ਗੁਰਪਰਤਾਪ ਸਿੰਘ ਸ਼ਾਹੀ, ਰਜਿੰਦਰ ਸਿੰਘ, ਸਵਰਨ ਸਿੰਘ ਬੋਪਾਰਾਇ ਵਰਗੇ ਸਿੱਖ ਆਈ ਏ ਐੱਸ ਅਫ਼ਸਰਾਂ ਨੇ, ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ

---

☛ਅਤੇ ਸਮਾਜੀ ਲਹਿਰਾਂ, ਜਿਵੇਂ ਕਿ ਜ਼ਮੀਨੀ ਸੁਧਾਰਾਂ, ਸਾਖਰਤਾ ਤੇ ਸਿਹਤ ਸੰਬੰਧੀ ਪ੍ਰੋਜੈਕਟਾਂ ਨਾਲ ਨੇੜਿਓਂ ਜੁੜਿਆ ਰਿਹਾ ਅਤੇ ਦਲਿਤ ਵਰਗਾਂ, ਕਬਾਇਲੀਆਂ, ਨਿਆਸਰਿਆਂ, ਅੰਗਹੀਣਾਂ ਤੇ ਔਰਤਾਂ ਦੇ ਹੱਕਾਂ ਦੀ ਰਾਖੀ ਲਈ ਤਨਦੇਹੀ ਨਾਲ ਕੰਮ ਕਰਦਾ ਰਿਹਾ ਸੀ। ਮਾਰਚ 2002 ਵਿਚ ਗੁਜਰਾਤ ਅੰਦਰ ਹਿੰਦੂ ਬਹੁਗਿਣਤੀ ਦੁਆਰਾ ਮੁਸਲਮਾਨਾਂ ਦਾ ਗਿਣ ਮਿਥ ਕੇ ਕਤਲੇਆਮ ਕੀਤੇ ਜਾਣ ਵਿਰੁੱਧ ਰੋਸ ਪ੍ਰਗਟਾਉਂਦਿਆਂ ਉਸ ਨੇ ਆਪਣੀ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ ਸੀ।

ਸਿੱਖ ਕੌਮ ਉੱਤੇ ਭਾਰਤੀ ਹਾਕਮਾਂ ਦੇ ਜ਼ੁਲਮਾਂ ਵਿਚ ਭਾਈਵਾਲ ਬਣਨ ਦੀ ਥਾਵੇਂ ਛੁੱਟੀ 'ਤੇ ਚਲੇ ਜਾਣ ਦੀ ਸੁਖਾਲੀ ਜੁਗਤ ਅਪਣਾ ਲਈ ਸੀ। ਸਰਦਾਰ ਸਿਮਰਨਜੀਤ ਸਿੰਘ ਮਾਨ ਤੇ ਸਰਦਾਰ ਹਰਿੰਦਰ ਸਿੰਘ ਖ਼ਾਲਸਾ (ਨਾਰਵੇ) ਵੱਲੋਂ ਆਪਣੇ ਉੱਚੇ ਅਹੁਦਿਆਂ ਨੂੰ ਲੱਤ ਮਾਰ ਦੇਣ ਦੇ ਤੱਥ ਤੋਂ ਸਿੱਖ ਕੌਮ ਦਾ ਬੱਚਾ ਬੱਚਾ ਜਾਣੂੰ ਹੈ।

ਇਸ ਗੱਲ ਵਿਚ ਕੋਈ ਸ਼ੱਕ ਨਹੀਂ ਹੈ ਕਿ ਗਿਆਨੀ ਜ਼ੈਲ ਸਿੰਘ ਦਾ ਅਹੁਦਾ ਬਹੁਤ ਉੱਚਾ ਸੀ ਅਤੇ ਉਸ ਦੇ ਅਸਤੀਫ਼ੇ ਨਾਲ ਦੇਸ਼ ਦੇ ਰਾਜਸੀ-ਪ੍ਰਬੰਧਕੀ ਢਾਂਚੇ ਅੰਦਰ ਵੱਡੀ ਉੱਥਲ-ਪੁੱਥਲ ਮੱਚ ਜਾਣੀ ਸੀ। ਜਿਹੜੇ ਸਿੱਖ ਆਪਣੇ ਅਹੁਦੇ ਤਿਆਗਣ ਤੋਂ ਜਕੋ-ਤਕੀ ਵਿਚ ਪਏ ਹੋਏ ਸਨ, ਇਸ ਨਾਲ ਉਨ੍ਹਾਂ ਨੂੰ ਤਕੜਾ ਹੁਲਾਰਾ ਮਿਲਣਾ ਸੀ। ਜੁਲਾਈ 1984 ਦੇ ਮਹੀਨੇ ਇਕ ਸੀਨੀਅਰ ਕਾਂਗਰਸੀ (ਸਿੱਖ) ਲੀਡਰ ਨੇ ਹਰਬੀਰ ਸਿੰਘ ਭੰਵਰ ਨਾਲ ਦਿਲ ਦੀ ਗੱਲ ਸਾਂਝੀ ਕਰਦੇ ਹੋਏ ਦੱਸਿਆ ਸੀ ਕਿ 'ਸਾਨੂੰ ਖ਼ਿਆਲ ਸੀ ਕਿ ਗਿਆਨੀ ਜੀ ਅਸਤੀਫ਼ਾ ਦੇ ਦੇਣਗੇ। ਅਸੀਂ ਸਾਰੇ ਕਾਂਗਰਸੀ ਉਨ੍ਹਾਂ ਵੱਲ ਹੀ ਵੇਖ ਰਹੇ ਸੀ। ਜੇ ਗਿਆਨੀ ਜੀ ਅਸਤੀਫ਼ਾ ਦੇ ਦਿੰਦੇ ਤਾਂ ਲਗਭਗ ਸਾਰੇ ਕਾਂਗਰਸੀ ਸਿੱਖਾਂ ਨੇ ਕਾਂਗਰਸ ਤੋਂ ਅਸਤੀਫ਼ਾ ਦੇ ਦੇਣਾ ਸੀ ਅਤੇ ਫ਼ੌਜ ਤੇ ਹਵਾਈ ਫ਼ੌਜ ਵਿਚ ਵੀ ਸਿੱਖਾਂ ਨੇ ਵੱਡੇ ਪੱਧਰ 'ਤੇ ਬਗ਼ਾਵਤ ਕਰ ਦੇਣੀ ਸੀ, ਜੋ ਸਰਕਾਰ ਨੂੰ ਸਾਂਭਣੀ ਔਖੀ ਹੋ ਜਾਣੀ ਸੀ।'[85] ਸਿੱਖਾਂ ਦੇ ਮਨ ਦੀ ਇਹ ਕਾਮਨਾ ਜੇ ਕਿਤੇ ਪੂਰੀ ਹੋ ਜਾਂਦੀ ਤਾਂ ਗਿਆਨੀ ਜ਼ੈਲ ਸਿੰਘ ਦਾ ਸਿੱਖ ਕੌਮ ਅੰਦਰ ਮਰਾਤਬਾ ਸੱਚਮੁੱਚ ਹੀ ਬਹੁਤ ਬੁਲੰਦ ਹੋ ਜਾਂਦਾ। ਪਰ ਗਿਆਨੀ ਜ਼ੈਲ ਸਿੰਘ ਦੇ ਭਾਗਾਂ ਵਿਚ ਇਹ ਜੱਸ ਖੱਟਣਾ ਨਹੀਂ ਲਿਖਿਆ ਹੋਇਆ ਸੀ। ਜਾਂ ਫਿਰ ਇਥੇ, ਡਾ. ਦਲੀਪ ਕੌਰ ਟਿਵਾਣਾ ਦੀ ਇਕ ਵੱਖਰੇ ਪ੍ਰਸੰਗ ਵਿਚ ਕਹੀ ਗਈ ਇਹ ਗੱਲ ਸੱਚ ਹੋ ਨਿਬੜੀ ਹੈ ਕਿ 'ਦਾਦੀ ਆਖਦੀ ਹੁੰਦੀ ਸੀ ਫੁੱਟੇ ਭਾਂਡੇ ਵਿੱਚੋਂ ਸਾਬਤ ਆਵਾਜ਼ ਨਹੀਂ ਆ ਸਕਦੀ। ਮਤਲਬ ਹੈ ਤੁਸੀਂ ਕੁੱਝ ਵੀ ਆਪਣੇ ਆਪ ਤੋਂ ਵੱਡਾ ਨਹੀਂ ਕਰ ਸਕਦੇ।'[86] ਸੋ, ਸਾਰੀ ਗੱਲ ਦਾ ਤੋੜਾ ਇਥੇ ਆ ਕੇ ਝੜਦਾ ਹੈ ਕਿ ਗਿਆਨੀ ਜ਼ੈਲ ਸਿੰਘ ਬਹੁਤ ਹੀ ਛੋਟਾ ਤੇ ਹਲਕਾ ਬੰਦਾ ਸੀ, ਜਿਸ ਕੋਲੋਂ ਕੌਮ ਵਾਸਤੇ ਕਿਸੇ ਵੱਡੀ ਕੁਰਬਾਨੀ ਦੀ ਉਮੀਦ ਕਰਨੀ ਫ਼ਜ਼ੂਲ ਤੇ ਨਿਰਆਧਾਰ ਸੀ।

## ਫ਼ੌਜ ਦੀ ਵਾਪਸੀ

ਸਰਕਾਰ ਨੇ ਅਕਾਲ ਤਖ਼ਤ ਸਾਹਿਬ ਤੇ ਹੋਰਨਾਂ ਇਮਾਰਤਾਂ ਦੀ ਮੁਰੰਮਤ ਦਾ ਕੰਮ ਤੱਦੀ ਨਾਲ ਨੇਪਰੇ ਚਾੜ੍ਹ ਲੈਣ ਤੋਂ ਬਾਅਦ ਦਰਬਾਰ ਸਾਹਿਬ 'ਚੋਂ ਫ਼ੌਜ ਹਟਾ ਲੈਣ ਦਾ ਸਿਲਸਿਲਾ ਆਰੰਭ ਕਰ ਦਿੱਤਾ ਸੀ। ਦਰਬਾਰ ਸਾਹਿਬ 'ਚੋਂ ਸਾਰੀ ਫ਼ੌਜ ਨੂੰ ਇੱਕੋ ਵਾਰੀ ਬਾਹਰ ਕੱਢ ਲੈਣ ਦੀ ਬਜਾਇ ਇਹ ਅਮਲ ਹੌਲੀ ਹੌਲੀ ਅਤੇ ਕਿਸ਼ਤਾਂ ਵਿਚ ਨੇਪਰੇ ਚਾੜ੍ਹਿਆ ਗਿਆ। ਸਰਕਾਰ ਵੱਲੋਂ ਹਰ ਕਦਮ ਪੂਰੀ ਤਿਆਰੀ ਤੇ ਸਾਵਧਾਨੀ ਨਾਲ ਚੁੱਕਿਆ ਗਿਆ। 28 ਸਤੰਬਰ ਨੂੰ ਗਵਰਨਰ ਦੇ ਸਲਾਹਕਾਰ ਆਰ ਵੀ ਸੁਬਰਾਮਨੀਅਮ ਨੇ 'ਤੋਸ਼ੇਖ਼ਾਨੇ' ਦੀਆਂ ਚਾਬੀਆਂ ਸਿੰਘ ਸਾਹਿਬਾਨ ਨੂੰ ਸੌਂਪ ਦਿੱਤੀਆਂ। ਪਰ ਸਰਾਵਾਂ ਤੇ ਦਫ਼ਤਰਾਂ ਵਾਲਾ ਹਿੱਸਾ ਫ਼ੌਜ ਦੇ ਕਬਜ਼ੇ ਵਿਚ ਹੀ ਰਹਿਣ ਦਿੱਤਾ ਗਿਆ। ਸਿੰਘ ਸਾਹਿਬਾਨ ਨੇ ਦਰਬਾਰ ਸਾਹਿਬ ਕੰਪਲੈਕਸ ਵਿੱਚੋਂ ਫ਼ੌਜ ਨੂੰ ਪੂਰਨ ਰੂਪ ਵਿਚ ਬਾਹਰ ਕੱਢ ਲੈਣ ਦੀ ਮੰਗ ਮਨਵਾਉਣ ਤੋਂ ਬਿਨਾਂ ਹੀ ਅੱਧੇ ਹਿੱਸੇ ਦਾ ਚਾਰਜ ਮਿਲ ਜਾਣ 'ਤੇ ਆਪਣੀ ਸੰਤੁਸ਼ਟੀ ਤੇ ਸਹਿਮਤੀ ਪ੍ਰਗਟਾ ਦਿੱਤੀ ਅਤੇ ਸਿੱਖ ਸੰਗਤਾਂ ਨੂੰ ਭਰੋਸੇ ਵਿਚ ਲਏ ਬਗ਼ੈਰ ਹੀ, ਆਪ-ਹੁਦਰੇ ਢੰਗ ਨਾਲ,

ਪਹਿਲੀ ਅਕਤੂਬਰ ਦਾ ਰੋਸ ਮਾਰਚ ਰੱਦ ਕਰ ਦੇਣ ਅਤੇ ਇਸ ਦੀ ਜਗ੍ਹਾ, 'ਪੰਥ ਦੀ ਮਹਾਨ ਜਿੱਤ ਦੀ ਖ਼ੁਸ਼ੀ ਵਿਚ ਅਕਾਲ ਪੁਰਖ ਤੇ ਸਤਿਗੁਰਾਂ ਦਾ ਸ਼ੁਕਰਾਨਾ ਕਰਨ ਲਈ'[87] ਪਹਿਲੀ ਅਕਤੂਬਰ ਨੂੰ 'ਸ਼ੁਕਰਾਨਾ ਦਿਵਸ' ਮਨਾਉਣ ਦਾ ਐਲਾਨ ਕਰ ਦਿੱਤਾ। ਸਿੱਖ ਸੰਗਤਾਂ ਦੇ ਮਨਾਂ ਅੰਦਰ ਸਿੰਘ ਸਾਹਿਬਾਨ ਦੇ ਖ਼ਿਲਾਫ਼ ਪਹਿਲਾਂ ਹੀ ਬੇਭਰੋਸਗੀ ਤੇ ਨਰਾਜ਼ਗੀ ਦਾ ਰੌਂਅ ਬਣਿਆ ਹੋਇਆ ਸੀ। ਸਰਕਾਰ ਨਾਲ ਉਨ੍ਹਾਂ ਦੀ 'ਗੁਪਤ ਸਾਂਢ-ਗਾਂਢ' ਬਾਰੇ ਚਰਚਾ ਆਮ ਹੋਣ ਲੱਗ ਪਈ ਸੀ ਅਤੇ ਸਿੰਘ ਸਾਹਿਬਾਨ ਵੱਲੋਂ ਗਿਆਨੀ ਜ਼ੈਲ ਸਿੰਘ ਨੂੰ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋਏ ਬਿਨਾਂ ਹੀ 'ਦੋਸ਼ ਮੁਕਤ' ਕਰ ਦੇਣ ਦੀ ਕਾਰਵਾਈ ਨਾਲ ਸਿੱਖਾਂ ਦੇ ਮਨਾਂ ਅੰਦਰ ਬਣੇ ਸ਼ੰਕੇ ਹੋਰ ਗੂੜ੍ਹੇ ਹੋ ਗਏ ਸਨ। *ਸੰਤ ਸਿਪਾਹੀ* ਨੇ ਸਿੱਖਾਂ ਦੇ ਮਨੋ-ਭਾਵਾਂ ਦੀ ਤਰਜਮਾਨੀ ਕਰਦੇ ਹੋਏ ਲਿਖਿਆ ਸੀ ਕਿ 'ਸਿੰਘ ਸਾਹਿਬਾਨ ਦਾ ਜੋ ਸਮਝੌਤਾ ਸਰਕਾਰ ਨਾਲ ਹੋਇਆ ਹੈ, ਜਾਂ ਇੰਜ ਆਖੀਏ ਕਿ ਜੋ ਸਮਝੌਤਾ ਅਕਾਲੀ ਲੀਡਰਸ਼ਿੱਪ ਨੇ ਸਰਕਾਰ ਨਾਲ ਕਰ ਕੇ ਸਿੰਘ ਸਾਹਿਬਾਨ ਦੀ ਉਸ ਉੱਤੇ ਮੋਹਰ ਲਗਵਾਈ ਹੈ, ਉਹ ਗੁਪਤ ਰੱਖਿਆ ਗਿਆ ਹੈ। ਅਖ਼ਬਾਰਾਂ ਵਿਚ ਛਪੀਆਂ ਖ਼ਬਰਾਂ ਤੋਂ ਇੰਜ ਭਾਸਦਾ ਹੈ ਕਿ ਸਿੰਘ ਸਾਹਿਬਾਨ ਨੇ ਸਰਕਾਰ ਨੂੰ ਯਕੀਨ ਦਵਾਇਆ ਹੈ ਕਿ ਜੇ ਦਰਬਾਰ ਸਾਹਿਬ ਉਨ੍ਹਾਂ ਨੂੰ ਦੇ ਦਿੱਤਾ ਜਾਵੇ ਤਾਂ ਉਹ ਇਥੇ ਰਾਜਸੀ ਤੇ ਖ਼ਾਲਿਸਤਾਨੀ ਸਰਗਰਮੀਆਂ ਨਹੀਂ ਹੋਣ ਦੇਣਗੇ...ਇਸ ਤੋਂ ਇਲਾਵਾ ਭਾਵੇਂ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਲੰਗਰ ਦੀ ਇਮਾਰਤ ਪੰਥ ਦੇ ਹਵਾਲੇ ਕਰ ਦਿੱਤੀ ਸੀ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਦਫ਼ਤਰ ਤੇ ਸਾਰੀਆਂ ਸਰਾਵਾਂ ਉੱਤੇ ਹਾਲੀਂ ਵੀ ਨੀਮ-ਫ਼ੌਜੀ ਜਥੇਬੰਦੀਆਂ ਦਾ ਕਬਜ਼ਾ ਸੀ। ਇਸ ਕਰਕੇ ਆਮ ਲੋਕਾਂ ਨੂੰ ਅੰਦਰ-ਖਾਤੇ ਹੋਏ ਕਿਸੇ ਸਮਝੌਤੇ ਉੱਤੇ ਤਸੱਲੀ ਨਹੀਂ ਸੀ।'[88]

ਪਹਿਲੀ ਅਕਤੂਬਰ ਦੇ ਰੋਸ ਮਾਰਚ ਉੱਤੇ ਸਰਕਾਰ ਵੱਲੋਂ ਪਾਬੰਦੀ ਲਾ ਦਿੱਤੇ ਜਾਣ ਦੇ ਡਰ ਤੋਂ ਸਿੱਖ ਸੰਗਤਾਂ ਤਿੰਨ ਚਾਰ ਦਿਨ ਪਹਿਲਾਂ ਹੀ ਗੁਰਦੁਆਰਾ ਸ਼ਹੀਦਾਂ ਵਿਖੇ ਪਹੁੰਚਣੀਆਂ ਸ਼ੁਰੂ ਹੋ ਚੁੱਕੀਆਂ ਸਨ। ਸੰਗਤਾਂ ਅੰਦਰ ਰੋਸ ਮਾਰਚ ਲਈ ਭਾਰੀ ਉਤਸ਼ਾਹ ਬਣਿਆ ਹੋਇਆ ਸੀ। ਇਸ ਕਰਕੇ ਸਿੰਘ ਸਾਹਿਬਾਨ ਵੱਲੋਂ ਰੋਸ ਮਾਰਚ ਰੱਦ ਕਰ ਦੇਣ ਦੇ ਬਿਆਨ ਦਾ ਸੰਗਤਾਂ ਦੇ ਮਨਾਂ ਉੱਤੇ ਚੰਗਾ ਅਸਰ ਨਹੀਂ ਸੀ ਪਿਆ। ਉਨ੍ਹਾਂ ਦੇ ਮਨਾਂ ਅੰਦਰ ਤਰ੍ਹਾਂ ਤਰ੍ਹਾਂ ਦੇ ਸ਼ੰਕੇ ਤੇ ਸੁਆਲ ਖੜ੍ਹੇ ਹੋ ਗਏ ਸਨ। ਪਹਿਲੀ ਅਕਤੂਬਰ ਨੂੰ ਸੰਗਤਾਂ ਨੂੰ ਲਗਭਗ ਚਾਰ ਮਹੀਨਿਆਂ ਬਾਅਦ ਪਹਿਲੀ ਵਾਰ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਖੁੱਲ੍ਹੇ ਦਰਸ਼ਨ ਦੀਦਾਰ ਤੇ ਇਸ਼ਨਾਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ। ਇਸ ਕਰਕੇ ਉਸ ਦਿਨ ਦਰਬਾਰ ਸਾਹਿਬ ਅੰਦਰ ਸੰਗਤਾਂ ਦਾ ਹੜ੍ਹ ਜਿਹਾ ਹੀ ਆ ਗਿਆ ਸੀ। ਸਿੰਘ ਸਾਹਿਬਾਨ ਨੇ ਅਕਾਲ ਤਖ਼ਤ ਦੇ ਸਾਹਮਣੇ ਸਜੀ ਸਟੇਜ ਉੱਤੋਂ ਸੰਗਤਾਂ ਦੇ ਭਾਰੀ ਇਕੱਠ ਨੂੰ ਸੰਬੋਧਨ ਕੀਤਾ। ਪਰ ਸਿੰਘ ਸਾਹਿਬਾਨ ਦੇ ਭਾਸ਼ਣਾਂ ਨਾਲ ਸਿੱਖ ਸੰਗਤਾਂ ਦੀ ਤਸੱਲੀ ਨਾ ਹੋਈ। ਨਾ ਤਾਂ ਉਨ੍ਹਾਂ ਦੇ ਮਨਾਂ ਅੰਦਰ ਪੈਦਾ ਹੋਏ ਸ਼ੰਕਿਆਂ ਬਾਰੇ ਕੋਈ ਸਪੱਸ਼ਟੀਕਰਨ ਦੇਣਾ ਜ਼ਰੂਰੀ ਸਮਝਿਆ ਗਿਆ, ਨਾ ਪੰਥ ਨੂੰ ਦਰਪੇਸ਼ ਸੰਕਟ ਤੇ ਚੁਣੌਤੀਆਂ ਬਾਰੇ ਕੋਈ ਲਫ਼ਜ਼ ਸਾਂਝਾ ਕੀਤਾ ਗਿਆ, ਅਤੇ ਨਾ ਹੀ ਸਿੱਖ ਸੰਘਰਸ਼ ਨੂੰ ਅੱਗੇ ਵਧਾਉਣ ਦੀ ਲੋੜ ਤੇ ਤਾਂਘ ਦਾ ਪ੍ਰਗਟਾਵਾ ਕੀਤਾ ਗਿਆ। ਗਿਆਨੀ ਸਾਹਿਬ ਸਿੰਘ ਜੀ ਨੇ ਸਟੇਜ ਉੱਤੋਂ ਸੰਗਤਾਂ ਨੂੰ ਤਾੜਨਾ ਕਰਦਿਆਂ ਕਿਹਾ ਕਿ 'ਪੰਜਾਂ ਸਿੰਘ ਸਾਹਿਬਾਨ ਦਾ ਫ਼ੈਸਲਾ ਹੈ ਕਿ ਸਿਰਫ਼ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਤੋਂ ਬਿਨਾਂ

ਹੋਰ ਕੋਈ ਨਾਹਰਾ ਨਾ ਲਾਇਆ ਜਾਵੇ।'[89] ਸਿੰਘ ਸਾਹਿਬਾਨ ਦੇ ਇਸ ਰਵੱਈਏ ਉੱਤੇ ਸੰਗਤਾਂ ਨੂੰ ਨਾ ਸਿਰਫ਼ ਮਾਯੂਸੀ ਹੋਈ, ਸਗੋਂ ਉਨ੍ਹਾਂ ਦੇ ਸ਼ੰਕੇ ਹੋਰ ਪੱਕੇ ਹੋ ਗਏ। ਕਿਉਂਕਿ ਸਿੱਖ ਕੌਮ ਨੂੰ ਦਰਪੇਸ਼ ਸੰਕਟ ਦੀ ਘੜੀ ਮੌਕੇ ਖ਼ਾਲਸਾ ਪੰਥ ਦੇ ਅਕਾਲ ਤਖ਼ਤ ਉੱਤੇ ਜੁੜ ਬੈਠਣ ਅਤੇ ਪੰਥਕ ਸਥਿਤੀ ਬਾਰੇ ਨਿੱਠ ਕੇ ਵਿਚਾਰ-ਚਰਚਾ ਕਰਨ ਦੀ ਰਵਾਇਤ ਤਕਰੀਬਨ ਤਿੰਨ ਸਦੀਆਂ ਤੋਂ ਨਿਰੰਤਰ ਤੁਰੀ ਆ ਰਹੀ ਹੈ। ਇਸ ਰਵਾਇਤ ਦੀ ਰੱਖਿਆ ਕਰਨ ਲਈ ਸਿੱਖਾਂ ਨੇ ਇਤਿਹਾਸ ਅੰਦਰ ਬੇਸ਼ੁਮਾਰ ਕੁਰਬਾਨੀਆਂ ਕੀਤੀਆਂ ਹਨ। ਇਸ ਕਰਕੇ ਦਰਬਾਰ ਸਾਹਿਬ ਉੱਤੇ ਹੋਏ ਫ਼ੌਜੀ ਹਮਲੇ ਤੋਂ ਬਾਅਦ ਜਦ ਸਿੱਖ ਕੌਮ ਵੱਡੇ ਸੰਕਟ ਵਿੱਚੋਂ ਗੁਜ਼ਰ ਰਹੀ ਸੀ ਤਾਂ ਸਿੰਘ ਸਾਹਿਬਾਨ ਵੱਲੋਂ ਦਰਬਾਰ ਸਾਹਿਬ ਅੰਦਰ ਰਾਜਸੀ ਵਿਚਾਰ-ਚਰਚਾ ਤੇ ਸਰਗਰਮੀਆਂ ਉੱਤੇ, ਇਕ ਤਰ੍ਹਾਂ ਨਾਲ, 'ਪਾਬੰਦੀ' ਲਾ ਦੇਣ ਦੇ ਕਰਮ ਵਿੱਚੋਂ, ਸਰਕਾਰ ਨਾਲ ਉਨ੍ਹਾਂ ਦੀ ਅੰਦਰ-ਖਾਤੇ ਹੋਈ 'ਸੰਮਤੀ' ਦਾ ਪ੍ਰਤੱਖ ਪ੍ਰਭਾਵ ਮਿਲਦਾ ਸੀ। ਉਸ ਦਿਨ ਜਗ੍ਹਾ ਜਗ੍ਹਾ ਡਾਂਗਾਂ ਫੜੀ ਖੜੋਤੇ ਸ਼੍ਰੋਮਣੀ ਕਮੇਟੀ ਦੇ 'ਸੇਵਾਦਾਰਾਂ' ਦੀ ਮੌਜੂਦਗੀ ਵੀ ਸਿੱਖ ਸੰਗਤਾਂ ਨੂੰ ਕਾਫ਼ੀ ਅਨੋਖੀ ਲੱਗੀ ਸੀ। ਇਨ੍ਹਾਂ 'ਸੇਵਾਦਾਰਾਂ' ਦੀਆਂ ਬਾਹਵਾਂ ਉੱਤੇ ਲਗਾਏ ਗਏ ਪਟੇ, ਜਿਨ੍ਹਾਂ ਉੱਤੇ 'ਸੇਵਾਦਾਰ' ਉਕਰਿਆ ਹੋਇਆ ਸੀ, ਤਾਜ਼ਾ ਲਿਖੇ ਹੋਏ ਸਾਫ਼ ਦਿਖਾਈ ਦਿੰਦੇ ਸਨ।[90] ਇਸ ਨਾਲ ਵੀ ਸਿੱਖ ਸੰਗਤਾਂ ਦੇ ਸ਼ੰਕੇ ਤੇ ਤੌਖ਼ਲੇ ਹੋਰ ਜ਼ਿਆਦਾ ਵਧ ਗਏ ਸਨ। ਸੰਗਤਾਂ ਦੇ ਇਹ ਸ਼ੰਕੇ ਉਸ ਵੇਲੇ ਯਕੀਨ ਵਿਚ ਬਦਲ ਗਏ ਜਦੋਂ ਸਿੰਘ ਸਾਹਿਬਾਨ ਦੇ ਭਾਸ਼ਣਾਂ ਦੀ ਸਮਾਪਤੀ ਉੱਤੇ ਕੁਝ ਨੌਜਵਾਨਾਂ ਵੱਲੋਂ ਉਨ੍ਹਾਂ ਨਾਲ ਸੁਆਲ ਜੁਆਬ ਕਰਨ ਦੀ ਕੋਸ਼ਿਸ਼ ਕੀਤੇ ਜਾਣ 'ਤੇ, ਇਨ੍ਹਾਂ ਨਵੇਂ ਸਜਾਏ ਗਏ 'ਸੇਵਾਦਾਰਾਂ' ਨੇ ਉਨ੍ਹਾਂ ਉੱਤੇ ਪੁਲਸੀਆਂ ਵਾਂਗੂੰ ਡਾਂਗਾਂ ਵਰਸਾਉਣੀਆਂ ਸ਼ੁਰੂ ਕਰ ਦਿੱਤੀਆਂ। ਸਿੰਘ ਸਾਹਿਬਾਨ ਤਾਂ ਹਾਲਤ ਦਾ ਰੌਅ ਵੇਖ ਕੇ ਤੁਰੰਤ ਉਥੋਂ ਖਿਸਕ ਗਏ ਪਰ ਰੋਹ ਵਿਚ ਆਏ ਨੌਜਵਾਨ ਮੋੜਵੇਂ ਰੂਪ ਵਿਚ ਸੇਵਾਦਾਰਾਂ ਨਾਲ ਉਲਝ ਪਏ। ਉਨ੍ਹਾਂ ਨੇ 'ਸੇਵਾਦਾਰਾਂ ਕੋਲੋਂ ਸੋਟੀਆਂ ਖੋਹ ਲਈਆਂ। ਸੇਵਾਦਾਰ ਦੌੜ ਗਏ ਤੇ ਮੁੰਡੇ (ਨੌਜਵਾਨ) ਅਕਾਲ ਤਖ਼ਤ ਸਾਹਿਬ ਦੇ ਉੱਤੇ ਚੜ੍ਹ ਗਏ...ਇਸ ਤੋਂ ਬਾਅਦ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਦੀਵਾਨ ਸਜਿਆ ਤੇ ਜਿਸ ਮੁੰਡੇ (ਨੌਜਵਾਨ) ਦੇ ਦਿਲ ਵਿਚ ਆਇਆ, ਉਸ ਨੇ ਬੋਲਿਆ। ਮੁੰਡਿਆਂ ਨੇ ਸ਼ੁਰੂ ਵਿਚ ਵੀ ਆਪਣੇ ਲੈਕਚਰਾਂ ਦੌਰਾਨ "ਖ਼ਾਲਿਸਤਾਨ ਜ਼ਿੰਦਾਬਾਦ" ਦੇ ਨਾਹਰੇ ਲਾਏ ਤੇ "ਭਿੰਡਰਾਂਵਾਲੇ ਸੰਤ-ਸਿਪਾਹੀ, ਜਿਸ ਨੇ ਸੁੱਤੀ ਕੌਮ ਜਗਾਈ" ਦੇ ਵੀ ਨਾਹਰੇ ਲਗਾਏ। ਇਨ੍ਹਾਂ ਨਾਹਰਿਆਂ ਦਾ ਜੁਆਬ ਸਾਰੀ ਸੰਗਤ ਨੇ ਹੀ ਤਕਰੀਬਨ ਹੱਥ ਖੜ੍ਹੇ ਕਰ ਕੇ ਦਿੱਤਾ। ਸ਼ਾਇਦ ਹੀ ਹੈ ਜੇ ਕੋਈ ਵਿਚ ਰਹਿ ਗਿਆ ਹੋਵੇ ਜਿਸ ਨੇ ਹੱਥ ਨਾ ਖੜ੍ਹੇ ਕੀਤੇ ਹੋਣ। ਪਰ ਉਹ ਸ਼ਾਇਦ ਇਕ ਫ਼ੀਸਦੀ ਤੋਂ ਵੀ ਵੱਧ ਨਾ ਹੋਣ। ਸ਼ੁਰੂ ਵਿਚ ਥੋੜ੍ਹੇ ਜਿਹੇ ਹੀ ਬੰਦੇ ਸਨ ਜਿਨ੍ਹਾਂ ਨੇ ਕੁੱਝ ਸੁਆਲ ਲਿਖ ਕੇ ਰੱਖੇ ਹੋਏ ਸਨ ਜੋ ਇਹ ਸਨ : ਸਰਕਾਰ ਤੇ ਸਿੰਘ ਸਾਹਿਬਾਨ ਦਾ ਕੀ ਗੁਪਤ ਸਮਝੌਤਾ ਹੋਇਆ ਹੈ, ਉਹ ਦੱਸਿਆ ਜਾਵੇ ? ਗੁਰੂ ਰਾਮਦਾਸ ਨਿਵਾਸ, ਗੁਰੂ ਨਾਨਕ ਨਿਵਾਸ ਤੇ ਹੋਰ ਦਰਬਾਰ ਸਾਹਿਬ ਦੀਆਂ ਇਮਾਰਤਾਂ ਕਿਉਂ ਨਹੀਂ ਸ਼੍ਰੋਮਣੀ ਕਮੇਟੀ ਦੇ ਹਵਾਲੇ ਕੀਤੀਆਂ ਗਈਆਂ ? ਗਿਆਨੀ ਜ਼ੈਲ ਸਿੰਘ ਨੂੰ ਕਿਉਂ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਪੇਸ਼ ਨਹੀਂ ਕੀਤਾ ਗਿਆ ਤੇ ਉਸ ਦਾ ਕੀ ਸਪੱਸ਼ਟੀਕਰਨ ਹੈ ? ਪੁਲੀਸ ਨੇ ਜੋ ਪਿੰਡਾਂ ਵਿਚ ਅਤਿਆਚਾਰ ਚੁੱਕਿਆ ਹੋਇਆ ਹੈ, ਉਸ ਦੀ ਨਿਖੇਧੀ ਕਿਉਂ ਨਹੀਂ ਕੀਤੀ ਗਈ ? ਜੋ ਸਿੰਘ ਸ੍ਰੀ ਦਰਬਾਰ ਸਾਹਿਬ ਵਿਖੇ ਸ਼ਹੀਦ ਹੋ ਗਏ ਹਨ, ਉਨ੍ਹਾਂ ਨੂੰ ਸ਼ਰਧਾਂਜਲੀ ਕਿਉਂ ਨਹੀਂ ਦਿੱਤੀ ਗਈ ?..ਇਹ ਦੱਸਣਾ

ਵੀ ਜ਼ਰੂਰੀ ਹੈ ਕਿ ਸਾਰੇ ਮਤੇ ਬਾਹਵਾਂ ਖੜ੍ਹੀਆਂ ਕਰਵਾ ਕੇ ਸੰਗਤ ਕੋਲੋਂ ਪਾਸ ਕਰਵਾਏ ਗਏ, ਜਿਨ੍ਹਾਂ ਵਿਚ ਖ਼ਾਲਿਸਤਾਨ ਦਾ ਮਤਾ ਵੀ ਸੀ...ਹਾਲੀਂ ਲੈਕਚਰਬਾਜ਼ੀ ਚੱਲ ਹੀ ਰਹੀ ਸੀ ਕਿ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਪੁਲੀਸ ਆ ਕੇ ਖੜ੍ਹੀ ਹੋ ਗਈ। ਇਸੇ ਦੌਰਾਨ ਕੁੱਝ ਮੁੰਡੇ ਕਿਧਰੋਂ ਪੀਲਾ ਕੱਪੜਾ ਲੈ ਕੇ ਆਏ ਤੇ ਉਨ੍ਹਾਂ ਨੇ ਸੰਗਤ ਦੇ ਸਾਹਮਣੇ ਹੀ ਨਿਸ਼ਾਨ ਸਾਹਿਬ ਬਣਾਇਆ। ਉੱਤੇ ਖ਼ਾਲਿਸਤਾਨ ਕੋਲੇ ਨਾਲ ਲਿਖ ਕੇ ਇਲਾਚੀ ਬੇਰੀ ਤੋਂ ਦਰਸ਼ਨੀ ਡਿਉੜੀ ਉੱਤੇ ਚੜ੍ਹ ਗਏ ਤੇ ਉਥੇ ਜਾ ਕੇ ਲਹਿਰਾ ਦਿੱਤਾ।'[91] ਇਸ ਉਪਰੰਤ ਪੁਲੀਸ ਤੇ ਬੀ ਐੱਸ ਐੱਫ਼ ਦੀਆਂ ਧਾੜਾਂ ਅੰਦਰ ਆ ਵੜੀਆਂ ਅਤੇ ਉਨ੍ਹਾਂ ਨੇ ਸੰਗਤ ਦੀ ਖਿੱਚ-ਧੂਹ ਤੇ ਕੁੱਟ-ਮਾਰ ਕਰਨੀ ਸ਼ੁਰੂ ਕਰ ਦਿੱਤੀ। ਦੋ ਸੌ ਤੋਂ ਵੱਧ ਨੌਜਵਾਨਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।

ਸੋ, ਇਸ ਘਟਨਾ ਦੇ ਨਾਲ ਹੀ ਸਿੱਖ ਰਾਜਨੀਤੀ ਅੰਦਰ ਇਕ ਨਵੇਂ ਵਰਤਾਰੇ ਦੀ ਸ਼ੁਰੂਆਤ ਹੋ ਗਈ। (ਬਾਅਦ ਵਿਚ ਜਾ ਕੇ ਜਿਸ ਨੇ ਸਿੱਖ ਕੌਮ ਅੰਦਰ 'ਖ਼ਾਨਾਜੰਗੀ' ਵਰਗੀ ਹਾਲਤ ਪੈਦਾ ਕਰ ਦਿੱਤੀ ਅਤੇ ਅੰਤ ਵਿਚ ਜਾ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਈ ਸੀਨੀਅਰ ਅਧਿਕਾਰੀਆਂ ਤੇ ਅਕਾਲੀ ਆਗੂਆਂ ਦੀਆਂ ਜਾਨਾਂ ਦੀ ਬਲੀ ਲੈ ਲਈ!) ਇਸ ਤੋਂ ਬਾਅਦ ਦਰਬਾਰ ਸਾਹਿਬ ਕੰਪਲੈਕਸ ਅੰਦਰ ਸ਼ਾਇਦ ਹੀ ਕੋਈ ਪ੍ਰੋਗਰਾਮ ਅਜਿਹਾ ਹੋਇਆ ਹੋਵੇਗਾ ਜਿਥੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਪੱਖ ਵਿਚ ਤੇ ਅਕਾਲੀ ਲੀਡਰਸ਼ਿੱਪ ਦੇ ਵਿਰੋਧ ਵਿਚ ਨਾਹਰੇ ਨਾ ਲੱਗੇ ਹੋਣ ਅਤੇ ਨੌਬਤ ਲੜਾਈ ਝਗੜੇ ਤਕ ਨਾ ਪਹੁੰਚੀ ਹੋਵੇ। ਅਕਾਲੀ ਆਗੂਆਂ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਇਸ ਵਰਤਾਰੇ ਨੂੰ ਸਮਝਣ ਦਾ ਸੁਹਿਰਦ ਯਤਨ ਨਾ ਕੀਤਾ। ਆਪਣੇ ਬਚਾਉ ਤੇ ਸਵੈ-ਸੰਤੁਸ਼ਟੀ ਲਈ, ਉਨ੍ਹਾਂ ਨੇ, ਇਸ ਨੂੰ 'ਸਰਕਾਰ ਦੀ ਸਾਜ਼ਿਸ਼' ਜਾਂ 'ਗੁੰਮਰਾਹ ਹੋਏ ਸਿੱਖ ਨੌਜਵਾਨਾਂ ਦੀ ਹੁਲੜਬਾਜ਼ੀ' ਦਾ ਨਾਂ ਦੇ ਕੇ ਬਦੂ ਕਰਨ ਦੀ ਨਕਾਰਾਤਮਿਕ ਪਹੁੰਚ ਅਪਣਾ ਲਈ। ਇਸ ਮੂੰਹ-ਜ਼ੋਰ ਹਕੀਕਤ ਤੋਂ ਕੋਈ ਸਿਰੇ ਦਾ ਤੁਅੱਸਬੀ ਵਿਅਕਤੀ ਹੀ ਮੁਨਕਰ ਹੋ ਸਕਦਾ ਸੀ ਕਿ ਉਸ ਵਕਤ ਸਿੱਖਾਂ ਦੇ ਇਕ ਵਰਗ ਅੰਦਰ, ਨੌਜਵਾਨ ਵਰਗ ਅੰਦਰ ਖ਼ਾਸ ਕਰਕੇ, ਅਕਾਲੀ ਲੀਡਰਸ਼ਿੱਪ ਤੇ ਸਿੰਘ ਸਾਹਿਬਾਨ ਦੇ ਖ਼ਿਲਾਫ਼ ਬੇਚੈਨੀ ਤੇ ਨਰਾਜ਼ਗੀ ਦੀ ਇਕ ਜ਼ੋਰਦਾਰ ਪਤਾਲ-ਧਾਰਾ (under-current) ਵਗ ਰਹੀ ਸੀ। ਅਕਾਲੀ ਆਗੂ ਤੇ ਸਿੰਘ ਸਾਹਿਬਾਨ, ਆਪਣੇ ਦੋਸ਼ਪੂਰਨ ਰਾਜਨੀਤਕ ਨਜ਼ਰੀਏ ਤੇ ਸੁਆਰਥ ਦੀ ਵਜ੍ਹਾ ਕਰਕੇ, ਇਸ ਤੱਥ ਨੂੰ ਬੇਹੱਦ ਘਟਾ ਕੇ ਵੇਖ ਰਹੇ ਸਨ। ਇਸ ਤਰ੍ਹਾਂ, ਉਨ੍ਹਾਂ ਨੇ ਇਸ ਅਪੁੱਠੇ ਤਰਕ ਦਾ ਆਸਰਾ ਲੈ ਕੇ ਨਾ ਸਿਰਫ਼ ਆਪਣੀ ਦਰੁਸਤੀ ਦੇ ਰਾਹ ਪੂਰੀ ਤਰ੍ਹਾਂ ਬੰਦ ਕਰ ਦਿੱਤੇ ਸਨ, ਸਗੋਂ ਸਿੱਖ ਕੌਮ ਅੰਦਰ ਖ਼ਾਨਾਜੰਗੀ ਦੀ ਸੂਰਤ ਪੈਦਾ ਕਰਨ ਦਾ ਆਧਾਰ ਸਿਰਜ ਦਿੱਤਾ ਸੀ। ਇਕ ਤਰ੍ਹਾਂ ਨਾਲ, ਉਨ੍ਹਾਂ ਨੇ ਦਰਬਾਰ ਸਾਹਿਬ ਕੰਪਲੈਕਸ ਦੇ ਅੰਦਰ ਪੁਲੀਸ ਦੀ ਜ਼ਿੰਮੇਵਾਰੀ ਆਪਣੇ ਸਿਰ ਓਟ ਲਈ ਸੀ। ਇਸ ਦੇ ਨਤੀਜੇ ਬਹੁਤ ਤਬਾਹਕੁੰਨ ਸਾਬਤ ਹੋਏ। ਅਕਾਲੀ ਦਲ ਤੇ ਸ਼੍ਰੋਮਣੀ ਕਮੇਟੀ ਦੇ ਢਾਂਚੇ ਅੰਦਰ ਭਾਰਤ ਸਰਕਾਰ ਦੀਆਂ ਖ਼ੁਫ਼ੀਆ ਏਜੰਸੀਆਂ ਦੀ ਘੁਸਪੈਠ ਪਹਿਲਾਂ ਵੀ ਕੋਈ ਘੱਟ ਨਹੀਂ ਸੀ। ਅਕਾਲੀ ਦਲ ਦੇ ਬਹੁਤ ਸਾਰੇ ਅਹਿਮ ਅਹੁਦੇਦਾਰਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉੱਚ ਅਧਿਕਾਰੀਆਂ ਦੇ ਸਰਕਾਰੀ ਖ਼ੁਫ਼ੀਆ ਏਜੰਸੀਆਂ ਦੇ ਤਨਖ਼ਾਹਦਾਰ ਕਾਰਿੰਦੇ ਹੋਣ ਦੀ ਚਰਚਾ ਰਾਜਨੀਤਕ ਹਲਕਿਆਂ ਅੰਦਰ ਅਕਸਰ ਹੁੰਦੀ ਰਹਿੰਦੀ ਸੀ। ਪਰ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਤੋਂ ਬਾਅਦ ਇਹ ਵਰਤਾਰਾ ਗੰਭੀਰ ਆਕਾਰ-ਪਸਾਰ ਅਖ਼ਤਿਆਰ ਕਰ

ਗਿਆ ਸੀ। ਨਾ ਸਿਰਫ਼ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਹੁਤ ਸਾਰੇ ਅਹੁਦੇਦਾਰਾਂ ਦਾ ਖ਼ੁਫ਼ੀਆ ਏਜੰਸੀਆਂ ਨਾਲ ਨੇੜਲਾ ਤਾਲਮੇਲ ਸਥਾਪਤ ਹੋ ਗਿਆ ਸੀ, ਸਗੋਂ ਸਰਕਾਰੀ ਏਜੰਸੀਆਂ ਨੇ ਦਰਬਾਰ ਸਾਹਿਬ ਕੰਪਲੈਕਸ ਵਿਚ, ਅਨੇਕਾਂ ਰੂਪਾਂ ਵਿਚ, ਅਤੇ ਵੱਡੇ ਪੈਮਾਨੇ 'ਤੇ, ਆਪਣੀ ਸਿੱਧੀ ਘੁਸਪੈਠ ਕਰ ਲਈ ਸੀ। ਅਕਾਲੀ ਆਗੂਆਂ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਦੀ ਸਰਕਾਰ ਨਾਲ ਸਾਂਢ-ਗਾਂਢ ਤੋਂ ਬਿਨਾਂ ਅਜਿਹਾ ਹੋਣਾ ਸੰਭਵ ਨਹੀਂ ਸੀ। ਬਾਅਦ ਵਿਚ ਜਾ ਕੇ ਖਾੜਕੂ ਲਹਿਰ ਦੀ ਚੜ੍ਹਤ ਦੇ ਦੌਰਾਨ ਇਹ ਵਰਤਾਰਾ ਬਹੁਤ ਹੀ ਗੁੰਝਲਦਾਰ ਤੇ ਖ਼ਤਰਨਾਕ ਸ਼ਕਲ ਗ੍ਰਹਿਣ ਕਰ ਗਿਆ ਸੀ।

ਪੀ ਸੀ ਅਲੈਗਜ਼ੈਂਡਰ ਦੀ ਕਿਤਾਬ 'ਚੋਂ ਇਹ ਤੱਥ ਉੱਘੜਵੇਂ ਰੂਪ ਵਿਚ ਪ੍ਰਗਟ ਹੁੰਦਾ ਹੈ ਕਿ ਇੰਦਰਾ ਗਾਂਧੀ ਉੱਤੇ ਇਸ ਗੱਲ ਦਾ ਭੂਤ ਸਵਾਰ ਹੋ ਗਿਆ ਸੀ ਕਿ, ਭਾਵੇਂ ਕੁੱਝ ਹੋ ਜਾਵੇ ਪਰ ਦਰਬਾਰ ਸਾਹਿਬ ਅੰਦਰ ਮੁੜ ਤੋਂ ਖ਼ਾਲਿਸਤਾਨ ਦਾ ਨਾਹਰਾ ਨਹੀਂ ਲੱਗਣ ਦੇਣਾ। ਇਸ ਗੱਲ ਨੂੰ ਯਕੀਨੀ ਬਣਾਉਣ ਲਈ ਉਸ ਨੇ, ਪਹਿਲਾਂ ਪਹਿਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਭੰਗ ਕਰ ਦੇਣ ਦੇ ਸਿਰੇ ਦੇ ਕਦਮ ਬਾਰੇ ਵੀ ਗੰਭੀਰਤਾ ਨਾਲ ਸੋਚਣਾ ਸ਼ੁਰੂ ਕਰ ਦਿੱਤਾ ਸੀ। ਬਾਹਰਮੁਖੀ ਹਾਲਤਾਂ ਦੇ ਦਬਾਅ ਨੇ ਭਾਵੇਂ ਉਸ ਨੂੰ ਇਸ ਮਸਲੇ ਉੱਤੇ ਪਿੱਛੇ ਹਟਣ ਲਈ ਮਜਬੂਰ ਕਰ ਦਿੱਤਾ ਸੀ ਪਰ ਇਸ ਬਾਰੇ ਅਕਾਲੀ ਲੀਡਰਸ਼ਿੱਪ ਦੇ ਇਕ ਵਰਗ, ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਵੱਲੋਂ ਪੱਕਾ ਭਰੋਸਾ ਦੁਆਉਣ ਉੱਤੇ ਹੀ ਉਸ ਨੇ ਦਰਬਾਰ ਸਾਹਿਬ 'ਚੋਂ ਫ਼ੌਜ ਹਟਾ ਲੈਣ ਲਈ ਸਹਿਮਤੀ ਪ੍ਰਗਟਾਈ ਸੀ। ਇਸ ਕਰਕੇ ਜਦੋਂ ਹੀ ਉਸ ਨੇ ਵੇਖਿਆ ਕਿ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਤੇ ਸਿੰਘ ਸਾਹਿਬਾਨ ਸਰਕਾਰ ਨਾਲ ਕੀਤੇ ਵਾਅਦੇ ਮੁਤਾਬਿਕ ਦਰਬਾਰ ਸਾਹਿਬ ਅੰਦਰ ਆਪਣਾ ਕੰਟਰੋਲ ਸਥਾਪਤ ਕਰ ਸਕਣ ਵਿਚ ਅਯੋਗ ਜਾਂ ਅਸਮਰੱਥ ਸਾਬਤ ਹੋ ਰਹੇ ਸਨ, ਤਾਂ ਉਹ ਬੁਰੀ ਤਰ੍ਹਾਂ ਤਿਲਮਿਲਾ ਉੱਠੀ ਸੀ। ਅਲੈਗਜ਼ੈਂਡਰ ਲਿਖਦਾ ਹੈ ਕਿ 28 ਸਤੰਬਰ ਨੂੰ ਦਰਬਾਰ ਸਾਹਿਬ ਅੰਦਰ ਕੁੱਝ ਲੋਕਾਂ ਵੱਲੋਂ ਖ਼ਾਲਿਸਤਾਨ ਪੱਖੀ ਨਾਹਰੇਬਾਜ਼ੀ ਕੀਤੇ ਜਾਣ ਦੀ ਖ਼ਬਰ ਮਿਲਦਿਆਂ ਹੀ ਇੰਦਰਾ ਗਾਂਧੀ ਨੇ 'ਮੈਨੂੰ ਆਪਣੇ ਦਫ਼ਤਰ ਵਿਚ ਸੱਦਿਆ ਅਤੇ ਹਦਾਇਤ ਕੀਤੀ ਕਿ ਜਿੰਨਾ ਚਿਰ ਤਕ ਪੁਜਾਰੀ (ਸਿੰਘ ਸਾਹਿਬਾਨ) ਸਾਫ਼ ਤੇ ਸਪੱਸ਼ਟ ਰੂਪ ਵਿਚ ਇਹ ਯਕੀਨ ਨਹੀਂ ਦੁਆਉਂਦੇ ਕਿ ਉਹ ਵੱਖਵਾਦੀਆਂ ਤੇ ਦਹਿਸ਼ਤਗਰਦਾਂ ਨੂੰ ਦਰਬਾਰ ਸਾਹਿਬ ਦੀ ਅਯੋਗ ਵਰਤੋਂ ਕਰਨ ਤੋਂ ਰੋਕਣ ਲਈ ਪੂਰੀ ਤਰ੍ਹਾਂ ਰਜ਼ਾਮੰਦ ਹਨ, ਓਨਾ ਚਿਰ ਤਕ ਬਾਕੀ ਦੀਆਂ ਇਮਾਰਤਾਂ ਉਨ੍ਹਾਂ ਦੇ ਹਵਾਲੇ ਨਾ ਕੀਤੀਆਂ ਜਾਣ। ਮੈਂ ਵੇਖਿਆ ਕਿ ਉਹ ਹੱਦੋਂ ਵੱਧ ਗ਼ੁੱਸੇ ਵਿਚ ਤੇ ਭੜਕੀ ਹੋਈ ਸੀ। ਉਸ ਨੇ ਵਾਰ ਵਾਰ ਇਹ ਗੱਲ ਦ੍ਰਿੜ੍ਹਾਈ ਕਿ ਦਹਿਸ਼ਤਗਰਦਾਂ ਨੂੰ ਕਿਸੇ ਵੀ ਸੂਰਤ ਵਿਚ ਮੁੜ ਤੋਂ ਦਰਬਾਰ ਸਾਹਿਬ ਦੀ ਵਰਤੋਂ ਕਰਨ ਦੀ ਇਜਾਜ਼ਤ ਨਹੀਂ ਦਿੱਤੀ ਜਾਣੀ ਚਾਹੀਦੀ। ਉਹ ਇਸ ਗੱਲ ਉੱਤੇ ਬਜ਼ਿੱਦ ਸੀ ਕਿ ਸਿੰਘ ਸਾਹਿਬਾਨ ਨੂੰ ਇਹ ਜ਼ਿੰਮੇਵਾਰੀ ਕਬੂਲਣ ਲਈ ਮਨਾਇਆ ਜਾਵੇ, ਅਤੇ ਜੇਕਰ ਉਹ ਅਜਿਹਾ ਕਰਨ ਲਈ ਰਾਜ਼ੀ ਨਹੀਂ ਹੁੰਦੇ, ਤਾਂ ਫਿਰ ਓਨਾ ਚਿਰ ਤਕ, ਜਦੋਂ ਤਕ ਉਹ ਸਹਿਮਤ ਨਹੀਂ ਹੋ ਜਾਂਦੇ, ਹਾਲਤ ਨੂੰ ਜਿਉਂ-ਦੀ-ਤਿਉਂ ਹੀ ਰਹਿਣ ਦਿੱਤਾ ਜਾਵੇ।'[92] ਉਸੇ ਦਿਨ ਸ਼ਾਮ ਨੂੰ ਇੰਦਰਾ ਗਾਂਧੀ ਨੇ ਸੁਬਰਾਮਨੀਅਮ ਤੇ ਪੰਜਾਬ ਦੇ ਗਵਰਨਰ ਦੇ ਸੁਰੱਖਿਆ ਸਲਾਹਕਾਰ ਲੈਫ਼ਟੀਨੈਂਟ ਜਨਰਲ ਗੌਰੀ ਸ਼ੰਕਰ ਨੂੰ ਦਿੱਲੀ ਤਲਬ ਕਰ ਕੇ ਪੂਰੀ ਕਰੜਾਈ ਨਾਲ ਕਿਹਾ ਕਿ 'ਪੁਜਾਰੀਆਂ (ਸਿੰਘ ਸਾਹਿਬਾਨ) ਨੂੰ ਅੱਤਵਾਦੀਆਂ ਨੂੰ ਦਰਬਾਰ ਸਾਹਿਬ ਤੋਂ ਬਾਹਰ ਰੱਖਣ ਦੀ ਜ਼ਿੰਮੇਵਾਰੀ

ਕਬੂਲਣੀ ਪੈਣੀ ਹੈ। ਇਸ ਮੁੱਦੇ 'ਤੇ ਉਨ੍ਹਾਂ ਨੂੰ ਉੱਕਾ ਹੀ ਕੋਈ ਛੋਟ ਨਹੀਂ ਦਿੱਤੀ ਜਾ ਸਕਦੀ। ਉਸ ਨੇ ਸਖ਼ਤਾਈ ਨਾਲ ਕਿਹਾ ਕਿ ਜੇਕਰ ਪੁਜਾਰੀ ਇਹ ਕਹਿਣ ਕਿ ਉਨ੍ਹਾਂ ਦਾ ਅੱਤਵਾਦੀਆਂ ਉੱਤੇ ਕੋਈ ਵੱਸ ਨਹੀਂ ਚੱਲਦਾ, ਤਾਂ ਫਿਰ ਸੁਰੱਖਿਆ ਤਾਕਤਾਂ ਦਰਬਾਰ ਸਾਹਿਬ ਅੰਦਰ ਹੀ ਡੇਰਾ ਜਮਾਈ ਬੈਠੀਆਂ ਰਹਿਣ।'[93] ਇਸ ਮਸਲੇ ਬਾਰੇ ਭਾਰਤੀ ਹਾਕਮ ਏਨੇ ਤ੍ਰਭਕੇ ਹੋਏ ਸਨ ਕਿ ਪਹਿਲੀ ਅਕਤੂਬਰ ਨੂੰ 'ਸ਼ੁਕਰਾਨਾ ਦਿਵਸ' ਮੌਕੇ ਜਦ ਕੁੱਝ ਕੁ ਅਣਜਾਣ ਜਿਹੇ ਅਤੇ ਨਿਹੱਥੇ ਨੌਜਵਾਨਾਂ ਨੇ ਜੋਸ਼ ਵਿਚ ਆ ਕੇ 'ਖ਼ਾਲਿਸਤਾਨ ਜ਼ਿੰਦਾਬਾਦ' ਦੇ ਨ੍ਹਾਰੇ ਲਾਉਣੇ ਸ਼ੁਰੂ ਕਰ ਦਿੱਤੇ ਸਨ ਤਾਂ ਸਰਕਾਰੀ ਹਲਕਿਆਂ ਅੰਦਰ ਏਨੀ ਘਬਰਾਹਟ ਫੈਲ ਗਈ ਸੀ ਕਿ ਨਾ ਸਿਰਫ਼ ਪੁਲੀਸ ਤੇ ਬੀ ਐੱਸ ਐੱਫ਼ ਦੀਆਂ ਧਾੜਾਂ ਹੱਲਾ ਕਰ ਕੇ ਦਰਬਾਰ ਸਾਹਿਬ ਅੰਦਰ ਜਾ ਵੜੀਆਂ ਸਨ, ਬਲਕਿ ਪੁਲੀਸ ਦੀ ਮੱਦਦ ਲਈ ਫ਼ੌਜ ਨੂੰ ਵੀ ਤਿਆਰ-ਬਰ-ਤਿਆਰ ਰਹਿਣ ਦੇ ਹੁਕਮ ਕਰ ਦਿੱਤੇ ਗਏ ਸਨ।[94]

ਇੰਦਰਾ ਗਾਂਧੀ ਦੀਆਂ ਹਦਾਇਤਾਂ ਉੱਤੇ ਅਮਲ ਕਰਦਿਆਂ ਸੁਬਰਾਮਨੀਅਮ ਨੇ ਸਿੰਘ ਸਾਹਿਬਾਨ ਨੂੰ ਇਹ ਸਾਫ਼ ਸੁਣਵਾਈ ਕਰ ਦਿੱਤੀ ਸੀ ਕਿ ਜਿੰਨਾ ਚਿਰ ਤਕ ਉਹ 'ਦਰਬਾਰ ਸਾਹਿਬ ਨੂੰ ਅੱਤਵਾਦੀਆਂ ਕੋਲੋਂ ਮਹਿਫ਼ੂਜ਼ ਰੱਖਣ' ਦੀ ਜ਼ਿੰਮੇਵਾਰੀ ਨਹੀਂ ਓਟਦੇ, ਓਨਾ ਚਿਰ ਤਕ ਬਾਕੀ ਦੀਆਂ ਇਮਾਰਤਾਂ ਨੂੰ ਉਨ੍ਹਾਂ ਦੇ ਹਵਾਲੇ ਨਹੀਂ ਕੀਤਾ ਜਾਵੇਗਾ ਅਤੇ ਫ਼ੌਜ ਦਾ ਇਨ੍ਹਾਂ ਇਮਾਰਤਾਂ ਉੱਤੇ ਕਬਜ਼ਾ ਬਣਿਆ ਰਹੇਗਾ। ਅਲੈਗਜ਼ੈਂਡਰ ਲਿਖਦਾ ਹੈ ਕਿ 'ਅਖ਼ੀਰ ਵਿਚ ਜਾ ਕੇ ਸਿੰਘ ਸਾਹਿਬਾਨ ਇਹ ਜ਼ਿੰਮੇਵਾਰੀ ਓਟਣ ਅਤੇ ਇਸ ਮੱਦ ਨੂੰ ਸੁਬਰਾਮਨੀਅਮ ਨਾਲ ਆਪਣੀ ਗੱਲਬਾਤ ਦੀ ਬਾਕਾਇਦਾ ਲਿਖਤੀ ਕਾਰਵਾਈ (minutes) ਵਿਚ ਸ਼ਾਮਿਲ ਕਰਨ ਲਈ ਸਹਿਮਤ ਹੋ ਗਏ। ਦੋਵਾਂ ਧਿਰਾਂ ਦੁਆਰਾ ਪ੍ਰਵਾਨ ਕੀਤੀ ਗਈ ਲਿਖਤੀ ਕਾਰਵਾਈ ਦੀ ਇਕ ਕਾਪੀ ਸਿੰਘ ਸਾਹਿਬਾਨ ਨੂੰ ਸੌਂਪ ਦਿੱਤੀ ਗਈ, ਅਤੇ ਉਨ੍ਹਾਂ ਨੇ ਇਸ ਨੂੰ ਪ੍ਰਵਾਨ ਕਰਦਿਆਂ ਹੋਇਆਂ ਆਪਣੀ ਤਰਫ਼ੋਂ ਜ਼ਿੰਮੇਵਾਰੀ ਓਟਣ ਦਾ ਸੰਕੇਤ ਦੇ ਦਿੱਤਾ। (ਸੁਬਰਾਮਨੀਅਮ ਦੀ ਇਸ ਰਿਪੋਰਟ ਦੇ ਆਧਾਰ 'ਤੇ) 5 ਅਕਤੂਬਰ ਨੂੰ ਇੰਦਰਾ ਗਾਂਧੀ ਨੇ ਬਾਕੀ ਦੀਆਂ ਇਮਾਰਤਾਂ ਸਿੰਘ ਸਾਹਿਬਾਨ ਦੇ ਹਵਾਲੇ ਕਰ ਦੇਣ ਲਈ ਆਪਣੀ ਸਹਿਮਤੀ ਪ੍ਰਗਟਾ ਦਿੱਤੀ ਸੀ।'[95] ਇਸ ਤਰ੍ਹਾਂ, ਅਕਾਲੀ ਲੀਡਰਸ਼ਿਪ ਦੇ ਇਕ ਵਰਗ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਦੀ ਸਹਿਮਤੀ ਨਾਲ ਸਿੰਘ ਸਾਹਿਬਾਨ ਦੁਆਰਾ ਭਾਰਤੀ ਹਾਕਮਾਂ ਨਾਲ ਓਹਲੇ ਵਿਚ ਕੀਤਾ ਗਿਆ ਇਹ ਸਮਝੌਤਾ ਸਿੱਖ ਕੌਮ ਅੰਦਰ ਸਦੀਵੀ ਕਲੇਸ਼ ਦੀ ਜੜ੍ਹ ਬਣ ਕੇ ਰਹਿ ਗਿਆ। ਅਕਾਲੀ ਆਗੂਆਂ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਜਦ ਭਾਰਤੀ ਹਾਕਮਾਂ ਦੀ ਇੱਛਾ ਮੁਤਾਬਿਕ ਦਰਬਾਰ ਸਾਹਿਬ ਕੰਪਲੈਕਸ ਨੂੰ 'ਅਣਚਾਹੀ ਰਾਜਨੀਤੀ' ਤੇ 'ਅਣਚਾਹੇ ਤੱਤਾਂ' ਤੋਂ ਮਹਿਫ਼ੂਜ਼ ਰੱਖਣ ਦਾ ਜ਼ਿੰਮਾ ਓਟ ਲਿਆ ਤਾਂ ਸਿੱਖ ਕੌਮ ਦੀ ਸ਼ਰਧਾ ਦਾ ਇਹ ਕੇਂਦਰ ਕੌਮੀ ਏਕਤਾ ਤੇ ਇਕਮੁੱਠਤਾ ਦਾ ਪ੍ਰਤੀਕ ਨਾ ਰਹਿ ਕੇ, ਕੌਮ ਦੀ ਅੰਦਰੂਨੀ ਫੁੱਟ ਤੇ ਜੱਦੋਜਹਿਦ ਦਾ ਅਖਾੜਾ ਹੋ ਗੁਜ਼ਰਿਆ। ਇਸ ਨਾਲ ਨਾ ਸਿਰਫ਼ ਸੰਸਾਰ ਅੰਦਰ ਸਿੱਖ ਭਾਈਚਾਰੇ ਦੀ ਸਾਖ ਨੂੰ ਵੱਡਾ ਧੱਕਾ ਲੱਗਾ, ਸਗੋਂ ਸਿੱਖ ਕੌਮ ਦਾ ਆਪਣਾ ਮਨੋਬਲ ਵੀ ਲਗਾਤਾਰ ਕਮਜ਼ੋਰ ਹੁੰਦਾ ਚਲਾ ਗਿਆ।

ਖ਼ੈਰ, ਸਿੰਘ ਸਾਹਿਬਾਨ ਨੇ ਜਦ ਭਾਰਤੀ ਹਾਕਮਾਂ ਦੀ ਪ੍ਰਮੁੱਖ ਸ਼ਰਤ ਪ੍ਰਵਾਨ ਕਰ ਲਈ ਤਾਂ ਸਰਕਾਰ ਨੇ 12 ਅਕਤੂਬਰ ਤਕ ਦਰਬਾਰ ਸਾਹਿਬ ਦੀਆਂ ਸਾਰੀਆਂ ਇਮਾਰਤਾਂ ਉਨ੍ਹਾਂ ਦੇ ਹਵਾਲੇ ਕਰ ਦਿੱਤੀਆਂ ਅਤੇ ਉਥੋਂ ਆਪਣੀਆਂ ਹਥਿਆਰਬੰਦ ਫ਼ੌਜਾਂ ਹਟਾ

ਲਈਆਂ। ਪਰ ਗੁਰੂ ਨਾਨਕ ਨਿਵਾਸ ਦੀ ਸਭ ਤੋਂ ਉਪਰਲੀ ਮੰਜ਼ਲ ਅਤੇ ਗੁਰੂ ਰਾਮਦਾਸ ਨਿਵਾਸ ਦੀਆਂ ਉਪਰ ਦੀਆਂ ਮੰਜ਼ਲਾਂ ਪੁਲੀਸ ਦੇ ਕਬਜ਼ੇ ਵਿਚ ਹੀ ਰਹਿਣ ਦਿੱਤੀਆਂ ਗਈਆਂ ਸਨ।[96] ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਦੀ ਸਹਿਮਤੀ ਤੇ ਮਿਲੀਭੁਗਤ ਨਾਲ ਦਰਬਾਰ ਸਾਹਿਬ ਅੰਦਰ ਸਰਕਾਰੀ ਏਜੰਸੀਆਂ ਦੀ ਲੁਕਵੇਂ ਰੂਪ ਵਿਚ ਮੌਜੂਦਗੀ ਲਗਾਤਾਰ ਬਣੀ ਹੋਈ ਸੀ। ਸਿੱਖ ਦੁਸ਼ਮਣ ਤਾਕਤਾਂ ਨੇ ਜਿਸ ਤਰੀਕੇ ਨਾਲ ਦਰਬਾਰ ਸਾਹਿਬ ਉੱਤੇ ਭਾਰਤੀ ਫ਼ੌਜ ਦੇ ਹਮਲੇ ਦੀ ਸਮੂਹਿਕ ਰੂਪ ਵਿਚ ਜੈ-ਜੈਕਾਰ ਕੀਤੀ ਸੀ, ਠੀਕ ਉਸੇ ਹੀ ਤਰੀਕੇ ਨਾਲ ਫ਼ੌਜਾਂ ਬਾਹਰ ਕੱਢਣ ਦੇ ਫ਼ੈਸਲੇ ਦਾ ਸਮੂਹਿਕ ਪੱਧਰ 'ਤੇ 'ਭਰਵਾਂ ਸੁਆਗਤ' ਕਰਨ ਦਾ ਪਰਪੰਚ ਰਚਿਆ ਗਿਆ। ਪੰਜਾਬ ਦੇ ਹਰ ਪੱਧਰ ਦੇ ਕਾਂਗਰਸੀ ਆਗੂਆਂ ਨੇ, ਰੀਤ ਮੁਤਾਬਿਕ, ਇੰਦਰਾ ਗਾਂਧੀ ਦੀ ਇਸ 'ਉਦਾਰਦਿਲੀ' ਦਾ ਉੱਚੀ ਸੁਰ ਵਿਚ ਗੁਣਗਾਣ ਕੀਤਾ। ਮੀਡੀਏ ਨੇ ਇਸ ਨੂੰ ਸਿੱਖ ਕੌਮ ਉੱਤੇ ਕੀਤਾ ਗਿਆ ਭਾਰੀ 'ਪਰਉਪਕਾਰ' ਬਣਾ ਕੇ ਪੇਸ਼ ਕੀਤਾ। *ਇੰਡੀਅਨ ਐਕਸਪ੍ਰੈਸ* ਨੇ ਆਪਣੇ ਸੰਪਾਦਕੀ ਵਿਚ ਲਿਖਿਆ ਕਿ 'ਸਰਕਾਰ ਤੇ ਸਿੱਖ ਆਗੂਆਂ ਵਿਚਕਾਰ ਹੋਇਆ ਸਮਝੌਤਾ ਇਕ ਮੀਲ-ਪੱਥਰ ਹੈ ਜਿਸ ਨੂੰ ਦੇਸ਼ ਭਰ ਅੰਦਰ ਜੀ ਭਰ ਕੇ ਸਲਾਹਿਆ ਜਾਵੇਗਾ ਅਤੇ ਸਿੱਖ ਭਾਈਚਾਰਾ ਇਸ ਵਾਸਤੇ ਸਰਕਾਰ ਦਾ ਉਚੇਚੇ ਤੌਰ 'ਤੇ ਸ਼ੁਕਰਗੁਜ਼ਾਰ ਹੋਵੇਗਾ।' *ਇੰਡੀਆ ਟੂਡੇ* ਨੇ ਲਿਖਿਆ ਕਿ 'ਇੰਦਰਾ ਗਾਂਧੀ ਨੇ ਆਪਣੇ ਇਸ ਕਰਮ ਨਾਲ ਇਸ ਧਾਰਨਾ ਦਾ ਅੰਤ ਕਰ ਦਿੱਤਾ ਹੈ ਕਿ ਪਿਛਲੇ ਤਿੰਨ ਸਾਲਾਂ ਤੋਂ ਪੰਜਾਬ ਸਥਿਤੀ ਨਾਲ ਨਿਪਟਣ ਵੇਲੇ ਉਸ ਦਾ ਇਕ-ਮਾਤਰ ਏਜੰਡਾ ਹਿੰਦੂ ਵੋਟ ਹਾਸਲ ਕਰਨਾ ਸੀ।'[97] ਸਮਝੌਤੇ ਬਾਰੇ ਹਿੰਦੂ ਮੀਡੀਏ ਦਾ ਇਹ ਉਤਸ਼ਾਹ ਭਰਿਆ ਪ੍ਰਤਿਕਰਮ ਕਾਫ਼ੀ ਚੱਕਰਾਂ ਵਿਚ ਪਾਉਣ ਵਾਲਾ ਸੀ। ਕਿਉਂਕਿ ਥੋੜ੍ਹਾ ਚਿਰ ਪਹਿਲਾਂ ਤਕ ਹਿੰਦੂ ਮੀਡੀਆ ਸਿੱਖਾਂ ਦੇ ਸੰਬੰਧ ਵਿਚ ਇੰਦਰਾ ਗਾਂਧੀ ਦੇ ਜਾਬਰਾਨਾ ਵਤੀਰੇ ਦੀ ਪਿੱਠ ਥਾਪੜਵੀਂ ਹਮਾਇਤ ਕਰਦਾ ਤੇ ਹੋਰ ਵੱਧ ਕਠੋਰ ਕਦਮ ਉਠਾਉਣ ਲਈ ਉਸ ਨੂੰ ਹੱਲਾਸ਼ੇਰੀ ਦਿੰਦਾ ਆ ਰਿਹਾ ਸੀ। ਅਸਲ ਗੱਲ ਇਹ ਸੀ ਕਿ ਹਿੰਦੂ ਮੀਡੀਆ ਆਪਣੇ ਦੋਨੋਂ ਹੀ ਰੰਗਾਂ ਵਿਚ ਹਿੰਦੂ ਹਿਤਾਂ ਦੀ ਪੂਰਤੀ ਕਰ ਰਿਹਾ ਸੀ। ਮੀਡੀਏ ਕੋਲੋਂ ਇਹ ਸੱਚ ਛੁਪਿਆ ਹੋਇਆ ਨਹੀਂ ਸੀ ਕਿ ਇੰਦਰਾ ਗਾਂਧੀ ਨੂੰ ਸਿੱਖ ਕੌਮ ਦੇ ਜਨਤਕ ਦਬਾਅ ਹੇਠ ਆਪਣੀ ਹੈਂਕੜ ਤਿਆਗਣੀ ਪੈ ਗਈ ਸੀ। ਪਰ ਹਿੰਦੂ ਹਿਤਾਂ ਦਾ ਖ਼ੈਰ-ਖੁਆਹ ਹੋਣ ਕਰਕੇ, ਹਿੰਦੂ ਮੀਡੀਆ ਪਬਲਿਕ ਤੌਰ 'ਤੇ, ਨਾ ਤਾਂ ਸਿੱਖ ਕੌਮ ਦੀ ਤਕੜਾਈ ਦਾ, ਅਤੇ ਨਾ ਹੀ ਭਾਰਤੀ ਰਾਜ ਦੀ ਕਮਜ਼ੋਰੀ ਦਾ ਕੋਈ ਪ੍ਰਭਾਵ ਦੇਣਾ ਚਾਹੁੰਦਾ ਸੀ। ਇਸ ਕਰਕੇ ਉਸ ਨੇ ਸਰਕਾਰ ਅਤੇ ਇੰਦਰਾ ਗਾਂਧੀ ਦੇ ਜ਼ਾਹਰਾ ਪਿਛਲਮੋੜੇ (retreat) ਨੂੰ ਉਸ ਦੀ 'ਫ਼ਰਾਖ਼ਦਿਲੀ' ਬਣਾ ਕੇ ਪੇਸ਼ ਕਰਨ ਦਾ ਯਤਨ ਕੀਤਾ। ਇਸ ਸੰਬੰਧ ਵਿਚ ਰਾਜੀਵ ਗਾਂਧੀ ਦਾ ਪ੍ਰਤਿਕਰਮ ਸਭ ਨਾਲੋਂ ਵੱਧ ਮੱਕਾਰੀ ਭਰਿਆ ਸੀ। ਆਪਣੇ ਬਿਆਨ ਵਿਚ ਉਸ ਨੇ ਇਕ ਪਾਸੇ ਤਾਂ ਇੰਦਰਾ ਗਾਂਧੀ ਦੇ ਇਸ ਫ਼ੈਸਲੇ ਨੂੰ 'ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਸ਼ਾਂਤ ਕਰਨ ਹਿਤ ਵਿਖਾਈ ਗਈ ਉਸ ਦੀ ਉਦਾਰਤਾ' ਕਹਿ ਕੇ ਨੈਤਿਕ ਉੱਤਮਤਾ ਦਾ ਪ੍ਰਭਾਵ ਦੇਣ ਦਾ ਦੰਭ ਕੀਤਾ, ਪਰ ਨਾਲ ਹੀ ਸਿੱਖ ਭਾਈਚਾਰੇ ਨੂੰ ਇਹ ਹੈਂਕੜ ਭਰੀ ਤਾੜਨਾ ਵੀ ਕਰ ਦਿੱਤੀ ਕਿ ਸਰਕਾਰ ਦੀ 'ਇਸ ਸਦਭਾਵਨਾ ਨੂੰ ਕਮਜ਼ੋਰੀ ਨਾ ਸਮਝਿਆ ਜਾਵੇ।'[98] ਡਾ. ਹਰਿਭਜਨ ਸਿੰਘ ਨੇ ਭਾਰਤੀ ਹਾਕਮਾਂ ਦੀ ਇਸ ਖੇਖਣਬਾਜ਼ੀ ਅਤੇ ਸਿੱਖ ਕੌਮ ਦੇ ਰਾਜਸੀ ਤੇ ਧਾਰਮਿਕ ਰਹਿਬਰਾਂ ਦੀ ਬੌਧਿਕ ਅਯੋਗਤਾ ਤੇ ਨੈਤਿਕ ਕੰਗਾਲੀ ਉੱਤੇ ਦੁੱਖ ਪ੍ਰਗਟਾਉਂਦਿਆਂ ਕਿਹਾ ਕਿ 'ਜੋ ਕੁੱਝ

ਹੱਕ ਵਜੋਂ ਸਾਨੂੰ ਮਿਲਣਾ ਚਾਹੀਦਾ ਸੀ, ਉਹ ਸੌਦੇਬਾਜ਼ੀ ਦੇ ਸਿੱਟੇ ਵਜੋਂ ਮਿਲਿਆ। ਇਸ ਤਰ੍ਹਾਂ ਸਾਡੀ ਕਮਜ਼ੋਰੀ ਆਪਣਿਆਂ ਤੇ ਪਰਾਇਆਂ, ਦੋਹਾਂ ਪ੍ਰਤਿ ਉਜਾਗਰ ਹੋ ਗਈ।'[99] *ਅਕਸ* ਨੇ ਸਿੰਘ ਸਾਹਿਬਾਨ ਵੱਲੋਂ ਦਰਬਾਰ ਸਾਹਿਬ ਵਿੱਚੋਂ ਫ਼ੌਜ ਹਟਾਏ ਜਾਣ ਨੂੰ ਆਪਣੀ 'ਮਹਾਨ ਪ੍ਰਾਪਤੀ' ਤੇ 'ਇਤਿਹਾਸਕ ਜਿੱਤ' ਵਜੋਂ ਪੇਸ਼ ਕੀਤੇ ਜਾਣ ਉੱਤੇ ਚੁਭਵਾਂ ਸਵਾਲ ਖੜ੍ਹਾ ਕਰਦਿਆਂ ਲਿਖਿਆ ਸੀ ਕਿ 'ਕੀ ਏਨਾ ਸਾਰਾ ਸੰਘਰਸ਼ ਦਰਬਾਰ ਸਾਹਿਬ ਦੀ ਮੁੜ ਪ੍ਰਾਪਤੀ ਲਈ ਹੀ ਸੀ ? ਸਾਡੀ ਪ੍ਰਾਪਤੀ ਦਾ ਲਕਸ਼ ਤਾਂ ਬਹੁਤ ਵੱਡਾ ਹੈ। ਕੌਮ ਦੀਆਂ ਯੋਗ ਮੰਗਾਂ ਮੰਨੀਆਂ ਜਾਣ, ਪੰਥਕ ਵਕਾਰ ਤੇ ਰੁਤਬਾ ਮੁੜ ਬਹਾਲ ਹੋਵੇ ਤੇ ਅਸੀਂ ਵਧੇਰੇ ਅਣਖ ਨਾਲ ਜੀਵੀਏ, ਥੀਵੀਏ।'[100]

## ਕਾਰ-ਸੇਵਾ

12 ਅਕਤੂਬਰ ਨੂੰ ਸ੍ਰੀ ਗੁਰੂ ਰਾਮਦਾਸ ਜੀ ਦਾ ਅਵਤਾਰ ਗੁਰਪੁਰਬ ਸੀ, ਅਤੇ ਉਸ ਪਵਿੱਤਰ ਦਿਹਾੜੇ 'ਤੇ ਹੀ ਅੰਮ੍ਰਿਤ ਸਰੋਵਰ ਦੀ ਕਾਰ-ਸੇਵਾ ਆਰੰਭ ਕੀਤੀ ਗਈ ਜੋ ਸੰਗਤਾਂ ਦੇ ਭਾਰੀ ਉਤਸ਼ਾਹ ਸਦਕਾ ਲਗਭਗ ਇਕ ਹਫ਼ਤੇ ਵਿਚ ਹੀ ਸੰਪੂਰਨ ਹੋ ਗਈ। ਵੈਸੇ ਤਾਂ ਸਿੱਖ ਕੌਮ ਨੇ ਇਤਿਹਾਸ ਵਿਚ ਹਮੇਸ਼ਾ ਹੀ ਪਾਵਨ ਸਰੋਵਰ ਦੀ ਕਾਰ-ਸੇਵਾ ਨੂੰ ਗੁਰੂ ਦੀ ਸੇਵਾ ਜਾਣਦੇ ਹੋਏ ਭਾਰੀ ਸ਼ਰਧਾ ਤੇ ਉਤਸ਼ਾਹ ਦਾ ਪ੍ਰਗਟਾਵਾ ਕੀਤਾ ਹੈ। ਪਰ ਅਕਤੂਬਰ 1984 ਵਿਚ ਅੰਮ੍ਰਿਤ ਸਰੋਵਰ ਦੀ ਕਾਰ-ਸੇਵਾ ਸਿੱਖ ਕੌਮ ਲਈ ਖ਼ਾਸ ਅਰਥ ਰੱਖਦੀ ਸੀ। ਅਠਾਰ੍ਹਵੀਂ ਸਦੀ ਅੰਦਰ ਮੁਗ਼ਲਾਂ ਤੇ ਅਫ਼ਗਾਨੀਆਂ ਵੱਲੋਂ ਦਰਬਾਰ ਸਾਹਿਬ ਉੱਤੇ ਵਾਰ ਵਾਰ ਕੀਤੇ ਜਾਂਦੇ ਰਹੇ ਹਮਲਿਆਂ ਤੋਂ ਬਾਅਦ ਖ਼ਾਲਸਾ ਪੰਥ ਨੂੰ ਜਦ ਵੀ ਜੰਗ ਤੋਂ ਫ਼ੁਰਸਤ ਮਿਲਦੀ ਸੀ, ਤਾਂ ਸਭ ਨਾਲੋਂ ਪਹਿਲਾਂ ਉਨ੍ਹਾਂ ਦਾ ਧਿਆਨ ਦੁਸ਼ਮਣ ਦੁਆਰਾ ਪਲੀਤ ਕੀਤੇ ਗਏ ਪਾਵਨ ਸਰੋਵਰ ਦੀ ਸਫ਼ਾਈ ਅਤੇ ਹਰਿਮੰਦਰ ਸਾਹਿਬ ਦੀ ਮੁਰੰਮਤ ਜਾਂ ਮੁੜ-ਉਸਾਰੀ ਕਰਨ ਵੱਲ ਜਾਂਦਾ ਰਿਹਾ ਸੀ। ਇਹ ਕਾਰਜ ਖ਼ਾਲਸਾ ਪੰਥ ਅੰਦਰ ਆਪਣੇ ਇਸ਼ਟ ਦੀ ਰੱਖਿਆ ਕਰਨ ਲਈ ਆਪਣੀ ਆਜ਼ਾਦ ਰਾਜ-ਸੱਤਾ ਕਾਇਮ ਕਰਨ ਦਾ ਜਜ਼ਬਾ ਤੇ ਇਰਾਦਾ ਮਜ਼ਬੂਤ ਕਰਨ ਦਾ ਸਾਧਨ ਹੋ ਗੁਜ਼ਰਦਾ ਰਿਹਾ। ਜਦੋਂ ਲਖਪਤਿ ਰਾਇ ਨੇ ਇਤਿਹਾਸ ਵਿਚ ਸਭ ਨਾਲੋਂ ਪਹਿਲੀ ਵਾਰ (1748 ਈ.) ਅੰਮ੍ਰਿਤ ਸਰੋਵਰ ਨੂੰ ਪੂਰਨ ਤੇ ਪਲੀਤ ਕਰਨ ਦਾ ਕੁਕਰਮ ਕੀਤਾ ਸੀ, ਤਾਂ ਇਸ ਦੇ ਪ੍ਰਤਿਕਰਮ ਵਿੱਚੋਂ ਖ਼ਾਲਸਾ ਪੰਥ ਅੰਦਰ ਦਰਬਾਰ ਸਾਹਿਬ ਦੀ ਦੁਸ਼ਮਣ ਕੋਲੋਂ ਰੱਖਿਆ ਕਰਨ ਦਾ ਸਰਬ-ਸਾਂਝਾ ਸਰੋਕਾਰ ਤੇ ਜਜ਼ਬਾ ਪੈਦਾ ਹੋਇਆ ਸੀ ਅਤੇ ਇਸ ਮੰਤਵ ਲਈ ਉਨ੍ਹਾਂ ਹੱਥੋ-ਹੱਥੀ ਰਾਮਰੌਣੀ ਵਿਖੇ ਕੱਚਾ ਕਿਲ੍ਹਾ ਖੜ੍ਹਾ ਕਰ ਲਿਆ ਸੀ। 1758 ਤੇ 1763 ਈ. ਵਿਚ, ਦੋਨੋਂ ਵਾਰੀ ਹੀ, ਖ਼ਾਲਸਾ ਪੰਥ ਨੇ ਅਫ਼ਗਾਨੀਆਂ ਨੂੰ ਜੰਗ ਦੇ ਮੈਦਾਨ ਅੰਦਰ ਕਰਾਰੀ ਹਾਰ ਦੇਣ ਤੋਂ ਬਾਅਦ ਪਾਵਨ ਸ਼ਰੋਵਰ ਦੀ ਸਫ਼ਾਈ ਜਿੱਤ ਦੇ ਜਸ਼ਨ ਮਨਾਉਂਦਿਆਂ ਕੀਤੀ ਸੀ। 1765 ਵਿਚ ਜਦ ਲੰਮੇ ਖ਼ੂਨੀ ਸੰਘਰਸ਼ ਤੋਂ ਬਾਅਦ ਖ਼ਾਲਸਾ ਪੰਥ ਪੰਜਾਬ ਅੰਦਰ ਆਪਣੀ ਆਜ਼ਾਦ ਰਾਜ-ਸੱਤਾ ਦਾ ਪਰਚਮ ਲਹਿਰਾਉਣ ਦੀ ਹਾਲਤ ਵਿਚ ਹੋ ਗਿਆ ਸੀ ਤਾਂ ਉਸ ਸਾਲ ਵਿਸਾਖੀ ਦੇ ਪਾਵਨ ਦਿਹਾੜੇ 'ਤੇ ਭਰਵਾਂ ਇਕੱਠ ਕਰਕੇ ਖ਼ਾਲਸਾ ਜੀ ਨੇ ਜੈਕਾਰਿਆਂ ਦੀ ਗੂੰਜ ਵਿਚ ਦੋ ਇਤਿਹਾਸਕ ਫ਼ੈਸਲੇ ਲਏ ਸਨ। ਇਕ, ਲਾਹੌਰ ਉੱਤੇ ਫ਼ੈਸਲਾਕੁੰਨ ਹੱਲਾ ਬੋਲਣ ਅਤੇ ਇਸ ਤਰ੍ਹਾਂ ਪੰਜਾਬ ਅੰਦਰ ਖ਼ਾਲਸੇ ਦੀ ਆਜ਼ਾਦ ਰਾਜ-ਸੱਤਾ ਕਾਇਮ ਕਰਨ ਦੇ ਅਮਲ ਦਾ ਆਗਾਜ਼ ਡੰਕੇ ਦੀ ਚੋਟ ਨਾਲ ਕਰਨ ਦਾ ਇਤਿਹਾਸਕ ਨਿਰਣਾ ਲਿਆ

ਗਿਆ; ਅਤੇ ਦੂਜਾ, ਅਹਿਮਦ ਸ਼ਾਹ ਅਬਦਾਲੀ ਦੁਆਰਾ ਤਬਾਹ ਕੀਤੇ ਗਏ ਹਰਿਮੰਦਰ ਸਾਹਿਬ ਦੀ ਮੁੜ-ਉਸਾਰੀ ਤੇ ਅੰਮ੍ਰਿਤ ਸਰੋਵਰ ਦੀ ਕਾਰ-ਸੇਵਾ ਆਰੰਭ ਕਰਨ ਬਾਰੇ ਗੁਰਮਤਾ ਕੀਤਾ ਗਿਆ। ਇਹ ਦੋਨੋਂ ਕਾਰਜ ਸਿੱਖਾਂ ਨੇ ਨਾਲੋ-ਨਾਲ ਨਿਭਾਏ ਸਨ। ਇਕ ਪਾਸੇ ਖ਼ਾਲਸਾ ਜੰਗ ਦੇ ਖੇਤਰ ਅੰਦਰ ਜਿੱਤਾਂ ਹਾਸਲ ਕਰਦਾ ਹੋਇਆ ਆਪਣੀ ਮੰਜ਼ਲ ਵੱਲ ਤੇਜ਼ੀ ਨਾਲ ਵਧਦਾ ਚਲਾ ਗਿਆ, ਅਤੇ ਦੂਜੇ ਪਾਸੇ ਸ੍ਰੀ ਹਰਿਮੰਦਰ ਸਾਹਿਬ ਦੀ ਮੁੜ-ਉਸਾਰੀ ਦਾ ਕਾਰਜ ਨਿਰਵਿਘਨ ਚੱਲਦਾ ਰਿਹਾ ਸੀ, ਜੋ ਕਿ 19 ਸਾਲਾਂ ਬਾਅਦ 1784 ਵਿਚ ਜਾ ਕੇ ਸੰਪੂਰਨ ਹੋਇਆ ਸੀ। ਇਸ ਰੋਸ਼ਨੀ ਵਿਚ ਵੇਖਿਆਂ 1984 ਦੀ ਕਾਰ-ਸੇਵਾ ਮੌਕੇ ਬਾਹਰਮੁਖੀ ਤੇ ਅੰਤਰਮੁਖੀ, ਦੋਵਾਂ ਪੱਖਾਂ ਤੋਂ ਹਾਲਤਾਂ ਕਾਫ਼ੀ ਭਿੰਨ ਸਨ। ਸਿੱਖ ਕੌਮ ਦੇ ਇਤਿਹਾਸ ਵਿਚ ਇਹ ਪਹਿਲਾ ਮੌਕਾ ਸੀ ਜਦੋਂ ਦੋਖੀ ਤਾਕਤਾਂ ਦੇ ਹਮਲੇ ਸਦਕਾ ਤਬਾਹ ਹੋਏ ਸਿੱਖਾਂ ਦੇ ਇਸ਼ਟ ਦੀ ਕਾਰ-ਸੇਵਾ, ਉਨ੍ਹਾਂ ਹੀ ਦੋਖੀ ਤੇ ਹਮਲਾਵਰ ਤਾਕਤਾਂ ਨਾਲ ਸਿੱਖਾਂ ਦੇ ਇਕ ਵਰਗ ਦੀ ਸਾਂਝ-ਭਿਆਲੀ ਤੇ ਸੌਦੇਬਾਜ਼ੀ ਦੀ ਛਾਇਆ ਹੇਠ ਕੀਤੀ ਜਾ ਰਹੀ ਸੀ। ਇਸ ਕਰਕੇ ਜ਼ਾਹਰਾ ਰੂਪ ਵਿਚ ਭਲੇ ਹੀ ਸਿੱਖਾਂ ਦੇ ਚਿਹਰਿਆਂ ਉੱਤੋਂ ਖ਼ੁਸ਼ੀ ਤੇ ਉਤਸ਼ਾਹ ਦਾ ਪ੍ਰਭਾਵ ਮਿਲ ਰਿਹਾ ਸੀ, ਪਰ ਧੁਰ ਅੰਦਰੋਂ ਉਹ ਜ਼ਲੀਲ ਤੇ ਅਪਮਾਨਤ ਹੋਏ ਮਹਿਸੂਸ ਕਰ ਰਹੇ ਸਨ। ਕਾਰ-ਸੇਵਾ ਵਿਚ ਸਿੱਖਾਂ ਦੇ ਵੱਡੀ ਭਾਰੀ ਗਿਣਤੀ 'ਚ ਸ਼ਾਮਿਲ ਹੋਣ ਪਿੱਛੇ ਕਈ ਸੂਖਮ ਤੱਥ ਕੰਮ ਕਰ ਰਹੇ ਸਨ। ਇਹ ਸਿੱਖਾਂ ਦੇ ਆਪਣੇ ਇਸ਼ਟ ਨਾਲ ਗੂੜ੍ਹੇ ਇਸ਼ਕ ਤੇ ਸ਼ਰਧਾ-ਭਾਵ ਦਾ ਪ੍ਰਗਟਾਵਾ ਤਾਂ ਹੈ ਹੀ ਸੀ, ਪਰ ਨਾਲ ਹੀ ਇਹ ਉਨ੍ਹਾਂ ਵੱਲੋਂ ਭਾਰਤੀ ਹਾਕਮਾਂ ਨੂੰ ਤਿੱਖੀ ਫਿਟਕਾਰ ਤੇ ਰੋਹਲੀ ਲਲਕਾਰ ਵੀ ਸੀ। ਇਸ ਤੋਂ ਵਧ ਕੇ, ਆਪਣੇ ਅਦੁੱਤੀ 'ਜਰਨੈਲ' ਦੀ ਰਾਹਨੁਮਾਈ ਹੇਠ ਦਰਬਾਰ ਸਾਹਿਬ ਦੀ ਅਜ਼ਮਤ ਦੀ ਰੱਖਿਆ ਲਈ ਸ਼ਹੀਦ ਹੋਏ ਜਾਂਬਾਜ਼ ਸਿੱਖ ਮੁਜਾਹਦੀਨਾਂ ਨੂੰ ਸਿੱਖ ਕੌਮ ਵੱਲੋਂ ਭੇਟ ਕੀਤੀ ਗਈ ਸੁੱਚੀ ਸ਼ਰਧਾਂਜਲੀ ਵੀ ਸੀ ਇਹ!

ਪਾਵਨ ਸਰੋਵਰ ਦੀ ਕਾਰ-ਸੇਵਾ ਦੇ ਸੰਪੂਰਨ ਹੋ ਜਾਣ ਨਾਲ ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੂੰ ਦਰਪੇਸ਼ ਮੁਸ਼ਕਲਾਂ ਤੇ ਚੁਣੌਤੀਆਂ ਖ਼ਤਮ ਨਹੀਂ ਹੋ ਗਈਆਂ ਸਨ। ਅਜੇ ਉਨ੍ਹਾਂ ਸਾਹਮਣੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਮਸਲਾ ਵੰਗਾਰ ਬਣਿਆ ਖੜ੍ਹਾ ਸੀ। ਜਦ ਫ਼ੌਜ ਦੇ ਪਹਿਰੇ ਹੇਠ ਸਰਕਾਰੀ ਸੇਵਾ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਦਾ ਕੰਮ ਚੱਲ ਰਿਹਾ ਸੀ ਤਾਂ ਸਿੱਖਾਂ ਦੇ ਹਿਰਦਿਆਂ ਅੰਦਰ ਗ਼ੁੱਸੇ ਦੇ ਉਬਾਲ ਉੱਠ ਰਹੇ ਸਨ। 91 ਸਾਲਾਂ ਦੇ ਇਕ ਬਜ਼ੁਰਗ ਕੇਸਰ ਸਿੰਘ, ਜਿਸ ਨੇ ਭਾਰਤ ਦੀ ਆਜ਼ਾਦੀ ਲਈ ਆਪਣੀ ਸਾਰੀ ਜਵਾਨੀ (14 ਸਾਲ) ਜੇਲ੍ਹ ਅੰਦਰ ਬਿਤਾ ਦਿੱਤੀ ਸੀ, ਨੇ *ਇੰਡੀਆ ਟੂਡੇ* ਦੇ ਨੁਮਾਇੰਦੇ ਕੋਲ ਆਪਣੇ ਮਨ ਦਾ ਗੁਭ-ਗੁਭਾਟ ਇਸ ਤਰ੍ਹਾਂ ਕੱਢਿਆ ਸੀ: 'ਜਿਸ ਦੇਸ਼ ਦੀ ਆਜ਼ਾਦੀ ਵਾਸਤੇ ਅਸੀਂ ਕਿੰਨੇ ਦਸੌਂਟੇ ਕੱਟੇ, ਉਸ ਦੇਸ਼ ਨੇ ਸਾਡੇ ਸਭ ਨਾਲੋਂ ਪਵਿੱਤਰ ਅਸਥਾਨ ਨੂੰ ਤਬਾਹ ਕਰ ਦਿੱਤਾ ਹੈ। ਅਤੇ ਹੁਣ ਉਹ ਸਾਨੂੰ ਸਾਡੀ ਸਭ ਤੋਂ ਮਹਾਨ ਪਰੰਪਰਾ—ਕਿ ਅਸੀਂ ਆਪਣੇ ਧਰਮ-ਅਸਥਾਨਾਂ ਦੀ ਉਸਾਰੀ, ਸਾਫ਼-ਸਫ਼ਾਈ ਤੇ ਸੇਵਾ-ਸੰਭਾਲ ਕਾਰ-ਸੇਵਾ ਦੇ ਜ਼ਰੀਏ ਹੀ ਕਰਿਆ ਕਰਦੇ ਹਾਂ—ਦਾ ਪਾਲਣ ਕਰਨ ਦੀ ਵੀ ਇਜਾਜ਼ਤ ਨਹੀਂ ਦੇ ਰਹੇ। ਮੈਂ ਤੁਹਾਨੂੰ ਇਕ ਗੱਲ ਦੱਸ ਦਿੰਨਾਂ: ਕਿ ਫ਼ੌਜ ਭਾਵੇਂ ਅਕਾਲ ਤਖ਼ਤ ਦੀ ਜੋ ਮਰਜ਼ੀ ਮੁਰੰਮਤ ਕਰ ਲਵੇ, ਜਦੋਂ ਇਸ ਦਾ ਪ੍ਰਬੰਧ ਸਾਡੇ ਹੱਥਾਂ ਵਿਚ ਆ ਗਿਆ ਤਾਂ ਅਸੀਂ ਇਸ ਮੁਰੰਮਤ ਦੀ ਐਸੀ ਤੈਸੀ ਫੇਰ ਦਿਆਂਗੇ। ਸਾਡੀਆਂ ਰਵਾਇਤਾਂ ਦੀ ਪਾਲਣਾ ਕਰਨ ਤੋਂ ਸਾਨੂੰ ਕੋਈ ਨਹੀਂ ਡੱਕ ਸਕਦਾ।'[101] ਇਹ

'ਕੱਲੇ ਇਕ ਬਜ਼ੁਰਗ ਦੇ ਬੋਲ ਨਹੀਂ ਸਨ। ਇਹ ਸਿੱਖ ਜਗਤ ਦੀ ਸਾਂਝੀ ਹੂਕ ਸੀ। ਆਪਣੀ ਕਿਤਾਬ ਵਿਚ ਜਨਰਲ ਬਰਾੜ ਨੇ ਸਾਫ਼ ਮੰਨਿਆ ਹੈ ਕਿ ਸਰਕਾਰ ਵੱਲੋਂ ਅਕਾਲ ਤਖ਼ਤ ਦੀ ਮੁਰੰਮਤ ਕੀਤੇ ਜਾਣ ਦੀ ਕਾਰਵਾਈ ਨਾਲ ਸਿੱਖ ਜਨਤਾ ਅੰਦਰ ਹੋਰ ਵੱਧ ਰੋਹ ਪੈਦਾ ਹੋ ਗਿਆ ਸੀ, ਅਤੇ ਸੰਤਾ ਸਿੰਘ ਦੁਆਰਾ ਕਾਰ-ਸੇਵਾ ਦੇ ਮਹੂਰਤ ਮੌਕੇ ਹੀ ਸਿੱਖਾਂ ਦੇ ਇਕੱਠ ਨੇ ਫ਼ੌਜ ਦੀ ਮੌਜੂਦਗੀ ਦੇ ਬਾਵਜੂਦ ਸਰਕਾਰ ਦੇ ਵਿਰੁੱਧ ਭਾਰੀ ਨਾਹਰੇਬਾਜ਼ੀ ਕੀਤੀ ਸੀ।[102] ਸਿੱਖ ਜਨਤਾ ਦੇ ਰੌਂਅ ਵੱਲ ਵੇਖਦੇ ਹੋਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਇਹ ਮਤਾ ਪਾਸ ਕਰ ਦਿੱਤਾ ਸੀ ਕਿ ਸੰਤਾ ਸਿੰਘ ਦੁਆਰਾ ਉਸਾਰਿਆ ਗਿਆ ਅਕਾਲ ਤਖ਼ਤ ਢਾਹ ਦਿੱਤਾ ਜਾਵੇਗਾ, ਕਿਉਂਕਿ ਇਹ ਉਸਾਰੀ ਫ਼ੌਜ ਦੀ ਨਿਗਰਾਨੀ ਹੇਠ ਹੋ ਰਹੀ ਹੈ।'[103] ਪਟਿਆਲਾ ਤੋਂ ਕੈਪਟਨ ਅਮਰਿੰਦਰ ਸਿੰਘ ਨੇ ਸਰਕਾਰ ਦੀ ਇਸ ਧੱਕੇਸ਼ਾਹੀ ਵਿਰੁੱਧ ਰੋਸ ਪ੍ਰਗਟਾਉਣ ਲਈ 400 ਸਿੱਖਾਂ ਦਾ ਜਥਾ ਲੈ ਕੇ ਪੈਦਲ ਅੰਮ੍ਰਿਤਸਰ ਪੁੱਜਣ ਦਾ ਐਲਾਨ ਕੀਤਾ ਸੀ। ਪਰ ਉਸ ਨੂੰ ਜਥੇ ਸਮੇਤ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਤੋਂ ਨਿਕਲਦਿਆਂ ਹੀ ਗ੍ਰਿਫ਼ਤਾਰ ਕਰ ਲਿਆ ਗਿਆ ਸੀ।[104] ਕੈਪਟਨ ਅਮਰਿੰਦਰ ਸਿੰਘ ਨੇ *ਇੰਡੀਆ ਟੂਡੇ* ਦੇ ਨੁਮਾਇੰਦੇ ਨਾਲ ਗੱਲਬਾਤ ਕਰਦੇ ਹੋਏ ਇਹ ਤੜ੍ਹ ਮਾਰੀ ਸੀ ਕਿ 'ਸਰਕਾਰ ਵੱਲੋਂ ਉਸਾਰੇ ਗਏ ਅਕਾਲ ਤਖ਼ਤ ਨੂੰ ਗਿਰਾ ਦਿੱਤਾ ਜਾਵੇਗਾ। ਇਹ ਕੰਮ ਕਿਸੇ ਹੋਰ ਨੇ ਨਾ ਕੀਤਾ ਤਾਂ ਮੈਂ ਕਰਾਂਗਾ।'[105] ਇਸ ਭਾਵ ਦੀ ਬਿਆਨਬਾਜ਼ੀ ਕਰਨੀ ਜਾਂ ਮਤੇ ਪਾਸ ਕਰਨੇ ਤਾਂ ਸੌਖੇ ਸਨ ਪਰ ਇਨ੍ਹਾਂ ਉੱਤੇ ਅਮਲ ਕਰ ਸਕਣਾ ਏਨਾ ਸੁਖਾਲਾ ਨਹੀਂ ਸੀ। ਖ਼ਾਸ ਕਰਕੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਤੇ ਸਿੰਘ ਸਾਹਿਬਾਨ ਦੀ ਸਰਕਾਰ ਨਾਲ ਅੰਦਰਖਾਤੇ ਜੋ ਸਹਿਮਤੀ ਹੋਈ ਸੀ, ਉਸ ਦੇ ਮੱਦੇ-ਨਜ਼ਰ ਉਹ ਅਜਿਹਾ ਕੋਈ ਕਦਮ ਚੁੱਕਣ ਤੋਂ ਸੰਕੋਚ ਕਰਦੇ ਸਨ, ਜੋ ਸਰਕਾਰ ਨੂੰ ਮਨਜ਼ੂਰ ਨਹੀਂ ਸੀ ਤੇ ਜਿਸ ਨਾਲ ਸਿੱਖ ਕੌਮ ਤੇ ਭਾਰਤੀ ਹਾਕਮਾਂ ਵਿਚਕਾਰ ਟੱਕਰ ਹੋਰ ਤਿੱਖੀ ਹੁੰਦੀ ਸੀ। ਇਸ ਮੁੱਦੇ ਉੱਤੇ ਉਨ੍ਹਾਂ ਵੱਲੋਂ ਆਪਣੇ ਪੈਰ ਪਿੱਛੇ ਖਿੱਚਣ, ਅਰਥਾਤ ਸਰਕਾਰੀ ਸੇਵਾ ਨਾਲ ਸੰਵਾਰੇ ਲਿਸ਼ਕਾਏ ਗਏ ਅਕਾਲ ਤਖ਼ਤ ਸਾਹਿਬ ਦੇ ਢਾਂਚੇ ਨੂੰ ਕਬੂਲ ਕਰ ਲੈਣ ਦਾ ਸੰਕੇਤ ਉਸ ਵਕਤ ਮਿਲ ਗਿਆ ਸੀ ਜਦੋਂ ਸ਼ੁਕਰਾਨਾ ਦਿਵਸ ਮਨਾਉਣ ਦੀ ਖ਼ੁਸ਼ੀ ਵਿਚ 29 ਸਤੰਬਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅਖੰਡ ਪਾਠ ਆਰੰਭ ਕਰਨ ਤੋਂ ਪਹਿਲਾਂ 'ਅਕਾਲ ਤਖ਼ਤ ਸਾਹਿਬ ਦੀ ਸਾਰੀ ਇਮਾਰਤ ਦਾ ਅੰਦਰੋਂ ਬਾਹਰੋਂ ਅੰਮ੍ਰਿਤ ਸਰੋਵਰ ਦੇ ਜਲ ਨਾਲ ਖੁਲ੍ਹਾ ਇਸ਼ਨਾਨ ਕਰਵਾਇਆ ਗਿਆ ਸੀ।'[106] *ਸੰਤ ਸਿਪਾਹੀ* ਨੇ ਸਿੰਘ ਸਾਹਿਬਾਨ ਤੇ ਅਕਾਲੀ ਆਗੂਆਂ ਦੀ ਇਸ ਸਿਧਾਂਤਕ ਥਿੜਕਣ ਤੇ ਇਖ਼ਲਾਕੀ ਕਮਜ਼ੋਰੀ ਨੂੰ ਭਾਂਪਦਿਆਂ ਹੋਇਆਂ ਇਸ ਮਸਲੇ ਬਾਰੇ ਆਪਣਾ ਨਜ਼ਰੀਆ ਇਨ੍ਹਾਂ ਭਾਵਮਈ ਲਫ਼ਜ਼ਾਂ ਵਿਚ ਪ੍ਰਗਟ ਕੀਤਾ ਸੀ :

> ਅੱਜ ਸਿੱਖ ਸੰਗਤਾਂ ਦੇ ਸਾਹਮਣੇ ਸਭ ਤੋਂ ਵੱਡਾ ਸੁਆਲ ਇਹ ਹੈ ਕਿ ਕੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਉਸੇ ਤਰ੍ਹਾਂ ਕਾਇਮ ਰੱਖੀ ਜਾਵੇ, ਉਸ ਦੀ ਹਾਲਤ (ਹੋਰ ਵੱਧ) ਠੀਕ ਕੀਤੀ ਜਾਵੇ ਕਿ ਨਵੇਂ ਸਿਰੇ ਤੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਕੀਤੀ ਜਾਵੇ ? ਸਰਕਾਰੀ ਸੇਵਾ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਢਾਂਚਾ ਤੇ ਖੜ੍ਹਾ ਕਰ ਦਿੱਤਾ ਗਿਆ ਹੈ। ਸੋਨੇ ਦੇ ਪੱਤਰੇ ਵੀ ਚੜ੍ਹਾਏ ਗਏ ਹਨ। ਸ਼ਸਤਰ ਰੱਖਣ ਵਾਲੀ ਥਾਂ ਵੀ ਨਵੀਂ ਬਣਾ ਦਿੱਤੀ ਗਈ ਹੈ। ਪਰ ਸਿੱਖਾਂ ਨੂੰ ਇਹ ਤਖ਼ਤ ਪੁਰਾਣਾ ਤਖ਼ਤ ਨਹੀਂ ਲੱਗਦਾ...ਸਾਰੀਆਂ ਕੋਸ਼ਿਸ਼ਾਂ ਕਰਨ ਦੇ ਬਾਵਜੂਦ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਦੀ ਪਹਿਲੀ ਸ਼ਾਨ ਨਹੀਂ...ਪਹਿਲੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਗੁਰੂ ਪ੍ਰਤਿ ਪਿਆਰ ਤੇ ਸਤਿਕਾਰ ਦੀ ਉਪਜ ਸੀ। ਹੁਣ ਦੀ ਇਮਾਰਤ ਸਰਕਾਰੀ

ਠੇਕੇਦਾਰਾਂ ਦੀ ਬਣਾਈ ਹੋਈ ਹੈ। ਕੋਠਾ ਸਾਹਿਬ ਦੇ ਕੋਲ ਇਕ ਥਾਂ ਉੱਤੇ ਪੱਥਰ ਉੱਤੇ ਚਿਤਰਕਾਰੀ ਹੋਈ ਹੋਈ ਸੀ, ਹੁਣ ਉਥੇ ਹੱਥ ਲਾਉ ਤਾਂ ਪਲਾਸਟਰ ਆਫ਼ ਪੈਰਿਸ ਖੜਕਦਾ ਹੈ। ਇਨ੍ਹਾਂ ਗੱਲਾਂ ਨੂੰ ਜੇ ਖ਼ਾਸ ਮਹੱਤਤਾ ਨਾ ਵੀ ਦਿੱਤੀ ਜਾਵੇ ਤਾਂ ਵੀ ਆਮ ਸਿੱਖ ਸੋਚਦਾ ਹੈ ਕਿ ਅਸਾਂ ਸਰਕਾਰ ਦੇ ਪੈਸੇ ਨਾਲ ਬਣਿਆ ਹੋਇਆ ਅਕਾਲ ਤਖ਼ਤ ਨਹੀਂ ਰਹਿਣ ਦੇਣਾ। ਕਈ ਕਹਿੰਦੇ ਹਨ ਕਿ ਸਾਡੇ ਇਤਿਹਾਸ ਵਿਚ ਕੀ ਲਿਖਿਆ ਜਾਵੇਗਾ ਪਹਿਲਾਂ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੇ ਕੀਤੀ, ਫਿਰ ਅਕਾਲੀ ਫੂਲਾ ਸਿੰਘ ਨੇ ਕੀਤੀ ਤੇ ਕੀ ਫਿਰ ਇਤਿਹਾਸ ਵਿਚ ਲਿਖਿਆ ਜਾਵੇਗਾ ਕਿ ਇਸ ਦੀ ਉਸਾਰੀ ਇੰਦਰਾ ਗਾਂਧੀ ਦੀ ਸਰਕਾਰ ਨੇ ਕਰਵਾਈ ਸੀ। ਅਸਾਂ ਆਪਣਾ ਇਤਿਹਾਸ ਕਲੰਕਤ ਨਹੀਂ ਹੋਣ ਦੇਣਾ। ਕਈ ਸਿਦਕੀ ਸਿੱਖ ਕਹਿੰਦੇ ਹਨ ਕਿ ਕਿਥੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਕਰਨ ਵਾਲੇ ਮਹਾਨ ਸਿੱਖ ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਤੇ ਅਕਾਲੀ ਫੂਲਾ ਸਿੰਘ ਜੀ ਤੇ ਕਿਥੇ ਇਹ (ਬੀੜੀਆਂ ਪੀਣੇ ਤੇ) ਜ਼ਰਦੇ ਖਾਣ ਵਾਲੇ ਮਜ਼ਦੂਰ। ਇਨ੍ਹਾਂ ਅਪਵਿੱਤਰ ਹੱਥਾਂ ਦਾ ਸਰਕਾਰੀ ਅਪਵਿੱਤਰ ਪੈਸੇ ਨਾਲ ਬਣਿਆ ਹੋਇਆ ਅਕਾਲ ਤਖ਼ਤ ਸਾਹਿਬ ਅਸਾਂ ਨਹੀਂ ਰਹਿਣ ਦੇਣਾ...ਸਰਕਾਰ ਦੀ ਕੋਸ਼ਿਸ਼ ਹੋਵੇਗੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਹ ਇਮਾਰਤ ਕਾਇਮ ਰੱਖੀ ਜਾਵੇ। ਇਸ ਨੂੰ ਕਾਇਮ ਰੱਖਣ ਬਾਰੇ ਹੋ ਸਕਦਾ ਹੈ ਕਿ ਸਰਕਾਰ ਨੇ ਸਿੰਘ ਸਾਹਿਬਾਨ ਜਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਕੋਈ ਗੱਲ ਵੀ ਕੀਤੀ ਹੋਵੇ। ਪਰ ਸਿੱਖ ਸੰਗਤਾਂ ਦੇ ਜੋਸ਼ ਵਿਚ ਏਹੋ ਜਿਹੀਆਂ ਗੱਲਾਂ ਧਰੀਆਂ ਧਰਾਈਆਂ ਰਹਿ ਜਾਂਦੀਆਂ ਹੁੰਦੀਆਂ ਹਨ। ਸਰਕਾਰ ਨੂੰ ਹੁਣ ਸ੍ਰੀ ਅਕਾਲ ਤਖ਼ਤ ਸਾਹਿਬ ਵੱਲ ਕੋਈ ਧਿਆਨ ਨਹੀਂ ਦੇਣਾ ਚਾਹੀਦਾ। ਉਸ ਨੇ ਆਪਣੀ ਕਾਲਖ ਧੋਣ ਵਾਸਤੇ ਢਾਂਚਾ ਖੜ੍ਹਾ ਕਰ ਦਿੱਤਾ ਹੈ। ਹੁਣ ਸਿੱਖ ਜਾਨਣ ਤੇ ਉਨ੍ਹਾਂ ਦਾ ਕੰਮ ਕਿ ਉਹ ਆਪਣਾ ਤਖ਼ਤ ਏਹੋ ਰੱਖਣ ਕਿ ਨਵੇਂ ਸਿਰਿਓਂ ਬਣਾਉਣ। ਜੇ ਸਰਕਾਰ ਨੇ ਦਖ਼ਲ ਦਿੱਤਾ ਤਾਂ ਤੇ ਸਿੱਖ ਜ਼ਰੂਰ ਇਸ ਤਖ਼ਤ ਦੀ ਇਮਾਰਤ ਢਾਹੁਣਗੇ, ਉਂਜ ਭਾਵੇਂ ਕਾਇਮ ਰਹਿ ਹੀ ਜਾਵੇ।[107]

*ਸੰਤ ਸਿਪਾਹੀ* ਦੀ ਇਹ ਭਵਿੱਖਬਾਣੀ 15 ਮਹੀਨਿਆਂ ਬਾਅਦ ਅੱਖਰ ਅੱਖਰ ਸੱਚ ਹੋ ਨਿਬੜੀ, ਜਦ 26 ਜਨਵਰੀ 1986 ਨੂੰ ਸਿੱਖ ਸੰਗਤਾਂ ਨੇ ਅਕਾਲੀ ਆਗੂਆਂ, ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਤੇ ਸਿੰਘ ਸਾਹਿਬਾਨ ਦੁਆਰਾ ਸਰਕਾਰ ਨੂੰ ਦਿੱਤੇ ਬਚਨਾਂ ਦੀ ਪ੍ਰਵਾਹ ਨਾ ਕਰਦੇ ਹੋਏ, ਸਰਕਾਰੀ ਸੇਵਾ ਨਾਲ ਖੜ੍ਹੀ ਕੀਤੀ ਗਈ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਗਿਰਾ ਕੇ ਹੀ ਦਮ ਲਿਆ ਸੀ।

•

# 8

# ਇੰਦਰਾ ਗਾਂਧੀ ਦਾ ਅੰਤ

ਜਦੋਂ ਹਰਿਮੰਦਰ ਸਾਹਿਬ ਉੱਤੇ ਹਮਲਾ ਹੋਇਆ ਤੇ ਬਲੈਕ ਕਮਾਂਡੋਜ਼ ਨੇ ਇਸ ਪਵਿੱਤਰ ਧਰਮ ਅਸਥਾਨ ਉੱਤੇ ਗੋਲਾਬਾਰੀ ਕੀਤੀ ਤਾਂ ਇਨ੍ਹਾਂ (ਸਿੱਖ) ਬਾਡੀਗਾਰਡਾਂ ਦੇ ਸੀਨੇ ਵਿਚ ਛੁਰੀ ਫਿਰ ਗਈ। ਸਿੰਘਾਂ ਦੀ ਵਫ਼ਾਦਾਰੀ ਬਦਲ ਗਈ। ਉਨ੍ਹਾਂ ਨੇ ਖੰਡੇ ਦੀ ਧਾਰ ਨਾਲ ਤਿਆਰ ਕੀਤਾ ਅੰਮ੍ਰਿਤ ਛਕਿਆ ਤੇ ਆਪਣੇ ਗੁਰੂ ਨੂੰ ਧਿਆਇਆ ਅਤੇ ਆਪਣੀ ਕੌਮ ਦੀ ਬੇਇੱਜ਼ਤੀ ਦਾ ਬਦਲਾ ਲੈਣ ਲਈ ਸਹੁੰ ਖਾਧੀ। ਸਰਕਾਰ ਦੀਆਂ ਨਜ਼ਰਾਂ ਵਿਚ ਉਹ ਕਾਤਿਲ ਸਨ, ਪਰ ਮਰਜੀਵੜੇ ਸਿੰਘਾਂ ਵਿਚ ਉਹ ਸ਼ਹੀਦ ਸਮਝੇ ਗਏ।

*(ਬਲਵੰਤ ਗਾਰਗੀ)*

ਦਰਬਾਰ ਸਾਹਿਬ ਵਿੱਚੋਂ ਫ਼ੌਜ ਹਟਾ ਲੈਣ ਤੋਂ ਬਾਅਦ ਇਸ ਦੇ ਦਰਸ਼ਨਾਂ ਲਈ ਭਾਰੀ ਗਿਣਤੀ ਵਿਚ ਸੰਗਤਾਂ ਆਉਣੀਆਂ ਜਾਣੀਆਂ ਸ਼ੁਰੂ ਹੋ ਗਈਆਂ ਸਨ। ਪਰ ਸੰਗਤਾਂ ਨੂੰ ਦਰਬਾਰ ਸਾਹਿਬ ਦੇ ਦਰਸ਼ਨ ਕਰ ਕੇ ਪਹਿਲਾਂ ਵਰਗੀ ਸ਼ਾਂਤੀ ਨਸੀਬ ਨਹੀਂ ਸੀ ਹੁੰਦੀ। ਬੇਸ਼ੱਕ ਸਰਕਾਰ ਨੇ ਆਪਣੀ ਵੱਲੋਂ ਤਬਾਹੀ ਦੇ ਸਾਰੇ ਨਿਸ਼ਾਨ ਮੇਟ ਦਿੱਤੇ ਸਨ। ਪਰ ਸੰਗਤਾਂ ਦੀਆਂ ਘੋਖਵੀਆਂ ਨਜ਼ਰਾਂ ਸਭ ਕੁੱਝ ਪਛਾਣ ਲੈਂਦੀਆਂ ਸਨ। ਦਰਬਾਰ ਸਾਹਿਬ ਕੰਪਲੈਕਸ ਦੇ ਅੰਦਰ ਜਗ੍ਹਾ ਜਗ੍ਹਾ ਕੀਤੀ ਹੋਈ ਮੁਰੰਮਤ ਅਤੇ ਆਲੇ-ਦੁਆਲੇ ਦੇ ਖੋਲਾ ਬਣੇ ਹੋਏ ਮਕਾਨ ਸਾਰੀ ਕਹਾਣੀ ਕਹਿ ਰਹੇ ਸਨ। *ਸੰਤ ਸਿਪਾਹੀ* ਨੇ ਦਰਬਾਰ ਸਾਹਿਬ ਕੰਪਲੈਕਸ ਦੀ ਅੰਦਰੂਨੀ ਦਸ਼ਾ ਤੇ ਇਸ ਨੂੰ ਵੇਖ ਕੇ ਸਿੱਖ ਸ਼ਰਧਾਲੂਆਂ ਦੇ ਜਜ਼ਬਾਤਾਂ ਅੰਦਰ ਉੱਠਦੇ ਉਬਾਲ ਦਾ ਵਰਣਨ ਕਰਦਿਆਂ ਲਿਖਿਆ ਸੀ ਕਿ 'ਦਰਬਾਰ ਸਾਹਿਬ ਲੰਗਰ ਵਾਲੇ ਪਾਸੇ ਸੜੇ ਹੋਏ ਕੱਪੜਿਆਂ ਤੇ ਜੁੱਤੀਆਂ ਦਾ ਢੇਰ ਵੇਖ ਕੇ ਲੋਕੀਂ ਭੁੱਬਾਂ ਮਾਰਦੇ ਹਨ। ਆਪਣੇ ਸੰਬੰਧੀਆਂ ਦੀਆਂ ਵਸਤਾਂ ਪਛਾਨਣ ਲਈ ਹਰ ਕੋਈ ਤਤਪਰ ਹੈ। ਹਾਲੀ ਤਕ ਵੀ ਮਲਬੇ ਵਿੱਚੋਂ ਬਦਬੂ ਆ ਰਹੀ ਸੀ। ਗੰਦਗੀ ਦੇ ਟਰੱਕ ਮਲਬਾ ਚੁੱਕ ਰਹੇ ਹਨ। ਇਕ ਥਾਂ ਮਲਬੇ ਵਿੱਚੋਂ ਦੋ ਬੱਚਿਆਂ ਦੀਆਂ ਹੱਡੀਆਂ ਦੇ ਪਿੰਜਰ ਮਿਲੇ। ਹਾਲੀਂ ਤੇ ਸਿੱਖ ਦਰਬਾਰ ਸਾਹਿਬ ਆਪਣਾ ਉਬਾਲ ਕੱਢਣ ਜਾਂਦੇ ਹਨ। ਸ਼ਾਂਤੀ ਲੈਣ ਨਾ ਕੋਈ ਜਾਂਦਾ ਹੈ ਤੇ ਨਾ ਹੀ ਕਿਸੇ ਨੂੰ ਮਿਲਦੀ ਹੈ। ਹਾਲੀਂ ਤੇ ਆਮ ਸਿੱਖ ਦਰਬਾਰ ਸਾਹਿਬ ਹੋਈ ਮੁਰੰਮਤ ਨੂੰ ਹੀ ਘੋਖ ਰਹੇ ਹਨ। ਕੋਈ ਉਂਗਲੀਆਂ ਨਾਲ ਰੰਗ ਨਵਾਂ ਕੀਤਾ ਲਾਹੁਣ ਦੀ ਕੋਸ਼ਿਸ਼ ਕਰਦਾ ਹੈ...ਕੋਈ ਅਚੰਭਾ ਨਹੀਂ ਹੋਵੇਗਾ ਜੇ ਜਜ਼ਬਾਤੀ ਸਿੰਘ ਆਪਣੀਆਂ ਗਾਤਰੇ ਵਾਲੀਆਂ ਕਿਰਪਾਨਾਂ ਨਾਲ ਹੀ ਸਰਕਾਰੀ ਕਾਰ-ਸੇਵਾ ਦੀ ਮੁਰੰਮਤ ਉਖੇੜ ਦੇਣ। ਸ੍ਰੀ ਅਕਾਲ ਤਖ਼ਤ ਸਾਹਿਬ ਕੋਠਾ ਸਾਹਿਬ, ਜਿਥੇ ਕਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਸੁਖ ਆਸਨ ਕਰ ਕੇ ਰੱਖੀ ਜਾਂਦੀ ਸੀ, ਉਸ ਦਾ ਦਰਵਾਜ਼ਾ ਨਵਾਂ ਲੱਗਾ ਹੋਇਆ ਹੈ। ਉਸ ਕੋਲ ਪੁੱਜ ਕੇ ਸੰਗਤਾਂ, ਖ਼ਾਸ ਕਰਕੇ ਅੰਮ੍ਰਿਤਸਰ ਦੇ ਸ਼ਹਿਰੀਏ, ਇਕ ਦੂਜੇ ਨੂੰ ਤਨਾਜ਼ਨ ਕਹਿੰਦੇ ਹਨ, "ਕੋਠਾ ਸਾਹਿਬ ਠੀਕ ਠਾਕ ਹੈ"।'[1]

ਇਸੇ ਦੌਰਾਨ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਆਉਣ ਵਾਲੀਆਂ ਸੰਗਤਾਂ ਵਿਚ ਦੋ ਸਿੰਘ ਅਜਿਹੇ ਸਨ ਜਿਨ੍ਹਾਂ ਦੀ ਉਸ ਵਕਤ ਭਾਵੇਂ ਕੋਈ ਖ਼ਾਸ ਨਿਵੇਕਲੀ ਪਛਾਣ ਨਹੀਂ ਸੀ ਤੇ ਉਹ ਆਮ ਸੰਗਤ ਦਾ ਹਿੱਸਾ ਹੀ ਸਨ। ਪਰੰਤੂ ਥੋੜ੍ਹੇ ਹੀ ਦਿਨਾਂ ਬਾਅਦ ਜਾ ਕੇ ਉਨ੍ਹਾਂ ਨੇ ਸਿੱਖ ਕੌਮ ਦੇ ਇਤਿਹਾਸ ਅੰਦਰ ਇਕ ਨਿਵੇਕਲੀ ਜਗ੍ਹਾ ਹਾਸਲ ਕਰ ਲੈਣੀ ਸੀ।

ਦਰਬਾਰ ਸਾਹਿਬ ਉੱਤੇ ਹਮਲੇ ਦੇ ਨਾਲ ਹੀ ਇੰਦਰਾ ਗਾਂਧੀ ਦੀ ਤਕਦੀਰ ਦਾ ਫ਼ੈਸਲਾ ਹੋ ਗਿਆ ਸੀ। ਸਿੱਖਾਂ ਨੇ ਉਸ ਦਿਨ ਤੋਂ ਹੀ ਇਹ ਗੱਲ ਖੁੱਲ੍ਹਮ-ਖੁੱਲ੍ਹੇ ਰੂਪ ਵਿਚ ਕਹਿਣੀ ਸ਼ੁਰੂ ਕਰ ਦਿੱਤੀ ਸੀ ਕਿ ਦਰਬਾਰ ਸਾਹਿਬ ਉੱਤੇ ਹਮਲਾ ਕਰ ਕੇ ਇੰਦਰਾ ਗਾਂਧੀ ਨੇ ਆਪਣੀ ਮੌਤ ਨੂੰ ਬੁਲਾਵਾ ਦੇ ਦਿੱਤਾ ਸੀ ਅਤੇ ਸੰਸਾਰ ਦੀ ਕੋਈ ਵੀ ਤਾਕਤ ਉਸ ਨੂੰ ਸਿੱਖਾਂ ਦੇ ਰੋਹ ਤੋਂ ਬਚਾਅ ਨਹੀਂ ਸਕਦੀ ਸੀ। ਇਹ ਸਿੱਖਾਂ ਦਾ ਮਹਿਜ਼ ਜਜ਼ਬਾਤੀ ਉਬਾਲ ਨਹੀਂ ਸੀ। ਇਹ ਧਾਰਨਾ ਆਪਣੇ ਵਿਰਸੇ ਵਿਚ ਸਿੱਖਾਂ ਦੇ ਗੂੜ੍ਹੇ ਯਕੀਨ ਦੀ ਉਪਜ ਤੇ ਪ੍ਰਤੀਕ ਸੀ। ਇਸ ਕਰਕੇ ਹੀ, ਸਿੱਖ ਸਮਾਜ ਦੇ ਧਨਾਢ ਤੇ ਪੜ੍ਹੇ-ਗੁੜ੍ਹੇ ਵਰਗਾਂ ਤੋਂ ਲੈ ਕੇ ਇਸ ਦੀਆਂ ਗ਼ਰੀਬ ਤੇ ਅਨਪੜ੍ਹ ਪਰਤਾਂ ਤਕ, ਸਾਰਿਆਂ ਦੇ ਮਨੋ-ਭਾਵ ਇੱਕੋ ਜਿਹੀ ਭਾਹ ਮਾਰਨ ਲੱਗ ਪਏ ਸਨ। 'ਮੱਘਰ ਸਿੰਘ' ਨਾਂ ਦੇ ਇਕ ਬਹੁਤ ਹੀ ਸਾਧਾਰਨ ਜਿਹੇ ਸਿੱਖ ਨੇ ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਪੰਜਾਬੀ ਦੇ ਨਾਮਵਰ ਲਿਖਾਰੀ ਬਲਵੰਤ ਗਾਰਗੀ ਨੂੰ ਪੂਰੇ ਭਰੋਸੇ ਤੇ ਦਾਅਵੇ ਨਾਲ ਕਹਿ ਦਿੱਤਾ ਸੀ ਕਿ 'ਜਿਸ ਦਿਨ ਇੰਦਰਾ ਗਾਂਧੀ ਨੇ ਦਰਬਾਰ ਸਾਹਿਬ ਉੱਤੇ ਹਮਲਾ ਕਰ ਦਿੱਤਾ ਸੀ..ਉਸੇ ਦਿਨ ਉਸ ਦੀ ਮੌਤ ਦੇ ਵਰੰਟ ਨਿਕਲ ਗਏ ਸਨ। ਕੋਈ ਨਹੀਂ ਸੀ ਬਚਾਅ ਸਕਦਾ ਉਸ ਨੂੰ ਮੌਤ ਤੋਂ...।'[2]

ਇਕੱਲੇ ਸਿੱਖ ਹੀ ਇਹ ਗੱਲ ਨਹੀਂ ਕਹਿ ਰਹੇ ਸਨ। ਸਿੱਖਾਂ ਦੇ ਇਤਿਹਾਸ ਤੇ ਵਿਰਸੇ ਤੋਂ ਜਾਣੂੰ ਸਾਰੇ ਲੋਕ ਹੀ ਇਸ ਤਰ੍ਹਾਂ ਸੋਚ ਰਹੇ ਸਨ। ਆਰ ਐਚ ਗਰੀਨਫ਼ੀਲਡ ਨਾਂ ਦੇ ਇਕ ਲੰਡਨ ਵਾਸੀ ਪੱਤਰਕਾਰ ਨੇ ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਭਾਰਤ ਦਾ ਦੌਰਾ ਕਰਨ ਉਪਰੰਤ ਸਪੱਸ਼ਟ ਲਹਿਜੇ ਵਿਚ ਕਹਿ ਦਿੱਤਾ ਸੀ ਕਿ 'ਮੁਗ਼ਲ ਬਾਦਸ਼ਾਹ ਤੇ ਅੰਗਰੇਜ਼ (ਲੈਫ਼ਟੀਨੈਂਟ) ਗਵਰਨਰ ਵੀ ਸਿੱਖ ਸਮੱਸਿਆ ਨੂੰ ਫ਼ੌਜੀ ਤੌਰ ਤਰੀਕਿਆਂ ਨਾਲ ਹੱਲ ਕਰਨ ਦੇ ਯਤਨ ਕਰਦੇ ਰਹੇ ਸਨ, ਪਰ ਇਸ ਨਾਲ ਉਹ ਮਾਣ-ਮੱਤੀ ਤੇ ਗ਼ੁੱਸੇ-ਖੋਰੀ ਸਿੱਖ ਕੌਮ ਦੇ ਸਤਿਕਾਰ ਦੇ ਪਾਤਰ ਸ਼ਹੀਦਾਂ ਦੀ ਸੂਚੀ ਵਿਚ ਹੀ ਵਾਧਾ ਕਰਨ ਵਿਚ ਸਫਲ ਹੁੰਦੇ ਰਹੇ। ਸਿੱਖਾਂ ਦੀ ਯਾਦਾਸ਼ਤ ਬੜੀ ਲੰਮੀ ਹੈ। ਉਨ੍ਹਾਂ ਨੂੰ 1919 ਦਾ ਉਹ ਦਿਨ ਕਦੇ ਨਹੀਂ ਭੁੱਲਿਆ ਜਦੋਂ ਜਨਰਲ ਡਾਇਰ ਨੇ ਆਪਣੀ ਫ਼ੌਜ ਨੂੰ ਅੰਮ੍ਰਿਤਸਰ ਦੀ ਪਵਿੱਤਰ ਨਗਰੀ ਵਿਚ ਲੋਕਾਂ 'ਤੇ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ ਸੀ। ਇੰਦਰਾ ਗਾਂਧੀ ਨੂੰ ਵੀ ਉਸ ਦਿਨ ਦੇ ਲਈ ਪਛਤਾਉਣਾ ਪੈਣਾ ਹੈ ਜਦੋਂ ਉਸ ਨੇ ਆਪਣੀ ਫ਼ੌਜ ਨੂੰ ਦਰਬਾਰ ਸਾਹਿਬ 'ਤੇ ਹਮਲਾ ਕਰਨ ਦਾ ਹੁਕਮ ਦੇ ਦਿੱਤਾ ਸੀ।'[3] ਇਕ ਹੋਰ ਪੱਛਮੀ ਲੇਖਕ ਸਟੈਨਲੇ ਵਾਲਪਰਟ ਨੇ ਇਸੇ ਨਾਲ ਮਿਲਦੇ-ਜੁਲਦੇ ਭਾਵ ਪ੍ਰਗਟ ਕਰਦੇ ਹੋਏ ਲਿਖਿਆ ਸੀ ਕਿ 'ਜਦੋਂ ਹੀ ਟੈਂਕ ਦਰਬਾਰ ਸਾਹਿਬ ਅੰਦਰ ਜਾ ਵੜੇ ਸਨ ਤਾਂ ਸਮਝ ਲਓ ਉਸੇ ਵੇਲੇ ਹੀ ਇੰਦਰਾ ਗਾਂਧੀ ਨੇ ਆਪਣੀ ਮੌਤ ਦੇ ਵਰੰਟਾਂ ਉੱਤੇ ਦਸਖ਼ਤ ਕਰ ਦਿੱਤੇ ਸਨ...ਸਿੱਖਾਂ ਨੂੰ ਲੱਗਿਆ ਸੀ ਕਿ ਉਨ੍ਹਾਂ ਦੇ 'ਵੈਟੀਕਨ' ਤੇ 'ਮੱਕੇ' ਉੱਤੇ ਕੀਤਾ ਗਿਆ ਹਮਲਾ ਬਰਦਾਸ਼ਤ ਤੋਂ ਬਾਹਰਾ ਸੀ।'[4]

ਇਸ ਗੱਲ ਦਾ ਅਹਿਸਾਸ ਖ਼ੁਦ ਇੰਦਰਾ ਗਾਂਧੀ ਨੂੰ ਵੀ ਹੋ ਗਿਆ ਸੀ। ਦਰਬਾਰ

ਸਾਹਿਬ ਉੱਤੇ ਹਮਲੇ ਤੋਂ ਬਾਅਦ ਉਸ ਨੇ ਬਾਹਰਮੁਖੀ ਤੌਰ 'ਤੇ ਜਿਹੋ ਜਿਹਾ ਮਰਜ਼ੀ ਅੰਦਾਜ਼ ਧਾਰ ਰੱਖਿਆ ਸੀ ਪਰ ਧੁਰ ਅੰਦਰੋਂ ਉਹ ਪੂਰੀ ਤਰ੍ਹਾਂ ਟੁੱਟੀ ਤੇ ਬਿਖਰੀ ਹੋਈ ਦਿਖਾਈ ਦੇਣ ਲੱਗ ਪਈ ਸੀ। ਉਸ ਦੇ ਸਾਰੇ ਜਾਣਕਾਰਾਂ ਤੇ ਨਜ਼ਦੀਕੀਆਂ ਨੇ ਇਹ ਤੱਥ ਕਬੂਲ ਕੀਤਾ ਹੈ ਕਿ ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਉਸ ਨੂੰ ਆਪਣੀ ਮੌਤ ਦਾ ਭੂਤ ਡਰਾਉਣ ਲੱਗ ਪਿਆ ਸੀ। ਸੋਨੀਆ ਗਾਂਧੀ ਦੇ ਆਪਣੇ ਸ਼ਬਦਾਂ ਵਿਚ 'ਸਾਕਾ ਨੀਲਾ ਤਾਰਾ ਤੋਂ ਬਾਅਦ ਇਕ ਪਰਛਾਵਾਂ ਸਾਡੀ ਜ਼ਿੰਦਗੀ ਵਿਚ ਸ਼ਾਮਿਲ ਹੋ ਗਿਆ ਸੀ।'[5] ਪੂਪਲ ਜਯਾਕਾਰ, ਜਿਹੜੀ ਕਿ ਇੰਦਰਾ ਗਾਂਧੀ ਦੀ ਸਭ ਨਾਲੋਂ ਗੂੜ੍ਹੀ ਸਹੇਲੀ ਸੀ ਅਤੇ ਜਿਸ ਨੇ ਇੰਦਰਾ ਦੀ ਜੀਵਨੀ ਲਿਖਣ ਦਾ ਕਾਰਜ ਉਸ ਦੇ ਜਿਉਂਦਿਆਂ ਹੀ ਸ਼ੁਰੂ ਕਰ ਦਿੱਤਾ ਸੀ, ਨੇ ਸਾਕਾ ਨੀਲਾ ਤਾਰਾ ਤੋਂ ਬਾਅਦ ਇੰਦਰਾ ਗਾਂਧੀ ਦੀ ਮਨੋ-ਦਸ਼ਾ ਵਿਚ ਆਈ ਭਾਰੀ ਤਬਦੀਲੀ ਦਾ ਭਰਵਾਂ ਜ਼ਿਕਰ ਕੀਤਾ ਹੈ। ਉਸ ਦੇ ਦੱਸਣ ਮੁਤਾਬਿਕ 5 ਜੂਨ ਦੀ ਰਾਤ ਨੂੰ ਜਦ ਭਾਰਤੀ ਫ਼ੌਜ ਦਰਬਾਰ ਸਾਹਿਬ ਅੰਦਰ ਦਾਖ਼ਲ ਹੋਈ ਸੀ ਤਾਂ ਇੰਦਰਾ ਗਾਂਧੀ ਨੂੰ ਰਾਤ ਭਰ ਨੀਂਦ ਨਹੀਂ ਸੀ ਆਈ। ਅਗਲੇ ਦਿਨ ਸਵੇਰੇ ਹੀ ਲੰਡਨ ਤੋਂ ਛਪਦੇ *ਸੰਡੇ ਟਾਈਮਜ਼* ਦੇ ਸੰਪਾਦਕ ਐਂਡਰਿਊ ਨੀਲ ਨਾਲ ਗੱਲਬਾਤ ਕਰਦਿਆਂ ਇੰਦਰਾ ਗਾਂਧੀ ਨੇ ਆਪਣੀ ਵੱਲੋਂ ਭਲੇ ਹੀ 'ਮਜ਼ਬੂਤ ਤੇ ਸਥਿਰ' ਹੋਣ ਦਾ ਪ੍ਰਭਾਵ ਦੇਣ ਦੀ ਕੋਸ਼ਿਸ਼ ਕੀਤੀ ਸੀ ਪਰ ਉਸ ਦੀ 'ਉਖੜੀ ਹੋਈ ਗੱਲਬਾਤ' ਤੋਂ ਉਸ ਦੀ ਮਨੋ-ਅਵਸਥਾ ਦਾ ਅਨੁਮਾਨ ਲਾਉਣਾ ਔਖਾ ਨਹੀਂ ਸੀ। 'ਉਹ ਥੋੜ੍ਹੇ ਹੀ ਦਿਨਾਂ ਵਿਚ ਬੁੱਢੀ ਹੋ ਗਈ ਜਾਪਦੀ ਸੀ। ਉਸ ਦੇ ਮੱਥੇ ਉੱਤੇ ਲਕੀਰਾਂ ਉਭਰ ਆਈਆਂ ਸਨ ਅਤੇ ਅੱਖਾਂ ਬੇਹੱਦ ਭਾਰੀਆਂ ਹੋ ਗਈਆਂ ਸਨ...ਅਕਤੂਬਰ ਵਿਚ ਜਾ ਕੇ ਉਸ ਨੂੰ ਆਪਣਾ ਅੰਤ ਨੇੜੇ ਆਇਆ ਪ੍ਰਤੀਤ ਹੋਣ ਲੱਗ ਪਿਆ ਸੀ। ਇਹ ਅਹਿਸਾਸ ਉਸ ਦੀ ਜ਼ਿੰਦਗੀ ਦੇ ਉਸ ਆਖ਼ਰੀ ਮਹੀਨੇ ਦੇ ਹਰ ਕਰਮ ਵਿਚ ਪ੍ਰਵੇਸ਼ ਹੋਇਆ ਦਿਖਣ ਲੱਗ ਪਿਆ ਸੀ।'[6] ਉਸਦੇ ਮਨ ਉੱਤੇ ਮੌਤ ਦਾ ਭੈਅ ਹਾਵੀ ਹੋ ਗਿਆ ਸੀ। ਉਹ ਵਾਰ ਵਾਰ ਮੌਤ ਦੀਆਂ ਗੱਲਾਂ ਕਰਨ ਲੱਗ ਪਈ ਸੀ। ਉਸ ਨੂੰ ਇਸ ਗੱਲ ਦਾ ਅੰਤਰ-ਬੋਧ ਹੋ ਗਿਆ ਸੀ ਕਿ ਦਰਬਾਰ ਸਾਹਿਬ ਉੱਤੇ ਹਮਲੇ ਸਦਕਾ ਨਰਾਜ਼ ਹੋਏ ਸਿੱਖ ਉਸ ਨੂੰ ਮਾਰ ਕੇ ਹੀ ਦਮ ਲੈਣਗੇ। ਖ਼ੁਫ਼ੀਆ ਏਜੰਸੀਆਂ ਵੱਲੋਂ ਵੀ ਉਸ ਨੂੰ ਇਸ ਭਾਵ ਦੀਆਂ ਰਿਪੋਰਟਾਂ ਲਗਾਤਾਰ ਮਿਲਣ ਲੱਗ ਪਈਆਂ ਸਨ।[7] ਪੂਪਲ ਜਯਾਕਾਰ ਦੇ ਦੱਸਣ ਮੁਤਾਬਿਕ ਦਰਬਾਰ ਸਾਹਿਬ ਉੱਤੇ ਹਮਲੇ ਦੇ ਤੁਰੰਤ ਬਾਅਦ ਭਾਰਤ ਸਰਕਾਰ ਦੇ ਉੱਚ ਅਧਿਕਾਰੀਆਂ ਨੇ ਪ੍ਰਧਾਨ ਮੰਤਰੀ ਦੇ ਸੁਰੱਖਿਆ ਅਮਲੇ 'ਚੋਂ ਸਾਰੇ ਸਿੱਖਾਂ ਨੂੰ ਹਟਾ ਦੇਣ ਦਾ ਫ਼ੈਸਲਾ ਲੈ ਲਿਆ ਸੀ ਅਤੇ ਇਹ ਤਜਵੀਜ਼ ਅੰਤਿਮ ਪ੍ਰਵਾਨਗੀ ਲਈ ਇੰਦਰਾ ਗਾਂਧੀ ਅੱਗੇ ਪੇਸ਼ ਕਰ ਦਿੱਤੀ ਗਈ ਸੀ। ਪਰ ਕਿਸੇ ਵਜ੍ਹਾ ਕਰਕੇ ਇੰਦਰਾ ਗਾਂਧੀ ਦਾ ਚਿੱਤ ਇਹ ਕਦਮ ਚੁੱਕਣ ਲਈ ਰਾਜ਼ੀ ਨਹੀਂ ਸੀ ਹੋਇਆ। ਉਸ ਨੇ ਇਸ ਤਜਵੀਜ਼ ਨੂੰ ਮਨਜ਼ੂਰੀ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਅਖ਼ੀਰ ਵਿਚ, ਸਿੱਖ ਸੁਰੱਖਿਆ ਗਾਰਡਾਂ ਨੂੰ ਹਟਾਉਣ ਦੀ ਬਜਾਇ ਉਨ੍ਹਾਂ ਨਾਲ ਗ਼ੈਰ-ਸਿੱਖ ਗਾਰਡ ਲਾ ਦੇਣ ਦਾ ਫ਼ੈਸਲਾ ਕਰ ਲਿਆ ਗਿਆ ਸੀ।[8]

ਇੰਦਰਾ ਗਾਂਧੀ ਦੇ ਮਨ ਉੱਤੇ ਭੈਅ ਇਸ ਕਦਰ ਹਾਵੀ ਹੋ ਗਿਆ ਸੀ ਕਿ ਉਹ ਆਪਣੇ ਪੋਤਰੇ ਤੇ ਪੋਤਰੀ (ਰਾਹੁਲ ਤੇ ਪ੍ਰਿਅੰਕਾ) ਦੀ ਸੁਰੱਖਿਆ ਬਾਰੇ ਹੱਦੋਂ ਵੱਧ ਫ਼ਿਕਰਮੰਦ ਰਹਿਣ ਲੱਗ ਪਈ ਸੀ। ਉਸ ਦੇ ਮਨ ਅੰਦਰ ਇਹ ਵਹਿਮ ਘਰ ਕਰ ਗਿਆ ਸੀ ਕਿ ਉਨ੍ਹਾਂ ਨੂੰ ਜਾਂ ਤਾਂ ਅਗ਼ਵਾ ਕਰ ਲਿਆ ਜਾਵੇਗਾ ਅਤੇ ਜਾਂ ਜਾਨੋਂ ਮਾਰ ਦਿੱਤਾ ਜਾਵੇਗਾ।

ਪੀ ਸੀ ਅਲੈਗਜ਼ੈਂਡਰ ਦੇ ਸ਼ਬਦਾਂ ਵਿਚ 'ਜੂਨ ਮਹੀਨੇ ਤੋਂ ਬਾਅਦ ਇਸ ਡਰਾਉਣੇ ਖ਼ਿਆਲ ਨੇ ਉਸ ਦਾ ਖਹਿੜਾ ਨਹੀਂ ਸੀ ਛੱਡਿਆ।' ਸੋਨੀਆ ਗਾਂਧੀ ਦੇ ਆਤਮ-ਕਥਨ ਅਨੁਸਾਰ ਉਸ ਨੇ ਬੱਚਿਆਂ ਨੂੰ ਘਰ ਦੀ ਚਾਰ-ਦੀਵਾਰੀ ਦੇ ਅੰਦਰ ਹੀ ਖੇਡਣ ਅਤੇ ਕਿਸੇ ਵੀ ਸੂਰਤ ਗੇਟ ਤੋਂ ਬਾਹਰ ਨਾ ਨਿਕਲਣ ਦੀਆਂ ਸਖ਼ਤ ਹਦਾਇਤਾਂ ਕਰ ਦਿੱਤੀਆਂ ਸਨ। ਇਸ ਤਰ੍ਹਾਂ, ਉਸ ਦਾ ਘਰ, ਇਸ ਦੇ ਬਾਸ਼ਿੰਦਿਆਂ ਲਈ ਇਕ ਤਰ੍ਹਾਂ ਦੀ 'ਜੇਲ੍ਹ' ਬਣ ਕੇ ਰਹਿ ਗਈ ਸੀ।[9] ਅਕਤੂਬਰ ਦੇ ਮਹੀਨੇ ਵਿਚ ਉਸ ਨੇ ਰਾਜੀਵ ਤੇ ਸੋਨੀਆ ਗਾਂਧੀ ਕੋਲ ਆਪਣੀ ਹੱਤਿਆ ਦੀ ਸੰਭਾਵਨਾ ਜਤਾਉਂਦਿਆਂ ਉਸ ਦੀਆਂ ਅੰਤਿਮ ਰਸਮਾਂ ਨਿਭਾਉਣ ਬਾਰੇ ਉਨ੍ਹਾਂ ਨੂੰ ਸਾਰੀਆਂ ਗੱਲਾਂ ਵਿਸਥਾਰ ਨਾਲ ਸਮਝਾ ਦਿੱਤੀਆਂ ਸਨ ਅਤੇ ਇਸ ਬਾਰੇ ਬਾਕਾਇਦਾ ਲਿਖਤੀ ਰੂਪ ਵਿਚ ਵੀ ਆਦੇਸ਼ ਦੇ ਦਿੱਤੇ ਸਨ। ਇਹ ਗੱਲਾਂ ਉਸ ਨੇ ਬੱਚਿਆਂ ਨਾਲ ਵੀ ਸਾਂਝੀਆਂ ਕਰ ਲਈਆਂ ਸਨ।[10]

ਇੰਦਰਾ ਗਾਂਧੀ ਦੇ ਮਨ ਦਾ ਇਹ ਡਰ ਨਿਰਮੂਲ ਨਹੀਂ ਸੀ। ਇਸ ਦਾ ਬਹੁਤ ਹੀ ਠੋਸ ਤੇ ਹਕੀਕੀ ਆਧਾਰ ਮੌਜੂਦ ਸੀ, ਪ੍ਰਸਿੱਧ ਸਿੱਖ ਵਿਦਵਾਨ ਪ੍ਰੋ: ਹਰਬੰਸ ਸਿੰਘ (ਪਟਿਆਲਾ) ਨੇ ਜਿਸ ਦੀ ਬਹੁਤ ਹੀ ਦਰੁਸਤ ਤੇ ਢੁਕਵੀਂ ਵਿਆਖਿਆ ਕੀਤੀ ਹੈ: 'ਦਰਬਾਰ ਸਾਹਿਬ ਕੰਪਲੈਕਸ ਦੀ ਗਿਣਮਿਥ ਕੇ ਕੀਤੀ ਗਈ ਬੇਅਦਬੀ ਤੇ ਤਬਾਹੀ ਨਾਲ ਸਿੱਖਾਂ ਦੇ ਹਿਰਦੇ ਛਲਣੀ ਹੋ ਗਏ ਸਨ। ਇਸ ਅਪਮਾਨ ਦਾ ਬਦਲਾ ਲੈਣਾ ਪੈਣਾ ਸੀ, ਜਿਸ ਦੇ ਵਾਸਤੇ ਸਿੱਖ ਨੌਜਵਾਨਾਂ ਦੇ ਕਈ ਸਾਰੇ ਗਰੁੱਪ ਘੁੰਮ ਰਹੇ ਸਨ। ਸਿੱਖ ਇਤਿਹਾਸ ਦੇ ਪੰਨਿਆਂ 'ਤੇ ਉਕਰੇ ਹੋਏ ਸੂਰਮਗਤੀ ਭਰੇ ਕਾਰਨਾਮੇ ਉਨ੍ਹਾਂ ਨੂੰ ਸੈਨਤਾਂ ਕਰਦੇ ਰਹੇ। 1740 ਵਿਚ ਸੁੱਖਾ ਸਿੰਘ ਤੇ ਮਹਿਤਾਬ ਸਿੰਘ ਨਾਂ ਦੇ ਦੋ ਸਿਰਲੱਥ ਯੋਧਿਆਂ ਵੱਲੋਂ ਮੱਸੇ ਰੰਘੜ ਦਾ ਸਿਰ ਵੱਢ ਲਿਆਉਣ ਦੀ ਗਾਥਾ ਦਾ ਅਜੋਕੇ ਕਾਂਡ ਨਾਲ ਖ਼ਾਸ ਕਰਕੇ ਵੱਧ ਬਰ ਮਿਲਦਾ ਸੀ... ਇਹ ਗਾਥਾ ਸਾਲਾਂ ਤੋਂ ਸਿੱਖਾਂ ਦੀ ਕੌਮੀ ਯਾਦਾਸ਼ਤ ਉੱਤੇ ਅਟੱਲ ਰੂਪ ਵਿਚ ਹਾਵੀ ਹੋ ਚੁੱਕੀ ਸੀ। ਇਹ ਉਨ੍ਹਾਂ ਦੇ ਖ਼ਿਆਲਾਂ ਨੂੰ ਅਜੇ ਤਕ ਵੀ ਬਰਾਬਰ ਟੁੰਬਦੀ ਸੀ। ਬੱਸ ਉਸ ਵਕਤ ਦਾ ਹੀ ਇੰਤਜ਼ਾਰ ਸੀ ਜਦੋਂ ਕਿਸੇ ਮਹਿਤਾਬ ਸਿੰਘ ਤੇ ਉਸ ਦੇ ਸਾਥੀ ਨੇ ਬੇਅਦਬੀ ਦਾ ਬਦਲਾ ਲੈਣ ਲਈ ਸਮੇਂ ਦੀ ਤੈਹ ਵਿੱਚੋਂ ਪ੍ਰਗਟ ਹੋ ਉੱਠਣਾ ਸੀ।'[11] ...ਤੇ ਆਖ਼ਰ 31 ਅਕਤੂਬਰ ਦੀ ਸਵੇਰ ਨੂੰ ਉਹ ਵਕਤ ਆਣ ਢੁੱਕਾ। ਉਸ ਦਿਨ ਸਵੇਰੇ ਸਾਢੇ ਅੱਠ ਵਜੇ ਇੰਦਰਾ ਗਾਂਧੀ ਦੀ ਪੀਟਰ ਉਸਤੀਨੋਵ ਨਾਲ ਟੈਲੀਵਿਜਨ ਇੰਟਰਵਿਊ ਦਾ ਪ੍ਰੋਗਰਾਮ ਮਿਥਿਆ ਹੋਇਆ ਸੀ। ਪਰ ਇਹ ਪ੍ਰੋਗਰਾਮ ਕਿਸੇ ਕਾਰਨ ਕਰਕੇ ਅੱਧਾ ਘੰਟਾ ਲੇਟ ਕਰ ਦਿੱਤਾ ਗਿਆ ਸੀ। ਇਸ ਕਰਕੇ ਉਹ ਆਪਣੇ ਘਰ ਤੋਂ ਠੀਕ ਸਵਾ 9 ਵਜੇ ਆਪਣੇ ਨਿੱਜੀ ਦਫ਼ਤਰ ਦੀ ਤਰਫ਼ ਰਵਾਨਾ ਹੋਈ ਸੀ। ਜਦੋਂ ਉਹ ਘਰ ਤੇ ਦਫ਼ਤਰ ਦੇ ਵਿਚਕਾਰ ਪੈਂਦੇ ਗੇਟ ਕੋਲ ਪੁੱਜੀ ਤਾਂ ਉਥੇ ਤੈਨਾਤ ਇਕ ਸਿੱਖ ਸੁਰੱਖਿਆ ਗਾਰਡ (ਸਰਦਾਰ ਬੇਅੰਤ ਸਿੰਘ) ਨੇ ਅੱਗੇ ਹੋ ਕੇ ਗੇਟ ਖੋਲ੍ਹਿਆ ਅਤੇ ਨਾਲ ਹੀ ਆਪਣੇ ਰਿਵਾਲਵਰ ਨਾਲ ਇੰਦਰਾ ਗਾਂਧੀ ਦੇ ਸੀਨੇ ਦਾ ਨਿਸ਼ਾਨਾ ਸਾਧ ਕੇ 5 ਗੋਲੀਆਂ ਦਾਗ਼ ਦਿੱਤੀਆਂ। ਏਨੀ ਦੇਰ ਵਿਚ, ਥੋੜ੍ਹੀ ਦੂਰੀ 'ਤੇ ਖੜ੍ਹਾ ਇਕ ਦੂਜਾ ਸਿੱਖ ਸੁਰੱਖਿਆ ਗਾਰਡ (ਸਰਦਾਰ ਸਤਵੰਤ ਸਿੰਘ) ਚੀਤੇ ਦੀ ਫ਼ੁਰਤੀ ਨਾਲ ਅੱਗੇ ਆਇਆ ਅਤੇ ਆਪਣੀ ਕਾਰਬਾਈਨ ਦੀਆਂ 25 ਗੋਲੀਆਂ ਇੰਦਰਾ ਗਾਂਧੀ ਦੇ ਜਿਸਮ ਉੱਤੇ ਵਰ੍ਹਾ ਦਿੱਤੀਆਂ। ਇਸ ਉਪਰੰਤ ਦੋਵਾਂ ਸਿੰਘਾਂ ਨੇ ਆਪਣੇ ਹਥਿਆਰ ਸੁੱਟ ਦਿੱਤੇ ਅਤੇ ਸਰਦਾਰ ਬੇਅੰਤ ਸਿੰਘ ਨੇ ਨਾਲ ਦੇ ਸੁਰੱਖਿਆ ਗਾਰਡਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ 'ਅਸੀਂ ਆਪਣਾ ਕੰਮ

ਕਰ ਦਿੱਤਾ ਹੈ। ਹੁਣ ਤੁਸੀਂ ਜੋ ਚਾਹੋ ਕਰੋ।'[12] ਇੰਡੋ ਤਿਬਤੀਅਨ ਬਾਰਡਰ ਪੁਲੀਸ ਦੀ ਛੇਵੀਂ ਬਟਾਲੀਅਨ ਦੇ ਗਾਰਡਾਂ ਨੇ ਫ਼ੌਰੀ ਦੋਵਾਂ ਸਿੰਘਾਂ ਨੂੰ ਮੁਸ਼ਕਾਂ ਦੇ ਲਈਆਂ ਅਤੇ ਨੇੜਲੇ ਗਾਰਡ ਰੂਮ ਵਿਚ ਲੈ ਗਏ। ਥੋੜ੍ਹੇ ਹੀ ਚਿਰ ਬਾਅਦ ਗਾਰਡ ਰੂਮ ਵਿੱਚੋਂ ਗੋਲੀਆਂ ਚੱਲਣ ਦੀ ਆਵਾਜ਼ ਆਈ। ਬਾਅਦ ਵਿਚ ਪਤਾ ਚੱਲਿਆ ਕਿ ਗਾਰਡਾਂ ਨੇ ਅਚਾਨਕ ਹੀ ਦੋਵਾਂ ਸਿੰਘਾਂ ਉੱਤੇ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ ਸਨ ਜਿਸ ਸਦਕਾ ਭਾਈ ਬੇਅੰਤ ਸਿੰਘ ਦੀ ਤਾਂ ਮੌਕੇ 'ਤੇ ਹੀ ਮੌਤ ਹੋ ਗਈ ਸੀ ਅਤੇ ਭਾਈ ਸਤਵੰਤ ਸਿੰਘ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਸੀ। ਉਧਰ ਲਹੂ-ਲੁਹਾਣ ਹੋਈ ਇੰਦਰਾ ਗਾਂਧੀ ਨੂੰ ਫ਼ੁਰਤੀ ਨਾਲ ਐਂਬੂਲੈਂਸ ਵਿਚ 'ਏਮਜ਼' ਹਸਪਤਾਲ ਲਿਜਾਇਆ ਗਿਆ। ਪਰ ਹਸਪਤਾਲ ਪਹੁੰਚਣ ਤੋਂ ਪਹਿਲਾਂ ਹੀ ਉਹ ਦਮ ਤੋੜ ਚੁੱਕੀ ਸੀ।

ਸਿੱਖ ਇਤਿਹਾਸ ਤੇ ਰਵਾਇਤਾਂ ਤੋਂ ਬਾਖ਼ੂਬ ਜਾਣੂੰ ਸ. ਖ਼ੁਸ਼ਵੰਤ ਸਿੰਘ ਨੇ ਬਾਅਦ ਵਿਚ ਭਾਈ ਬੇਅੰਤ ਸਿੰਘ ਤੇ ਸਤਵੰਤ ਸਿੰਘ ਦੇ ਇਸ ਕਾਰਨਾਮੇ ਦੀ ਸਿੱਖ ਇਤਿਹਾਸ ਵਿਚ ਜਗ੍ਹਾ ਨਿਸचਿਤ ਕਰਦੇ ਹੋਏ ਇਸ ਤਰ੍ਹਾਂ ਲਿਖਿਆ ਸੀ ਕਿ 'ਆਉਣ ਵਾਲੇ ਸਾਲਾਂ ਵਿਚ ਬੇਅੰਤ ਸਿੰਘ ਤੇ ਸਤਵੰਤ ਸਿੰਘ ਦੇ ਨਾਂ ਸ਼ਹੀਦਾਂ ਦੀ ਸੂਚੀ ਵਿਚ ਸ਼ਾਮਿਲ ਹੋ ਜਾਣਗੇ। ਦਰਬਾਰ ਸਾਹਿਬ ਦੀ ਮਾਣ-ਮਰਯਾਦਾ ਕਾਇਮ ਰੱਖਣ ਲਈ ਆਪਣੀ ਜ਼ਿੰਦਗੀ ਵਾਰ ਦੇਣਾ ਸਿੱਖ ਵਾਸਤੇ ਭਾਰੀ ਮਾਣ ਵਾਲੀ ਗੱਲ ਹੈ।'[13]

## ਰਾਜੀਵ ਗਾਂਧੀ ਦੀ ਤਾਜ-ਪੋਸ਼ੀ

ਇੰਦਰਾ ਗਾਂਧੀ ਦੀ ਮੌਤ ਦਾ ਸਰਕਾਰੀ ਐਲਾਨ, ਰਾਜਸੀ ਕਾਰਨਾਂ ਕਰਕੇ, ਕਈ ਘੰਟਿਆਂ ਤਕ ਰੋਕ ਲਿਆ ਗਿਆ ਸੀ। ਰਾਜ ਦੇ ਸੰਚਾਲਕਾਂ ਸਾਹਮਣੇ ਇੰਦਰਾ ਗਾਂਧੀ ਦੇ ਰਾਜਸੀ ਵਾਰਸ ਦੀ ਚੋਣ ਅਥਵਾ ਨਿਯੁਕਤੀ ਦੀ ਗੁੰਝਲ ਖੜ੍ਹੀ ਹੋ ਗਈ ਸੀ। ਕੁੱਝ ਇਤਫ਼ਾਕੀਆ ਮੌਕਾ-ਮੇਲ ਨੇ ਇਹ ਸਮੱਸਿਆ ਹੋਰ ਪੇਚੀਦਾ ਕਰ ਦਿੱਤੀ ਸੀ। ਸਬੱਬ ਨਾਲ 31 ਅਕਤੂਬਰ ਨੂੰ ਦੇਸ਼ ਦੇ ਸੱਤਾਧਾਰੀ ਢਾਂਚੇ ਅੰਦਰ ਅਹਿਮ ਸਥਾਨ ਰੱਖਣ ਵਾਲੀਆਂ ਕਈ ਸਾਰੀਆਂ ਪ੍ਰਮੁੱਖ ਹਸਤੀਆਂ ਇੱਕੋ-ਮੌਕੇ ਰਾਜਧਾਨੀ ਤੋਂ ਬਾਹਰ ਸਨ। ਰਾਜ ਦਾ ਸੰਵਿਧਾਨਕ ਮੁਖੀ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਉਸ ਸਮੇਂ ਵਿਦੇਸ਼ੀ ਦੌਰੇ 'ਤੇ ਯਮਨ ਅਰਬ ਰੀਪਬਲਿਕ ਦੀ ਰਾਜਧਾਨੀ ਵਿਚ ਸੀ। ਦੇਸ਼ ਦਾ ਸਮੁੱਚਾ ਰਾਜ-ਭਾਗ ਚਲਾਉਣ ਵਾਲੇ ਦੋ ਅਤੀ ਮਹੱਤਵਪੂਰਨ ਅਧਿਕਾਰੀ—ਪ੍ਰਧਾਨ ਮੰਤਰੀ ਦੇ ਪ੍ਰਮੁੱਖ ਸਕੱਤਰ ਪੀ ਸੀ ਅਲੈਗਜ਼ੈਂਡਰ ਤੇ ਕੈਬਨਿਟ ਸਕੱਤਰ ਕ੍ਰਿਸ਼ਨਾਸਵਾਮੀ ਰਾਓ ਸਾਹਬ—ਐਟਮੀ ਊਰਜਾ ਕਮਿਸ਼ਨ ਦੇ ਇਕ ਸਮਾਗਮ ਵਿਚ ਸ਼ਾਮਿਲ ਹੋਣ ਲਈ ਇਕੱਠੇ ਬੰਬਈ ਗਏ ਹੋਏ ਸਨ।* ਇੰਦਰਾ ਗਾਂਧੀ ਦਾ ਇੱਕੋ-ਇਕ ਜ਼ਿੰਦਾ ਪੁੱਤਰ ਰਾਜੀਵ ਗਾਂਧੀ, ਜਿਸ ਨੂੰ ਉਸ ਵੱਲੋਂ ਪਿਛਲੇ ਤਿੰਨ ਸਾਲਾਂ ਤੋਂ ਉਚੇਚੇ ਤੌਰ 'ਤੇ ਆਪਣੇ ਰਾਜਸੀ ਵਾਰਸ ਵਜੋਂ ਤਿਆਰ ਕੀਤਾ ਜਾ ਰਿਹਾ ਸੀ, ਉਸ

---

* ਪੀ ਸੀ ਅਲੈਗਜ਼ੈਂਡਰ ਦੇ ਲਿਖਣ ਮੁਤਾਬਿਕ ਜਦੋਂ ਤੋਂ ਪੰਜਾਬ ਅੰਦਰ ਰਾਜਸੀ ਘਟਨਾ-ਕ੍ਰਮ ਗੰਭੀਰ ਰੁਖ਼ ਅਖ਼ਤਿਆਰ ਕਰ ਗਿਆ ਸੀ, ਉਦੋਂ ਤੋਂ ਪ੍ਰਧਾਨ ਮੰਤਰੀ ਦੇ ਪ੍ਰਮੁੱਖ ਸਕੱਤਰ ਤੇ ਕੈਬਨਿਟ ਸਕੱਤਰ ਨੇ ਆਪਸ ਵਿਚ ਇਹ ਤੈਅ ਕੀਤਾ ਹੋਇਆ ਸੀ ਕਿ ਉਹ ਦੋਨੋਂ ਇੱਕੋ ਵੇਲੇ ਦਿੱਲੀ ਤੋਂ ਬਾਹਰ ਨਹੀਂ ਜਾਣਗੇ, ਤਾਂ ਜੋ ਹੰਗਾਮੀ ਹਾਲਤ ਪੈਦਾ ਹੋ ਜਾਣ ਦੀ ਸੂਰਤ ਵਿਚ ਉਨ੍ਹਾਂ 'ਚੋਂ ਇਕ ਜਣਾ ਪ੍ਰਧਾਨ ਮੰਤਰੀ ਦੀ ਮੱਦਦ ਕਰਨ ਲਈ ਮੌਕੇ 'ਤੇ ਹਾਜ਼ਰ ਹੋਵੇ। 1984 ਦੇ ਸਾਲ ਵਿਚ ਇਹ ਪਹਿਲਾ ਮੌਕਾ ਸੀ ਜਦ 31 ਅਕਤੂਬਰ ਦੇ ਉਸ ਹੋਣੀ-ਭਰੇ ਦਿਨ 'ਤੇ ਉਹ ਦੋਵੇਂ ਇਕੱਠੇ ਰਾਜਧਾਨੀ ਤੋਂ ਬਾਹਰ ਸਨ।

—P C Alexander, *Through the Corridors of Power,* p 214.

ਦਿਨ ਪੱਛਮੀ ਬੰਗਾਲ ਦੇ ਰਾਜਸੀ ਦੌਰੇ 'ਤੇ ਨਿਕਲਿਆ ਹੋਇਆ ਸੀ। ਪ੍ਰਧਾਨ ਮੰਤਰੀ ਦਾ ਪ੍ਰਮੁੱਖ ਸੁਰੱਖਿਆ ਸਲਾਹਕਾਰ ਤੇ ਉਸ ਦਾ ਖ਼ਾਸ ਵਫ਼ਾਦਾਰ ਰਾਮਜੀ ਕਾਓ ਵੀ ਉਸ ਵੇਲੇ ਕਿਤੇ ਵਿਦੇਸ਼ ਵਿਚ ਸੀ। ਕੇਂਦਰੀ ਮੰਤਰੀ ਮੰਡਲ ਵਿਚ ਪ੍ਰਧਾਨ ਮੰਤਰੀ ਤੋਂ ਬਾਅਦ ਦੂਜਾ ਦਰਜਾ ਰੱਖਣ ਵਾਲਾ ਸਭ ਤੋਂ ਸੀਨੀਅਰ ਮੰਤਰੀ ਪਰਨਾਬ ਮੁਖਰਜੀ ਵੀ ਰਾਜੀਵ ਗਾਂਧੀ ਨਾਲ ਪੱਛਮੀ ਬੰਗਾਲ ਗਿਆ ਹੋਇਆ ਸੀ। ਕੇਂਦਰੀ ਮੰਤਰੀ ਮੰਡਲ ਦਾ ਹੀ ਦੂਸਰਾ ਹੋਰ ਅਹਿਮ ਮੈਂਬਰ ਕੇਂਦਰੀ ਗ੍ਰਹਿ ਮੰਤਰੀ ਨਰਸਿਮ੍ਹਾ ਰਾਓ ਵੀ ਉਸ ਸਮੇਂ ਆਪਣੇ ਪੇਕੇ ਪ੍ਰਾਂਤ ਆਂਧਰਾ ਪ੍ਰਦੇਸ਼ ਵਿਚ ਸੀ। ਅਤੇ ਅਰੁਣ ਨਹਿਰੂ, ਜੋ ਕਿ ਇੰਦਰਾ ਗਾਂਧੀ ਦੀ ਖ਼ਾਸੋ-ਖ਼ਾਸ ਜੁੰਡਲੀ ਦਾ ਧੁਰਾ ਸੀ, ਵੀ ਉਸ ਘੜੀ ਸਬੱਬ ਨਾਲ ਦਿੱਲੀ ਵਿਚ ਨਹੀਂ ਸੀ। ਇਸ ਤਰ੍ਹਾਂ, ਦੇਸ਼ ਦੀ ਰਾਜਧਾਨੀ ਅੰਦਰ ਉਸ ਵਿਸ਼ੇਸ਼ ਘੜੀ ਸੱਤਾ ਦਾ ਇਕ ਖ਼ਲਾਅ ਪੈਦਾ ਹੋ ਗਿਆ ਸੀ। ਭਾਵੇਂ ਕਿ ਪ੍ਰਧਾਨ ਮੰਤਰੀ ਉੱਤੇ ਹੋਏ ਹਮਲੇ ਦੀ ਖ਼ਬਰ ਸੁਣਦਿਆਂ ਹੀ ਉਪਰੋਕਤ ਸਾਰੇ ਵਿਅਕਤੀ, ਆਪੋ-ਆਪਣੇ ਮੁਕਾਮਾਂ ਤੋਂ, ਫ਼ੌਰਨ ਦਿੱਲੀ ਲਈ ਰਵਾਨਾ ਹੋ ਗਏ ਸਨ। ਸਾਰਿਆਂ ਦੇ ਮਨਾਂ ਉੱਤੇ ਇੰਦਰਾ ਗਾਂਧੀ ਦੇ ਵਾਰਸ ਦੀ ਚੋਣ ਤੇ ਨਿਯੁਕਤੀ ਦਾ ਮੁੱਦਾ ਛਾਇਆ ਹੋਇਆ ਸੀ।

ਇੰਦਰਾ ਗਾਂਧੀ ਦੇ ਅਤਿ-ਕਰੀਬੀ ਵਿਸ਼ਵਾਸਪਾਤਰਾਂ ਤੇ ਖ਼ੈਰ-ਖਵਾਹਾਂ, ਸੱਤਾ ਵਿਚ ਹੁੰਦਿਆਂ ਜਿਨ੍ਹਾਂ ਨੂੰ ਉਸ ਨੇ ਆਪਣੀ ਖ਼ਾਸੋ-ਖ਼ਾਸ ਮਿਹਰ ਨਾਲ ਨਿਵਾਜਿਆ ਸੀ, ਨੂੰ ਆਪਣੇ ਰਾਜਸੀ ਵਾਰਸ ਸੰਬੰਧੀ ਉਸ ਦੀ ਦਿਲ ਦੀ ਸੋਚ ਤੇ ਇੱਛਾ ਬਾਰੇ ਕੋਈ ਓਹਲਾ ਨਹੀਂ ਸੀ। ਸੰਜੇ ਗਾਂਧੀ ਦੀ ਮੌਤ ਤੋਂ ਬਾਅਦ ਇੰਦਰਾ ਗਾਂਧੀ ਵੱਲੋਂ ਰਾਜੀਵ ਗਾਂਧੀ ਨੂੰ ਸੁਚੇਤ ਰੂਪ ਵਿਚ ਆਪਣੇ ਜਾਨਸ਼ੀਨ ਵਜੋਂ ਸ਼ਿੰਗਾਰੇ ਜਾਣ ਦਾ ਰਾਜਸੀ ਸੱਚ ਕਿਸੇ ਕੋਲੋਂ ਵੀ ਲੁਕਿਆ ਹੋਇਆ ਨਹੀਂ ਸੀ। ਇਸ ਕਰਕੇ ਇੰਦਰਾ ਗਾਂਧੀ ਦੇ ਖ਼ਾਸੋ-ਖ਼ਾਸ ਵਫ਼ਾਦਾਰਾਂ ਦੀ ਢਾਣੀ ਨੇ ਉਸ ਦੇ ਮਨ ਦੀ ਇਹ ਮੁਰਾਦ ਪੂਰੀ ਕਰਨ ਦੀ ਪੱਕੀ ਠਾਣ ਰੱਖੀ ਹੋਈ ਸੀ। ਸੰਵਿਧਾਨਕ ਮਰਯਾਦਾ ਅਨੁਸਾਰ ਦੇਸ਼ ਦੇ ਅਗਲੇ ਪ੍ਰਧਾਨ ਮੰਤਰੀ ਦੀ ਨਿਯੁਕਤੀ ਦੀ ਕੁੰਜੀ ਸਭ ਨਾਲੋਂ ਵਧ ਕੇ ਰਾਸ਼ਟਰਪਤੀ ਦੇ ਹੱਥ ਵਿਚ ਹੁੰਦੀ ਹੈ। ਪਰ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਤੇ ਰਾਜੀਵ ਗਾਂਧੀ ਵਿਚਕਾਰ ਪੈਦਾ ਹੋਏ ਵਿਸ਼ਵਾਸ ਦੇ ਸੰਕਟ ਦੀ ਹਕੀਕਤ ਜੱਗ-ਜ਼ਾਹਰ ਹੋ ਚੁੱਕੀ ਸੀ। ਇਸ ਗੱਲ ਨੂੰ ਲੈ ਕੇ ਇੰਦਰਾ ਗਾਂਧੀ ਦੇ ਅਤਿ-ਨਜ਼ਦੀਕੀ ਵਿਸ਼ਵਾਸ-ਪਾਤਰਾਂ ਦੇ ਮਨਾਂ ਵਿਚ ਤਿੱਖੇ ਸੰਸੇ ਤੇ ਤੌਖ਼ਲੇ ਉਭਰ ਆਏ ਸਨ। ਅਰੁਣ ਨਹਿਰੂ ਨੇ, ਆਪਣੇ ਸ਼ੱਕੀ ਮਿਜ਼ਾਜ ਤੇ ਚੱਕਵੇਂ ਸੁਭਾਅ ਅਨੁਸਾਰ, ਹਸਪਤਾਲ ਪਹੁੰਚਦੇ ਹੀ ਇਨ੍ਹਾਂ ਤੌਖ਼ਲਿਆਂ ਬਾਰੇ ਆਪਣੇ ਹਮ-ਖ਼ਿਆਲੀਆਂ ਨਾਲ ਸਰਗਰਮ ਵਿਚਾਰ-ਵਟਾਂਦਰਾ ਆਰੰਭ ਕਰ ਦਿੱਤਾ ਸੀ। ਪ੍ਰਧਾਨ ਮੰਤਰੀ ਦੀ ਮੌਤ ਹੋ ਜਾਣ ਦੀ ਸੂਰਤ ਵਿਚ ਦੇਸ਼ ਅੰਦਰ ਮੰਤਰੀ ਮੰਡਲ ਦੇ ਸਭ ਨਾਲੋਂ ਸੀਨੀਅਰ ਮੈਂਬਰ ਨੂੰ ਅੰਤ੍ਰਿਮ ਪ੍ਰਧਾਨ ਮੰਤਰੀ ਬਣਾਏ ਜਾਣ ਦੀ ਰੀਤ ਪ੍ਰਚਲਤ ਸੀ। ਜਵਾਹਰ ਲਾਲ ਨਹਿਰੂ (1964) ਅਤੇ ਲਾਲ ਬਹਾਦਰ ਸ਼ਾਸਤਰੀ (1965) ਦੀ ਮੌਤ ਉਪਰੰਤ, ਦੋਨੋਂ ਹੀ ਮੌਕਿਆਂ 'ਤੇ, ਰਾਸ਼ਟਰਪਤੀ ਵੱਲੋਂ ਗੁਲਜ਼ਾਰੀ ਲਾਲ ਨੰਦਾ ਨੂੰ ਅੰਤ੍ਰਿਮ ਪ੍ਰਧਾਨ ਮੰਤਰੀ ਨਾਮਜ਼ਦ ਕੀਤਾ ਗਿਆ ਸੀ। ਪਰ ਇੰਦਰਾ ਗਾਂਧੀ ਦੀ ਵਫ਼ਾਦਾਰ ਢਾਣੀ ਇਸ ਰੀਤ ਤੋਂ ਲਾਂਭੇ ਜਾ ਕੇ ਰਾਜੀਵ ਗਾਂਧੀ ਨੂੰ ਤੁਰਤ-ਫੁਰਤ ਸਿੱਧਾ ਪ੍ਰਧਾਨ ਮੰਤਰੀ ਨਾਮਜ਼ਦ ਕੀਤੇ ਜਾਣ ਦੀ ਇੱਛੁਕ ਸੀ। ਇੰਦਰਾ ਗਾਂਧੀ ਪ੍ਰਤਿ ਉਸ ਦੇ ਚਹੇਤਿਆਂ ਦੇ ਮਨਾਂ ਅੰਦਰ ਉਲਾਰ ਮੋਹ-ਭਾਵ ਤੇ ਸ਼ਰਧਾ ਹੀ ਇਸ ਦਾ ਇੱਕੋ-ਇਕ ਕਾਰਨ ਨਹੀਂ ਸੀ। ਉਨ੍ਹਾਂ ਨੇ ਦੇਸ਼ ਅੰਦਰ ਸਿੱਖਾਂ ਦਾ ਵਿਆਪਕ ਪੱਧਰ 'ਤੇ ਵਹਿਸ਼ੀਆਨਾ

ਕਤਲੇਆਮ ਕਰਨ ਦੀ ਜੋ ਪੂਰਵ ਯੋਜਨਾ ਉਲੀਕ ਰੱਖੀ ਹੋਈ ਸੀ, ਉਸ ਨੂੰ ਅਮਲ ਵਿਚ ਲਿਆਉਣ ਲਈ ਰਾਜੀਵ ਗਾਂਧੀ ਦਾ ਪ੍ਰਧਾਨ ਮੰਤਰੀ ਦੀ ਕੁਰਸੀ ਉੱਤੇ ਬਿਰਾਜਮਾਨ ਹੋਣਾ ਜ਼ਰੂਰੀ ਸੀ। ਅਜਿਹਾ ਭਰੋਸਾ 'ਕਿਸੇ ਹੋਰ' ਉੱਤੇ ਨਹੀਂ ਸੀ ਕੀਤਾ ਜਾ ਸਕਦਾ। ਪਰ ਉਨ੍ਹਾਂ ਨੂੰ ਡਰ ਸੀ ਕਿ ਗਿਆਨੀ ਜ਼ੈਲ ਸਿੰਘ ਇਸ ਗੀਤ ਦੀ ਚੂੱਚਰ ਡਾਹ ਕੇ, ਰਾਜੀਵ ਗਾਂਧੀ ਨੂੰ ਤੁਰੰਤ ਸਿੱਧਾ ਪ੍ਰਧਾਨ ਮੰਤਰੀ ਨਾਮਜ਼ਦ ਕਰਨ ਦੀ ਉਨ੍ਹਾਂ ਦੀ ਰੀਝ ਅਤੇ ਤਜਵੀਜ਼ ਦਾ ਗਰਭਪਾਤ ਕਰ ਸਕਦਾ ਸੀ। ਉਹ ਇਹ ਖ਼ਤਰਾ ਕਿਸੇ ਵੀ ਸੂਰਤ ਮੁੱਲ ਨਹੀਂ ਸੀ ਲੈਣਾ ਚਾਹੁੰਦੇ। ਅਰੁਣ ਨਹਿਰੂ ਇਸ ਜੋਖਮ ਤੋਂ ਬਚਣ ਲਈ ਰਾਸ਼ਟਰਪਤੀ ਨੂੰ ਨਜ਼ਰ-ਅੰਦਾਜ਼ ਤੇ ਦਰ-ਕਿਨਾਰ ਕਰ ਕੇ ਉਪ-ਰਾਸ਼ਟਰਪਤੀ ਆਰ ਵੈਂਕਟਰਮਨ ਕੋਲੋਂ ਰਾਜੀਵ ਗਾਂਧੀ ਦੀ ਤਾਜਪੋਸ਼ੀ ਕਰਵਾਉਣ ਦੀ ਮਾਅਰਕੇਬਾਜ਼ ਸੋਚ ਰੱਖਦਾ ਸੀ। ਉਸ ਨੇ ਆਪਣੀ ਇਸ ਤਜਵੀਜ਼ ਦੇ ਹੱਕ ਵਿਚ ਹਮਾਇਤ ਜੁਟਾਉਣ ਲਈ ਆਪਣੇ ਪੱਧਰ 'ਤੇ ਪਹਿਲਾਂ ਹੀ ਜ਼ੋਰਦਾਰ ਮੁਹਿੰਮ ਸ਼ੁਰੂ ਕਰ ਦਿੱਤੀ ਹੋਈ ਸੀ। ਪਰ ਪੀ ਸੀ ਅਲੈਗਜ਼ੈਂਡਰ ਵਰਗਾ ਪ੍ਰੌੜ੍ਹ ਅਫ਼ਸਰਸ਼ਾਹ ਇਸ ਤਜਵੀਜ਼, ਜਿਹੜੀ ਕਿ ਇਕ ਗ਼ੈਰ-ਫ਼ੌਜੀ ਰਾਜ ਪਲਟੇ ਦੀ ਯੋਜਨਾ ਤੋਂ ਘੱਟ ਨਹੀਂ ਸੀ, ਦੀਆਂ ਗੰਭੀਰ ਅਰਥ-ਸੰਭਾਵਨਾਵਾਂ ਤੋਂ ਅਣਜਾਣ ਨਹੀਂ ਸੀ। ਉਹ ਇਸ ਨਾਲੋਂ ਵਧੇਰੇ ਸੁਰੱਖਿਅਤ ਰਾਹ ਅਪਨਾਉਣ ਦਾ ਵਿਚਾਰ ਰੱਖਦਾ ਸੀ। ਗਿਆਨੀ ਜ਼ੈਲ ਸਿੰਘ ਦੀ ਸ਼ਖ਼ਸੀਅਤ ਦਾ ਗੂੜ੍ਹਾ ਭੇਤੀ ਹੋਣ ਕਰਕੇ ਉਸ ਨੂੰ ਪੱਕਾ ਯਕੀਨ ਸੀ ਕਿ ਰਾਸ਼ਟਰਪਤੀ ਨੂੰ ਜੇਕਰ ਸਾਫ਼ ਤੇ ਖੜਕਵੇਂ ਸ਼ਬਦਾਂ ਵਿਚ ਉਨ੍ਹਾਂ ਦੀ ਉਪਰੋਕਤ ਇੱਛਾ ਸੁਣਾ ਦਿੱਤੀ ਜਾਵੇ ਤਾਂ ਉਹ ਇਸ ਦੇ ਉਲਟ ਕੋਈ ਕਦਮ ਚੁੱਕਣ ਦੀ ਮਾਅਰਕੇਬਾਜ਼ੀ ਨਹੀਂ ਸੀ ਕਰ ਸਕਦਾ। ਉਸ ਵਿਚ ਅਜਿਹੀ ਸੱਤਿਆ ਨਹੀਂ ਸੀ। ਇਸ ਕਰਕੇ ਉਸ ਨੇ ਰਾਸ਼ਟਰਪਤੀ ਨੂੰ ਨਜ਼ਰ-ਅੰਦਾਜ਼ ਜਾਂ ਬਾਈਪਾਸ ਕਰਨ ਨਾਲੋਂ, ਉਸ ਦੀ ਸਹਿਮਤੀ ਵਸੂਲਣ ਦਾ ਘੱਟ ਜੋਖਮ ਭਰਿਆ ਸੁਝਾਅ ਦਿੱਤਾ, ਜਿਸ ਨੂੰ ਅਖ਼ੀਰ ਵਿਚ ਸਾਰਿਆਂ ਨੇ ਪ੍ਰਵਾਨ ਕਰ ਲਿਆ। ਰਾਸ਼ਟਰਪਤੀ ਨੂੰ 'ਸਹਿਮਤ ਕਰਾਉਣ' ਦਾ ਜ਼ੁੰਮਾ ਅਰੁਣ ਨਹਿਰੂ ਨੇ ਆਪਣੇ ਸਿਰ ਲੈ ਲਿਆ ਸੀ। ਸੋ, ਜਦੋਂ ਰਾਸ਼ਟਰਪਤੀ ਦਾ ਵਿਸ਼ੇਸ਼ ਜਹਾਜ਼ ਯਮਨ ਤੋਂ ਚੱਲ ਕੇ ਸ਼ਾਮ ਦੇ ਪੰਜ ਵਜੇ ਦੇ ਕਰੀਬ ਦਿੱਲੀ ਹਵਾਈ ਅੱਡੇ 'ਤੇ ਉਤਰਿਆ ਤਾਂ ਅਰੁਣ ਨਹਿਰੂ ਤੇ ਆਰ ਕੇ ਧਵਨ ਉਸ ਦੇ 'ਸੁਆਗਤ' ਲਈ ਮੌਜੂਦ ਸਨ। ਹਵਾਈ ਅੱਡੇ ਤੋਂ 'ਆਲ ਇੰਡੀਆ ਮੈਡੀਕਲ ਇੰਸਟੀਚਿਊਟ' ਤਕ ਦਾ ਸਫ਼ਰ ਤਿੰਨਾਂ ਨੇ ਇੱਕੋ ਕਾਰ ਵਿਚ ਕੀਤਾ। ਦੱਸਿਆ ਜਾਂਦਾ ਹੈ ਕਿ ਰਾਹ ਵਿਚ ਹੀ ਅਰੁਣ ਨਹਿਰੂ ਨੇ ਰਾਸ਼ਟਰਪਤੀ ਨੂੰ ਇਹ ਸਾਫ਼ ਸੁਣਵਾਈ ਕਰ ਦਿੱਤੀ ਸੀ ਕਿ ਉਸ ਕੋਲ ਰਾਜੀਵ ਗਾਂਧੀ ਨੂੰ ਪ੍ਰਧਾਨ ਮੰਤਰੀ ਬਣਾਉਣ ਤੋਂ ਇਲਾਵਾ ਹੋਰ ਦੂਸਰਾ ਚਾਰਾ ਕੋਈ ਨਹੀਂ ਸੀ।[14] ਰਾਸ਼ਟਰਪਤੀ ਦੀ ਕਾਰ ਜਦ ਮੈਡੀਕਲ ਇੰਸਟੀਚਿਊਟ ਦੇ ਗੇਟ ਉੱਤੇ ਪਹੁੰਚੀ ਤਾਂ ਗਿਆਨੀ ਜ਼ੈਲ ਸਿੰਘ ਨੂੰ ਅਰੁਣ ਨਹਿਰੂ ਦੀ ਧਮਕੀ ਦੇ ਅਰਥ ਉਸੇ ਵੇਲੇ ਸਪੱਸ਼ਟ ਹੋ ਗਏ। ਹਸਪਤਾਲ ਦੇ ਗੇਟ ਮੂਹਰੇ ਜਮ੍ਹਾਂ ਹੋਈ ਹਿੰਦੂ ਭੀੜ ਸਿੱਖਾਂ ਵਿਰੁੱਧ ਫ਼ਿਰਕੂ ਨਫ਼ਰਤ ਦਾ ਡਰਾਉਣਾ ਪ੍ਰਗਟਾਵਾ ਕਰ ਰਹੀ ਸੀ। ਬਾਹਰ 'ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ' ਦੇ ਲੱਗ ਰਹੇ ਨਾਹਰਿਆਂ ਦਾ ਕੰਨ ਪਾੜਵਾਂ ਸ਼ੋਰ ਬੁਲਟ ਪਰੂਫ਼ ਕਾਰ ਵਿਚ ਬੈਠੇ ਗਿਆਨੀ ਜੀ ਦੀਆਂ ਪੁੜਪੁੜੀਆਂ ਵਿਚ ਵੱਜ ਰਿਹਾ ਸੀ। ਹਿੰਸਾ 'ਤੇ ਉਤਾਰੂ ਹੋਈ ਭੀੜ ਨੇ ਰਾਸ਼ਟਰਪਤੀ ਦੀ ਲਿਮੋਜ਼ਨ ਕਾਰ ਉੱਤੇ ਹਮਲਾ ਕਰਨ ਦੀ ਕੋਸ਼ਿਸ਼ ਕੀਤੀ। ਡਰਾਈਵਰ ਦੀ ਫ਼ੁਰਤੀ ਸਦਕਾ ਰਾਸ਼ਟਰਪਤੀ ਦੀ ਕਾਰ ਤਾਂ ਸੁਰੱਖਿਅਤ ਲੰਘ ਗਈ ਪਰ ਉਸ ਦੇ ਕਾਫ਼ਲੇ ਦੀ ਸਭ ਨਾਲੋਂ ਪਿਛਲੀ ਕਾਰ, ਜਿਸ ਵਿਚ

ਰਾਸ਼ਟਰਪਤੀ ਦਾ ਪ੍ਰੈੱਸ ਸਕੱਤਰ ਤਰਲੋਚਨ ਸਿੰਘ ਬੈਠਾ ਹੋਇਆ ਸੀ, ਦੰਗਾਕਾਰੀਆਂ ਦਾ ਨਿਸ਼ਾਨਾ ਬਣਨੋਂ ਨਾ ਰਹਿ ਸਕੀ। ਉਪੱਦਰੀ ਭੀੜ ਨੇ ਉਸ ਕਾਰ ਦੇ ਸ਼ੀਸ਼ੇ ਭੰਨ ਸੁੱਟੇ ਸਨ। ਕਾਰ ਅੰਦਰ ਗਿਆਨੀ ਜ਼ੈਲ ਸਿੰਘ ਦੇ ਨਾਲ ਬੈਠੇ ਅਰੁਣ ਨਹਿਰੂ ਨੇ ਰਾਸ਼ਟਰਪਤੀ ਵੱਲ ਤਾੜਵੀਂ ਨਜ਼ਰ ਨਾਲ ਵੇਖਿਆ। ਗਿਆਨੀ ਜੀ ਲਈ ਸੰਦੇਸ਼ ਸਾਫ਼ ਤੇ ਗੂੰਜਵਾਂ ਸੀ। ਉਸ ਤੋਂ ਇਕ ਘੰਟੇ ਬਾਅਦ, ਸ਼ਾਮ ਦੇ ਛੇ ਵਜੇ ਦੇ ਕਰੀਬ, ਰਾਸ਼ਟਰਪਤੀ ਨੇ ਰਾਜੀਵ ਗਾਂਧੀ ਨੂੰ ਪ੍ਰਧਾਨ ਮੰਤਰੀ ਦੇ ਅਹੁਦੇ ਦੀ ਸਹੁੰ ਚੁਕਾ ਦਿੱਤੀ ਸੀ। ਰਵਾਇਤ ਅਤੇ ਜਮਹੂਰੀ ਮਰਯਾਦਾ ਨੂੰ ਛਿੱਕੇ 'ਤੇ ਟੰਗ ਕੇ, ਆਪ-ਹੁਦਰੇ ਜਗੀਰੂ ਤੌਰ-ਤਰੀਕੇ ਨਾਲ ਸਾਕਾਰ ਕੀਤੀ ਗਈ ਇਸ ਸੱਤਾ-ਬਦਲੀ ਦਾ ਕਾਂਗਰਸ ਪਾਰਟੀ ਦੇ ਅੰਦਰੋਂ ਰਤੀ ਭਰ ਵੀ ਕੋਈ ਵਿਰੋਧ ਨਹੀਂ ਸੀ ਹੋਇਆ, ਅਤੇ ਨਾ ਹੀ ਮੀਡੀਏ ਤੇ ਦੇਸ਼ ਦੀ ਜਨਤਾ ਵੱਲੋਂ ਇਸ 'ਤੇ ਕੋਈ ਸੁਆਲੀਆ ਨਿਸ਼ਾਨ ਲਗਾਇਆ ਗਿਆ। ਸਿੱਖ ਕੌਮ ਲਈ ਇਹ ਸੱਤਾ-ਬਦਲੀ ਸਾੜ੍ਹ-ਸਤੀ ਲੈ ਕੇ ਆਈ।

31 ਅਕਤੂਬਰ ਦੇ ਦਿਹਾੜੇ ਵਾਪਰੇ ਹੋਣੀ-ਭਰੇ ਘਟਨਾ-ਕ੍ਰਮ ਦੀ ਤੈਅ ਹੇਠ ਲੁਕੇ ਅਰਥਾਂ ਦਾ ਖ਼ੁਲਾਸਾ ਕਰਦਿਆਂ ਪ੍ਰਸਿੱਧ ਸੰਪਾਦਕ ਤੇ ਲੇਖਕ ਐਮ ਜੇ ਅਕਬਰ ਨੇ ਇਹ ਭਾਵ-ਪੂਰਤ ਸ਼ਬਦ ਲਿਖੇ ਸਨ :

> 31 ਅਕਤੂਬਰ 1984 ਨੂੰ ਭਾਰਤ ਨੇ ਖ਼ਾਲਿਸਤਾਨ ਦੀ ਦੂਜੀ ਜੰਗ ਦੀ ਪਹਿਲੀ ਝੜਪ ਵੇਖੀ। ਪਹਿਲੀ ਜੰਗ ਜਰਨੈਲ ਸਿੰਘ ਭਿੰਡਰਾਂਵਾਲੇ ਤੇ ਇੰਦਰਾ ਗਾਂਧੀ ਵਿਚਕਾਰ ਲੜੀ ਗਈ ਸੀ। 31 ਅਕਤੂਬਰ ਨੂੰ ਟੱਕਰ ਦੂਜੀ ਪੁਸ਼ਤ ਦੇ ਹਵਾਲੇ ਕਰ ਦਿੱਤੀ ਗਈ। ਪੰਜਾਬ ਦੇ ਇਤਿਹਾਸ ਦਾ ਇਕ ਹੋਰ ਕਾਂਡ ਖ਼ਤਮ ਹੋ ਗਿਆ ਹੈ। ਪਰ ਸਵਾਲ ਇਹ ਖੜ੍ਹਾ ਹੋ ਗਿਆ ਸੀ ਕਿ ਕਹਾਣੀ ਅਗਲਾ ਰੁਖ਼ ਕੀ ਅਖ਼ਤਿਆਰ ਕਰੇਗੀ ?[15]

ਕਹਾਣੀ ਨੇ ਜੋ ਅਗਲਾ ਰੁਖ਼ ਅਖ਼ਤਿਆਰ ਕੀਤਾ, ਉਸ ਦਾ ਵਰਣਨ ਅਗਲੇ ਕਾਂਡਾਂ ਵਿਚ ਦਰਜ ਹੈ।

•

# 9

# ਸਾਕਾ ਨਵੰਬਰ ਚੁਰਾਸੀ ਹਿੰਦੂਤਵ ਦਾ ਮਹਾਂ-ਤਾਂਡਵ

> ਉਹ ਸੱਤਾਂ ਜਨਮਾਂ ਦੀ ਸਰਾਪੀ ਤੇ ਬਦਬਖ਼ਤ ਰਾਤ ਮੈਨੂੰ ਕਦੇ ਨਹੀਂ ਭੁੱਲਣੀ। ਉਹ ਧੂੰਆਂ ਮੈਨੂੰ ਕਦੇ ਵੀ ਨਹੀਂ ਭੁੱਲੇਗਾ। ਮੈਂ ਜਿਨ੍ਹਾਂ ਬਾਲਾਂ ਦੇ ਮਲੂਕ ਜਿਸਮਾਂ ਨੂੰ ਖ਼ਾਮੋਸ਼ ਨੀਲੇ ਅੰਬਰ ਦੇ ਹੇਠਾਂ ਧੂੰਏਂ ਦੇ ਕੁੰਡਲਾਂ ਵਿਚ ਤਬਦੀਲ ਹੁੰਦੇ ਵੇਖਿਆ ਸੀ, ਉਨ੍ਹਾਂ ਦੇ ਕੋਮਲ ਮੁਖੜੇ ਮੈਨੂੰ ਕਦੀ ਵੀ ਨਹੀਂ ਭੁੱਲਣੇ। ਰਾਤ ਦੀ ਉਹ ਖ਼ਾਮੋਸ਼ੀ ਮੈਨੂੰ ਕਦੇ ਵੀ ਨਹੀਂ ਭੁੱਲਣੀ ਜਿਸ ਨੇ ਮੇਰੇ ਕੋਲੋਂ, ਸਦੀਵੀ ਤੌਰ 'ਤੇ, ਜਿਉਣ ਦੀ ਤਮੰਨਾ ਖੋਹ ਲਈ ਸੀ। ਉਹ ਘੜੀ ਮੈਨੂੰ ਕਦੇ ਨਹੀਂ ਭੁੱਲਣੀ ਜਿਸ ਨੇ ਮੇਰੇ ਖ਼ੁਦਾ ਤੇ ਮੇਰੀ ਆਤਮਾ ਦਾ ਖ਼ੂਨ ਕਰ ਦਿੱਤਾ ਸੀ ਅਤੇ ਮੇਰੇ ਸੁਪਨਿਆਂ ਨੂੰ ਮਿੱਟੀ ਵਿਚ ਮਿਲਾ ਕੇ ਰੱਖ ਦਿੱਤਾ ਸੀ। ਮੈਨੂੰ ਭਾਵੇਂ ਖ਼ੁਦ ਰੱਬ ਦੀ ਉਮਰ ਜਿੰਨੀ ਦੀਰਘ ਉਮਰ ਵੀ ਕਿਉਂ ਨਾ ਭੋਗਣੀ ਪਵੇ, ਇਹ ਚੀਜ਼ਾਂ ਮੈਨੂੰ ਕਦੇ ਨਹੀਂਓਂ ਭੁੱਲਣੀਆਂ। ਕਦੇ ਵੀ ਨਹੀਂ!
>
> *(ਐਲੀ ਵੀਜ਼ਲ)**

31 ਅਕਤੂਬਰ ਦੀ ਸ਼ਾਮ ਨੂੰ ਰਾਸ਼ਟਰਪਤੀ ਭਵਨ ਦੇ ਅਸ਼ੋਕਾ ਹਾਲ ਅੰਦਰ ਜਿਸ ਵੇਲੇ ਰਾਜੀਵ ਗਾਂਧੀ ਪ੍ਰਧਾਨ ਮੰਤਰੀ ਦੇ ਅਹੁਦੇ ਦਾ ਹਲਫ਼ ਲੈ ਰਿਹਾ ਸੀ, ਉਸ ਵੇਲੇ ਤਕ ਦੇਸ਼ ਦੀ ਰਾਜਧਾਨੀ ਅੰਦਰ ਹਿੰਦੂ ਭੀੜਾਂ ਵੱਲੋਂ ਸਿੱਖਾਂ ਉੱਤੇ ਵਿਆਪਕ ਪੱਧਰ 'ਤੇ ਹਮਲੇ ਹੋਣੇ ਸ਼ੁਰੂ ਹੋ ਚੁੱਕੇ ਸਨ। ਸਿੱਖਾਂ ਨੂੰ ਉਨ੍ਹਾਂ ਦੇ ਨਿੱਜੀ ਵਾਹਨਾਂ ਤੇ ਬੱਸਾਂ ਤੋਂ ਲਾਹ ਕੇ ਸ਼ਰ੍ਹੇਆਮ ਸੜਕਾਂ ਉੱਤੇ ਕੁਟਾਪਾ ਚਾੜ੍ਹਿਆ ਜਾ ਰਿਹਾ ਸੀ। ਉਨ੍ਹਾਂ ਦੀਆਂ ਕਾਰਾਂ/ਸਕੂਟਰਾਂ ਨੂੰ ਰੋਕ ਕੇ ਅੱਗਾਂ ਲਾਈਆਂ ਜਾ ਰਹੀਆਂ ਸਨ। ਸੜਕਾਂ ਉੱਤੇ ਉਨ੍ਹਾਂ ਦੀਆਂ ਪੱਗਾਂ ਲਾਹੀਆਂ ਤੇ ਸਾੜੀਆਂ ਜਾ ਰਹੀਆਂ ਸਨ। ਜਿਵੇਂ ਜਿਵੇਂ ਸਮਾਂ ਲੰਘਦਾ ਗਿਆ, ਤਿਵੇਂ ਤਿਵੇਂ ਸਿੱਖਾਂ ਵਿਰੁੱਧ ਫ਼ਿਰਕੂ ਨਫ਼ਰਤ ਤੇ ਦੁਸ਼ਮਣੀ ਦੀ ਅੱਗ ਨਵੇਂ ਖੇਤਰਾਂ ਤਕ ਫੈਲਦੀ ਚਲੀ ਗਈ ਅਤੇ ਇਸ ਵਿਚ ਕਰੂਰਤਾ ਤੇ ਕਰੂਪਤਾ ਦੀ ਮਾਤਰਾ ਲਗਾਤਾਰ ਵਧਦੀ ਚਲੀ ਗਈ। 31 ਅਕਤੂਬਰ ਦੀ ਸ਼ਾਮ ਨੂੰ ਸਿੱਖਾਂ ਦੀ ਕੁੱਟ-ਮਾਰ ਤੇ ਉਨ੍ਹਾਂ ਦੇ ਵਾਹਨਾਂ ਦੀ ਸਾੜ-ਫੂਕ ਤੋਂ ਸ਼ੁਰੂ ਹੋਇਆ ਅਮਲ ਅਗਲੇ ਦਿਨ ਉਨ੍ਹਾਂ ਦੀ ਵਿਸ਼ਾਲ ਪੱਧਰ 'ਤੇ ਕਤਲੋ-ਗ਼ਾਰਤ ਵਿਚ ਤਬਦੀਲ ਹੋ ਗਿਆ ਸੀ। ਸਿੱਖ-ਵਿਰੋਧੀ ਫ਼ਿਰਕੂ ਹਿੰਸਾ ਦੀ ਇਸ ਅੱਗ ਨੇ ਉੱਤਰੀ ਤੇ ਮੱਧ ਭਾਰਤ ਦੇ ਲਗਭਗ 80 ਸ਼ਹਿਰਾਂ/ਕਸਬਿਆਂ ਨੂੰ ਆਪਣੀ ਲਪੇਟ ਵਿਚ ਲੈ ਲਿਆ ਸੀ। ਇਹ ਸਿਲਸਿਲਾ ਤਿੰਨ ਦਿਨਾਂ ਤਕ ਬੇਰੋਕ ਤੇ ਬੇਟੋਕ ਚੱਲਦਾ ਰਿਹਾ। ਇਨ੍ਹਾਂ ਤਿੰਨਾਂ ਦਿਨਾਂ ਵਿਚ ਦੇਸ਼ ਅੰਦਰ ਦਸ ਹਜ਼ਾਰ ਦੇ ਕਰੀਬ ਸਿੱਖਾਂ ਨੂੰ ਬੇਰਹਿਮੀ ਨਾਲ ਕਤਲ ਕਰ

---

* ਨੋਬਲ ਇਨਾਮ ਜੇਤੂ ਯਹੂਦੀ ਲੇਖਕ, ਜਿਸ ਨੇ ਨਾਜ਼ੀਆਂ ਦੇ ਤਸੀਹਾਂ ਕੇਂਦਰਾਂ ਵਿਚ ਯਹੂਦੀਆਂ ਉੱਤੇ ਢਾਹੇ ਗਏ ਜ਼ੁਲਮਾਂ ਨੂੰ ਆਪਣੀਆਂ ਅੱਖਾਂ ਨਾਲ ਵੇਖਿਆ ਅਤੇ ਕਲਮਬੰਦ ਕੀਤਾ ਸੀ।

ਦਿੱਤਾ ਗਿਆ। ਇਕੱਲੀ ਦਿੱਲੀ ਅੰਦਰ ਹੀ ਹਿੰਦੂ ਹਜੂਮਾਂ ਦੁਆਰਾ ਚਾਰ ਹਜ਼ਾਰ ਦੇ ਲਗਭਗ ਸਿੱਖਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ*, ਅਤੇ ਸਿੱਖਾਂ ਦੇ ਦੋ ਹਜ਼ਾਰ ਤੋਂ ਵੱਧ ਟਰੱਕਾਂ ਤੇ ਟੈਕਸੀਆਂ/ਕਾਰਾਂ ਨੂੰ ਅੱਗਾਂ ਲਾ ਕੇ ਸਾੜ ਦਿੱਤਾ ਗਿਆ। ਕੁੱਲ ਮਿਲਾ ਕੇ ਸਿੱਖਾਂ ਦੀ ਤਕਰੀਬਨ ਤਿੰਨ ਅਰਬ (300 ਕਰੋੜ) ਰੁਪੈ ਦੀ ਜਾਇਦਾਦ ਲੁੱਟੀ ਜਾਂ ਸਾੜ ਸੁੱਟੀ ਗਈ। ਦਿੱਲੀ ਅੰਦਰ 50 ਹਜ਼ਾਰ ਤੋਂ ਵੱਧ ਸਿੱਖ ਬੇਘਰ ਹੋ ਕੇ ਰਿਫ਼ਿਊਜੀ ਕੈਂਪਾਂ ਅੰਦਰ ਸ਼ਰਨ ਲੈਣ ਲਈ ਮਜਬੂਰ ਹੋ ਗਏ। 20 ਤੋਂ ਲੈ ਕੇ 30 ਹਜ਼ਾਰ ਤਕ ਸਿੱਖ ਪਰਿਵਾਰ ਦਿੱਲੀ ਛੱਡ ਕੇ ਪੰਜਾਬ ਜਾਂ ਹੋਰਨਾਂ ਥਾਵਾਂ 'ਤੇ ਚਲੇ ਗਏ।[1]

ਇਸ ਖ਼ੂਨੀ ਵਰਤਾਰੇ ਨੇ ਸਮੁੱਚੇ ਸਿੱਖ ਜਗਤ ਨੂੰ ਅਤੀ ਗਹਿਰੇ ਸਦਮੇ, ਸੋਗ ਤੇ ਦੁੱਖ ਵਿਚ ਡੋਬ ਦਿੱਤਾ ਸੀ। ਸਿੱਖਾਂ ਦੀਆਂ ਅਜੋਕੀਆਂ ਪੁਸ਼ਤਾਂ ਨੇ ਆਪਣੇ ਉੱਤੇ ਅਜਿਹਾ ਖ਼ੂਨੀ ਕਹਿਰ ਢਹਿੰਦਾ ਕਦੇ ਨਹੀਂ ਸੀ ਵੇਖਿਆ। ਇਸ ਬਾਰੇ ਉਨ੍ਹਾਂ ਨੇ ਇਤਿਹਾਸ ਦੀਆਂ ਕਿਤਾਬਾਂ ਵਿਚ ਹੀ ਪੜ੍ਹਿਆ ਸੀ, ਜਾਂ ਇਸ ਕਿਸਮ ਦੀਆਂ ਸਾਖੀਆਂ ਉਨ੍ਹਾਂ ਢਾਡੀਆਂ ਤੇ ਕਥਾਕਾਰਾਂ ਕੋਲੋਂ ਸੁਣੀਆਂ ਸਨ। ਸਿੱਖਾਂ ਦੀ ਸਿਮਰਤੀ ਅੰਦਰ ਅਜਿਹੇ ਵਹਿਸ਼ੀ ਜ਼ੁਲਮਾਂ ਦੀ ਗੱਲ ਮੁਗ਼ਲਾਂ ਦੇ ਰਾਜ ਨਾਲ ਜੁੜੀ ਹੋਈ ਸੀ, ਜਿਸ ਦਾ ਜ਼ਿਕਰ ਅਰਦਾਸ ਵਿਚ ਹਰ ਰੋਜ਼ ਸਵੇਰ-ਆਥਣ ਕੀਤਾ ਜਾਂਦਾ ਹੈ। ਅੰਗਰੇਜ਼ਾਂ ਦੀ ਗ਼ੁਲਾਮੀ ਦੇ ਸੌ ਸਾਲ ਲੰਮੇ ਦੌਰ ਅੰਦਰ ਵੀ ਸਿੱਖਾਂ ਨਾਲ ਅਜਿਹੀ ਮੰਦਹੋਣੀ ਕਦੇ ਨਹੀਂ ਸੀ ਵਾਪਰੀ। ਬਰਤਾਨਵੀ ਹਾਕਮਾਂ ਦੇ ਜ਼ੁਲਮਾਂ ਦੀ ਧਾਰ ਉਨ੍ਹਾਂ ਸਿੱਖ ਤੱਤਾਂ ਜਾਂ ਵਰਗਾਂ ਦੇ ਵਿਰੁੱਧ ਹੀ ਸੇਧਤ ਹੁੰਦੀ ਸੀ ਜਿਹੜੇ ਉਨ੍ਹਾਂ ਦੇ ਬਸਤੀਆਨਾ ਰਾਜ ਨੂੰ ਚੁਣੌਤੀ ਦੇਣ ਦੀ 'ਗੁਸਤਾਖ਼ੀ' ਕਰਦੇ ਸਨ। ਉਨ੍ਹਾਂ ਨੇ ਕਦੇ ਵੀ ਸਮੁੱਚੀ ਸਿੱਖ ਕੌਮ ਨੂੰ ਇਕ-ਵਾਢਿਓਂ ਦੁਸ਼ਮਣ ਕਰਾਰ ਦੇ ਕੇ ਉਨ੍ਹਾਂ ਦੇ ਸਮੂਹਿਕ ਕਤਲੇਆਮ ਦੀ ਮੁਹਿੰਮ ਨਹੀਂ ਸੀ ਵਿੱਢੀ। ਮੁਗ਼ਲ ਰਾਜ ਤੋਂ ਬਾਅਦ ਸਿੱਖਾਂ ਨੂੰ ਨਵੰਬਰ 1984 ਵਿਚ ਪਹਿਲੀ ਵਾਰ ਅਜਿਹੀ ਫ਼ਿਰਕੂ ਨਫ਼ਰਤ ਤੇ ਦੁਸ਼ਮਣੀ ਦਾ ਸਾਹਮਣਾ ਕਰਨਾ ਪਿਆ ਸੀ। ਦੋ ਗੱਲਾਂ ਕਰਕੇ ਸਿੱਖਾਂ ਲਈ ਇਹ ਸੱਟ ਝੱਲਣੀ ਵਧੇਰੇ ਅਸਹਿ ਤੇ ਦੁਖਦਾਈ ਹੋ ਗਈ ਸੀ। ਇਕ ਤਾਂ ਇਹ ਮਹਾਂ-ਪਾਪ ਮੱਧ-ਯੁਗ ਵਿਚ ਨਹੀਂ, ਅਜੋਕੇ ਜਮਹੂਰੀਅਤ ਦੇ ਯੁਗ ਵਿਚ ਵਾਪਰਿਆ ਸੀ। ਦੂਜਾ, ਇਹ ਅਨਰਥ ਢਾਹੁਣ ਵਾਲੇ ਕੋਈ ਸੱਤ-ਬਿਗਾਨੇ ਨਹੀਂ ਸਨ, ਆਪਣੇ ਹੀ 'ਦੇਸ਼-ਭਾਈ' ਸਨ, ਸਿੱਖ ਜਿਨ੍ਹਾਂ ਨੂੰ ਜਾਤੀ, ਧਰਮ ਤੇ ਸਭਿਆਚਾਰ ਦੇ ਨਾਤਿਓਂ ਆਪਣੇ ਸਭ ਨਾਲੋਂ ਨੇੜਲੇ ਸਨਬੰਧੀ ਸਮਝਦੇ ਆ ਰਹੇ ਸਨ। ਸੋ 'ਆਪਣਿਆਂ' ਹੱਥੋਂ ਹੋਏ ਇਸ ਅਨਰਥ ਨੇ ਸਿੱਖਾਂ ਨੂੰ ਮਾਨਸਿਕ ਤੌਰ 'ਤੇ ਬੁਰੀ ਤਰ੍ਹਾਂ ਝੰਜੋੜ ਕੇ ਰੱਖ ਦਿੱਤਾ ਸੀ। ਇਸ ਕੌੜੇ ਯਥਾਰਥ ਨੂੰ ਇਸ ਦੇ ਸ਼ੁੱਧ ਸੱਚੇ ਰੂਪ ਵਿਚ ਪ੍ਰਵਾਨ ਕਰਨਾ ਸਿੱਖਾਂ ਲਈ ਵੱਡੀ ਮਨੋਵਿਗਿਆਨਕ ਔਕੜ ਬਣ ਗਈ ਸੀ। ਇਸ ਵਰਤਾਰੇ ਨੂੰ ਲੈ ਕੇ ਉਨ੍ਹਾਂ ਦੇ ਮਨਾਂ ਅੰਦਰ ਕਈ ਸਾਰੇ ਬਿਖਮ ਸੁਆਲ ਖੜ੍ਹੇ ਹੋ ਗਏ ਸਨ। ਆਖ਼ਰਕਾਰ ਉਹ ਕਿਹੜੀ ਗੱਲ ਜਾਂ ਵਜ੍ਹਾ ਹੋ ਸਕਦੀ ਸੀ ਜਿਸ ਨੇ ਹਿੰਦੂ ਭੀੜਾਂ ਨੂੰ ਸਿੱਖਾਂ ਨਾਲ ਅਜਿਹਾ ਦੁਸ਼ਮਣਾਨਾ ਤੇ ਜ਼ਾਲਮਾਨਾ ਵਰਤਾਉ ਕਰਨ ਲਈ ਉਤੇਜਿਤ ਕਰ ਦਿੱਤਾ ਸੀ ? ਕੀ ਇਹ ਆਪ-ਮੁਹਾਰਾ ਜਨਤਕ ਰੋਹ ਸੀ ਜੋ ਹਿੰਦੂ ਜਨਤਾ ਦੇ ਮਨਾਂ ਵਿਚ ਇੰਦਰਾ ਗਾਂਧੀ ਦੇ ਕਤਲ ਦੇ ਦਰਦ ਵਿੱਚੋਂ ਉਪਜਿਆ ਸੀ ? ਜਾਂ ਹਿੰਦੂ ਮਨ ਦੇ ਅੰਦਰ ਸਿੱਖ-ਦੁਸ਼ਮਣੀ ਦਾ ਚੋਰ ਕਿਤੇ ਚਿਰੋਕਣਾ ਦੜ ਵੱਟ ਕੇ ਬੈਠਾ ਹੋਇਆ ਸੀ ਅਤੇ ਇੰਦਰਾ ਗਾਂਧੀ

---

* ਸੈਮੀਨਾਰ ਦੇ ਸੰਪਾਦਕ ਰਮੇਸ਼ ਥਾਪਰ ਨੇ ਦਿੱਲੀ ਅੰਦਰ ਹੋਏ ਕਤਲਾਂ ਦੀ ਸੰਖਿਆ 6 ਤੋਂ 8 ਹਜ਼ਾਰ ਤਕ ਦੱਸੀ ਹੈ।

—*The Illustrated Weekly of India*, December 23, 1984, p. 12.

ਦੇ ਕਤਲ ਨਾਲ ਹਿੰਦੂ ਵਰਗ ਨੂੰ ਸਿੱਖ ਭਾਈਚਾਰੇ ਉੱਤੇ ਆਪਣਾ ਇਹ ਫ਼ਿਰਕੂ ਡੰਗ ਚਲਾਉਣ ਦਾ ਸੁਖਾਲਾ ਬਹਾਨਾ ਮਿਲ ਗਿਆ ਸੀ ? ਇਸ ਖ਼ੂਨੀ ਵਰਤਾਰੇ ਦੇ ਪਿੱਛੇ ਕੰਮ ਕਰਦੇ ਤੱਥਾਂ ਤੇ ਤਾਕਤਾਂ ਬਾਰੇ ਸਿੱਖਾਂ ਦੇ ਮਨਾਂ ਅੰਦਰ ਵੱਡਾ ਭੰਬਲਭੂਸਾ ਪੈਦਾ ਹੋ ਗਿਆ ਸੀ। ਇਕ ਚੁਥਾਈ ਸਦੀ ਗੁਜ਼ਰ ਜਾਣ ਦੇ ਬਾਵਜੂਦ ਇਹ ਭੰਬਲਭੂਸਾ ਮੂਲ ਰੂਪ ਵਿਚ ਅਜੇ ਵੀ ਜਿਉਂ ਦਾ ਤਿਉਂ ਬਣਿਆ ਹੋਇਆ ਹੈ। ਉਹੀ ਬਿਖਮ ਸੁਆਲ ਅੱਜ ਵੀ ਸਿੱਖਾਂ ਦੇ ਮਨਾਂ ਅੰਦਰ ਛਿਲਤਰਾਂ ਵਾਂਗ ਖੁੱਭੇ ਪਏ ਹਨ। ਪਿਛਲੇ 25 ਸਾਲਾਂ ਦੇ ਦੌਰਾਨ ਇਸ ਖ਼ੂਨੀ ਸਾਕੇ ਬਾਰੇ ਢੇਰ ਸਾਰੇ ਤੱਥ ਸਾਹਮਣੇ ਆ ਚੁੱਕੇ ਹਨ। ਇਸ ਬਾਰੇ ਸਿੱਖ ਤੇ ਗ਼ੈਰ-ਸਿੱਖ, ਦੋਨੋਂ ਹੀ ਵਰਗਾਂ ਦੇ ਵਿਦਵਾਨਾਂ ਦੁਆਰਾ ਅਨੇਕਾਂ ਕਿਤਾਬਾਂ ਤੇ ਲਿਖਤਾਂ ਲਿਖੀਆਂ ਜਾ ਚੁੱਕੀਆਂ ਹਨ, ਜਿਨ੍ਹਾਂ ਅੰਦਰ ਇਸ ਵਰਤਾਰੇ ਨਾਲ ਜੁੜੇ ਹੋਏ ਬਹੁਤ ਸਾਰੇ ਸੁਆਲਾਂ ਦੇ ਜੁਆਬ ਦੇਣ ਦੇ ਯਤਨ ਕੀਤੇ ਗਏ ਹਨ। ਪਰ ਕਿਉਂਕਿ ਸੱਚ ਜਿੰਨਾ ਵੇਖਣ ਨੂੰ ਪ੍ਰਤੀਤ ਹੁੰਦਾ ਹੈ ਉਸ ਨਾਲੋਂ ਕਿਤੇ ਜ਼ਿਆਦਾ ਡਰਾਉਣਾ ਹੈ, ਇਸ ਕਰਕੇ ਜ਼ਿਆਦਾਤਰ ਵਿਦਵਾਨਾਂ ਤੇ ਲਿਖਾਰੀਆਂ ਵੱਲੋਂ ਸੱਚ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਵੇਖਣ ਤੋਂ, ਕਿਤੇ ਅਚੇਤ ਰੂਪ ਵਿਚ ਤੇ ਕਿਤੇ ਸੁਚੇਤ ਪੱਧਰ 'ਤੇ, ਟਾਲਾ ਵੱਟਿਆ ਗਿਆ ਹੈ।

## ਹਿੰਦੂ ਪ੍ਰਤਿਕਰਮ ਆਪ-ਮੁਹਾਰਾ ਨਹੀਂ ਸੀ

ਕਿਸੇ ਅਚਾਨਕ ਵਾਪਰੇ ਆਪ-ਮੁਹਾਰੇ ਘਟਨਾ-ਕ੍ਰਮ ਅਤੇ ਬਾਕਾਇਦਾ ਵਿਉਂਤਬੱਧ ਕੀਤੀ ਗਈ ਕਾਰਵਾਈ ਵਿਚਕਾਰ ਅੰਤਰ ਬਹੁਤ ਸਾਫ਼ ਤੇ ਉੱਘੜਵਾਂ ਹੁੰਦਾ ਹੈ। ਆਪ-ਮੁਹਾਰੇ ਵਾਪਰੇ ਘਟਨਾ-ਕ੍ਰਮ ਵਿਚ ਕੋਈ ਬਾਕਾਇਦਾ ਤਰਤੀਬ, ਤਾਲ ਤੇ ਇਕਸਾਰਤਾ ਨਹੀਂ ਹੁੰਦੀ। ਸਮੁੱਚਾ ਅਮਲ ਉੱਘੜਾ-ਦੁਘੜਾ ਤੇ ਬੇਮੁਹਾਰਾ ਹੁੰਦਾ ਹੈ। ਇਸ ਦੇ ਪਿੱਛੇ ਕੋਈ ਨਿਖਰਵਾਂ ਉਦੇਸ਼ ਤੇ ਨਿਸਚਿਤ ਯੋਜਨਾ ਨਹੀਂ ਹੁੰਦੀ। ਪਰ ਜੇਕਰ ਇੰਦਰਾ ਗਾਂਧੀ ਦੇ ਕਤਲ ਉਪਰੰਤ ਦਿੱਲੀ ਤੇ ਹੋਰਨਾਂ ਸ਼ਹਿਰਾਂ ਅੰਦਰ ਸਿੱਖਾਂ ਉੱਤੇ ਹੋਏ ਫ਼ਿਰਕੂ-ਨਸਲੀ ਹਮਲਿਆਂ ਉੱਤੇ ਘੋਖਵੀਂ ਨਜ਼ਰ ਮਾਰੀ ਜਾਵੇ ਤਾਂ ਇਸ ਨਤੀਜੇ 'ਤੇ ਅੱਪੜਨਾ ਰਤੀ ਭਰ ਵੀ ਔਖਾ ਨਹੀਂ ਕਿ ਇਹ ਹਮਲੇ ਹਿੰਦੂ ਜਨਤਾ ਅੰਦਰ ਜਾਗੇ ਕਿਸੇ ਆਪ-ਮੁਹਾਰੇ ਰੋਹ ਦਾ ਨਤੀਜਾ ਨਹੀਂ ਸਨ। ਜਿਨ੍ਹਾਂ ਵੀ ਗ਼ੈਰ-ਸਰਕਾਰੀ ਸੰਸਥਾਵਾਂ ਜਾਂ ਜਥੇਬੰਦੀਆਂ ਨੇ ਇਨ੍ਹਾਂ ਹਮਲਿਆਂ ਦੀ ਨਿਰਪੱਖ ਭਾਵਨਾ ਨਾਲ ਛਾਣ-ਬੀਣ ਕੀਤੀ ਹੈ, ਉਹ ਸਾਰੀਆਂ ਇਸ ਸਪੱਸ਼ਟ ਨਿਰਣੇ 'ਤੇ ਪਹੁੰਚੀਆਂ ਹਨ ਕਿ ਫ਼ਿਰਕੂ ਕਤਲੋ-ਗ਼ਾਰਤ ਦਾ ਇਹ ਸਾਰਾ ਸਿਲਸਿਲਾ ਬਾਕਾਇਦਾ ਰੂਪ ਵਿਚ ਜਥੇਬੰਦ ਕੀਤਾ ਗਿਆ ਸੀ। ਘਟਨਾਵਾਂ ਦੇ ਸਮੁੱਚੇ ਪੈਟਰਨ ਤੋਂ ਇਸ ਨਿਰਣੇ ਦੀ ਗੂੜ੍ਹੀ ਪੁਸ਼ਟੀ ਹੁੰਦੀ ਹੈ।

ਦਿੱਲੀ ਅੰਦਰ ਸਿੱਖਾਂ ਉੱਤੇ ਫ਼ਿਰਕੂ ਹਮਲਿਆਂ ਦੀ ਸ਼ੁਰੂਆਤ 31 ਅਕਤੂਬਰ ਦੀ ਸ਼ਾਮ ਨੂੰ 'ਏਮਜ਼' (ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਜ਼) ਤੋਂ ਹੋਈ ਸੀ। ਇੰਦਰਾ ਗਾਂਧੀ ਉੱਤੇ ਹਮਲੇ ਦੀ ਖ਼ਬਰ ਸੁਣਦਿਆਂ ਹੀ ਉਸ ਦੇ ਪ੍ਰਸੰਸਕ/ਹਮਦਰਦ ਤੁਰੰਤ ਹਸਪਤਾਲ ਪਹੁੰਚਣੇ ਸ਼ੁਰੂ ਹੋ ਗਏ ਸਨ। ਬਾਅਦ ਦੁਪਹਿਰ ਜਦ ਗ਼ੈਰ-ਸਰਕਾਰੀ ਸੂਤਰਾਂ ਨੇ ਇੰਦਰਾ ਗਾਂਧੀ ਦੀ ਮੌਤ ਦੀ ਪੁਸ਼ਟੀ ਕਰ ਦਿੱਤੀ ਸੀ ਤਾਂ ਉਸ ਵੇਲੇ ਤਕ ਹਸਪਤਾਲ ਦੇ ਮੂਹਰੇ ਕਾਂਗਰਸੀ ਵਰਕਰਾਂ ਦੀ ਚੋਖੀ ਭੀੜ ਜਮ੍ਹਾਂ ਹੋ ਚੁੱਕੀ ਸੀ, ਜਿਨ੍ਹਾਂ ਵਿਚ ਟਾਵੇਂ ਟਾਵੇਂ ਸਿੱਖ ਵੀ ਸਨ। ਹਸਪਤਾਲ ਦੇ ਗੇਟ ਮੂਹਰੇ ਜਮ੍ਹਾਂ ਹੋਈ ਇਹ ਭੀੜ ਗ਼ਮਗੀਨ ਜ਼ਰੂਰ ਸੀ ਪਰ ਘੱਟੋ-ਘੱਟ ਸ਼ਾਮ ਦੇ ਤਿੰਨ ਵਜੇ ਤਕ, ਜਦੋਂ ਕਿ ਇੰਦਰਾ ਗਾਂਧੀ

ਦੇ ਮਰ ਜਾਣ ਦੀ ਖ਼ਬਰ ਚਾਰੇ ਪਾਸੇ ਫੈਲ ਚੁੱਕੀ ਸੀ, ਭੀੜ ਅੰਦਰ ਉਕਸਾਹਟ ਦਾ ਕੋਈ ਚਿੰਨ੍ਹ ਨਹੀਂ ਸੀ। ਉਦੋਂ ਤਕ ਸਿੱਖ ਹਰ ਜਗ੍ਹਾ, ਸੜਕਾਂ ਉੱਤੇ ਤੇ ਬੱਸਾਂ/ਰੇਲਾਂ ਅੰਦਰ, ਆਮ ਵਾਂਗ ਘੁੰਮ ਫਿਰ ਰਹੇ ਸਨ। ਤਿੰਨ ਵਜੇ ਤੋਂ ਬਾਅਦ ਜਦ ਅਰੁਣ ਨਹਿਰੂ, ਰਾਜੀਵ ਗਾਂਧੀ, ਹਰਕਿਸ਼ਨ ਲਾਲ ਭਗਤ ਅਤੇ ਦੂਸਰੇ ਹੋਰ ਕਾਂਗਰਸੀ ਆਗੂ ਹਸਪਤਾਲ ਪਹੁੰਚ ਚੁੱਕੇ ਸਨ ਤਾਂ ਹਸਪਤਾਲ ਮੂਹਰੇ ਜੁੜੀ ਹੋਈ ਭੀੜ ਅੰਦਰ ਸਹਿਜੇ ਸਹਿਜੇ ਉਤੇਜਨਾ ਤੇ ਭੜਕਾਹਟ ਦਾ ਅੰਸ਼ ਦਾਖ਼ਲ ਹੋਣਾ ਸ਼ੁਰੂ ਹੋ ਗਿਆ ਸੀ। ਭੀੜ ਵੱਲੋਂ ਲਾਏ ਜਾ ਰਹੇ ਨਾਹਰਿਆਂ ਦੀ ਸੁਰ ਪ੍ਰਤੱਖ ਰੂਪ ਵਿਚ ਫ਼ਿਰਕੂ ਰੰਗਤ ਅਖ਼ਤਿਆਰ ਕਰ ਗਈ ਸੀ। ਪਰ ਉਦੋਂ ਵੀ ਇਹ ਭੀੜ ਨਿਰੋਲ ਰੂਪ ਵਿਚ ਖ਼ੁਦ-ਰੌਅ ਨਹੀਂ ਸੀ।

ਕਾਂਗਰਸ ਪਾਰਟੀ ਦਾ ਇਕ ਸਥਾਨਕ ਕੌਂਸਲਰ ਅਰਜਨ ਦਾਸ ਇਸ ਭੀੜ ਦੀ ਬਾਕਾਇਦਾ ਅਗਵਾਈ ਕਰ ਰਿਹਾ ਸੀ। ਸ਼ਾਮ ਨੂੰ 5 ਵਜੇ ਦੇ ਕਰੀਬ ਜਦ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦੀਆਂ ਕਾਰਾਂ ਦਾ ਕਾਫ਼ਲਾ ਹਸਪਤਾਲ ਦੇ ਗੇਟ ਲਾਗੇ ਪੁੱਜਾ ਸੀ ਤਾਂ ਹਜੂਮ ਨੇ 'ਗਿਆਨੀ ਗ਼ਦਾਰ ਹੈ', 'ਸਿੱਖ ਗ਼ਦਾਰ ਹੈਂ' ਅਤੇ 'ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ' ਦੇ ਨਾਹਰਿਆਂ ਦੀ ਗੂੰਜ ਉੱਚੀ ਚੁੱਕ ਦਿੱਤੀ ਸੀ ਅਤੇ ਰਾਸ਼ਟਰਪਤੀ ਦੀ ਕਾਰ ਉੱਤੇ ਸ਼ਰ੍ਹੇਆਮ ਪੱਥਰ ਮਾਰਨੇ ਸ਼ੁਰੂ ਕਰ ਦਿੱਤੇ ਸਨ। ਇਸ ਤੋਂ ਥੋੜ੍ਹੇ ਹੀ ਚਿਰਾਂ ਬਾਅਦ ਉਥੇ ਇਕ ਅਜਿਹਾ ਦ੍ਰਿਸ਼ਟਾਂਤ ਵੇਖਣ ਨੂੰ ਮਿਲਿਆ ਜਿਸ ਵਿਚ ਅਗਲੇ ਤਿੰਨ ਦਿਨਾਂ ਦੌਰਾਨ ਸਿੱਖ ਕੌਮ ਉੱਤੇ ਢੱਠਣ ਵਾਲੀ ਆਫ਼ਤ ਦੇ ਗੁੱਝੇ ਸੰਕੇਤ ਛੁਪੇ ਹੋਏ ਸਨ। ਰਾਸ਼ਟਰਪਤੀ ਦੇ ਹਸਪਤਾਲ ਪਹੁੰਚਣ ਦੇ ਕੁੱਝ ਹੀ ਮਿੰਟਾਂ ਬਾਅਦ ਜਦ ਰਾਜੀਵ ਗਾਂਧੀ ਨੂੰ ਤਟਫ਼ਟ ਦੇਸ਼ ਦੇ ਅਗਲੇ ਪ੍ਰਧਾਨ ਮੰਤਰੀ ਵਜੋਂ ਸਹੁੰ ਚੁਕਾਉਣ ਦਾ ਰਸਮੀ ਫ਼ੈਸਲਾ ਹੋ ਗਿਆ ਸੀ ਤਾਂ ਰਾਜੀਵ ਗਾਂਧੀ ਆਪਣੇ ਘਰ ਜਾਣ ਲਈ, ਜਿਥੋਂ ਉਸ ਨੇ ਕੱਪੜੇ ਬਦਲ ਕੇ ਰਾਸ਼ਟਰਪਤੀ ਭਵਨ ਪਹੁੰਚਣਾ ਸੀ, ਕਾਹਲੀ ਨਾਲ ਹਸਪਤਾਲ ਤੋਂ ਬਾਹਰ ਨਿਕਲਿਆ। ਹਰਕਿਸ਼ਨ ਲਾਲ ਭਗਤ ਵੀ ਉਸ ਦੇ ਮਗਰੇ ਮਗਰ ਬਾਹਰ ਆਇਆ ਅਤੇ ਹਸਪਤਾਲ ਦੇ ਗੇਟ ਲਾਗੇ ਨਾਹਰੇ ਮਾਰ ਰਹੇ ਹਜੂਮ ਨੂੰ ਤਾਹਨੇ ਭਰੇ ਲਹਿਜੇ ਵਿਚ ਸੰਬੋਧਿਤ ਹੋ ਕੇ ਕਹਿਣ ਲੱਗਾ ਕਿ, 'ਇਥੇ ਇਕੱਠ ਮਾਰਨ ਦਾ ਕੀ ਫ਼ਾਇਦਾ ਹੈ ?' ਆਪਣੇ ਆਗੂ ਦਾ ਇਸ਼ਾਰਾ ਸਮਝਦਿਆਂ ਹੀ ਹਜੂਮ ਤੁਰੰਤ ਅਲੱਗ ਅਲੱਗ ਗਰੁੱਪਾਂ ਵਿਚ ਬਿਖਰ ਗਿਆ ਸੀ ਅਤੇ ਇਸ ਦੇ ਥੋੜ੍ਹੇ ਹੀ ਚਿਰ ਅੰਦਰ 'ਏਮਜ਼' ਤੋਂ ਫਟਦੇ ਚੌਹਾਂ ਮਾਰਗਾਂ ਉੱਤੇ ਸਿੱਖਾਂ ਦੀ ਮਾਰ-ਕੁਟਾਈ ਦਾ ਵਿਆਪਕ ਸਿਲਸਿਲਾ ਆਰੰਭ ਹੋ ਗਿਆ ਸੀ।[2] ਇਸ ਤਰ੍ਹਾਂ 'ਏਮਜ਼' ਤੋਂ ਸ਼ੁਰੂ ਹੋਇਆ ਇਹ ਵਰਤਾਰਾ ਥੋੜ੍ਹੇ ਹੀ ਸਮੇਂ ਅੰਦਰ ਆਲੇ-ਦੁਆਲੇ ਦੇ ਖੇਤਰਾਂ ਤਕ ਫੈਲ ਗਿਆ ਸੀ। ਰਾਤ ਪੈਣ ਤਕ ਦੱਖਣੀ ਦਿੱਲੀ ਦੇ ਵੱਡੇ ਹਿੱਸੇ ਸਿੱਖ ਵਿਰੋਧੀ ਫ਼ਿਰਕੂ ਹਿੰਸਾ ਦੀ ਜ਼ੱਦ ਵਿਚ ਆ ਚੁੱਕੇ ਸਨ। ਪਰ ਜੇਕਰ 31 ਅਕਤੂਬਰ ਨੂੰ ਵਾਪਰੀਆਂ ਘਟਨਾਵਾਂ ਅਤੇ ਉਸ ਤੋਂ ਅਗਲੇ ਤਿੰਨ ਦਿਨਾਂ ਦੇ ਦੌਰਾਨ ਵਾਪਰੇ ਖ਼ੂਨੀ ਘਟਨਾ-ਕ੍ਰਮ ਉੱਤੇ ਪਿਛਲ-ਝਾਤ ਮਾਰੀ ਜਾਵੇ ਤਾਂ ਜਿਥੇ ਦੋਵਾਂ ਦੇ ਖ਼ਾਸੇ ਵਿਚ ਅੰਤਰ ਪ੍ਰਤੱਖ ਦਿਖਾਈ ਦਿੰਦਾ ਹੈ, ਉਥੇ ਨਾਲ ਹੀ ਦੋਵਾਂ ਵਿਚਕਾਰ ਸਾਂਝ ਦੀ ਤੰਦ ਵੀ ਸਾਫ਼ ਪਛਾਣੀ ਜਾ ਸਕਦੀ ਹੈ।

31 ਅਕਤੂਬਰ ਦੀਆਂ ਘਟਨਾਵਾਂ ਇੱਕਾ-ਦੁੱਕਾ ਤੇ ਟੁੱਟਵੀਆਂ-ਖਿੰਡਵੀਆਂ ਸਨ ਜਿਨ੍ਹਾਂ ਵਿਚ ਆਪ-ਮੁਹਾਰਤਾ ਤੇ ਮਨੋ-ਵੇਗ ਦਾ ਅੰਸ਼ ਚੋਖੀ ਮਾਤਰਾ ਵਿਚ ਸੀ। ਇਸ ਸਚਾਈ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇੰਦਰਾ ਗਾਂਧੀ ਦੇ ਕਤਲ ਦੀ ਘਟਨਾ ਨੇ ਹਿੰਦੂ ਸਮਾਜ ਦੇ ਕੁੱਝ ਵਰਗਾਂ ਨੂੰ ਗਹਿਰੀ ਮਾਨਸਿਕ ਸੱਟ ਮਾਰੀ ਸੀ ਜਿਸ ਨਾਲ ਉਨ੍ਹਾਂ

ਦੇ ਮਨਾਂ ਅੰਦਰ ਸਿੱਖਾਂ ਦੇ ਖ਼ਿਲਾਫ਼ ਪਹਿਲਾਂ ਤੋਂ ਹੀ ਮੌਜੂਦ ਗ਼ੁੱਸੇ ਤੇ ਨਫ਼ਰਤ ਦੀ ਭਾਵਨਾ ਵਧੇਰੇ ਪ੍ਰਚੰਡ ਹੋ ਗਈ ਸੀ। ਪਰ ਇਸ ਬਾਰੇ ਦੋ ਤੱਥ ਕਾਫ਼ੀ ਅਹਿਮ ਹਨ। ਇਕ ਤਾਂ ਇਹ ਜਜ਼ਬਾ ਬਹੁਤਾ ਜ਼ਿਆਦਾ ਵਿਆਪਕ ਨਹੀਂ ਸੀ। ਇਸ ਦਾ ਅਸਰ ਕੁੱਝ ਖ਼ਾਸ ਵਰਗਾਂ, ਜ਼ਿਆਦਾ ਕਰਕੇ ਹਿੰਦੂ ਮੱਧਵਰਗ ਦੇ ਕੁੱਝ ਹਿੱਸਿਆਂ ਤਕ ਹੀ ਸੀਮਤ ਸੀ। ਠੋਸ ਤੱਥ ਦਰਸਾਉਂਦੇ ਹਨ ਕਿ 31 ਅਕਤੂਬਰ ਦੀਆਂ ਘਟਨਾਵਾਂ ਮੁੱਖ ਤੌਰ 'ਤੇ ਮੱਧ-ਵਰਗੀ ਖੇਤਰਾਂ ਵਿਚ ਹੀ ਵਾਪਰੀਆਂ। ਦਿੱਲੀ ਦੇ ਕੁੱਲ 76 ਪੁਲੀਸ ਠਾਣਿਆਂ 'ਚੋਂ ਉਸ ਦਿਨ ਸਿਰਫ਼ ਪੰਜਾਂ ਠਾਣਿਆਂ ਵਿਚ ਹੀ ਹਿੰਸਾ ਦੀਆਂ ਸ਼ਿਕਾਇਤਾਂ ਦਰਜ ਹੋਈਆਂ ਸਨ ਅਤੇ ਇਨ੍ਹਾਂ 'ਚੋਂ ਤਿੰਨ ਠਾਣੇ (ਡੀਫ਼ੈਂਸ ਕਾਲੋਨੀ, ਵਿਨੈ ਨਗਰ ਤੇ ਹੌਜ਼ ਖ਼ਾਸ) 'ਏਮਜ਼' ਦੇ ਐਨ ਗੁਆਂਢ ਵਿਚ ਪੈਂਦੇ ਹਨ।[3] ਦਿੱਲੀ ਦੀਆਂ ਗ਼ਰੀਬ ਬਸਤੀਆਂ, ਜਿਵੇਂ ਕਿ ਕਲਿਆਣਪੁਰੀ, ਮੰਗੋਲਪੁਰੀ, ਜਨਕਪੁਰੀ, ਸੁਲਤਾਨਪੁਰੀ ਆਦਿ, ਜਿਥੇ ਅਗਲੇ ਤਿੰਨ ਦਿਨਾਂ ਦੌਰਾਨ ਸਿੱਖਾਂ ਦਾ ਸਭ ਨਾਲੋਂ ਵੱਧ ਭਿਆਨਕ ਤੇ ਵਹਿਸ਼ੀਆਨਾ ਕਤਲੇਆਮ ਹੋਇਆ ਸੀ, ਅੰਦਰ ਕਿਸੇ ਵੀ ਜਗ੍ਹਾ 31 ਅਕਤੂਬਰ ਦੀ ਰਾਤ ਪੈ ਜਾਣ ਤਕ ਆਪ-ਮੁਹਾਰੇ ਪ੍ਰਤਿਕਰਮ ਦੀ ਕੋਈ ਵਾਰਦਾਤ ਨਹੀਂ ਸੀ ਹੋਈ। ਉਸ ਦਿਨ ਇਨ੍ਹਾਂ ਖੇਤਰਾਂ ਵਿਚ ਸੂਰਜ ਛਿਪਣ ਤਕ ਸਿੱਖ ਨਿਸਚਿੰਤ ਘੁੰਮ ਫਿਰ ਰਹੇ ਸਨ ਅਤੇ ਆਮ ਵਾਂਗ ਆਪਣੇ ਕੰਮ-ਕਾਰ ਨਿਪਟਾ ਰਹੇ ਸਨ।[4] ਦੂਜਾ, ਕਿਤੇ ਵੀ ਇਹ ਸਿੱਖ-ਵਿਰੋਧੀ ਜਜ਼ਬਾ ਹਿੰਦੂ ਵਰਗਾਂ ਨੂੰ, ਆਪ-ਮੁਹਾਰੇ ਤੌਰ 'ਤੇ, ਸਿੱਖਾਂ ਦੇ ਖ਼ਿਲਾਫ਼ ਹਿੰਸਾ 'ਤੇ ਉਤਾਰੂ ਹੋ ਜਾਣ ਲਈ ਉਤੇਜਿਤ ਕਰਨ ਦਾ ਦਮ ਨਹੀਂ ਸੀ ਰੱਖਦਾ। ਕਿੰਨੇ ਹੀ ਚਸ਼ਮਦੀਦ ਗਵਾਹਾਂ ਨੇ ਇਸ ਤੱਥ ਦੀ ਪੁਸ਼ਟੀ ਕੀਤੀ ਹੈ ਕਿ ਇੰਦਰਾ ਗਾਂਧੀ ਦੀ ਮੌਤ ਦੀ ਖ਼ਬਰ ਨਸ਼ਰ ਹੋ ਜਾਣ ਦੇ ਬਾਵਜੂਦ ਦਿੱਲੀ ਦੇ ਲੋਕਾਂ ਅੰਦਰ ਉੱਘੜਵੇਂ ਰੂਪ ਵਿਚ ਉਤੇਜਨਾ ਜਾਂ ਉਕਸਾਹਟ ਦਾ ਕੋਈ ਵੀ ਚਿੰਨ੍ਹ ਦਿਖਾਈ ਨਹੀਂ ਸੀ ਦੇ ਰਿਹਾ। ਇਸ ਬਾਰੇ ਭਾਰਤੀ ਜਨਤਾ ਪਾਰਟੀ ਦੇ ਇਕ ਅਹਿਮ ਆਗੂ (ਬਲਰਾਜ ਪੁਰੀ) ਦੀ ਮੌਕੇ ਦੀ ਗਵਾਹੀ ਤਤਕਾਲੀ ਹਾਲਤ ਦੀ ਪ੍ਰਮਾਣਿਕ ਪੇਸ਼ਕਾਰੀ ਕਰਦੀ ਹੈ। ਬਲਰਾਜ ਪੁਰੀ ਲਿਖਦਾ ਹੈ ਕਿ "31 ਅਕਤੂਬਰ ਨੂੰ ਇੰਦਰਾ ਗਾਂਧੀ ਦੇ ਕਤਲ ਨੂੰ ਥੋੜ੍ਹੇ ਘੰਟੇ ਹੀ ਹੋਏ ਸਨ ਕਿ ਮੈਂ ਅਸ਼ੋਕ ਰੋਡ 'ਤੇ ਸਥਿਤ ਭਾਰਤੀ ਜਨਤਾ ਪਾਰਟੀ ਦੇ ਦਫ਼ਤਰ ਵਿਚ ਗਿਆ। ਮੈਂ ਇਸ ਦੀ ਕੌਮੀ ਕਾਰਜਕਾਰਨੀ ਦਾ ਮੈਂਬਰ ਸੀ। ਕਮਰੇ ਵਿਚ ਖ਼ਾਮੋਸ਼ੀ ਦਾ ਆਲਮ ਪਸਰਿਆ ਹੋਇਆ ਸੀ। ਐੱਲ ਕੇ ਅਡਵਾਨੀ ਦਾ ਸੋਚਣਾ ਸੀ ਕਿ ਲੋਕਾਂ ਅੰਦਰ ਕਾਂਗਰਸ ਦੇ ਪੱਖ ਵਿਚ ਹਮਦਰਦੀ ਦੀ ਤਕੜੀ ਲਹਿਰ ਪੈਦਾ ਹੋ ਜਾਵੇਗੀ। ਪੰਜਾਬ ਤੋਂ ਪਾਰਟੀ ਦੇ ਆਗੂ ਬਲਦੇਵ ਪ੍ਰਕਾਸ਼ ਦੀ ਵੀ ਇਹੋ ਧਾਰਨਾ ਸੀ। ਉਥੇ ਹਾਜ਼ਰ ਦੂਸਰੇ ਲੋਕਾਂ ਦੀ ਰਾਇ ਵੀ ਇਹ ਸੀ ਕਿ ਜਨਤਾ ਦਾ ਗ਼ਮ ਅਤੇ ਦੁੱਖ ਹੱਦ ਬੰਨੇ ਟੱਪ ਜਾਵੇਗਾ। ਮੈਂ ਪਹਿਲਾਂ ਹੀ ਕਾਰ ਵਿਚ ਦਿੱਲੀ ਦੇ ਬਹੁਤ ਸਾਰੇ ਇਲਾਕਿਆਂ ਦਾ ਚੱਕਰ ਲਾ ਚੁੱਕਾ ਹੋਇਆ ਸੀ। ਮੈਨੂੰ ਅਜਿਹਾ ਗ਼ਮ ਕਿਤੇ ਨਹੀਂ ਸੀ ਦਿਖਿਆ, ਹਾਲਾਂ ਕਿ ਇੰਦਰਾ ਗਾਂਧੀ ਦੇ ਮਾਰੇ ਜਾਣ ਦਾ ਪਤਾ ਸਭ ਨੂੰ ਚੱਲ ਗਿਆ ਸੀ। ਮੈਨੂੰ ਇਸ ਉੱਤੇ ਅਸਚਰਜ ਜਿਹਾ ਹੋਇਆ ਸੀ। ਮੈਂ ਭਾਰਤੀ ਜਨਤਾ ਪਾਰਟੀ ਦੇ ਆਗੂਆਂ ਨਾਲ ਆਪਣਾ ਇਹ ਤਜਰਬਾ ਸਾਂਝਾ ਕੀਤਾ। ਵਿਜੇ ਮਲਹੋਤਰਾ ਕਹਿਣ ਲੱਗਾ ਕਿ ਮੈਨੂੰ ਗ਼ਲਤੀ ਲੱਗੀ ਹੋਵੇਗੀ, ਯਾਨੀ ਕਿ ਮੈਂ ਲੋਕਾਂ ਦੇ ਸਦਮੇ-ਭਰੀ ਚੁੱਪ ਨੂੰ ਗ਼ਮ ਦਾ ਅਭਾਵ ਸਮਝ ਲਿਆ ਹੋਵੇਗਾ। ਮੈਂ ਕਿਹਾ, 'ਆਓ, ਮੇਰੇ ਨਾਲ ਚੱਲੋ। ਮੈਂ ਤੁਹਾਨੂੰ ਗੇੜਾ ਕਢਾ ਕੇ ਲਿਆਉਂਦਾ ਹਾਂ।' ਅਸੀਂ ਕਾਰ ਵਿਚ ਬੈਠ ਕੇ ਗੇੜਾ ਲਾਉਣ ਤੁਰ ਪਏ। ਅਸੀਂ ਅਲੱਗ ਅਲੱਗ ਥਾਵਾਂ 'ਤੇ ਰੁਕ ਕੇ ਲੋਕਾਂ ਕੋਲੋਂ ਪੁੱਛਦੇ

ਰਹੇ ਕਿ ਉਨ੍ਹਾਂ ਨੂੰ ਇੰਦਰਾ ਗਾਂਧੀ ਦੇ ਕਤਲ ਦੀ ਘਟਨਾ ਦਾ ਪਤਾ ਚੱਲ ਗਿਆ ਸੀ ਜਾਂ ਨਹੀਂ। ਜਦੋਂ ਮੈਂ ਇਕ ਪੈਟਰੋਲ ਪੰਪ ਉੱਤੇ ਆਪਣੀ ਕਾਰ ਵਿਚ ਪੈਟਰੋਲ ਪੁਆਉਣ ਲਈ ਰੁਕਿਆ ਤਾਂ ਉਥੇ ਮੌਜੂਦ ਇਕ ਮੁਲਾਜ਼ਮ ਦਾ ਪ੍ਰਤਿਕਰਮ ਨਮੂਨੇ ਵਾਲਾ ਸੀ। ਮੈਂ ਉਸ ਮੁਲਾਜ਼ਮ ਨੂੰ ਦਬਵੀਂ ਜਿਹੀ ਆਵਾਜ਼ ਵਿਚ ਪੁੱਛਿਆ : 'ਤੂੰ ਖ਼ਬਰ ਸੁਣ ਲਈ ਹੈ ?' ਉਹ ਬਿਨਾਂ ਅੱਖ ਝਪਕੇ ਆਪਣਾ ਕੰਮ ਕਰਦਾ ਰਿਹਾ। ਉਸ ਨੇ ਦੋ-ਹਰਫ਼ੀ ਗੱਲ ਕਰਦਿਆਂ ਕਿਹਾ : 'ਤੁਹਾਡਾ ਮਤਲਬ ਉਸ ਦੇ ਗੋਲੀ ਮਾਰ ਦੇਣ ਤੋਂ ਹੈ ਨਾ ? ਹਾਂ, ਅਸੀਂ ਇਹ ਸੁਣ ਲਿਆ ਹੋਇਐ।' ਕਤਲ ਬਾਰੇ ਜਨਤਾ ਦੀ ਇਹ ਰੁਖਾਈ ਤੇ ਉਦਾਸੀਨਤਾ ਵੇਖ ਕੇ ਮੈਂ ਤੇ ਵਿਜੇ (ਮਲਹੋਤਰਾ) ਦੋਨੋਂ ਹੀ ਸੁੰਨ ਜਿਹੇ ਹੋ ਗਏ ਸਾਂ। ਜਦੋਂ ਮੈਂ ਵਿਜੇ ਕੁਮਾਰ ਮਲਹੋਤਰਾ ਨੂੰ ਪਾਰਟੀ ਦੇ ਦਫ਼ਤਰ ਮੂਹਰੇ ਉਤਾਰਿਆ ਤਾਂ ਉਹ ਬਿਨਾਂ ਕੋਈ ਸ਼ਬਦ ਬੋਲੇ (ਕਾਰ 'ਚੋਂ) ਉਤਰ ਕੇ ਚਲਾ ਗਿਆ ਸੀ। (ਲੋਕਾਂ ਦੀ) ਇਹ ਉਦਾਸੀਨਤਾ ਦਿਨ ਭਰ ਜਾਰੀ ਰਹੀ ਸੀ।"[5] ਕਿਸੇ ਨੂੰ ਬਲਰਾਜ ਪੁਰੀ ਦੀ ਇਸ ਪੇਸ਼ਕਾਰੀ ਵਿਚ ਥੋੜ੍ਹੀ ਜਿਹੀ ਅਤਕਥਨੀ ਦਾ ਪ੍ਰਭਾਵ ਬਣ ਸਕਦਾ ਹੈ। ਪਰ ਹੋਰ ਕਿੰਨੇ ਹੀ ਨਿਰਪੱਖ ਵਿਅਕਤੀਆਂ, ਹਾਲਾਤ ਬਾਰੇ ਵਿਗੜੀ ਹੋਈ ਤਸਵੀਰ ਪੇਸ਼ ਕਰਨ ਵਿਚ ਜਿਨ੍ਹਾਂ ਦਾ ਕੋਈ ਵੀ ਉਚੇਚਾ ਹਿਤ ਨਹੀਂ ਹੋ ਸਕਦਾ, ਦੀਆਂ ਮੌਕੇ ਦੀਆਂ ਗਵਾਹੀਆਂ ਵੀ ਇਸ ਤੱਥ ਦੀ ਪੁਸ਼ਟੀ ਕਰਦੀਆਂ ਹਨ ਕਿ 31 ਅਕਤੂਬਰ ਨੂੰ ਆਮ ਹਿੰਦੂ ਜਨਤਾ ਅੰਦਰ ਉਸ ਤਰ੍ਹਾਂ ਦਾ ਮਾਨਸਿਕ ਵਿਸ਼ਾਦ ਪੈਦਾ ਨਹੀਂ ਸੀ ਹੋਇਆ, ਜਿਸ ਦੀ ਕਰੂਪ ਝਲਕ ਅਗਲੇ ਤਿੰਨ ਦਿਨਾਂ ਦੌਰਾਨ ਵੇਖਣ ਨੂੰ ਮਿਲੀ ਸੀ। ਅਮਿਤਵ ਘੋਸ਼, ਜਿਹੜਾ ਕਿ ਇਸ ਵੇਲੇ ਸੰਸਾਰ-ਪ੍ਰਸਿੱਧ ਲੇਖਕ ਵਜੋਂ ਆਮ ਜਾਣਿਆ ਜਾਂਦਾ ਹੈ ਅਤੇ ਜੋ ਉਸ ਵੇਲੇ ਦਿੱਲੀ ਯੂਨੀਵਰਸਿਟੀ ਵਿਚ ਪੜ੍ਹਾਉਂਦਾ ਸੀ, ਨੇ ਆਪਣੇ ਇਕ ਲੇਖ ਵਿਚ 31 ਅਕਤੂਬਰ ਦੀ ਸ਼ਾਮ ਨੂੰ ਕਨਾਟ ਪਲੇਸ ਤੋਂ ਸਫ਼ਦਰਜੰਗ ਤਕ ਬੱਸ ਵਿਚ ਕੀਤੇ ਆਪਣੇ ਸਫ਼ਰ ਦੀ ਕਥਾ ਬਿਆਨ ਕੀਤੀ ਹੈ। ਉਸ ਨੇ ਦਰਸਾਇਆ ਹੈ ਕਿ ਉਸ ਵੇਲੇ ਜਦੋਂ ਕਿ ਲੋਹੇ ਦੀਆਂ ਰਾਡਾਂ ਤੇ ਚੈਨਾਂ ਨਾਲ ਲੈਸ ਹਿੰਦੂ ਗਰੋਹਾਂ ਦੁਆਰਾ ਸਿੱਖਾਂ ਨੂੰ ਬੱਸਾਂ ਵਿੱਚੋਂ ਉਤਾਰ ਕੇ ਕੁੱਟਣ-ਮਾਰਨ ਦਾ ਸਿਲਸਿਲਾ ਜ਼ੋਰ ਫੜ ਚੁੱਕਾ ਹੋਇਆ ਸੀ, ਉਦੋਂ ਵੀ ਅਜੇ ਆਮ ਹਿੰਦੂ ਜਨਤਾ ਅੰਦਰ ਸਿੱਖਾਂ ਦੇ ਖ਼ਿਲਾਫ਼ ਫ਼ਿਰਕੂ ਨਫ਼ਰਤ ਤੇ ਦੁਸ਼ਮਣੀ ਦਾ ਉਹ ਭਾਵ ਦਿਖਾਈ ਨਹੀਂ ਸੀ ਦਿੱਤਾ, ਜਿਹਾ ਕਿ ਅਗਲੇ ਤਿੰਨ ਦਿਨਾਂ ਦੌਰਾਨ ਵੇਖਣ ਨੂੰ ਮਿਲਿਆ ਸੀ।[6] ਸੋ ਕੁੱਲ ਮਿਲਾ ਕੇ ਨਿਰਣਾ ਇਹ ਨਿਕਲਦਾ ਹੈ ਕਿ 31 ਅਕਤੂਬਰ ਨੂੰ ਸਿੱਖ ਵਿਰੋਧੀ ਹਿੰਸਾ ਦੀਆਂ ਜੋ ਘਟਨਾਵਾਂ ਵਾਪਰੀਆਂ, ਉਸ ਵਿਚ ਆਪ-ਮੁਹਾਰਤਾ ਤੇ ਭਾਵੁਕਤਾ ਦੇ ਕੁੱਝ ਅੰਸ਼ ਜ਼ਰੂਰ ਸਨ ਪਰ ਉਹ ਨਿਰੋਲ ਆਪ-ਮੁਹਾਰਾ ਪ੍ਰਤਿਕਰਮ ਨਹੀਂ ਸੀ। ਹਿੰਸਾ ਦੀ ਹਰ ਵਾਰਦਾਤ ਵਿਚ, ਕਿਸੇ ਨਾ ਕਿਸੇ ਰੂਪ ਵਿਚ, ਅਗਵਾਈ ਤੇ ਜਥੇਬੰਦੀ ਦਾ ਵੱਧ ਜਾਂ ਘੱਟ ਅੰਸ਼ ਸ਼ਾਮਿਲ ਸੀ। ਲਗਭਗ ਪੰਜ ਵਜੇ ਤਕ, ਜਦੋਂ ਤੀਕ ਹਰਕਿਸ਼ਨ ਲਾਲ ਭਗਤ, ਲਲਿਤ ਮਾਕਨ, ਸੱਜਣ ਕੁਮਾਰ, ਧਰਮ ਦਾਸ ਸ਼ਾਸਤਰੀ ਅਤੇ ਅਰਜਨ ਦਾਸ ਵਰਗੇ ਕਾਂਗਰਸੀ ਆਗੂ, ਇਕ ਇਕ ਕਰਕੇ, ਹਸਪਤਾਲ ਤੋਂ ਆਪੋ-ਆਪਣੇ ਮਿੱਥੇ ਹੋਏ 'ਟੀਚਿਆਂ' ਵੱਲ ਰਵਾਨਾ ਨਹੀਂ ਹੋ ਗਏ ਸਨ, ਉਦੋਂ ਤਕ ਕਿਤੇ ਵੀ ਹਿੰਸਾ ਦੀ ਕੋਈ ਵੱਡੀ ਵਾਰਦਾਤ ਨਹੀਂ ਹੋਈ ਸੀ। ਇਨ੍ਹਾਂ ਆਗੂਆਂ ਦੇ ਹਸਪਤਾਲ ਤੋਂ ਅੱਗੜ-ਪਿੱਛੜ ਰਵਾਨਾ ਹੋ ਜਾਣ ਤੋਂ ਬਾਅਦ ਹੀ ਦਿੱਲੀ ਅੰਦਰ ਵੱਖ-ਵੱਖ ਜਗ੍ਹਾ 'ਤੇ ਫ਼ਿਰਕੂ ਹਿੰਸਾ ਦੀ ਅੱਗ ਦੇ ਲਾਂਬੂ ਬਲਣੇ ਸ਼ੁਰੂ ਹੋਏ ਸਨ।

31 ਅਕਤੂਬਰ ਦੀਆਂ ਘਟਨਾਵਾਂ ਵਿਚ ਸੁਚੇਤ ਹੱਥ ਹੋਣ ਦੀ ਪੁਸ਼ਟੀ ਦੋ ਹੋਰ ਅਹਿਮ

ਤੱਥਾਂ ਤੋਂ ਵੀ ਹੁੰਦੀ ਹੈ। 31 ਦੀ ਸ਼ਾਮ ਨੂੰ ਇੰਦਰਾ ਗਾਂਧੀ ਦੀ ਮੌਤ ਦੀ ਖ਼ਬਰ ਦੇ ਨਾਲ ਹੀ ਦਿੱਲੀ ਸ਼ਹਿਰ ਅੰਦਰ ਸਿੱਖ-ਵਿਰੋਧੀ ਅਫ਼ਵਾਹਾਂ ਫੈਲਣੀਆਂ ਸ਼ੁਰੂ ਹੋ ਗਈਆਂ ਸਨ। ਹਰ ਗਲੀ ਤੇ ਨੁੱਕਰ ਵਿਚ ਇਹ ਅਫ਼ਵਾਹਾਂ ਘੁੰਮ ਗਈਆਂ ਸਨ ਕਿ ਸਿੱਖਾਂ ਨੇ ਇੰਦਰਾ ਗਾਂਧੀ ਦੇ ਕਤਲ ਦੀ ਖ਼ੁਸ਼ੀ ਵਿਚ ਲੱਡੂ ਵੰਡੇ ਤੇ ਭੰਗੜੇ ਪਾਏ ਹਨ; ਪੰਜਾਬ ਤੋਂ ਹਿੰਦੂਆਂ ਦੀਆਂ ਲਾਸ਼ਾਂ ਨਾਲ ਭਰੀਆਂ ਗੱਡੀਆਂ ਪੁਰਾਣੀ ਦਿੱਲੀ ਦੇ ਸਟੇਸ਼ਨ ’ਤੇ ਪੁੱਜੀਆਂ ਹਨ; ਸਿੱਖਾਂ ਨੇ ਦਿੱਲੀ ਅੰਦਰ ਪੀਣ ਵਾਲੇ ਪਾਣੀ ਵਿਚ ਜ਼ਹਿਰ ਮਿਲਾ ਦਿੱਤੀ ਹੈ, ਆਦਿ ਆਦਿ। ਇਹ ਅਫ਼ਵਾਹਾਂ ਟੈਲੀਫ਼ੋਨਾਂ ਦੇ ਜ਼ਰੀਏ ਤੇ ਮੂੰਹੋਂ-ਮੂੰਹੀਂ ਫੈਲਾਈਆਂ ਗਈਆਂ। ਕਈ ਥਾਵਾਂ ’ਤੇ ਪੁਲੀਸ ਦੁਆਰਾ ਇਨ੍ਹਾਂ ਅਫ਼ਵਾਹਾਂ ਨੂੰ ਫੈਲਾਉਣ ਵਿਚ ਸਰਗਰਮ ਰੋਲ ਨਿਭਾਏ ਜਾਣ ਦੇ ਤੱਥ ਦੀ ਪੁਸ਼ਟੀ ਹੋਈ ਹੈ।[7] ਦੂਜੀ ਅਹਿਮ ਗੱਲ ਇਹ ਸਾਹਮਣੇ ਆਈ ਕਿ ਪੁਲੀਸ ਨੇ ਇਨ੍ਹਾਂ ਹਿੰਸਕ ਵਾਰਦਾਤਾਂ ਨੂੰ ਰੋਕਣ ਵਿਚ ਉੱਕਾ ਹੀ ਕੋਈ ਰੁਚੀ ਨਹੀਂ ਸੀ ਪ੍ਰਗਟਾਈ। ਉਹ ਜਾਂ ਤਾਂ ਖ਼ਾਮੋਸ਼ ਦਰਸ਼ਕ ਬਣੀ ਰਹੀ, ਅਤੇ ਜਾਂ ਕਈਆਂ ਥਾਵਾਂ ’ਤੇ ਸਿੱਖ ਵਿਰੋਧੀ ਹਿੰਸਾ ਦੀਆਂ ਘਟਨਾਵਾਂ ਨੂੰ ਨੰਗੇ ਰੂਪ ਵਿਚ ਸ਼ਹਿ ਤੇ ਹੱਲਾਸ਼ੇਰੀ ਦਿੱਤੀ। ਇਸ ਕੁਹਜੇ ਤੱਥ ਦੀ ਤਸਦੀਕ ਵੱਡੀ ਗਿਣਤੀ ਵਿਚ ਆਮ ਲੋਕਾਂ ਤੋਂ ਇਲਾਵਾ ਬਹੁਤ ਸਾਰੇ ਪਤਵੰਤੇ ਸ਼ਹਿਰੀਆਂ ਤੇ ਸੀਨੀਅਰ ਅਫ਼ਸਰਾਂ ਨੇ ਵੀ ਕੀਤੀ ਹੈ।[8] ਜੇਕਰ ਕਿਤੇ ਕਿਸੇ ਜ਼ਮੀਰ ਵਾਲੇ ਪੁਲੀਸ ਅਫ਼ਸਰ ਨੇ ਆਪਣਾ ਬਣਦਾ ਫ਼ਰਜ਼ ਨਿਭਾਉਣ, ਯਾਨੀ ਕਿ ਹਿੰਸਾ ਨੂੰ ਰੋਕਣ ਜਾਂ ਦਬਾਉਣ ਦਾ ਯਤਨ ਕੀਤਾ ਤਾਂ ਉਸ ਨੂੰ ਫ਼ੌਰੀ ਡਿਊਟੀ ਤੋਂ ਲਾਂਭੇ ਕਰ ਦਿੱਤਾ ਗਿਆ। ਮਿਸਾਲ ਵਜੋਂ, ਉਸ ਦਿਨ ਹਿੰਸਾ ਦਾ ਸਭ ਤੋਂ ਪਹਿਲਾ ਮਾਮਲਾ ਸਬਜ਼ੀ ਮੰਡੀ ਦੇ ਪੁਲੀਸ ਠਾਣੇ ਵਿਚ ਦਰਜ ਕੀਤਾ ਗਿਆ ਸੀ। ਉਹ ਵੀ ਸ਼ਾਇਦ ਇਸ ਕਰਕੇ ਹੋ ਸਕਿਆ ਸੀ ਕਿ ਸਬਜ਼ੀ ਮੰਡੀ ਦੇ ਪੁਲੀਸ ਠਾਣੇ ਦਾ ਇਨਚਾਰਜ ਇਕ ਸਿੱਖ ਇੰਸਪੈਕਟਰ ਗੁਰਮੇਲ ਸਿੰਘ ਸੀ ਅਤੇ ਸਬੱਬ ਨਾਲ ਉਸ ਦਾ ਉਪਰਲਾ ਅਫ਼ਸਰ ਵੀ ਇਕ ਸਿੱਖ, ਸਹਾਇਕ ਕਮਿਸ਼ਨਰ ਕੇਵਲ ਸਿੰਘ ਸੀ। ਗੁਰਮੇਲ ਸਿੰਘ ਤੇ ਕੇਵਲ ਸਿੰਘ ਵੱਲੋਂ ਹਿੰਸਾ ਨੂੰ ਫੈਲਣ ਤੋਂ ਰੋਕਣ ਦੇ ਦ੍ਰਿੜ੍ਹ ਇਰਾਦੇ ਦਾ ਪਤਾ ਇਸ ਗੱਲ ਤੋਂ ਲੱਗ ਜਾਂਦਾ ਹੈ ਕਿ ਸਬਜ਼ੀ ਮੰਡੀ ਅੰਦਰ ਇਕੱਠੀ ਹੋਈ ਫ਼ਿਰਕੂ ਭੀੜ ਵੱਲੋਂ ਸਿੱਖਾਂ ਉੱਤੇ ਹਮਲੇ ਕਰਨ ਦੀ ਸੂਚਨਾ ਮਿਲਦਿਆਂ ਹੀ ਪੁਲੀਸ ਨੇ ਫ਼ੁਰਤੀ ਨਾਲ ਕਾਰਵਾਈ ਕਰ ਕੇ 90 ਦੇ ਕਰੀਬ ਦੰਗਾਕਾਰੀਆਂ ਨੂੰ ਮੌਕੇ ’ਤੇ ਹੀ ਹਿਰਾਸਤ ਵਿਚ ਲੈ ਲਿਆ ਸੀ ਅਤੇ ਇਸ ਸੰਬੰਧੀ ਫ਼ੌਰੀ ਐੱਫ਼ ਆਈ ਆਰ ਦਰਜ ਕਰ ਲਈ ਗਈ ਸੀ। ਇਸ ਦੇ ਨਾਲ ਹੀ ਸਬਜ਼ੀ ਮੰਡੀ ਠਾਣੇ ਦੇ ਪੁਲੀਸ ਅਧਿਕਾਰੀਆਂ ਨੇ ਸ਼ਾਮ ਨੂੰ 8 ਵੱਜ ਕੇ 32 ਮਿੰਟ ’ਤੇ ਉਪਰਲੇ ਅਫ਼ਸਰਾਂ ਨੂੰ ਵਾਇਰਲੈੱਸ ਸੁਨੇਹਾ ਭੇਜ ਕੇ ਹਿੰਸਾ ਦੇ ਰੁਝਾਣ ਨੂੰ ਕਾਬੂ ਕਰਨ ਲਈ ਫ਼ੌਰੀ ਕਰਫ਼ਿਊ ਲਾਉਣ ਅਤੇ ਦੰਗਾਕਾਰੀਆਂ ਨੂੰ ‘ਵੇਖਦਿਆਂ ਹੀ ਗੋਲੀ ਮਾਰ ਦੇਣ’ ਦੇ ਹੁਕਮ ਜਾਰੀ ਕਰਨ ਦੀ ਮੰਗ ਕੀਤੀ ਸੀ। ਦਿੱਲੀ ਅੰਦਰ ਸਿੱਖਾਂ ਉੱਤੇ ਹੋ ਰਹੇ ਫ਼ਿਰਕੂ ਹਮਲਿਆਂ ਨੂੰ ਰੋਕਣ ਲਈ ਕੀਤੀ ਗਈ ਇਹ ਪਹਿਲੀ ਅਸਰਦਾਰ ਕਾਰਵਾਈ ਸੀ। ਪਰ ਕਿਉਂਕਿ ਹਿੰਸਾ ਨੂੰ ਰੋਕਣਾ ਪ੍ਰਸ਼ਾਸਨ ਦੇ ਏਜੰਡੇ ’ਤੇ ਨਹੀਂ ਸੀ, ਇਸ ਕਰਕੇ ਹਿੰਸਾ ਨੂੰ ਰੋਕਣ ਦੀ ਇਸ ਈਮਾਨਦਾਰ ਕੋਸ਼ਿਸ਼ ਦਾ ‘ਉਪਰਲੇ ਪੱਧਰ ’ਤੇ’ ਬੇਹੱਦ ਬੁਰਾ ਮਨਾਇਆ ਗਿਆ। ਨਾ ਸਿਰਫ਼ ਉਨ੍ਹਾਂ ਦੀ ਕਰਫ਼ਿਊ ਲਾਉਣ ਦੀ ਮੰਗ ਅਣਸੁਣੀ ਕਰ ਦਿੱਤੀ ਗਈ ਸੀ, ਸਗੋਂ ਉਨ੍ਹਾਂ ਦੇ ਹਿੰਸਾ ਨੂੰ ਕਾਬੂ ਕਰਨ ਦੇ ਯਤਨਾਂ ਨੂੰ ਤਾਰਪੀਡੋ ਕਰਨ ਲਈ ਦਿੱਲੀ ਪੁਲੀਸ ਦਾ ਇਕ ਆਹਲਾ ਅਫ਼ਸਰ—ਸਹਾਇਕ ਕਮਿਸ਼ਨਰ ਹੁਕਮ ਚੰਦ ਜਾਟਵ—ਕਾਹਲੀ ਨਾਲ ਦੇਰ ਰਾਤ ਗਏ ਸਬਜ਼ੀ ਮੰਡੀ ਦੇ ਠਾਣੇ ਵਿਚ ਆ

ਧਮਕਿਆ ਸੀ। ਉਸ ਨੇ ਆਉਂਦਿਆਂ ਹੀ ਉਪਰੋਕਤ ਦੋਨੋਂ ਸਿੱਖ ਅਫ਼ਸਰਾਂ ਨੂੰ 'ਡਿਊਟੀ ਨਿਭਾਉਣ ਦੇ ਅਯੋਗ' ਕਰਾਰ ਦੇ ਕੇ ਡਿਊਟੀ ਤੋਂ ਲਾਂਭੇ ਕਰ ਦਿੱਤਾ ਸੀ। ਬੇਈਮਾਨੀ ਤੇ ਬੇਸ਼ਰਮੀ ਦੀ ਹੱਦ ਇਹ ਕਿ ਡੇਢ ਸਾਲ ਬਾਅਦ ਹੁਕਮ ਚੰਦ ਜਾਟਵ ਨੇ ਮਿਸ਼ਰਾ ਕਮਿਸ਼ਨ ਅੱਗੇ ਗਵਾਹੀ ਦਿੰਦੇ ਹੋਏ ਇਹ ਕੁਫ਼ਰ ਤੋਲਣ ਤੋਂ ਗੁਰੇਜ਼ ਨਹੀਂ ਸੀ ਕੀਤਾ ਕਿ ਕੇਵਲ ਸਿੰਘ ਤੇ ਗੁਰਮੇਲ ਸਿੰਘ 'ਦੰਗਿਆਂ ਦੌਰਾਨ ਆਪਣੀਆਂ ਡਿਊਟੀਆਂ ਛੱਡ ਕੇ ਭੱਜ ਗਏ ਸਨ।'"[9] ਇਸ ਘਟਨਾ ਤੋਂ ਸਾਫ਼ ਜ਼ਾਹਰ ਹੋ ਜਾਂਦਾ ਹੈ ਕਿ ਦਿੱਲੀ ਪ੍ਰਸ਼ਾਸਨ ਦੀ ਨੀਤੀ (ਅਥਵਾ ਨੀਤ) ਸਿੱਖ-ਵਿਰੋਧੀ ਹਿੰਸਾ ਨੂੰ ਰੋਕਣ ਦੀ ਨਹੀਂ, ਸਗੋਂ ਉਤਸ਼ਾਹਤ ਕਰਨ ਦੀ ਸੀ। ਇਸ ਕਰਕੇ ਜੇ ਕਿਸੇ ਪੁਲੀਸ ਅਫ਼ਸਰ ਨੇ ਹਿੰਸਾ ਨੂੰ ਰੋਕਣ ਦਾ ਯਤਨ ਕੀਤਾ ਤਾਂ ਉਸ ਨੂੰ ਤੁਰੰਤ ਡਿਊਟੀ ਤੋਂ ਹਟਾ ਕੇ ਲਾਂਭੇ ਕਰ ਦਿੱਤਾ ਗਿਆ ਸੀ। ਦਿੱਲੀ ਪੁਲੀਸ ਅੰਦਰਲੇ ਸਾਰੇ ਸਿੱਖ ਅਫ਼ਸਰਾਂ ਤੇ ਸਿਪਾਹੀਆਂ ਕੋਲੋਂ ਹਥਿਆਰ ਰਖਾ ਲਏ ਗਏ ਸਨ ਅਤੇ ਉਨ੍ਹਾਂ ਨੂੰ ਡਿਊਟੀਆਂ ਤੋਂ ਵਿਹਲੇ ਕਰ ਦਿੱਤਾ ਗਿਆ ਸੀ।[10]

31 ਅਕਤੂਬਰ ਦੀ ਸ਼ਾਮ ਨੂੰ ਦਿੱਲੀ ਦੀਆਂ ਸੜਕਾਂ ਉੱਤੇ ਸਿੱਖਾਂ ਦੀ ਜੋ ਇੱਜ਼ਤ ਰੋਲੀ ਗਈ, ਉਹ ਅਗਲੇ ਤਿੰਨ ਦਿਨਾਂ ਦੌਰਾਨ ਉਨ੍ਹਾਂ ਉੱਤੇ ਢੱਠਣ ਜਾ ਰਹੇ ਭਿਅੰਕਰ ਕਹਿਰ ਦਾ ਮੰਗਲਾਚਰਨ (prelude) ਸੀ। 31 ਅਕਤੂਬਰ ਦੀਆਂ ਸਿੱਖ-ਵਿਰੋਧੀ ਹਿੰਸਕ ਵਾਰਦਾਤਾਂ ਪਿੱਛੇ ਸੁਚੇਤ ਹੱਥ ਹੋਣ ਦੇ ਅਨੁਮਾਨ ਅਤੇ ਸ਼ੰਕੇ ਅਗਲੇ ਦਿਨ ਦਾ ਸੂਰਜ ਚੜ੍ਹਦਿਆਂ ਹੀ ਯਕੀਨ ਵਿਚ ਬਦਲ ਗਏ ਸਨ। ਅਗਲੇ ਤਿੰਨ ਦਿਨਾਂ ਦੌਰਾਨ ਦਿੱਲੀ ਦੇ ਸਿੱਖ ਭਾਈਚਾਰੇ ਨੇ ਜੋ ਕੁੱਝ ਵੇਖਿਆ ਤੇ ਭੋਗਿਆ, ਉਹ ਯਹੂਦੀਆਂ ਦੇ ਮਹਾਂ-ਨਾਸ਼ (ਹਾਲੋਕਾਸਟ) ਨਾਲੋਂ ਘੱਟ ਨਹੀਂ ਸੀ। (ਸਗੋਂ ਜਿਵੇਂ ਕਿ ਅੱਗੇ ਜਾ ਕੇ ਵੇਖਿਆ ਜਾਵੇਗਾ, ਦੋ ਰੱਤੀਆਂ ਵੱਧ ਹੀ ਸੀ)। ਪਹਿਲੀ ਨਵੰਬਰ ਤੋਂ ਲੈ ਕੇ ਤਿੰਨ ਨਵੰਬਰ ਤਕ, ਪੂਰੇ ਤਿੰਨ ਦਿਨ ਦਿੱਲੀ ਅੰਦਰ ਸਿੱਖਾਂ ਲਈ ਸੂਰਜ ਡੁੱਬਿਆ ਰਿਹਾ। ਹੈਂਸਿਆਰੀਆਂ ਭੀੜਾਂ ਸਿੱਖਾਂ ਨੂੰ ਨਿਰਦਈਪੁਣੇ ਨਾਲ ਕਤਲ ਕਰਦੀਆਂ ਰਹੀਆਂ। ਸਿੱਖਾਂ ਦੇ ਘਰਾਂ, ਗੁਰਦੁਆਰਿਆਂ, ਵਾਹਨਾਂ, ਦੁਕਾਨਾਂ ਤੇ ਕਾਰਖ਼ਾਨਿਆਂ ਨੂੰ ਚੁਣ ਚੁਣ ਕੇ ਅੱਗਾਂ ਲਾਈਆਂ ਜਾਂਦੀਆਂ ਰਹੀਆਂ। ਸਿੱਖ ਸੁਰੱਖਿਆ ਲਈ ਚੀਕ ਪੁਕਾਰ ਕਰਦੇ ਰਹੇ। ਪ੍ਰਸ਼ਾਸਨ ਅੱਗੇ ਵਾਸਤੇ ਪਾਉਂਦੇ ਰਹੇ। ਰਾਜਸੀ ਹੁਕਮਰਾਨਾਂ ਦੇ ਤਰਲੇ ਕਰਦੇ ਰਹੇ। ਪਰ ਸਾਰਿਆਂ ਨੇ ਮਚਲੀ ਚੁੱਪ ਧਾਰਨ ਕਰੀ ਰੱਖੀ। ਪੂਰੇ ਤਿੰਨ ਦਿਨ ਕਾਨੂੰਨ, ਰਾਜ ਤੇ ਸਰਕਾਰ ਕੁੰਭਕਰਨੀ ਨੀਂਦ ਸੁੱਤੇ ਰਹੇ ਅਤੇ ਸਿੱਖ ਨਿਰੰਤਰ ਜ਼ਿਬ੍ਹਾ ਹੁੰਦੇ ਰਹੇ।

31 ਅਕਤੂਬਰ ਦੀ ਸਿੱਖ-ਵਿਰੋਧੀ ਹਿੰਸਾ ਮੁਖ ਤੌਰ 'ਤੇ ਗਿਣਵੇਂ-ਚੁਣਵੇਂ ਫ਼ਿਰਕੂ ਅਨਸਰਾਂ ਵੱਲੋਂ ਸਿੱਖਾਂ ਦੀ ਮਾਰ-ਕੁਟਾਈ ਤੇ ਉਨ੍ਹਾਂ ਦੇ ਵਾਹਨਾਂ ਦੀ ਸਾੜ-ਫੂਕ ਕੀਤੇ ਜਾਣ ਤਕ ਹੀ ਸੀਮਤ ਰਹੀ ਸੀ। ਕਿਸੇ ਵੀ ਜਗ੍ਹਾ ਸਿੱਖਾਂ ਨੂੰ ਕਤਲ ਕੀਤੇ ਜਾਣ ਦੀ ਕੋਈ ਵਾਰਦਾਤ ਨਹੀਂ ਹੋਈ ਸੀ। ਕਿਤੇ ਵੀ ਹਿੰਸਕ ਟੋਲਿਆਂ ਨੇ ਵੱਡੇ ਹਜੂਮਾਂ ਦਾ ਆਕਾਰ ਅਖ਼ਤਿਆਰ ਨਹੀਂ ਕੀਤਾ ਸੀ। ਜ਼ਿਆਦਾਤਰ ਸਿੱਖ ਰਾਤ ਨੂੰ ਇਹ ਗੱਲ ਸੋਚ ਕੇ ਸੌਂ ਗਏ ਸਨ ਕਿ ਇੰਦਰਾ ਗਾਂਧੀ ਦੇ ਸ਼ਰਧਾਲੂਆਂ ਨੇ ਸਿੱਖਾਂ ਉੱਤੇ ਆਪਣਾ ਜੋ ਫ਼ੌਰੀ ਗ਼ੁੱਸਾ ਕੱਢਣਾ ਸੀ, ਉਹ ਕੱਢ ਲਿਆ ਸੀ ਅਤੇ ਅਗਲੇ ਇਕ ਦੋ ਦਿਨਾਂ ਅੰਦਰ ਉਨ੍ਹਾਂ ਦੇ ਹਿਰਦੇ ਸ਼ਾਂਤ ਹੋ ਜਾਣਗੇ ਤੇ ਸਭ ਕੁੱਝ ਮੁੜ ਤੋਂ ਪਹਿਲਾਂ ਵਰਗਾ ਹੋ ਜਾਵੇਗਾ। ਪਰ ਸਥਿਤੀ ਬਾਰੇ ਸਿੱਖਾਂ ਦੀ ਇਹ ਸਮਝ (perception) ਬੇਹੱਦ ਗ਼ਲਤ ਸਾਬਤ ਹੋਈ। ਅਤੇ ਜਦੋਂ ਉਨ੍ਹਾਂ ਨੂੰ ਆਪਣੀ ਇਸ ਗ਼ਲਤੀ ਦਾ ਅਹਿਸਾਸ ਹੋਇਆ ਤਾਂ ਬਹੁਤ ਦੇਰ ਹੋ ਚੁੱਕੀ ਸੀ।

ਪਹਿਲੀ ਨਵੰਬਰ ਦਾ ਦਿਨ ਚੜ੍ਹਦਿਆਂ ਹੀ ਦਿੱਲੀ ਦੇ ਵੱਡੇ ਖੇਤਰਾਂ ਅੰਦਰ ਸਿੱਖਾਂ ਦੇ ਸਮੂਹਿਕ ਕਤਲੇਆਮ ਦਾ ਵਿਆਪਕ ਵਰਤਾਰਾ ਆਰੰਭ ਹੋ ਗਿਆ ਸੀ। ਇਸ ਵਰਤਾਰੇ ਦੀ ਉੱਘੜਵੀਂ ਵਿਸ਼ੇਸ਼ਤਾਈ ਇਹ ਸੀ ਕਿ ਅਲੱਗ ਅਲੱਗ ਥਾਵਾਂ 'ਤੇ ਕਾਤਲਾਂ ਦੇ ਨਾਂ ਪਤੇ ਜ਼ਰੂਰ ਅਲੱਗ ਅਲੱਗ ਸਨ ਪਰ ਹਰ ਜਗ੍ਹਾ ਕਤਲੋ-ਗ਼ਾਰਤ ਦਾ ਪੈਟਰਨ ਇੱਕੋ-ਜਿਹਾ ਸੀ, ਜਿਸ ਦੇ ਖ਼ਾਸੋ-ਖ਼ਾਸ ਲੱਛਣ ਇਸ ਪਰਕਾਰ ਸਨ :

(1) 31 ਅਕਤੂਬਰ ਵਾਂਗ ਹੀ ਅਗਲੇ ਤਿੰਨ ਦਿਨਾਂ ਦੌਰਾਨ ਵੀ ਸਿੱਖ-ਵਿਰੋਧੀ ਫ਼ਿਰਕੂ ਹਿੰਸਾ ਦੀ ਅੱਗ ਨੂੰ ਝੋਕਾ ਦੇਣ ਲਈ ਸਿੱਖ-ਵਿਰੋਧੀ ਅਫ਼ਵਾਹਾਂ ਦਾ ਸੁਚੇਤ ਤੇ ਵਿਉਂਤਬੱਧ ਰੂਪ ਵਿਚ ਇਸਤੇਮਾਲ ਕੀਤਾ ਗਿਆ, ਜਿਸ ਵਿਚ ਪੁਲੀਸ ਦਾ ਰੋਲ ਬਹੁਤ ਹੀ ਨੰਗਾ-ਚਿੱਟਾ ਸੀ। ਕੁੱਝ ਥਾਵਾਂ 'ਤੇ ਪੁਲੀਸ ਨੂੰ ਬਾਕਾਇਦਾ ਆਪਣੀਆਂ ਜੀਪਾਂ ਤੋਂ ਇਹ ਪਬਲਿਕ ਅਨਾਊਂਸਮੈਂਟ ਕਰਦੇ ਵੇਖਿਆ ਗਿਆ ਕਿ 'ਆਪ ਕੇ ਪਾਨੀ ਮੇਂ ਜ਼ਹਿਰ ਮਿਲਾ ਦੀਆ ਗਿਆ ਹੈ, ਕਿਰਪਿਆ ਪਾਨੀ ਨਹੀਂ ਪੀਜੀਏ।'[11]

(2) ਭਾਵੇਂ ਕਿ ਸਿੱਖ-ਵਿਰੋਧੀ ਹਿੰਸਾ ਤੋਂ ਦਿੱਲੀ ਦਾ ਕੋਈ ਵੀ ਖੇਤਰ ਮਹਿਫ਼ੂਜ਼ ਨਹੀਂ ਰਿਹਾ ਸੀ। ਹਰ ਜਗ੍ਹਾ ਹਿੰਦੂ ਭੀੜਾਂ ਵੱਲੋਂ ਸਿੱਖਾਂ ਉੱਤੇ ਫ਼ਿਰਕੂ ਹਮਲੇ ਕੀਤੇ ਗਏ। ਪਰ ਕੁੱਝ ਖੇਤਰਾਂ ਅੰਦਰ ਇਸ ਹਿੰਸਾ ਨੇ ਹੱਦੋਂ ਵੱਧ ਵਹਿਸ਼ੀ ਤੇ ਘਿਰਣਤ ਰੂਪ ਅਖ਼ਤਿਆਰ ਕੀਤਾ। ਦਿੱਲੀ ਦੀਆਂ ਕੁੱਝ ਗ਼ਰੀਬ ਬਸਤੀਆਂ, ਜਿਥੇ 31 ਅਕਤੂਬਰ ਨੂੰ ਪੂਰੀ ਸ਼ਾਂਤੀ ਵਰਤੀ ਰਹੀ ਸੀ, ਅਗਲੇ ਦਿਨਾਂ ਦੌਰਾਨ ਪੂਰੀ ਤਰ੍ਹਾਂ ਨਾਲ ਕਤਲਗਾਹਾਂ ਵਿਚ ਤਬਦੀਲ ਹੋ ਗਈਆਂ ਸਨ। ਸਭ ਨਾਲੋਂ ਵੱਧ ਘਿਨਾਉਣਾ ਤੇ ਡਰਾਉਣਾ ਖ਼ੂਨ-ਖ਼ਰਾਬਾ ਕਲਿਆਣਪੁਰੀ, ਮੰਗੋਲਪੁਰੀ, ਸੁਲਤਾਨਪੁਰੀ ਤੇ ਦਿੱਲੀ ਛਾਉਣੀ ਦੇ ਖੇਤਰਾਂ 'ਚ ਹੋਇਆ, ਜਿਥੇ ਕਿ ਜ਼ਿਆਦਾਤਰ ਸਮਾਜ ਦੇ ਗ਼ਰੀਬ ਤੇ ਪੱਛੜੇ ਵਰਗਾਂ ਦੇ ਲੋਕ ਰਹਿੰਦੇ ਸਨ। ਇਹ ਖ਼ੂਨ-ਖ਼ਰਾਬਾ ਕਰਨ ਵਾਲੀਆਂ ਭੀੜਾਂ ਵਿਚ ਵੱਧ ਗਿਣਤੀ ਆਲੇ-ਦੁਆਲੇ ਦੇ ਗ਼ਰੀਬ ਤੇ ਪੱਛੜੇ (ਹਿੰਦੂ) ਵਰਗਾਂ ਦੀ ਸੀ, ਜੋ ਕਾਂਗਰਸ ਪਾਰਟੀ ਦੇ 'ਵੋਟ ਬੈਂਕ' ਸਮਝੇ ਜਾਂਦੇ ਸਨ। ਜਿਨ੍ਹਾਂ ਖੇਤਰਾਂ ਵਿਚ ਵੱਧ ਮੱਧ ਵਰਗ ਤੇ ਅਮੀਰ ਵਰਗ ਦੇ ਲੋਕ ਰਹਿੰਦੇ ਸਨ ਉਥੇ ਮੁਖ ਤੌਰ 'ਤੇ ਲੁੱਟ-ਮਾਰ ਤੇ ਸਾੜ-ਫੂਕ ਹੋਈ, ਕਤਲੋ-ਗ਼ਾਰਤ ਘੱਟ ਹੋਈ।[12] ਬਿਨਾਂ ਕਿਸੇ ਚੇਤੰਨ ਫ਼ੈਸਲੇ ਤੇ ਦਿਸ਼ਾ-ਨਿਰਦੇਸ਼ਾਂ ਤੋਂ, ਜਨੂੰਨੀ ਭੀੜਾਂ ਵੱਲੋਂ ਅਜਿਹਾ ਵਖਰੇਵਾਂ ਕਰ ਸਕਣਾ ਉੱਕਾ ਹੀ ਸੰਭਵ ਨਹੀਂ ਸੀ।

(3) **ਪੂਰਵ ਵਿਉਂਤਿਆ ਵਰਤਾਰਾ** : ਸਾਰੀਆਂ ਥਾਵਾਂ 'ਤੇ ਦੰਗਾਕਾਰੀਆਂ ਕੋਲ ਸਿੱਖਾਂ ਦੇ ਘਰਾਂ, ਵਾਹਨਾਂ, ਦੁਕਾਨਾਂ ਤੇ ਕਾਰਖ਼ਾਨਿਆਂ ਦਾ ਪੂਰਾ ਵੇਰਵਾ ਸੀ। ਹਰ ਜਗ੍ਹਾ ਹਮਲੇ ਕਰਨ ਤੇ ਅੱਗਾਂ ਲਾਉਣ ਤੋਂ ਪਹਿਲਾਂ ਸਿੱਖਾਂ ਦੇ ਘਰਾਂ, ਵਾਹਨਾਂ, ਦੁਕਾਨਾਂ, ਹੋਟਲਾਂ, ਸਿਨਮਿਆਂ ਤੇ ਫ਼ੈਕਟਰੀਆਂ ਵਗ਼ੈਰਾ ਦੀ ਬਾਕਾਇਦਾ ਸਿਲਸਿਲੇਬੱਧ ਰੂਪ ਵਿਚ ਨਿਸ਼ਾਨਦੇਹੀ ਕੀਤੀ ਗਈ ਸੀ। ਸਕੂਟਰਾਂ ਜਾਂ ਮੈਟਾਡੋਰਾਂ 'ਤੇ, ਅਤੇ ਜਾਂ ਕਈਆਂ ਥਾਵਾਂ 'ਤੇ ਪੈਦਲ ਹੀ ਘੁੰਮ ਰਹੀਆਂ ਵਿਸ਼ੇਸ਼ ਟੋਲੀਆਂ ਨੇ ਇਹ ਕਾਰਜ ਨਿਭਾਇਆ। ਇਸ ਮਨੋਰਥ ਲਈ ਚੋਣ ਸੂਚੀਆਂ, ਰਾਸ਼ਨ ਕਾਰਡਾਂ ਤੇ ਸਕੂਲਾਂ ਦੇ ਰਜਿਸਟਰਾਂ ਆਦਿ ਦੀ ਮੱਦਦ ਲਈ ਗਈ। ਯਹੂਦੀਆਂ ਦੇ ਮਹਾਂ-ਨਾਸ਼ ਦੀ ਮੁਹਿੰਮ ਦੌਰਾਨ ਜਿਸ ਤਰ੍ਹਾਂ ਯਹੂਦੀਆਂ ਦੇ ਘਰਾਂ ਤੇ ਦੁਕਾਨਾਂ ਦੀ ਪਛਾਣ ਕਰਨ ਦਾ ਕਾਰਜ ਆਸਾਨ ਬਣਾਉਣ ਲਈ ਨਾਜ਼ੀਆਂ ਨੇ ਇਨ੍ਹਾਂ ਉੱਤੇ ਬਾਕਾਇਦਾ ਨਿਸ਼ਾਨ ਲਾ ਦਿੱਤੇ ਹੋਏ ਸਨ, ਉਵੇਂ ਹੀ ਦਿੱਲੀ ਅੰਦਰ ਕਈ ਥਾਵਾਂ 'ਤੇ ਹਮਲੇ ਕਰਨ ਤੋਂ ਪਹਿਲਾਂ ਸਿੱਖਾਂ ਦੇ ਘਰਾਂ ਉੱਤੇ ਖ਼ਾਸ ਨਿਸ਼ਾਨ ਲਾ ਦਿੱਤੇ ਗਏ ਸਨ।[13]

ਇਥੋਂ ਤਕ ਕਿ ਸਿੱਖਾਂ ਦੀ ਆਪਣੀ ਮਾਲਕੀ ਵਾਲੇ ਤੇ ਕਿਰਾਏ ਦੇ ਮਕਾਨਾਂ ਵਿਚ ਵੀ ਨਿਖੇੜਾ ਕੀਤਾ ਗਿਆ। ਹਿੰਦੂਆਂ ਦੇ ਮਕਾਨਾਂ ਵਿਚ ਕਿਰਾਏ 'ਤੇ ਰਹਿ ਰਹੇ ਸਿੱਖਾਂ ਦਾ ਸਾਮਾਨ ਲੁੱਟਿਆ ਜਾਂ ਲੂਹਿਆ ਗਿਆ ਪਰੰਤੂ ਘਰਾਂ ਨੂੰ ਸਾੜਨ ਤੋਂ ਸੁਚੇਤ ਰੂਪ ਵਿਚ ਗੁਰੇਜ਼ ਕੀਤਾ ਗਿਆ ਸੀ। ਪ੍ਰਤੱਖ ਹੈ ਕਿ ਇੰਨਾ ਲੰਮਾ ਚੌੜਾ ਵੇਰਵਾ ਇੱਕੋ ਰਾਤ ਵਿਚ ਹੀ ਤਿਆਰ ਨਹੀਂ ਸੀ ਹੋ ਸਕਦਾ। ਇਹ ਵੇਰਵਾ ਤਿਆਰ ਕਰਨ ਦਾ ਅਮਲ ਯਕੀਨੀ ਤੌਰ 'ਤੇ ਬਹੁਤ ਚਿਰ ਪਹਿਲਾਂ ਸ਼ੁਰੂ ਹੋ ਚੁੱਕਾ ਸੀ। ਇਹ ਤੱਥ, ਇੰਦਰਾ ਗਾਂਧੀ ਦੇ ਕਤਲ ਤੋਂ ਕਾਫ਼ੀ ਚਿਰ ਪਹਿਲਾਂ ਹੀ ਸਿੱਖ ਭਾਈਚਾਰੇ ਦੇ ਵਿਰੁੱਧ ਰਚੀ ਗਈ ਕਿਸੇ ਡੂੰਘੀ ਸਾਜ਼ਿਸ਼ ਦਾ ਭੇਤ ਖੋਲ੍ਹਦਾ ਹੈ।

(4) **ਜ਼ੁਲਮਾਂ ਦੀ ਇੱਕੋ ਸ਼ੈਲੀ :** ਸਾੜ-ਫੂਕ ਤੇ ਕਤਲੋ-ਗ਼ਾਰਤ ਲਈ ਹਰੇਕ ਜਗ੍ਹਾ ਇੱਕੋ ਜਿਹੇ ਢੰਗ-ਤਰੀਕੇ ਤੇ ਸਾਧਨ ਇਸਤੇਮਾਲ ਕੀਤੇ ਗਏ। ਹਰ ਜਗ੍ਹਾ ਖ਼ੂਨੀ ਭੀੜਾਂ ਦੇ ਸਿਰਾਂ ਨੂੰ ਚੜ੍ਹੇ ਜਨੂੰਨ ਦੀ ਤਾਸੀਰ ਇੱਕੋ ਜਿਹੀ ਸੀ। ਉਨ੍ਹਾਂ ਦੇ ਨਾਹਰਿਆਂ ਦੇ ਬੋਲ ਤੇ ਕਿਲਕਾਰੀਆਂ ਦਾ ਸ਼ੋਰ ਇੱਕੋ ਜਿਹਾ ਸੀ। ਸਭਨਾਂ ਦੀ ਝਾਕਣੀ ਇੱਕੋ ਜਿੰਨੀ ਮਨਹੂਸ ਤੇ ਡਰਾਉਣੀ ਸੀ। ਸਾਰਿਆਂ ਕੋਲ ਲੋਹੇ ਦੀਆਂ ਇੱਕੋ ਜਿਹੀਆਂ ਰਾਡਾਂ ਸਨ। ਸਾਰੀਆਂ ਥਾਵਾਂ 'ਤੇ ਅੱਗਾਂ ਲਾਉਣ ਲਈ ਮਿੱਟੀ ਦੇ ਤੇਲ, ਡੀਜ਼ਲ ਤੇ ਪੈਟਰੋਲ ਦੇ ਅਗਾਊਂ ਪ੍ਰਬੰਧ ਕੀਤੇ ਹੋਏ ਸਨ। ਬਹੁਤ ਸਾਰੀਆਂ ਥਾਵਾਂ 'ਤੇ ਅੱਗਾਂ ਲਾਉਣ ਲਈ ਇੱਕੋ ਤਰ੍ਹਾਂ ਦੇ ਚਿੱਟੇ ਰੰਗ ਦੇ ਪਾਊਡਰ-ਨੁਮਾ ਰਸਾਇਣਕ ਪਦਾਰਥ ਦੀ ਵਰਤੋਂ ਕੀਤੇ ਜਾਣ ਦੀਆਂ ਚੋਖੀਆਂ ਉਦਾਹਰਣਾਂ ਸਾਹਮਣੇ ਆਈਆਂ। ਹਰ ਜਗ੍ਹਾ ਸਿੱਖਾਂ ਨੂੰ ਜਾਨੋਂ ਮਾਰਨ ਲਈ ਜੋ ਢੰਗ-ਤਰੀਕਾ ਅਪਣਾਇਆ ਗਿਆ, ਉਹ ਬੇਹੱਦ ਕਰੂਰਤਾ ਭਰਿਆ ਸੀ। ਅਜਿਹਾ ਬਹੁਤ ਘੱਟ ਹੋਇਆ ਜਦੋਂ ਕਿਸੇ ਸਿੱਖ ਨੂੰ ਸਿੱਧਾ ਇੱਕੋ-ਸੱਟੇ ਕਤਲ ਕਰ ਦਿੱਤਾ ਗਿਆ ਹੋਵੇ। ਜਾਨੋਂ ਮਾਰਨ ਤੋਂ ਪਹਿਲਾਂ ਲੋਹੇ ਦੀਆਂ ਰਾਡਾਂ ਜਾਂ ਚੇਨਾਂ ਨਾਲ ਉਨ੍ਹਾਂ ਦੇ ਸਿਰ ਫੇਹੇ ਜਾਂਦੇ, ਫਿਰ ਲਹੂ-ਲੁਹਾਣ ਜਿਸਮਾਂ ਉੱਤੇ ਮਿੱਟੀ ਦਾ ਤੇਲ ਛਿੜਕਿਆ ਜਾਂਦਾ ਅਤੇ ਉਸ ਤੋਂ ਬਾਅਦ ਜੀਉਂਦਿਆਂ ਦੇ ਗਲਾਂ ਵਿਚ ਟਾਇਰ ਪਾ ਕੇ ਅੱਗ ਲਾ ਦਿੱਤੀ ਜਾਂਦੀ ਸੀ। ਕੋਈ ਵੀ ਕਤਲ ਖ਼ਾਮੋਸ਼ੀ ਦੇ ਆਲਮ ਵਿਚ ਨਹੀਂ ਸੀ ਹੋਇਆ। ਹਰ ਜਗ੍ਹਾ ਸੋਹਣੇ ਸੁਨੱਖੇ ਸਾਬਤ-ਸੂਰਤ ਸਿੱਖਾਂ ਨੂੰ ਅੱਗ ਵਿਚ ਭੁੱਜਦੇ ਤੇ ਤੜਫ਼ਦੇ ਹੋਏ ਵੇਖ ਕੇ ਹਤਿਆਰੀਆਂ ਭੀੜਾਂ ਵੱਲੋਂ ਖ਼ੁਸ਼ੀ ਵਿਚ ਚਾਂਘੜਾਂ ਪਾਈਆਂ ਗਈਆਂ। ਇਕ ਗੁਜਰਾਤੀ ਹਿੰਦੂ ਔਰਤ ਰਤਨਾ ਬੈਹਨ, ਜੋ ਪਹਿਲੀ ਨਵੰਬਰ ਨੂੰ ਰੇਲ ਰਾਹੀਂ ਬੜੌਦਾ ਤੋਂ ਦਿੱਲੀ ਨੂੰ ਆ ਰਹੀ ਸੀ, ਨੇ ਦੱਸਿਆ ਕਿ ਸਵੇਰੇ ਕੋਈ ਦਸ ਜਾਂ ਸਾਢੇ ਦਸ ਵਜੇ ਦੇ ਕਰੀਬ ਤੁਗ਼ਲਕਾਬਾਦ ਦੇ ਰੇਲਵੇ ਸਟੇਸ਼ਨ ਉੱਤੇ ਭਾਰੀ ਗਿਣਤੀ ਵਿਚ ਇਕੱਠੇ ਹੋਏ ਹਿੰਦੂ ਹਜੂਮ ਨੇ ਰੇਲ ਗੱਡੀ ਨੂੰ ਜ਼ਬਰਦਸਤੀ ਰੋਕ ਲਿਆ ਸੀ। 'ਬਾਹਰ ਪਲੇਟਫ਼ਾਰਮ ਉੱਤੇ ਬੇਹੱਦ ਡਰਾਉਣਾ ਸ਼ੋਰ ਪੈ ਰਿਹਾ ਸੀ। ਕੁੱਝ ਲੋਕਾਂ ਨੇ ਡਰਦੇ ਮਾਰਿਆਂ ਜਲਦੀ ਨਾਲ ਡੱਬਿਆਂ ਦੀਆਂ ਖਿੜਕੀਆਂ ਤੇ ਦਰਵਾਜ਼ੇ ਬੰਦ ਕਰ ਲਏ ਸਨ। ਭੀੜਾਂ ਨੇ ਡੱਬਿਆਂ ਨੂੰ ਅੱਗਾਂ ਲਾ ਦੇਣ ਦੀਆਂ ਧਮਕੀਆਂ ਦਿੱਤੀਆਂ। ਅੱਠ ਦਸ ਨੌਜਵਾਨ ਮੁੰਡੇ ਸਾਡੇ ਡੱਬੇ ਵਿਚ ਘੁਸ ਆਏ। ਉਨ੍ਹਾਂ ਨੇ ਹੱਥਾਂ ਵਿਚ ਲੋਹੇ ਦੀਆਂ ਰਾਡਾਂ ਫੜੀਆਂ ਹੋਈਆਂ ਸਨ। ਛੇਤੀ ਹੀ ਹੋਰ ਮਾਰ-ਖੁੰਡੀਆਂ ਭੀੜਾਂ ਡੱਬੇ ਅੰਦਰ ਘੁਸ ਆਈਆਂ। ਉਨ੍ਹਾਂ ਨੇ ਸਿੱਖ ਮੁਸਾਫ਼ਰਾਂ ਨੂੰ ਚੁਣ ਚੁਣ ਕੇ ਡੱਬਿਆਂ 'ਚੋਂ ਬਾਹਰ ਕੱਢਣਾ ਸ਼ੁਰੂ ਕਰ ਦਿੱਤਾ। ਇਕ ਬਜ਼ੁਰਗ ਸਿੱਖ ਨੂੰ ਕੇਸਾਂ ਤੋਂ ਫੜ ਕੇ ਧੂਹ ਲਿਆ ਗਿਆ ਅਤੇ ਉਸ ਦੇ ਸਿਰ ਵਿਚ ਜ਼ੋਰ ਨਾਲ ਲੋਹੇ ਦੀ ਰਾਡ ਮਾਰ ਕੇ ਉਸ ਨੂੰ ਪਲੇਟਫ਼ਾਰਮ ਉੱਤੇ ਸੁੱਟ

ਲਿਆ। ਫਿਰ ਉਨ੍ਹਾਂ ਪਹਿਲਾਂ ਉਸ ਦੇ ਸਿਰ ਦੇ ਵਾਲ ਕੱਟ ਸੁੱਟੇ ਅਤੇ ਉਸ ਤੋਂ ਬਾਅਦ ਉਸ ਉੱਤੇ ਮਿੱਟੀ ਦਾ ਤੇਲ ਪਾ ਕੇ ਅੱਗ ਲਾ ਦਿੱਤੀ ਗਈ। ਇਹ ਬੜਾ ਹੀ ਹੌਲਨਾਕ ਦ੍ਰਿਸ਼ ਸੀ। ਅੱਗ ਵਿਚ ਸੜ ਰਿਹਾ ਉਹ ਬਜ਼ੁਰਗ ਲਗਾਤਾਰ ਬੂ-ਦੁਹਾਈ ਕਰੀ ਜਾ ਰਿਹਾ ਸੀ। ਬਾਹਰ ਪਲੇਟਫ਼ਾਰਮ ਉੱਤੇ ਸੜ ਰਹੇ ਉਸ ਦੇ ਜਿਸਮ ਦਾ ਧੂੰਆਂ ਸਾਰੇ ਡੱਬੇ ਅੰਦਰ ਫੈਲ ਗਿਆ ਸੀ। ਉਹ ਝਾਕੀ ਮੈਨੂੰ ਕਦੇ ਨਹੀਂ ਭੁੱਲਣੀ। ਪਲੇਟਫ਼ਾਰਮ ਉੱਤੇ ਜਮ੍ਹਾਂ ਹੋਈ ਭੀੜ ਕਾਤਲਾਂ ਨੂੰ ਲਗਾਤਾਰ ਹੱਲਾਸ਼ੇਰੀਆਂ ਦਿੰਦੀ ਰਹੀ।'[14] ਕਈਆਂ ਥਾਵਾਂ 'ਤੇ ਨਿਰਦਈਆਂ ਵੱਲੋਂ, ਬੁਰੀ ਤਰ੍ਹਾਂ ਜ਼ਖ਼ਮੀ ਹੋਏ ਤੇ ਪੀੜ ਨਾਲ ਕਰਾਹ ਰਹੇ ਸਿੱਖਾਂ ਨੂੰ ਜਾਨੋਂ ਮਾਰਨ ਤੋਂ ਪਹਿਲਾਂ ਉਨ੍ਹਾਂ ਦੀਆਂ ਅੱਖਾਂ ਨੋਚ ਲੈਣ ਵਰਗੀਆਂ ਦਿਲ-ਕੰਬਾਊ ਵਾਰਦਾਤਾਂ ਆਮ ਵਾਪਰੀਆਂ। ਜੇਕਰ ਅੱਗ ਵਿਚ ਸੜ ਰਹੇ ਕਿਸੇ ਸਿੱਖ ਨੇ ਕਾਤਲਾਂ ਕੋਲੋਂ ਪਾਣੀ ਮੰਗਣ ਦੀ 'ਗੁਸਤਾਖ਼ੀ' ਕੀਤੀ ਤਾਂ ਉਸ ਦੇ ਮੂੰਹ ਵਿਚ ਪਿਸ਼ਾਬ ਕੀਤਾ ਗਿਆ।[15] ਕਈ ਮਾਮਲੇ ਅਜਿਹੇ ਸਾਹਮਣੇ ਆਏ ਜਦੋਂ ਸਿੱਖਾਂ ਦੇ ਸਿਰਾਂ ਨੂੰ ਪੱਥਰਾਂ ਨਾਲ ਹੀ ਕੁੱਟ ਕੁੱਟ ਕੇ ਫੇਹ ਦਿੱਤਾ ਗਿਆ।[16] 'ਨੰਦ ਨਗਰੀ ਵਿਚ ਮਰਦ ਮੈਂਬਰਾਂ ਨੂੰ ਵਾਲਾਂ ਤੋਂ ਫੜ ਕੇ ਘਰਾਂ 'ਚੋਂ ਬਾਹਰ ਖਿੱਚ ਲਿਆਂਦਾ ਗਿਆ, ਫਿਰ ਬਹੁਤ ਹੀ ਬੁਰੀ ਤਰ੍ਹਾਂ ਕੁੱਟ-ਮਾਰ ਕੀਤੀ ਗਈ, ਉਨ੍ਹਾਂ ਦੇ ਸਿਰ ਮੁੰਨ ਦਿੱਤੇ ਤੇ ਦਾੜ੍ਹੀਆਂ ਸਾੜ ਦਿੱਤੀਆਂ ਗਈਆਂ; ਅਤੇ ਫਿਰ ਜਿਵੇਂ ਇਹ ਫੁਟਬਾਲ ਦਾ ਮੈਚ ਹੋਵੇ, ਉਨ੍ਹਾਂ ਨੂੰ ਜ਼ਮੀਨ 'ਤੇ ਗੇਰ ਲਿਆ ਗਿਆ ਅਤੇ ਗੰਦੀਆਂ ਨਾਲੀਆਂ ਵਿਚ ਲੋਟਣੀਆਂ ਖੁਆਈਆਂ ਗਈਆਂ। ਅਖ਼ੀਰ ਵਿਚ ਜਦੋਂ ਉਹ ਤਕਰੀਬਨ ਬੇਹੋਸ਼ ਹੋ ਗਏ ਤਾਂ ਉਨ੍ਹਾਂ ਨੂੰ ਅੱਗ ਦੇ ਭਾਂਬੜਾਂ ਵਿਚ ਸੁੱਟ ਕੇ ਜਿਉਂਦਿਆਂ ਸੂਰਾਂ ਵਾਂਗੂੰ ਭੁੰਨ ਦਿੱਤਾ ਗਿਆ।'[17] 'ਮਰਦਾਂ ਨੂੰ ਸਿਰਫ਼ ਮਾਰਿਆ ਨਹੀਂ ਸੀ ਗਿਆ, ਉਨ੍ਹਾਂ ਦੀ ਤਸੀਹੇ ਦੇ ਕੇ ਜਾਨ ਕੱਢੀ ਗਈ ਸੀ। ਅੰਗਾਂ ਨਾਲੋਂ ਅੰਗ ਜੁਦਾ ਕਰ ਦਿੱਤੇ ਗਏ ਸਨ। ਅੱਖਾਂ ਨੋਚ ਲਈਆਂ ਗਈਆਂ ਸਨ, ਤੇ ਜਿਉਂਦਿਆਂ ਨੂੰ ਹੀ ਜਲਾ ਦਿੱਤਾ ਗਿਆ ਸੀ।'[18]

(5) **ਗੁਰਦੁਆਰੇ ਬਣੇ ਚੋਣਵਾਂ ਨਿਸ਼ਾਨਾ :** ਸਾਰੀਆਂ ਹੀ ਥਾਵਾਂ 'ਤੇ ਹਿੰਦੂ ਹਜੂਮਾਂ ਵੱਲੋਂ ਗੁਰਦੁਆਰਿਆਂ ਨੂੰ ਉਚੇਚਾ ਨਿਸ਼ਾਨਾ ਬਣਾਇਆ ਗਿਆ। ਦਿੱਲੀ ਅੰਦਰ ਕਤਲੋ-ਗ਼ਾਰਤ ਦੇ ਥੰਮ੍ਹਦਿਆਂ ਹੀ 5 ਨਵੰਬਰ ਨੂੰ ਜਸਟਿਸ ਹਿਦਾਇਤਉਲਾ ਦੀ ਅਗਵਾਈ ਹੇਠ ਕਾਇਮ ਕੀਤੀ ਗਈ 'ਪੀਪਲਜ਼ ਰੀਲੀਫ਼ ਕਮੇਟੀ' ਨਾਂ ਦੀ ਲੋਕ-ਸੰਸਥਾ ਨੇ ਸਮੁੱਚੇ ਘੱਲੂਘਾਰੇ ਦੌਰਾਨ ਗੁਰਦੁਆਰਿਆਂ ਨੂੰ ਸਾੜਨ ਦੀਆਂ ਘਟਨਾਵਾਂ ਬਾਰੇ ਇਕੱਠੀ ਕੀਤੀ ਭਰਵੀਂ ਜਾਣਕਾਰੀ ਦੇ ਆਧਾਰ 'ਤੇ ਮਿਸ਼ਰਾ ਕਮਿਸ਼ਨ ਅੱਗੇ ਪੇਸ਼ ਕੀਤੇ ਆਪਣੇ ਹਲਫ਼ਨਾਮੇ ਵਿਚ ਇਹ ਅਹਿਮ ਤੱਥ ਨੋਟ ਕੀਤਾ ਸੀ ਕਿ ਹਰ ਇਲਾਕੇ ਅੰਦਰ ਹੀ ਦੰਗਾਕਾਰੀਆਂ ਦਾ ਰੋਹ ਸਭ ਨਾਲੋਂ ਪਹਿਲਾਂ ਗੁਰਦੁਆਰੇ ਉੱਤੇ ਨਾਜ਼ਲ ਹੋਇਆ ਸੀ।[19] ਇਹ ਤੱਥ ਅਮੀਆ ਰਾਓ, ਅਰਬਿੰਦੋ ਘੋਸ਼ ਤੇ ਐਨ ਡੀ ਪੰਚੋਲੀ ਨੇ ਵੀ ਬਿਆਨ ਕੀਤਾ ਹੈ। ਹਰਜੀ ਮਲਿਕ ਨੇ ਵੀ ਇਸ ਤੱਥ ਦੀ ਤਸਦੀਕ ਕਰਦਿਆਂ ਲਿਖਿਆ ਹੈ ਕਿ 'ਬਲਿਊ ਸਟਾਰ ਦੀ ਤਰ੍ਹਾਂ ਸਾਰੀ ਦਿੱਲੀ ਦੇ ਗੁਰਦੁਆਰੇ ਧਾੜਵੀਆਂ ਦੇ ਪਹਿਲੇ ਨਿਸ਼ਾਨੇ ਸਨ।' ਸਿਟੀਜ਼ਨਜ਼ ਕਮਿਸ਼ਨ ਨੇ ਆਪਣੀ ਰਿਪੋਰਟ ਵਿਚ ਇਹ ਅਹਿਮ ਇੰਕਸ਼ਾਫ਼ ਕੀਤਾ ਕਿ ਦਿੱਲੀ ਦੇ ਕੁੱਲ ਸਾਢੇ ਚਾਰ ਸੌ ਦੇ ਕਰੀਬ ਗੁਰਦੁਆਰਿਆਂ 'ਚੋਂ ਕੋਈ ਤਿੰਨ ਚੁਥਾਈ ਗੁਰਦੁਆਰਿਆਂ ਨੂੰ ਤਕੜਾ ਨੁਕਸਾਨ ਪੁਚਾਇਆ ਗਿਆ ਜਾਂ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ ਗਿਆ ਸੀ। ਇਕੱਲੇ ਜਨਕਪੁਰੀ ਇਲਾਕੇ ਵਿਚ ਹੀ 14 ਗੁਰਦੁਆਰਿਆਂ ਨੂੰ ਅੱਗਾਂ ਲਾਈਆਂ ਗਈਆਂ ਸਨ। ਕਮਿਸ਼ਨ ਮੁਤਾਬਿਕ ਭਾਰਤ ਅੰਦਰ ਫ਼ਿਰਕੂ ਹਿੰਸਾ ਦੇ ਇਤਿਹਾਸ ਵਿਚ ਇਹ ਪਹਿਲਾ ਮੌਕਾ ਸੀ

ਜਦੋਂ ਧਾਰਮਿਕ ਅਸਥਾਨਾਂ ਉੱਤੇ ਤਰਤੀਬਬੱਧ ਹਮਲੇ ਕੀਤੇ ਗਏ।[20] ਦਿੱਲੀ ਦੇ ਇਕ ਸਿੱਖ ਵਿਦਵਾਨ ਡਾ. ਜਸਪਾਲ ਸਿੰਘ ਨੇ ਇਸ ਵਰਤਾਰੇ ਦਾ ਜ਼ਿਕਰ ਕਰਦੇ ਹੋਏ ਲਿਖਿਆ ਹੈ ਕਿ 'ਇਥੋਂ ਤਕ ਕਿ ਉਹ ਮਹਾਨ ਪਵਿੱਤਰ ਇਤਿਹਾਸਕ ਅਸਥਾਨ, ਜਿਥੇ ਹਿੰਦ ਦੀ ਚਾਦਰ ਤਿਲਕ ਜਨੇਊ ਦੇ ਰਾਖੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਧੜ ਦਾ ਸਸਕਾਰ ਕੀਤਾ ਗਿਆ ਸੀ, ਗੁਰਦੁਆਰਾ ਰਕਾਬ ਗੰਜ ਨੂੰ ਵੀ ਹਿੰਸਕ ਭੀੜ ਨੇ ਆਪਣੀ ਵਹਿਸ਼ਤ ਦਾ ਨਿਸ਼ਾਨਾ ਬਣਾਇਆ। ਕੋਈ ਤਬਕਾ ਇਤਨਾ ਅਕ੍ਰਿਤਘਣ ਹੋ ਸਕਦਾ ਹੈ, ਇਸ ਦਾ ਅੰਦਾਜ਼ਾ ਇਸ ਘਟਨਾ ਤੋਂ ਪਹਿਲਾਂ ਨਹੀਂ ਸੀ ਲਾਇਆ ਜਾ ਸਕਦਾ।'[21] ਇਹ ਵਰਤਾਰਾ ਦਿੱਲੀ ਤਕ ਹੀ ਸੀਮਤ ਨਹੀਂ ਰਿਹਾ ਸੀ। ਹਿੰਦੂ ਫ਼ਿਰਕੂਪੁਣੇ ਦਾ ਇਹ ਘਿਨਾਉਣਾ ਪੱਖ ਹਰ ਜਗ੍ਹਾ ਉਜਾਗਰ ਹੋਇਆ। ਕਾਨ੍ਹਪੁਰ ਸ਼ਹਿਰ ਦੇ ਕੁੱਲ 50 ਦੇ ਕਰੀਬ ਗੁਰਦੁਆਰਿਆਂ 'ਚੋਂ ਮੁਸ਼ਕਲ ਨਾਲ ਇਕ ਦੋ ਗੁਰਦੁਆਰੇ ਹੀ ਬਚੇ ਹੋਣਗੇ ਜਿਨ੍ਹਾਂ ਦਾ ਕੋਈ ਨੁਕਸਾਨ ਨਹੀਂ ਸੀ ਹੋਇਆ। ਬਾਕੀ ਸਾਰਿਆਂ ਦੀ ਜਾਂ ਤਾਂ ਭੰਨ-ਤੋੜ ਕੀਤੀ ਗਈ ਅਤੇ ਜਾਂ ਬਹੁਤਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਸਮੇਤ ਅੱਗਾਂ ਲਾ ਕੇ ਸਾੜ ਦਿੱਤਾ ਗਿਆ ਸੀ। ਧਨਬਾਦ ਸ਼ਹਿਰ ਦੇ ਇਕ ਗੁਰਦੁਆਰੇ ਨੂੰ ਲਾਈ ਗਈ ਅੱਗ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਜਨ ਤੋਂ ਵੱਧ ਸਰੂਪ ਪੂਰੀ ਤਰ੍ਹਾਂ ਸੜ ਗਏ ਸਨ। ਇਸ ਤੋਂ ਇਲਾਵਾ ਆਲੇ-ਦੁਆਲੇ ਦੇ ਇਲਾਕੇ ਅੰਦਰ 4-5 ਹੋਰ ਗੁਰਦੁਆਰੇ ਵੀ ਅੱਗ ਲਾ ਕੇ ਲੂਹ ਦਿੱਤੇ ਗਏ ਸਨ। ਬਿਹਾਰ ਦੇ ਪਟਨਾ ਸ਼ਹਿਰ ਅੰਦਰ ਫ਼ਿਰਕੂ ਜਨੂੰਨੀਆਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਪਟਨਾ ਸਾਹਿਬ ਅੰਦਰ ਗੁਜ਼ਾਰੇ ਸਮੇਂ ਨਾਲ ਸੰਬੰਧਿਤ ਇਕ ਗੁਰਦੁਆਰੇ ਨੂੰ ਵੀ ਅੱਗ ਲਾਉਣ ਤੋਂ ਪਰਹੇਜ਼ ਨਹੀਂ ਕੀਤਾ ਸੀ। ਹਰਿਆਣੇ ਅੰਦਰ ਅਨੇਕਾਂ ਥਾਵਾਂ 'ਤੇ ਗੁਰੂ ਘਰਾਂ ਨੂੰ ਅੱਗਾਂ ਲਾਈਆਂ ਗਈਆਂ। ਪਲਵਲ ਦੇ ਇਕ ਗੁਰਦੁਆਰੇ ਵਿਚ ਸੁੱਤੇ ਪਏ ਗ੍ਰੰਥੀ ਤੇ ਇਕ ਯਾਤਰੀ ਨੂੰ ਮੰਜਿਆਂ 'ਤੇ ਬੰਨ੍ਹ ਕੇ ਅੱਗ ਲਾ ਕੇ ਜਿਉਂਦਿਆਂ ਸਾੜ ਦਿੱਤਾ ਗਿਆ ਸੀ। ਇਸੇ ਤਰ੍ਹਾਂ ਗੁੜਗਾਉਂ ਤੇ ਰਿਵਾੜੀ ਦੇ ਇਲਾਕਿਆਂ ਵਿਚ ਕਈ ਸਾਰੇ ਗੁਰਦੁਆਰਿਆਂ ਨੂੰ ਨੁਕਸਾਨ ਪਹੁੰਚਾਇਆ ਗਿਆ। ਉੱਤਰ ਪ੍ਰਦੇਸ਼ ਤੇ ਹੋਰਨਾਂ ਰਾਜਾਂ ਅੰਦਰ ਵੀ ਅਜਿਹੀਆਂ ਵਾਰਦਾਤਾਂ ਵੱਡੀ ਗਿਣਤੀ ਵਿਚ ਹੋਈਆਂ।[22] ਅਮੀਆ ਰਾਓ, ਘੋਸ਼ ਤੇ ਪੰਚੋਲੀ ਨੇ ਇਸ ਫ਼ਿਰਕੂ ਕਾਰੇ ਦੀ ਵਿਆਖਿਆ ਕਰਦੇ ਹੋਏ ਲਿਖਿਆ ਹੈ ਕਿ 'ਕਿਸੇ ਸਿੱਖ ਲਈ ਗੁਰਦੁਆਰਾ ਉਸ ਦੀ ਨਿਹਚਾ, ਪ੍ਰੇਮ-ਭਾਉ ਤੇ ਦੀਦਾ-ਦਲੇਰੀ, ਗੱਲ ਕੀ ਉਸ ਦੀਆਂ ਸਾਰੀਆਂ ਮਾਨਤਾਵਾਂ ਦਾ ਪ੍ਰਤੀਕ ਹੈ। ਜਦੋਂ ਗੁਰਦੁਆਰਾ ਢੱਠ ਗਿਆ ਤਾਂ ਉਹ ਵੀ ਇਸ ਦੇ ਨਾਲ ਹੀ ਢਹਿ ਜਾਂਦਾ ਹੈ। (ਧਾੜਵੀਆਂ ਵੱਲੋਂ) ਪਹਿਲਾਂ ਉਸ ਦਾ ਨੈਤਿਕ ਬਲ ਤੋੜਿਆ ਗਿਆ, ਤੇ ਉਸ ਤੋਂ ਬਾਅਦ ਉਸ ਨੂੰ ਜਿਸਮਾਨੀ ਰੂਪ ਵਿਚ ਭੰਨਿਆ ਗਿਆ। ਇਹੀ ਵਜ੍ਹਾ ਸੀ ਕਿ ਹਰ ਜਗ੍ਹਾ ਪਹਿਲਾਂ ਗੁਰਦੁਆਰੇ ਉੱਤੇ ਹਮਲਾ ਕੀਤਾ ਗਿਆ ਤੇ ਉਸ ਤੋਂ ਬਾਅਦ ਉਸ (ਸਿੱਖਾਂ) ਦਾ ਕਤਲ ਕੀਤਾ ਗਿਆ ਸੀ।'[23] ਗੁਰਦੁਆਰਿਆਂ ਨੂੰ ਸਾੜਨ ਦੇ ਨਾਲ ਹੀ ਫ਼ਿਰਕੂ ਭੀੜਾਂ ਦੁਆਰਾ ਬਹੁਤ ਸਾਰੀਆਂ ਥਾਵਾਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦੀ ਗਿਣ-ਮਿਥ ਕੇ, ਅਤੇ ਬੇਹੱਦ ਘਟੀਆ ਢੰਗਾਂ ਨਾਲ, ਕੀਤੀ ਗਈ ਘੋਰ ਬੇਅਦਬੀ ਨੇ ਸਿੱਖਾਂ ਨੂੰ ਸਭ ਨਾਲੋਂ ਜ਼ਿਆਦਾ ਦੁੱਖ ਪਹੁੰਚਾਇਆ। ਇਹ ਇਕ ਅਜਿਹੀ ਗੱਲ ਸੀ ਜਿਸ ਦੀ ਸਿੱਖਾਂ ਨੇ ਕਦੇ ਕਲਪਨਾ ਵੀ ਨਹੀਂ ਕੀਤੀ ਸੀ। ਕਿੰਨੇ ਹੀ ਚਸ਼ਮਦੀਦ ਗਵਾਹਾਂ ਨੇ ਇਸ ਘਿਨਾਉਣੇ ਤੱਥ ਦੀ ਤਸਦੀਕ ਕੀਤੀ ਹੈ ਕਿ ਧਾੜਵੀਆਂ ਨੇ ਕਈ ਜਗ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਨੂੰ ਅਤਿਅੰਤ ਨਫ਼ਰਤ ਨਾਲ ਠੁੱਡੇ ਮਾਰੇ, ਹਵਾ 'ਚ

ਉਛਾਲਿਆ, ਇਸ ਦੇ ਸਾਰੇ ਪੰਨੇ ਪਾੜ ਕੇ ਖਿਲਾਰ ਦਿੱਤੇ ਗਏ, ਇਨ੍ਹਾਂ ਫਟੇ-ਖਿਲਰੇ ਪੰਨਿਆਂ ਨੂੰ ਪੈਰਾਂ ਹੇਠ ਮਧੋਲਿਆ ਗਿਆ, ਅਤੇ ਕਈ ਥਾਵਾਂ 'ਤੇ ਅਜਿਹਾ ਕੁੱਝ ਕੀਤਾ ਗਿਆ ਜਿਸ ਦਾ ਜ਼ਿਕਰ ਕਰਨਾ ਵੀ ਮੁਸ਼ਕਲ ਹੈ।[24] ਭਾਰਤ ਅੰਦਰ ਫ਼ਿਰਕੂ ਦੰਗੇ ਬਹੁਤ ਹੋਏ ਹਨ। ਪਰ ਕਿਸੇ ਫ਼ਿਰਕੇ ਦੇ ਧਾਰਮਿਕ ਗ੍ਰੰਥ ਦਾ ਇਸ ਤਰ੍ਹਾਂ ਗਿਣੇ-ਮਿੱਥੇ ਤੇ ਯੋਜਨਾਬੱਧ ਢੰਗ ਨਾਲ ਅਪਮਾਨ ਕਰਨ ਦਾ ਇਤਿਹਾਸ ਅੰਦਰ ਇਹ ਪਹਿਲਾ ਬਦਨਾਮ ਵਾਕਿਆ ਹੈ। ਕਿਸੇ ਆਪ-ਮੁਹਾਰੇ ਤੇ ਮੌਕੇ 'ਤੇ ਪੈਦਾ ਹੋਏ ਵਕਤੀ ਗ਼ੁੱਸੇ 'ਚੋਂ ਇਸ ਕਦਰ ਕਮੀਨੀ ਫ਼ਿਰਕੂ ਹਰਕਤ ਨਹੀਂ ਹੋ ਸਕਦੀ। ਅਜਿਹਾ ਕਰਮ ਜ਼ਰੂਰ ਹੀ ਕਿਸੇ ਵੱਧ ਡੂੰਘੀ ਤੇ ਵਧੇਰੇ ਬੁਨਿਆਦੀ ਨਫ਼ਰਤ ਦਾ ਪ੍ਰਗਟਾਵਾ ਕਰਦਾ ਹੈ।

(6) **ਧਾਰਮਿਕ ਚਿੰਨ੍ਹਾਂ ਦੀ ਬੇਅਦਬੀ :** ਲਗਭਗ ਹਰ ਜਗ੍ਹਾ ਹਿੰਦੂ ਭੀੜਾਂ ਨੇ ਸਿੱਖਾਂ ਦੇ ਧਾਰਮਿਕ ਚਿੰਨ੍ਹਾਂ ਵਿਰੁੱਧ ਉਚੇਚੀ ਨਫ਼ਰਤ ਵਿਖਾਈ। ਸਿੱਖਾਂ ਨੂੰ ਬੇਦਰਦੀ ਨਾਲ ਕਤਲ ਕਰਨ ਤੋਂ ਪਹਿਲਾਂ ਉਨ੍ਹਾਂ ਦੀਆਂ ਪੱਗਾਂ ਨੂੰ ਹਵਾ ਵਿਚ ਉਛਾਲਣ ਤੇ ਸਾੜ ਦੇਣ ਅਤੇ ਉਨ੍ਹਾਂ ਦੇ ਕੇਸਾਂ-ਦਾੜ੍ਹੀਆਂ ਨੂੰ ਜਬਰਨ ਕੁਤਰ ਦੇਣ ਦੀਆਂ ਘਟਨਾਵਾਂ ਬਹੁਤ ਹੀ ਵਿਆਪਕ ਪੈਮਾਨੇ 'ਤੇ ਵਾਪਰੀਆਂ। ਇਹ ਕਰਤੂਤ ਕਰਦਿਆਂ ਹਿੰਦੂ ਭੀੜਾਂ ਵੱਲੋਂ ਖ਼ੁਸ਼ੀ ਵਿਚ ਕਿਲਕਾਰੀਆਂ ਮਾਰਨ ਅਤੇ ਚਾਂਭੜਾਂ ਪਾਏ ਜਾਣ ਦੀਆਂ ਰਿਪੋਰਟਾਂ ਆਮ ਮਿਲੀਆਂ ਹਨ। ਈਸਟ ਵਿਨੋਦ ਨਗਰ ਦੀਆਂ ਕੁੱਝ ਵਿਧਵਾਵਾਂ ਨੇ ਅਮੀਆ ਰਾਓ ਤੇ ਉਸ ਦੇ ਸਾਥੀਆਂ ਨੂੰ ਆਪਣੀ ਦਰਦਨਾਕ ਵਿਥਿਆ ਬਿਆਨ ਕਰਦਿਆਂ ਦੱਸਿਆ ਕਿ ਪਹਿਲੀ ਨਵੰਬਰ ਨੂੰ ਯੂ ਪੀ ਦੀ ਸਰਹੱਦ ਵਾਲੇ ਪਾਸਿਓਂ ਖੱਦਰ ਦੀਆਂ ਦੁੱਧ ਚਿੱਟੀਆਂ ਪੁਸ਼ਾਕਾਂ ਵਾਲੇ ਕਾਂਗਰਸੀ ਵਰਕਰਾਂ ਨਾਲ ਭਰੀਆਂ ਹੋਈਆਂ ਦੋ ਬੱਸਾਂ ਆਈਆਂ ਜੋ ਕਾਲੋਨੀ ਦੇ ਸਾਹਮਣੇ ਸੜਕ ਉੱਤੇ ਆ ਕੇ ਰੁਕ ਗਈਆਂ। ਇਹ ਵਰਕਰ ਇੰਦਰਾ ਗਾਂਧੀ ਦੇ ਅੰਤਿਮ ਦਰਸ਼ਨ ਕਰਨ ਚੱਲੇ ਸਨ। ਉਹ ਕਾਹਲੀ ਨਾਲ ਬੱਸਾਂ 'ਚੋਂ ਉਤਰ ਕੇ ਕਾਲੋਨੀ ਅੰਦਰ ਆ ਘੁਸੇ ਅਤੇ ਉਨ੍ਹਾਂ ਉਥੇ ਪਹਿਲਾਂ ਹੀ ਚੋਖੀ ਗਿਣਤੀ ਵਿਚ 'ਕੱਠੇ ਹੋਏ ਮਸ਼ਟੰਡਿਆਂ ਨੂੰ ਨਾਲ ਲੈ ਕੇ ਸਿੱਖਾਂ ਉੱਤੇ ਵਹਿਸ਼ੀ ਹੱਲਾ ਬੋਲ ਦਿੱਤਾ। ਇੰਦਰਾ ਗਾਂਧੀ ਦੀ ਮ੍ਰਿਤਕ ਦੇਹ ਦੇ ਦਰਸ਼ਨਾਂ ਨੂੰ ਜਾਣ ਤੋਂ ਪਹਿਲਾਂ ਉਹ ਕਾਲੋਨੀ ਦਾ ਜੋ ਹਾਲ ਬਣਾ ਕੇ ਗਏ, ਰਾਮ ਜੇਠਮਲਾਨੀ ਨੇ ਉਸ ਦਾ ਖ਼ਾਕਾ ਇਸ ਤਰ੍ਹਾਂ ਖਿੱਚਿਆ ਹੈ: 'ਜਦੋਂ ਅਸੀਂ ਵਿਨੋਦ ਨਗਰ ਦੀ ਤਰਫ਼ ਮੁੜੇ ਤਾਂ ਸੜਕ ਦੇ ਪਾਰ ਇਕ ਅਣਪਛਾਤੀ ਲਾਸ਼ ਪਈ ਵੇਖੀ। ਉਥੋਂ ਲੰਘ ਰਹੇ ਲੋਕਾਂ ਨੇ, ਜਿਨ੍ਹਾਂ ਨੇ ਸਭ ਕੁੱਝ ਆਪਣੇ ਅੱਖੀਂ ਡਿੱਠਾ ਸੀ, ਸਾਨੂੰ ਦੱਸਿਆ ਕਿ ਉਹ ਲਾਸ਼ ਵਿਨੋਦ ਨਗਰ ਦੇ ਹੀ ਰਹਿਣ ਵਾਲੇ ਇਕ ਸਿੱਖ ਦੀ ਸੀ ਜਿਸ ਨੂੰ ਮਾਰਨ ਤੋਂ ਪਹਿਲਾਂ ਕਾਤਲਾਂ ਨੇ ਉਸ ਦਾ ਮੂੰਹ ਸਿਰ ਮੁੰਨ ਦਿੱਤਾ ਸੀ ਤੇ ਫਿਰ ਜਿਉਂਦੇ ਨੂੰ ਹੀ ਮਿੱਟੀ ਦਾ ਤੇਲ ਪਾ ਕੇ ਸਾੜ ਦਿੱਤਾ ਸੀ। ਗਲੀ ਵਿਚ ਕਿੰਨੀਆਂ ਹੀ ਜਲੀਆਂ ਹੋਈਆਂ ਲਾਸ਼ਾਂ ਵਿਛੀਆਂ ਪਈਆਂ ਸਨ ਜੋ ਜ਼ਾਹਰਾ ਰੂਪ ਵਿਚ ਸਿੱਖਾਂ ਦੀਆਂ ਸਨ, ਜਿਨ੍ਹਾਂ ਦੇ ਲੰਮੇ ਕੱਟੇ ਹੋਏ ਵਾਲ ਲਾਸ਼ਾਂ ਦੇ ਕੋਲ ਪਏ ਸਨ।' ਕੁੱਝ ਹੀ ਘੰਟੇ ਪਹਿਲਾਂ ਵਿਧਵਾ ਕਰ ਦਿੱਤੀਆਂ ਗਈਆਂ ਦੁਖਿਆਰੀਆਂ (ਸਿੱਖ) ਔਰਤਾਂ ਨੇ ਦੱਸਿਆ ਕਿ 'ਹਤਿਆਰੇ ਸਿੱਖਾਂ ਦੇ ਵਾਲ ਕੱਟਣ ਵੇਲੇ ਉਨ੍ਹਾਂ ਨੂੰ ਮਸ਼ਕਰੀਆਂ ਕਰਦੇ ਤੇ 'ਮੋਨੇ ਮੋਨੇ ਮੋਨੇ' ਕਹਿ ਕੇ ਉਨ੍ਹਾਂ ਦਾ ਮਜ਼ਾਕ ਉਡਾਉਂਦੇ ਰਹੇ। ਸਿੱਖਾਂ ਨੂੰ ਨੱਚਣ ਲਈ ਮਜਬੂਰ ਕਰ ਕੇ ਹਤਿਆਰਿਆਂ ਦੀ ਭੀੜ ਜਾਂਗਲੀ ਹਾਸਾ ਹੱਸਦੀ ਰਹੀ। ਅਖ਼ੀਰ ਵਿਚ ਉਨ੍ਹਾਂ ਉੱਤੇ ਮਿੱਟੀ ਦਾ ਤੇਲ ਛਿੜਕ ਕੇ ਅੱਗ ਲਗਾ ਦਿੱਤੀ ਗਈ ਅਤੇ ਦਰਿੰਦੇ ਮਨੁੱਖੀ ਜਿੰਦਾਂ ਨੂੰ ਅੱਗ ਵਿਚ ਸੜਦੇ ਅਤੇ ਖ਼ੌਫ਼ ਤੇ ਪੀੜ ਨਾਲ

ਕੁਰਲਾਉਂਦੇ ਵੇਖ ਕੇ ਬਾਘੀਆਂ ਪਾਉਂਦੇ ਰਹੇ।'[25] 'ਇਕ ਬਜ਼ੁਰਗ ਸਿੱਖ ਔਰਤ ਨੇ ਦੱਸਿਆ ਕਿ ਉਸ ਦੇ ਪੋਤਰੇ ਨੂੰ ਪਹਿਲਾਂ ਗੰਜਾ ਕੀਤਾ ਗਿਆ ਅਤੇ ਫਿਰ ਉਸ ਨੂੰ ਮਾਰਨ ਤੋਂ ਬਾਅਦ ਉਸ ਦੇ ਵਾਲ ਉਸ ਬਦਨਸੀਬ ਦਾਦੀ ਨੂੰ ਪੇਸ਼ ਕੀਤੇ ਗਏ।'[26] ਬੀ ਬੀ ਸੀ ਦੇ ਰਿਪੋਰਟਰ ਸਤੀਸ਼ ਜੈਕਬ ਨੇ 2 ਨਵੰਬਰ ਨੂੰ ਤਿਰਲੋਕਪੁਰੀ ਦੇ 32 ਨੰਬਰ ਬਲਾਕ ਵਿਚ ਜਾ ਕੇ ਵੇਖਿਆ ਕਿ 'ਹਰ ਘਰ ਦੇ ਵਰਾਂਡੇ ਵਿਚ ਲਾਸ਼ਾਂ ਬਿਖਰੀਆਂ ਪਈਆਂ ਸਨ, ਜਿਹੜੀਆਂ ਕਿ ਜ਼ਾਹਰਾ ਤੌਰ 'ਤੇ ਸਿੱਖਾਂ ਦੀਆਂ ਸਨ ਕਿਉਂਕਿ ਉਨ੍ਹਾਂ ਨੂੰ ਮਾਰਨ ਤੋਂ ਬਾਅਦ ਉਨ੍ਹਾਂ ਦੇ ਕੇਸਾਂ ਨੂੰ ਕੱਟ ਕੇ ਲਾਸ਼ਾਂ ਦੇ ਕੋਲ ਖਿਲਾਰ ਦਿੱਤਾ ਗਿਆ ਸੀ।'[27] ਸੁਲਤਾਨਪੁਰੀ, ਜਿਥੇ ਤ੍ਰਿਲੋਕਪੁਰੀ ਤੇ ਮੰਗੋਲਪੁਰੀ ਵਾਂਗ ਹੀ ਹਿੰਦੂ ਨਾਜ਼ੀਵਾਦੀਆਂ ਨੇ ਪਹਿਲੀ ਤੇ ਦੋ ਨਵੰਬਰ ਨੂੰ ਵਹਿਸ਼ਤ ਤੇ ਦਰਿੰਦਗੀ ਦੇ ਸਾਰੇ ਰਿਕਾਰਡ ਮਾਤ ਪਾ ਦਿੱਤੇ ਸਨ, ਵਿਖੇ ਕਤਲੇਆਮ ਦਾ ਕਾਰੋਬਾਰ ਨਿਰਵਿਘਨ ਨੇਪਰੇ ਚਾੜ੍ਹ ਲੈਣ ਤੋਂ ਬਾਅਦ ਜਿਉਂਦੇ ਬਚ ਰਹੇ ਸਿੱਖਾਂ ਨੂੰ ਸਥਾਨਕ ਠਾਣੇ ਅੰਦਰ ਜਾਨਵਰਾਂ ਵਾਂਗ ਤੂੜ ਦਿੱਤਾ ਗਿਆ ਸੀ। ਤਿੰਨ ਤੇ ਚਾਰ ਨਵੰਬਰ ਦੀ ਗੱਲ ਹੈ ਜਦੋਂ ਠਾਣੇਦਾਰ ਨੇ ਇਕ ਨਾਈ ਨੂੰ ਠਾਣੇ ਅੰਦਰ ਬੁਲਾ ਕੇ ਸਾਰੇ ਸਿੱਖ ਮਰਦਾਂ ਦੇ ਕੇਸ ਜਬਰੀ ਕਤਲ ਕਰਵਾ ਦਿੱਤੇ ਸਨ। ਉੱਤੋਂ ਹੋਰ ਸਿਤਮ ਇਹ ਕਿ ਨਾਈ ਨੂੰ ਵਾਲ ਕਟਾਈ ਦੇ ਪੈਸੇ ਵੀ ਸਿੱਖਾਂ ਦੀਆਂ ਹੀ ਜੇਬਾਂ 'ਚੋਂ ਦਿੱਤੇ ਗਏ ਸਨ। 21 ਰੁਪਏ ਪ੍ਰਤਿ ਵਿਅਕਤੀ ਦੇ ਹਿਸਾਬ ਨਾਲ ਨਾਈ ਨੂੰ ਖੜ੍ਹੇ-ਪੈਰ ਹੀ 500 ਰੁਪਏ ਦੀ ਕਮਾਈ ਹੋ ਗਈ ਸੀ।[28] ਪਹਿਲੀ ਨਵੰਬਰ ਨੂੰ ਜਦੋਂ ਤੁਗ਼ਲਕਾਬਾਦ ਦੇ ਰੇਲਵੇ ਸਟੇਸ਼ਨ ਉੱਤੇ ਹਲਕਾਈਆਂ ਹੋਈਆਂ ਹਿੰਦੂ ਭੀੜਾਂ ਵੱਲੋਂ ਸਿੱਖਾਂ ਨੂੰ ਗੱਡੀ 'ਚੋਂ ਲਾਹ ਕੇ ਬੇਰਹਿਮੀ ਨਾਲ ਕਤਲ ਕੀਤਾ ਜਾ ਰਿਹਾ ਸੀ ਤਾਂ ਇਕ ਸਿੱਖ ਬੀਬੀ ਨੇ ਕਾਤਲਾਂ ਦੇ ਮਿੰਨਤ ਤਰਲੇ ਕਰ ਕੇ ਰੋਂਦਿਆਂ ਕੁਰਲਾਉਂਦਿਆਂ ਆਪਣੇ ਨੌਜਵਾਨ ਪਤੀ ਦੀ ਜਾਨ ਤਾਂ ਬਖ਼ਸ਼ਾ ਲਈ ਸੀ ਪਰ ਹਿੰਦੂ ਦੰਗਾਕਾਰੀਆਂ ਨੇ ਇਸ 'ਰਹਿਮ' ਦੀ ਜੋ ਕੀਮਤ ਵਸੂਲ ਕੀਤੀ ਉਹ ਕਤਲ ਨਾਲੋਂ ਘੱਟ ਨਹੀਂ ਸੀ। ਜਾਨ ਬਖ਼ਸ਼ੀ ਦੇ ਇਵਜ਼ ਵਿਚ ਉਨ੍ਹਾਂ ਜ਼ਿੱਦ ਕਰਕੇ ਉਸ ਦੇ ਸਿੱਖ ਪਤੀ ਦੇ ਕੇਸ ਕਤਲ ਕਰ ਦਿੱਤੇ ਸਨ ਅਤੇ ਪੱਗ ਨੂੰ ਅੱਗ ਲਾ ਕੇ ਸਾੜ ਦਿੱਤਾ ਸੀ।[29] ਤਰਲੋਕਪੁਰੀ ਵਿਚ ਇਕ ਦੁਖਿਆਰੀ ਮਾਂ ਨੂੰ ਜਦ ਭਾਰੀ ਤਲਾਸ਼ ਕਰਨ ਤੋਂ ਬਾਅਦ ਆਪਣੇ ਸੋਲ੍ਹਾਂ ਸਾਲਾਂ ਦੇ ਪੁੱਤਰ ਦੀ ਲਾਸ਼ ਇਕ ਗਲੀ ਵਿਚ ਪਈ ਹੋਈ ਮਿਲੀ ਸੀ ਤਾਂ ਇਹ ਵੇਖ ਕੇ ਉਸ ਦੀ ਧਾਹ ਨਿਕਲ ਗਈ ਸੀ ਕਿ ਨਾ ਸਿਰਫ਼ ਉਸ ਦੇ ਜਿਗਰ ਦੇ ਟੋਟੇ ਦਾ ਅੰਗ ਅੰਗ ਵੱਢਿਆ ਪਿਆ ਸੀ, ਸਗੋਂ ਉਸ ਦੇ ਹੱਥ ਵਿਚ ਪਾਇਆ ਹੋਇਆ ਕੜਾ ਵੀ ਟੁਕੜੇ ਟੁਕੜੇ ਹੋਇਆ ਬਿਖਰਿਆ ਪਿਆ ਸੀ। ਯਾਨੀ ਕਿ ਫ਼ਿਰਕੂ ਜੱਲਾਦਾਂ ਨੂੰ ਉਸ ਅਲੂਈਂ ਜਿੰਦ ਉੱਤੇ ਜ਼ੁਲਮ ਢਾਹ ਕੇ ਹੀ ਰੱਜ ਨਹੀਂ ਸੀ ਆਇਆ, ਉਨ੍ਹਾਂ ਨੇ ਉਸ ਦੇ ਕੜੇ ਉੱਤੇ ਵੀ ਬਰਾਬਰ ਆਪਣੀ ਫ਼ਿਰਕੂ ਵਿਹੁ ਲਾਹੀ ਸੀ।[30] ਪ੍ਰਸਿੱਧ ਪੱਤਰਕਾਰ (ਮਰਹੂਮ) ਇਵਾਨ ਫੇਰਾ ਨੇ ਵੀ ਹਿੰਦੂ ਦੰਗਾਕਾਰੀਆਂ ਦੀ ਇਸ ਘਿਨਾਉਣੀ ਫ਼ਿਰਕੂ ਮਾਨਸਿਕਤਾ ਦਾ ਜ਼ਿਕਰ ਕਰਦੇ ਹੋਏ ਲਿਖਿਆ ਹੈ ਕਿ 'ਬਹੁਤ ਸਾਰੇ ਮਾਮਲਿਆਂ ਵਿਚ ਮਕਤੂਲਾਂ ਦੇ ਸਿਰ ਮੁੰਨ ਦਿੱਤੇ ਗਏ ਅਤੇ ਮਾਰਨ ਤੋਂ ਪਹਿਲਾਂ ਉਨ੍ਹਾਂ ਦੀਆਂ ਦਾੜ੍ਹੀਆਂ ਨੂੰ ਅੱਗ ਲਾ ਕੇ ਲੂਹ ਦਿੱਤਾ ਗਿਆ। ਜਿਵੇਂ ਕਿ ਕੇਂਦਰੀ ਵਜ਼ਾਰਤ ਦੇ ਇਕ ਸੀਨੀਅਰ ਸਿੱਖ ਅਫ਼ਸਰ ਦਾ ਕਹਿਣਾ ਸੀ, ਕਿ ਇਹ ਸਾਰਾ ਪਾਪ ਸਿੱਖਾਂ ਨੂੰ ਜ਼ਲੀਲ ਕਰਨ, ਦੁਬੇਲ ਬਣਾਉਣ ਤੇ ਭਵਿੱਖ ਵਿਚ ਉਨ੍ਹਾਂ ਵੱਲੋਂ ਕੋਈ ਮੋੜਵਾਂ ਹਮਲਾ ਕਰਨ ਦੀ ਸੰਭਾਵਨਾ ਨੂੰ ਖ਼ਤਮ ਕਰਨ ਲਈ ਗਿਣ-ਮਿਥ ਕੇ ਕੀਤਾ ਗਿਆ ਸੀ।'[31] *ਟਾਈਮਜ਼ ਆਫ਼ ਇੰਡੀਆ* ਦੇ ਇਕ ਪੱਤਰਕਾਰ ਨੇ

ਕਤਲੋ-ਗ਼ਾਰਤ ਦੇ ਝੱਟ ਬਾਅਦ ਜਦ ਫ਼ਰਾਸ਼ ਬਜ਼ਾਰ ਵਿਖੇ ਸਥਾਪਤ ਕੀਤੇ ਗਏ ਇਕ ਰਾਹਤ ਕੈਂਪ ਦਾ ਦੌਰਾ ਕੀਤਾ ਤਾਂ ਉਸ ਨੂੰ ਪਹਿਲੀ ਨਜ਼ਰੇ ਉਹ ਇਕ ਹਿੰਦੂ ਕੈਂਪ ਨਜ਼ਰ ਆਇਆ, ਕਿਉਂਕਿ ਉਥੇ ਸ਼ਰਨ ਲੈਣ ਵਾਲੇ ਬਹੁਤ ਸਾਰੇ ਸਿੱਖ ਮਰਦਾਂ ਨੇ ਕਤਲੇਆਮ ਦੌਰਾਨ ਆਪਣੀਆਂ ਜਾਨਾਂ ਬਚਾਉਣ ਲਈ ਮਜਬੂਰੀ ਵੱਸ ਆਪਣੇ ਮੂੰਹ ਸਿਰ ਮੂਨਾ ਦਿੱਤੇ ਸਨ।[32] ਆਪਣੇ ਕੇਸ ਕਤਲ ਕਰਾਉਣ ਲਈ ਮਜਬੂਰ ਹੋਏ ਜਾਂ ਕੀਤੇ ਗਏ ਇਨ੍ਹਾਂ ਬਦਨਸੀਬ ਸਿੱਖਾਂ ਦੇ ਮਨ ਦੀ ਵੇਦਨਾ ਨੂੰ ਜਯਾ ਜੇਤਲੀ ਨੇ ਇਨ੍ਹਾਂ ਸ਼ਬਦਾਂ ਵਿਚ ਪ੍ਰਗਟ ਕੀਤਾ ਹੈ : '5 ਨਵੰਬਰ ਨੂੰ ਜਦੋਂ ਅਸੀਂ ਫ਼ਰਾਸ਼ ਬਜ਼ਾਰ ਦੇ ਰਾਹਤ ਕੈਂਪ ਵਿਚ ਪੀੜਤਾਂ ਨੂੰ ਕੱਪੜੇ ਵੰਡ ਰਹੇ ਸਾਂ ਤਾਂ ਸਾਰੇ ਹੀ ਮਰਦ ਮੈਂਬਰਾਂ ਨੇ ਹੋਰ ਕਿਸੇ ਵੀ ਚੀਜ਼ ਤੋਂ ਪਹਿਲਾਂ ਆਪਣੇ ਸਿਰਾਂ ਨੂੰ ਢਕਣ ਲਈ ਪੱਗਾਂ ਦੀ ਮੰਗ ਕੀਤੀ ਸੀ। ਉਨ੍ਹਾਂ ਦੇ ਸਵੈ-ਮਾਣ, ਮਨ-ਆਤਮਾ ਤੇ ਆਬਰੂ ਦਾ ਜੋ ਘਾਣ ਹੋ ਚੁੱਕਾ ਸੀ, ਉਹ ਸਾਫ਼ ਨਜ਼ਰ ਆ ਰਿਹਾ ਸੀ। ਉਨ੍ਹਾਂ ਦੇ ਮਨਾਂ ਅੰਦਰ ਆਪਣੀ ਖੁੱਸੀ ਹੋਈ ਸ਼ਾਨ ਨੂੰ ਵਾਪਸ ਮੋੜ ਲਿਆਉਣ ਦੀ ਫ਼ੌਰੀ ਇੱਛਾ ਤੇ ਤੀਬਰ ਤਾਂਘ ਪੈਦਾ ਹੋ ਗਈ ਸੀ।'[33]

(7) **ਔਰਤਾਂ ਨਾਲ ਵਹਿਸ਼ੀ ਸਲੂਕ :** ਕਿਸੇ ਇਕ ਫ਼ਿਰਕੇ ਦੇ ਲੋਕਾਂ ਵਲੋਂ ਕਿਸੇ ਦੂਸਰੇ ਫ਼ਿਰਕੇ ਦੇ ਲੋਕਾਂ ਵਿਰੁੱਧ ਕੀਤੀ ਗਈ ਸਮੂਹਿਕ ਹਿੰਸਾ ਦੇ ਅਮਲ ਦੌਰਾਨ ਪੀੜਤ ਭਾਈਚਾਰੇ ਦੀਆਂ ਔਰਤਾਂ ਨਾਲ ਕੀਤਾ ਗਿਆ ਸਲੂਕ ਉਸ ਹਿੰਸਕ ਵਰਤਾਰੇ ਨੂੰ ਸਮਝਣ ਵਿਚ ਬੇਹੱਦ ਸਹਾਈ ਹੁੰਦਾ ਹੈ। ਇਸ ਤੋਂ ਨਾ ਸਿਰਫ਼ ਹਿੰਸਾ ਦੇ ਮਨੋਰਥਾਂ ਦੀ ਟੋਹ ਮਿਲ ਜਾਂਦੀ ਹੈ, ਸਗੋਂ ਨਾਲ ਹੀ ਹਿੰਸਾ ਕਰਨ ਵਾਲੀਆਂ ਤਾਕਤਾਂ ਤੇ ਤੱਤਾਂ ਦੀ ਮਾਨਸਿਕਤਾ ਤੇ ਸਦਾਚਾਰ ਦੀ ਵੀ ਪ੍ਰਤੱਖ ਝਲਕ ਮਿਲ ਜਾਂਦੀ ਹੈ। ਤਰਲੋਕਪੁਰੀ ਦੇ 32 ਨੰਬਰ ਬਲਾਕ ਦੀ 45 ਵਰ੍ਹਿਆਂ ਦੀ ਗੁਰਦੀਪ ਕੌਰ ਦੁਆਰਾ ਮਧੂ ਕਿਸ਼ਵਰ ਨੂੰ ਸੁਣਾਈ ਗਈ ਦਿਲ-ਚੀਰਵੀਂ ਹੱਡ-ਬੀਤੀ 'ਚੋਂ ਹਿੰਦੂ ਫ਼ਿਰਕਾ-ਪ੍ਰਸਤੀ ਦਾ ਸਾਰਾ ਕੁਹਜ ਪ੍ਰਗਟ ਹੋ ਜਾਂਦਾ ਹੈ। ਉਸ ਦੇ ਪਤੀ ਤੇ ਤਿੰਨ ਪੁੱਤਰਾਂ ਨੂੰ ਉਸ ਦੀਆਂ ਅੱਖਾਂ ਦੇ ਸਾਹਮਣੇ ਨਿਰਦਈਪੁਣੇ ਨਾਲ ਕਤਲ ਕਰ ਦਿੱਤਾ ਗਿਆ ਸੀ। ਉਸ ਨੇ ਦੱਸਿਆ ਕਿ 'ਜਦ ਪਹਿਲੀ ਨਵੰਬਰ ਨੂੰ ਇੰਦਰਾ ਮਾਤਾ ਦੀ ਮ੍ਰਿਤਕ ਦੇਹ ਤੀਨ ਮੂਰਤੀ ਲਿਆਂਦੀ ਗਈ ਤਾਂ ਮੈਂ, ਮੇਰਾ ਪਤੀ ਤੇ ਤਿੰਨੋਂ ਪੁੱਤਰ ਸਾਰੇ ਰਲ ਕੇ ਟੈਲੀਵਿਯਨ ਵੇਖ ਰਹੇ ਸਾਂ। ਦੁਪਹਿਰ ਨੂੰ ਮੇਰੇ ਬੱਚਿਆਂ ਨੇ ਕਿਹਾ, "ਮਾਂ, ਭੁੱਖ ਲੱਗੀ ਹੈ। ਰੋਟੀ ਪਕਾਓ।" ਮੈਂ ਉਸ ਦਿਨ ਰੋਟੀ ਨਹੀਂ ਪਕਾਈ ਸੀ। ਮੈਂ ਕਿਹਾ, "ਪੁੱਤ, ਸਭ ਲੋਕ ਮਾਤਮ ਮਨਾ ਰਹੇ ਹਨ। ਉਹ ਸਾਡੀ ਵੀ ਮਾਤਾ ਸੀ। ਉਸ ਨੇ ਸਾਨੂੰ ਇਥੇ ਵਸਾਇਆ। ਮੇਰਾ ਰੋਟੀ ਪਕਾਉਣ ਨੂੰ ਜੀਅ ਨਹੀਂ ਕਰਦਾ।" ਇਸ ਤੋਂ ਝੱਟ ਪਿੱਛੋਂ ਹਮਲਾ ਸ਼ੁਰੂ ਹੋ ਗਿਆ। ਮੇਰੇ ਪਤੀ ਤੇ ਦੋ ਪੁੱਤਰਾਂ ਨੇ ਜਦੋਂ ਬਾਹਰ ਨੂੰ ਭੱਜ ਕੇ ਆਪਣੀਆਂ ਜਾਨਾਂ ਬਚਾਉਣੀਆਂ ਚਾਹੀਆਂ ਤਾਂ ਤਿੰਨਾਂ ਨੂੰ ਜਿਉਂਦੇ ਜਲਾ ਦਿੱਤਾ ਗਿਆ। ਮੇਰਾ ਸਭ ਤੋਂ ਛੋਟਾ ਬੇਟਾ ਮੇਰੇ ਨਾਲ ਘਰ ਵਿਚ ਰਿਹਾ। ਉਸ ਨੇ ਆਪਣੇ ਕੇਸ ਕਟਾ ਲਏ, ਦਾਹੜੀ ਮੁੰਨ ਦਿੱਤੀ। ਪਰ ਏਨੇ ਵਿਚ ਧਾੜਵੀ ਅੰਦਰ ਆ ਘੁਸੇ। ਉਹ ਸੋਲ੍ਹਾਂ ਸਾਲਾਂ ਦੇ ਜਵਾਨ ਮੁੰਡੇ ਨੂੰ ਬਾਹਰ ਘਸੀਟਣ ਲੱਗੇ। ਉਹ ਮੇਰੇ ਪਿੱਛੇ ਲੁਕਿਆ ਹੋਇਆ ਸੀ। ਉਨ੍ਹਾਂ ਮੇਰੇ ਕੱਪੜੇ ਪਾੜ ਦਿੱਤੇ ਅਤੇ ਮੇਰੇ ਪੁੱਤਰ ਦੇ ਸਾਹਮਣੇ ਮੈਨੂੰ ਅਲਫ਼ ਨੰਗਾ ਕਰ ਦਿੱਤਾ। ਜਦ ਇਹ ਮੁੰਡੇ ਮੇਰੀ ਪਤ ਲੁੱਟਣ ਲੱਗੇ ਤਾਂ ਮੇਰਾ ਬੇਟਾ ਰੋਣ ਲੱਗ ਪਿਆ। ਉਸ ਨੇ ਕਿਹਾ, "ਬੜੇ ਭਾਈ ਐਸੇ ਮੱਤ ਕਰੋ, ਇਹ ਮੇਰੀ ਹੀ ਮਾਂ ਨਹੀਂ। ਤੁਮਹਾਰੀ ਵੀ ਮਾਂ ਕੀ ਤਰ੍ਹਾਂ ਹੈ।" ਪਰ ਉਨ੍ਹਾਂ ਉਸੇ ਥਾਂ ਮੇਰੀ ਪੱਤ ਲੁੱਟੀ, ਮੇਰੇ ਆਪਣੇ ਘਰ ਵਿਚ, ਮੇਰੇ ਆਪਣੇ ਬੇਟੇ ਦੇ ਸਾਹਮਣੇ। ਉਹ ਸਾਰੇ ਜਵਾਨ ਮੁੰਡੇ ਸਨ, ਸ਼ਾਇਦ ਅੱਠ ਜਣੇ ਹੋਣਗੇ। ਮੇਰੀ ਇੱਜ਼ਤ ਲੁੱਟ ਕੇ ਉਹ ਚਲੇ ਗਏ

ਅਤੇ ਮੈਂ ਆਪਣੇ ਬੇਟੇ ਨੂੰ ਲੈ ਕੇ ਦੂਸਰੀਆਂ ਤੀਵੀਆਂ ਵਿਚ ਜਾ ਬੈਠੀ। ਪਰ ਉਹ ਫਿਰ ਆਏ ਤੇ ਮੇਰੇ ਉਸ ਬੇਟੇ ਨੂੰ ਘਸੀਟ ਕੇ ਲੈ ਗਏ। ਗਲੀ ਦੇ ਸਿਰੇ 'ਤੇ ਲਿਜਾ ਕੇ ਉਨ੍ਹਾਂ ਉਸ ਨੂੰ ਲਾਠੀਆਂ ਨਾਲ ਮਾਰਿਆ ਤੇ ਮਿੱਟੀ ਦਾ ਤੇਲ ਪਾ ਕੇ ਜਿਉਂਦੇ ਨੂੰ ਜਲਾ ਦਿੱਤਾ। ਮੈਂ ਉਸ ਨੂੰ ਬਚਾਉਣ ਦਾ ਯਤਨ ਕੀਤਾ ਪਰ ਉਨ੍ਹਾਂ ਮੈਨੂੰ ਚਾਕੂ ਮਾਰ ਕੇ ਮੇਰੀ ਬਾਂਹ ਭੰਨ ਦਿੱਤੀ। ਮੈਂ ਉਸ ਵੇਲੇ ਬਿਲਕੁਲ ਨੰਗੀ ਸਾਂ। ਮੈਂ ਕਿਸੇ ਤਰ੍ਹਾਂ ਇਕ ਚਾਦਰ ਲੱਭ ਕੇ ਆਪਣੇ ਦੁਆਲੇ ਲਪੇਟ ਲਈ। ਜੇ ਮੇਰੇ ਤਨ 'ਤੇ ਇਕ ਵੀ ਕੱਪੜਾ ਹੁੰਦਾ ਤਾਂ ਮੈਂ ਜਾ ਕੇ ਆਪਣੇ ਪੁੱਤਰ ਉੱਤੇ ਡਿੱਗ ਕੇ ਉਸ ਨੂੰ ਬਚਾਉਣ ਦਾ ਯਤਨ ਕਰਦੀ। ਮੈ ਆਪਣੇ ਟੱਬਰ ਵਿੱਚੋਂ ਘੱਟੋ-ਘੱਟ ਇਕ ਜਣੇ ਨੂੰ ਤਾਂ ਬਚਾ ਲੈਂਦੀ। ਚਾਰਾਂ ਵਿੱਚੋਂ ਇਕ ਵੀ ਨਹੀਂ ਰਿਹਾ।' ਉਸ ਦੇ ਕਹਿਣ ਅਨੁਸਾਰ ਉਸ ਦੇ ਗੁਆਂਢ ਰਹਿੰਦੀਆਂ ਤੀਵੀਆਂ 'ਚੋਂ ਕੋਈ ਵੀ ਤੀਵੀਂ ਅਜਿਹੀ ਬੇਪਤੀ ਤੋਂ ਨਹੀਂ ਸੀ ਬਚੀ। 9-10 ਵਰ੍ਹਿਆਂ ਦੀਆਂ ਕੁੜੀਆਂ ਨਾਲ ਵੀ ਬਲਾਤਕਾਰ ਕੀਤੇ ਗਏ। ਉਸ ਨੇ ਆਪਣੇ ਅੱਖੀਂ ਇਹ ਕੁਕਰਮ ਹੁੰਦਾ ਵੇਖਿਆ। ਧਾੜਵੀ ਪਹਿਲਾਂ ਮਰਦ ਮੈਂਬਰਾਂ ਨੂੰ ਘਰਾਂ 'ਚੋਂ ਬਾਹਰ ਖਿੱਚ ਕੇ ਅੱਗਾਂ ਲਾ ਕੇ ਸਾੜ ਦਿੰਦੇ। ਫਿਰ ਉਹ ਔਰਤਾਂ ਨੂੰ ਘਸੀਟ ਕੇ ਬਾਹਰ ਲੈ ਜਾਂਦੇ। ਜਦੋਂ ਘਰਾਂ ਨੂੰ ਲੁੱਟਿਆ ਜਾਂਦਾ ਸੀ ਤਾਂ ਔਰਤਾਂ ਨਾਲ ਕਈ ਕਈ ਵਾਰੀ ਬਲਾਤਕਾਰ ਕੀਤਾ ਜਾਂਦਾ ਸੀ...ਬਲਾਤਕਾਰੀਆਂ ਨੇ ਬੁੱਢੀ ਤੇ ਜਵਾਨ ਔਰਤ ਦਾ ਫ਼ਰਕ ਨਹੀਂ ਵੇਖਿਆ। ਨੰਦ ਨਗਰੀ ਵਿਚ ਇਕ 80 ਵਰ੍ਹਿਆਂ ਦੀ ਬਿਰਧ ਔਰਤ ਨੇ ਇਕ ਸਮਾਜ ਸੇਵਕ ਨੂੰ ਦੱਸਿਆ ਕਿ ਉਸ ਦੀ ਵੀ ਪੱਤ ਲੁੱਟੀ ਗਈ ਸੀ। ਤਰਲੋਕਪੁਰੀ ਵਿਚ ਕਈ ਬੁੱਢੀਆਂ ਜ਼ਨਾਨੀਆਂ ਨਾਲ ਉਨ੍ਹਾਂ ਦੇ ਟੱਬਰਾਂ ਦੇ ਸਾਹਮਣੇ ਵਾਰ ਵਾਰ ਬਲਾਤਕਾਰ ਹੋਇਆ...20 ਸਾਲਾਂ ਦੀ ਬੇਬੀ ਨਾਂ ਦੀ ਇਕ ਨਵ-ਵਿਆਹੀ ਭਰ-ਜਵਾਨ ਔਰਤ ਨੇ ਦੱਸਿਆ ਕਿ "ਸਾਡੇ ਟੱਬਰ ਵਿਚ ਕੁੱਲ ਛੇ ਜੀਅ ਸਨ। ਮੇਰਾ ਪਤੀ ਤੇ ਜੇਠ ਦੋਵੇਂ ਮਾਰ ਦਿੱਤੇ ਗਏ। ਹੁਣ ਅਸੀਂ ਤਿੰਨ ਤੀਵੀਆਂ ਹੀ ਰਹਿ ਗਈਆਂ ਹਾਂ। ਸ਼ਾਮ ਚਾਰ ਵਜੇ ਸਾਡੇ ਮਕਾਨ 'ਤੇ ਹਮਲਾ ਕੀਤਾ ਗਿਆ ਤੇ ਸਾਰੀ ਰਾਤ ਲੜਾਈ ਹੁੰਦੀ ਰਹੀ। ਮੇਰੇ ਪਤੀ ਨੂੰ ਪਹਿਲਾਂ ਕੁੱਟਿਆ ਗਿਆ ਤੇ ਫਿਰ ਜਲਾ ਦਿੱਤਾ ਗਿਆ। ਮੈਂ ਬੈਠੀ ਰੋ ਰਹੀ ਸਾਂ ਜਦ ਇਕ ਵੱਡਾ ਟੋਲਾ ਆਇਆ ਤੇ ਮੈਨੂੰ ਘਸੀਟ ਕੇ ਲੈ ਗਿਆ। ਉਹ ਮੈਨੂੰ ਬਲਾਕ 32 ਦੇ ਸਾਹਮਣੇ ਝੁੱਗੀਆਂ ਵਿਚ ਲੈ ਗਏ ਤੇ ਮੇਰੇ ਨਾਲ ਮੂੰਹ ਕਾਲਾ ਕੀਤਾ। ਉਨ੍ਹਾਂ ਮੇਰੇ ਕੱਪੜੇ ਪਾੜ ਸੁੱਟੇ, ਦੰਦਾਂ ਨਾਲ ਵੱਢਿਆ ਤੇ ਨਹੁੰਦਰਾਂ ਮਾਰੀਆਂ। 10 ਵਜੇ ਰਾਤ ਨੂੰ ਲੈ ਕੇ ਗਏ ਤੇ ਸਵੇਰੇ 3 ਵਜੇ ਛੱਡਿਆ। ਮੈਂ ਜਦੋਂ ਵਾਪਸ ਆਈ ਤਾਂ ਬਿਲਕੁਲ ਨੰਗੀ ਸਾਂ। ਉਨ੍ਹਾਂ ਮੇਰੇ ਸਾਰੇ ਗਹਿਣੇ ਗੱਟੇ ਖੋਹ ਲਏ ਸਨ। ਉਹ ਮੇਰੇ ਤਨ 'ਤੇ ਇਕ ਕੱਪੜਾ ਵੀ ਛੱਡ ਕੇ ਨਹੀਂ ਗਏ। ਸੜਕ 'ਤੇ ਮੈਨੂੰ ਕਿਸੇ ਦੀ ਚਾਦਰ ਮਿਲੀ। ਮੈਂ ਚਾਦਰ ਵਲ੍ਹੇਟ ਕੇ ਚਿੱਲਾ ਪਿੰਡ ਦੀ ਤਰਫ਼ ਚੱਲ ਪਈ। ਉਥੇ ਮੈਂ ਆਪਣੇ ਰਿਸ਼ਤੇਦਾਰਾਂ ਤੋਂ ਕੁੱਝ ਕੱਪੜੇ ਲਏ।"[34] ਤਰਲੋਕਪੁਰੀ ਦੀ ਹੀ ਇਕ ਹੋਰ ਪੀੜਤ ਸਿੱਖ ਬੀਬੀ ਜਾਨਕੀ ਬਾਈ ਨੇ ਮਿਸ਼ਰਾ ਕਮਿਸ਼ਨ ਨੂੰ ਸੌਂਪੇ ਹਲਫ਼ੀਆ ਬਿਆਨ ਵਿਚ ਬਲਾਤਕਾਰੀਆਂ ਦੀ ਇਕ ਭੀੜ ਦੁਆਰਾ ਵਿਖਾਈ ਗਈ ਦਰਿੰਦਗੀ ਦਾ ਹਾਲ ਬਿਆਨ ਕਰਦੇ ਹੋਏ ਦੱਸਿਆ ਕਿ ਦੰਗਾਕਾਰੀਆਂ ਨੇ ਸਿੱਖ ਬੀਬੀਆਂ ਨੂੰ ਧਮਕਾਉਂਦੇ ਹੋਏ ਹੁਕਮ ਦਿੱਤਾ ਸੀ ਕਿ 'ਸਾਨੂੰ ਆਪਣੇ ਖ਼ਾਵੰਦ ਕਹੋ। ਅਸੀਂ ਤੁਹਾਡੇ ਮਰਦ ਹਾਂ। ਅਸੀਂ ਹੁਣ ਤੁਹਾਡਾ ਜਲੂਸ ਕੱਢਾਂਗੇ। ਕਿਉਂ ਹੁਣ ਥੋਡਾ ਵੱਡਾ ਗੁਰੂ ਕਿਥੇ ਗਿਆ ? ਤੁਸੀਂ ਹੁਣ ਕੁੱਤੀਓ ਤਰਲੋਕਪੁਰੀ ਦਾ ਨਾਂ ਲੈਣਾ ਛੱਡ ਦਿਓ। ਮੁੜ ਕੇ ਏਥੇ ਕਦੇ ਨਾ ਆਉਣਾ। ਚਿੱਲਾ ਪਿੰਡ ਵਿਚ ਚੱਲੋ। ਨਹਿਰ ਵਿਚ ਉਤਰੋ।' ਚਿੱਲਾ ਪਿੰਡ ਵਿਚ ਲਿਜਾ ਕੇ ਵੀ ਉਹ ਸਾਡੇ ਨਾਲ ਲਗਾਤਾਰ ਗਾਲ੍ਹ ਮੰਦਾ ਕਰਦੇ ਰਹੇ। ਇਹ ਕਹਿੰਦੇ ਰਹੇ ਕਿ 'ਕੁੱਤੀਓ ਥੋਨੂੰ ਕਿਤੇ

ਢੋਈ ਨਹੀਂ ਮਿਲਣੀ।' ਅਸੀਂ ਲੁੱਟੀਆਂ-ਪੁੱਟੀਆਂ ਤੇ ਕੁਰਲਾਉਂਦੀਆਂ ਹੋਈਆਂ ਅਵਾਰਾ ਘੁੰਮਦੀਆਂ ਰਹੀਆਂ।[35] ਤਰਲੋਕਪੁਰੀ ਦੀ ਹੀ ਇਕ ਹੋਰ ਔਰਤ, ਜੋ ਚਾਰ ਬੱਚਿਆਂ ਦੀ ਮਾਂ ਸੀ ਤੇ ਜਿਸਦੇ 18 ਵਰ੍ਹਿਆਂ ਦੇ ਭਰ ਜਵਾਨ ਪੁੱਤਰ ਨੂੰ ਉਸ ਦੇ ਸਾਹਮਣੇ ਹੀ ਬੇਰਹਿਮੀ ਨਾਲ ਕਤਲ ਕਰ ਦਿੱਤਾ ਗਿਆ ਸੀ, ਨੇ ਦੱਸਿਆ ਕਿ ਪਹਿਲੀ ਨਵੰਬਰ ਨੂੰ ਜਦ ਉਨ੍ਹਾਂ ਦੀ ਆਪਣੀ ਹੀ ਬਸਤੀ ਦੇ ਹਿੰਦੂਆਂ ਅਤੇ ਆਲੇ-ਦੁਆਲੇ ਦੇ ਪਿੰਡਾਂ ਦੇ ਗੁੱਜਰਾਂ ਨੇ ਸੈਂਕੜਿਆਂ ਦੀ ਸੰਖਿਆ ਵਿਚ ਇਕੱਠੇ ਹੋ ਕੇ ਬਸਤੀ ਉੱਤੇ ਹਮਲਾ ਕੀਤਾ ਤਾਂ ਸਾਰੀਆਂ ਔਰਤਾਂ ਨੂੰ ਘਰਾਂ 'ਚੋਂ ਕੱਢ ਕੇ ਇਕ ਜਗ੍ਹਾ ਇਕੱਠਿਆਂ ਕਰ ਲਿਆ ਗਿਆ ਸੀ। ਕੁੱਝ ਔਰਤਾਂ ਨੇ ਆਪਣੀ ਇੱਜ਼ਤ ਬਚਾਉਣ ਲਈ ਜਦ ਉਥੋਂ ਭੱਜਣ ਦਾ ਯਤਨ ਕੀਤਾ ਤਾਂ ਦੰਗਾਕਾਰੀਆਂ ਨੇ ਬਘਿਆੜਾਂ ਵਾਂਗ ਉਨ੍ਹਾਂ ਦਾ ਪਿੱਛਾ ਕਰਕੇ ਛੇਤੀ ਹੀ ਉਨ੍ਹਾਂ ਨੂੰ ਨੇੜੇ ਪੈਂਦੇ ਇਕ ਨਾਲੇ (ਡਰੇਨ) ਵਿਚ ਜਾ ਦਬੋਚਿਆ ਅਤੇ ਫਿਰ ਉਨ੍ਹਾਂ ਸਭਨਾਂ ਨਾਲ ਉਸੇ ਵੇਲੇ ਉਥੇ ਹੀ ਸਮੂਹਿਕ ਰੂਪ ਵਿਚ ਬਲਾਤਕਾਰ ਕੀਤੇ ਗਏ। ਉਹ ਰੋਂਦੀਆਂ ਕੁਰਲਾਉਂਦੀਆਂ ਦਰਿੰਦਿਆਂ ਕੋਲੋਂ ਰਹਿਮ ਦੀ ਮੰਗ ਕਰਦੀਆਂ ਰਹੀਆਂ। ਪਰ ਜਿਨ੍ਹਾਂ ਦਿਲਾਂ 'ਚੋਂ ਇਨਸਾਨੀਅਤ ਹੀ ਖ਼ਤਮ ਹੋ ਚੁੱਕੀ ਸੀ, ਉਥੇ ਰਹਿਮ ਲਈ ਜਗ੍ਹਾ ਹੀ ਕਿਥੇ ਰਹਿ ਗਈ ਸੀ। ਉਧਰ ਕਮਰੇ ਵਿਚ ਇੱਕੋ ਜਗ੍ਹਾ ਤੂੜ ਕੇ ਬਿਠਾਈਆਂ ਗਈਆਂ ਔਰਤਾਂ ਨੂੰ ਅਲਫ਼ ਨੰਗਿਆਂ ਕਰ ਕੇ ਉਨ੍ਹਾਂ ਨੂੰ ਮੌਕੇ 'ਤੇ ਮੌਜੂਦ ਭੀੜ ਵਿੱਚੋਂ ਆਪੋ-ਆਪਣੀ 'ਪਸੰਦ ਦੇ' ਮਰਦਾਂ ਦੀ ਚੋਣ ਕਰਨ ਲਈ ਕਿਹਾ ਗਿਆ। ਫਿਰ ਸਾਰੀਆਂ ਦੀ ਵਾਰ ਵਾਰ ਪੱਤ ਲੁੱਟੀ ਗਈ। ਉਸ ਚਾਰਾਂ ਬੱਚਿਆਂ ਦੀ ਮਾਂ ਨਾਲ ਦਸ ਜਣਿਆਂ ਨੇ ਖੇਹ ਖਾਧੀ ਸੀ! ਹੈਵਾਨਾਂ ਨੇ ਆਪਣੀ ਹਵਸ ਬੁਝਾ ਲੈਣ ਤੋਂ ਬਾਅਦ ਸਾਰੀਆਂ ਔਰਤਾਂ ਨੂੰ ਅਲਫ਼ ਨੰਗੀ ਹਾਲਤ ਵਿਚ ਧੱਕੇ ਦੇ ਕੇ ਬਾਹਰ ਕੱਢ ਦਿੱਤਾ ਸੀ। ਅਭਾਗੀਆਂ ਸਿੱਖ ਬੀਬੀਆਂ ਨੇ ਆਪਣੇ ਅਪਮਾਨ ਤੇ ਲਾਜ ਨੂੰ ਕੱਜਣ ਲਈ ਜੋ ਵੀ ਲੀਰ ਹੱਥ ਆਈ, ਆਪਣੇ ਤਨ ਉੱਤੇ ਲੈ ਲਈ ਸੀ। ਨੈਣਤਾਰਾ ਸਹਿਗਲ* ਨੇ 'ਸ਼ੁਗਲ-ਮੇਲਾ' ਕਰ ਰਹੇ ਦਰਿੰਦਿਆਂ ਦੁਆਰਾ ਬੁੱਢੀਆਂ, ਜਵਾਨ ਤੇ ਗਰਭਵਤੀ ਔਰਤਾਂ ਤੋਂ ਲੈ ਕੇ ਅੱਠ ਅੱਠ ਨੌਂ ਨੌਂ ਸਾਲਾਂ ਦੀਆਂ ਬਾਲੜੀਆਂ ਨਾਲ ਕੀਤੇ ਗਏ ਅਣ-ਮਨੁੱਖੀ ਕਾਰਿਆਂ ਉੱਤੇ ਵੇਲੇ ਦੇ ਹਾਕਮਾਂ ਨੂੰ ਕਰਾਰੀ ਫਿਟਕਾਰ ਪਾਈ ਹੈ।[36] ਇਸ ਤਰ੍ਹਾਂ ਸਿੱਖ ਬੀਬੀਆਂ ਨੂੰ ਸਿੱਖ-ਵਿਰੋਧੀ ਫ਼ਿਰਕੂ ਹਿੰਸਾ ਦੀ ਅੱਗ ਵਿਚ ਦੋ ਵਾਰੀ ਸੜਨਾ ਪਿਆ। ਪਹਿਲਾਂ ਉਨ੍ਹਾਂ ਦੇ ਪਤੀਆਂ, ਪੁੱਤਰਾਂ ਜਾਂ ਭਰਾਵਾਂ ਦੇ ਸਾਹਮਣੇ ਹੀ ਉਨ੍ਹਾਂ ਦੀਆਂ ਇੱਜ਼ਤਾਂ ਲੁੱਟੀਆਂ ਗਈਆਂ, ਅਤੇ ਫਿਰ ਉਨ੍ਹਾਂ ਦੀਆਂ ਅੱਖਾਂ ਦੇ ਸਾਹਵੇਂ ਉਨ੍ਹਾਂ ਦੇ ਮਰਦਾਂ, ਪੁੱਤਰਾਂ ਤੇ ਵੀਰਾਂ ਨੂੰ ਜਿਉਂਦਿਆਂ ਸਾੜ ਦਿੱਤਾ ਗਿਆ ਸੀ।[37] ਇਸ ਉਪੱਦਰ ਦੇ ਛੇਤੀ ਹੀ ਬਾਅਦ ਰਾਹਤ ਦੇ ਕੰਮ ਵਿਚ ਸਰਗਰਮ ਹੋਈਆਂ ਕੁੱਝ ਰੋਸ਼ਨ-ਜ਼ਮੀਰ ਔਰਤਾਂ ਨੇ ਜਦ ਅਪਮਾਨ ਤੇ ਸਿਤਮ ਦੀਆਂ ਮਧੋਲੀਆਂ ਇਨ੍ਹਾਂ ਸਿੱਖ ਬੀਬੀਆਂ ਦੇ ਮੂੰਹੋਂ ਉਨ੍ਹਾਂ ਨਾਲ ਹੋਈਆਂ ਅਣਹੋਣੀਆਂ ਦੀ ਹੌਲਨਾਕ ਵਿਥਿਆ ਸੁਣੀ ਤਾਂ ਉਨ੍ਹਾਂ ਦੇ ਕਲੇਜੇ ਮੂੰਹ ਨੂੰ ਆ ਗਏ ਸਨ! ਬਾਅਦ ਵਿਚ ਜਾ ਕੇ, ਕਈ ਸਾਲਾਂ ਦੇ ਵਕਫ਼ੇ ਪਿੱਛੋਂ, ਪੜ੍ਹ ਲਿਖ ਕੇ ਪ੍ਰੌੜ੍ਹ ਹੋਈ ਇਕ ਉੱਚ-ਵਰਗ ਦੀ ਚੇਤੰਨ-ਬੁੱਧ ਤੇ ਸੂਖਮ-ਭਾਵੀ ਸਿੱਖ ਔਰਤ† ਨੇ, ਜਿਸ ਨੇ ਨਵੰਬਰ 1984 ਵਿਚ

---

* ਇੰਦਰਾ ਗਾਂਧੀ ਦੀ ਭੂਆ ਦੀ ਧੀ।

† ਉਸ ਵੇਲੇ ਕੇਂਦਰੀ ਹੋਮ ਮਨਿਸਟਰੀ ਵਿਚ ਜਾਇੰਟ ਸਕੱਤਰ ਦੀ ਸੇਵਾ ਨਿਭਾਅ ਰਹੇ ਗੁਰਦੇਵ (ਸਿੰਘ) ਗਰੇਵਾਲ ਦੀ ਵੱਡੀ ਧੀ ਜਯੋਤੀ ਗਰੇਵਾਲ, ਜਿਸ ਨੇ 23 ਸਾਲਾਂ ਬਾਅਦ ਨਵੰਬਰ ਚੁਰਾਸੀ ਨਾਲ ਜੁੜੀਆਂ ਆਪਣੀਆਂ ਯਾਦਾਂ ਨੂੰ (*Betrayed by the State : The Anti-Sikh Pogrom of 1984*) ਦੇ ਅਨੁਵਾਨ ਹੇਠ ਕਲਮਬੰਦ ਕਰ ਕੇ ਕਿਤਾਬੀ ਸ਼ਕਲ ਦਿੱਤੀ ਹੈ।

ਆਪ ਵੀ ਇਕ ਵੱਖਰੀ ਸ਼ਕਲ ਵਿਚ ਸਿੱਖ-ਵਿਰੋਧੀ ਫ਼ਿਰਕੂ ਹਿੰਸਾ ਦਾ ਸੰਤਾਪ ਝੱਲਿਆ ਸੀ, ਜਦ ਸਾਕੇ ਦੀ ਤਪਦੀ ਯਾਦ ਦਾ ਮੁੜ ਸਫ਼ਰ ਕੀਤਾ ਤਾਂ ਉਸ ਨੂੰ ਇਹ ਗੱਲ ਬੜੀ ਹੀ ਰੜਕੀ, ਤੇ ਬੁਰੀ ਲੱਗੀ, ਕਿ ਇਸ ਸਾਕੇ ਨਾਲ ਸੰਬੰਧਿਤ ਪ੍ਰਕਾਸ਼ਤ ਹੋਈਆਂ ਰਿਪੋਰਟਾਂ, ਕਿਤਾਬਾਂ ਤੇ ਪੜਤਾਲੀਆ ਕਮਿਸ਼ਨਾਂ ਦੀਆਂ ਕਾਰਵਾਈਆਂ ਵਿਚ ਘੱਲੂਘਾਰੇ ਦੇ ਇਸ ਬੇਹੱਦ ਘਿਨਾਉਣੇ ਪੱਖ ਨੂੰ ਰੜਕਵੇਂ ਰੂਪ ਵਿਚ ਅਣਗੌਲਿਆ ਕੀਤਾ ਗਿਆ ਹੈ। ਇਨ੍ਹਾਂ ਔਰਤਾਂ ਨਾਲ ਬੀਤੇ ਸੰਤਾਪ ਨੂੰ ਅਜੇ ਤਕ ਨਾ ਤਾਂ ਚੰਗੀ ਤਰ੍ਹਾਂ ਨਾਲ ਕਲਮਬੰਦ ਹੀ ਕੀਤਾ ਗਿਆ ਹੈ (ਬਹੁਤੀਆਂ ਰਿਪੋਰਟਾਂ ਵਿਚ ਇਸ ਅਣ-ਮਨੁੱਖੀ ਕਾਰੇ ਦਾ ਚਲਵਾਂ ਜਿਹਾ ਜ਼ਿਕਰ ਹੀ ਮਿਲਦਾ ਹੈ), ਅਤੇ ਨਾ ਇਸ ਉੱਤੇ ਅਜੇ ਤਕ ਕੋਈ ਕਾਨੂੰਨੀ ਕਾਰਵਾਈ ਹੀ ਹੋਈ ਹੈ। ਕਿੰਨੀ ਗਿਲਾਨੀ ਤੇ ਦੁੱਖ ਦੀ ਗੱਲ ਹੈ ਕਿ ਅਜੇ ਤਕ ਕਿਸੇ ਦੋਸ਼ੀ ਉੱਤੇ ਬਲਾਤਕਾਰ ਦਾ ਇਕ ਵੀ ਮੁਕੱਦਮਾ ਨਹੀਂ ਚੱਲਿਆ।

(8) **ਸਰਕਾਰੀਏ ਸਿੱਖ ਵੀ ਨਾ ਬਖ਼ਸ਼ੇ ਗਏ :** ਸਿੱਖ ਕਤਲੇਆਮ ਦਾ ਇਕ ਹੋਰ ਉੱਘੜਵਾਂ ਲੱਛਣ ਇਹ ਪ੍ਰਗਟ ਹੋਇਆ ਹੈ ਕਿ ਸਿੱਖ ਵਿਰੋਧੀ ਫ਼ਿਰਕੂ ਹਿੰਸਾ ਦੇ ਇਸ ਦਾਵਾਨਲ ਦਾ ਸੇਕ ਸਿੱਖ ਸਮਾਜ ਦੇ ਸਾਰੇ ਵਰਗਾਂ ਅਤੇ ਅੰਗਾਂ ਨੂੰ ਸਹਿਣਾ ਪਿਆ। ਜਿਨ੍ਹਾਂ ਦੀਆਂ ਜਾਨਾਂ ਬਚ ਰਹੀਆਂ, ਉਨ੍ਹਾਂ ਦੀਆਂ ਜਾਇਦਾਦਾਂ ਉਜੜ ਗਈਆਂ। ਜੋ ਸਿੱਧੇ ਹਮਲਿਆਂ ਤੋਂ ਬਚੇ ਰਹੇ, ਉਨ੍ਹਾਂ ਨੂੰ ਸਹਿਮ ਨੇ ਘਾਇਲ ਕਰੀ ਰੱਖਿਆ। ਜਿਹੜੇ ਲੋਕ ਇਸ ਕਤਲੋ-ਗ਼ਾਰਤ ਉੱਤੇ 'ਕਾਰਨ ਅਤੇ ਨਤੀਜੇ' (cause and effect) ਦਾ ਸਿਧਾਂਤ ਲਾਗੂ ਕਰ ਕੇ 'ਪੰਜਾਬ ਅੰਦਰਲੀ ਸਿੱਖ ਹਿੰਸਾ' ਨਾਲ ਇਸ ਦੀਆਂ ਕੜੀਆਂ ਜੋੜਦੇ ਹਨ, ਉਨ੍ਹਾਂ ਕੋਲ ਇਸ ਤੱਥ ਦਾ ਕੀ ਜਵਾਬ ਹੈ ਕਿ ਹਤਿਆਰੀਆਂ ਭੀੜਾਂ ਨੇ ਸਿੱਖ ਸਮਾਜ ਅੰਦਰਲੇ ਉਨ੍ਹਾਂ ਤੱਤਾਂ ਨੂੰ ਵੀ ਨਹੀਂ ਬਖ਼ਸ਼ਿਆ, ਜਿਨ੍ਹਾਂ ਦਾ ਨਾ ਸਿਰਫ਼ ਪੰਜਾਬ ਅੰਦਰਲੀਆਂ ਖਾੜਕੂ ਸਿੱਖ ਵਾਰਦਾਤਾਂ ਨਾਲ ਕੋਈ ਦੂਰ ਦਾ ਵੀ ਵਾਸਤਾ ਨਹੀਂ ਸੀ, ਸਗੋਂ ਜਿਹੜੇ ਉਸ ਖਾੜਕੂ ਰੁਝਾਨ ਨੂੰ ਹਕੂਮਤੀ ਜਬਰ ਨਾਲ ਕੁਚਲ ਦੇਣ ਦੀ ਸਰਕਾਰੀ (ਹਿੰਦੂ) ਰਣਨੀਤੀ ਦੇ ਮੋਹਰੇ ਬਣੇ ਹੋਏ ਸਨ। ਮਿਸਾਲ ਵਜੋਂ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਤੋਂ ਬਾਅਦ ਢੱਠੇ ਹੋਏ ਅਕਾਲ ਤਖ਼ਤ ਦੀ ਮੁੜ ਉਸਾਰੀ ਕਰਨ ਲਈ ਸਰਕਾਰ ਨੂੰ ਨਿਰਲੱਜਪੁਣੇ ਨਾਲ ਆਪਣੀਆਂ ਸੇਵਾਵਾਂ ਅਰਪਤ ਕਰਨ ਵਾਲੇ ਨਿਹੰਗ ਮੁਖੀ ਸੰਤਾ ਸਿੰਘ ਛਿਆਨਵੇਂ ਕਰੋੜੀ ਦੇ ਨਿੱਜੀ ਸਹਾਇਕ ਰਣਜੋਧ ਸਿੰਘ ਅਤੇ ਉਸ ਦੇ ਹੋਰ ਕਿੰਨੇ ਹੀ ਸਾਥੀ ਵੀ ਹਿੰਦੂ ਫ਼ਿਰਕਾਪ੍ਰਸਤੀ ਦੇ ਦੈਂਤ ਦਾ ਖਾਜਾ ਬਣ ਗਏ ਸਨ। ਹਜ਼ਾਰਾਂ ਹੋਰ ਸਿੱਖਾਂ ਵਾਂਗ ਉਨ੍ਹਾਂ ਨੂੰ ਵੀ ਉਸੇ ਨਿਰਦਈਪੁਣੇ ਨਾਲ ਕਤਲ ਕਰ ਦਿੱਤਾ ਗਿਆ ਸੀ।[38]

ਜੂਨ 1984 ਵਿਚ ਹਿੰਦੂ ਹਾਕਮਾਂ ਵਲੋਂ ਸਿੱਖਾਂ ਵਿਰੁੱਧ ਆਪਣੀ ਫ਼ਿਰਕੂ ਵਿਹੁ ਲਾਹੁਣ ਲਈ ਪਹਿਲਾਂ ਅਕਾਲ ਤਖ਼ਤ ਸਾਹਿਬ ਨੂੰ ਟੈਂਕਾਂ ਨਾਲ ਥੇਹ ਕਰ ਦੇਣ ਅਤੇ ਫਿਰ ਆਪਣੇ ਇਸ ਪਾਪ ਉੱਤੇ ਪਰਦਾ-ਪੋਸ਼ੀ ਕਰਨ ਲਈ ਉਸ ਦੀ ਮੁੜ ਉਸਾਰੀ ਕਰਨ ਦਾ ਪ੍ਰਪੰਚ ਰਚਣ ਦੇ ਕਰਮ ਨੇ ਸਿੱਖਾਂ ਦੇ ਹਿਰਦਿਆਂ ਅੰਦਰ ਨਸ਼ਤਰ ਫੇਰ ਦਿੱਤਾ ਸੀ। ਹਾਕਮਾਂ ਦੇ ਇਸ ਕੁਕਰਮ ਵਿਚ ਭਾਈਵਾਲ ਬਣੇ ਦਾਗ਼ੀ ਸਿੱਖਾਂ 'ਚੋਂ ਇਕ ਪ੍ਰਮੁੱਖ ਨਾਂ ਤੇਜਵੰਤ ਸਿੰਘ (ਦਿੱਲੀ) ਸੀ। ਅਕਾਲ ਤਖ਼ਤ ਦੀ ਮੁੜ ਉਸਾਰੀ ਦਾ ਠੇਕਾ ਉਸੇ ਦੀ ਹੀ 'ਸਕਿੱਪਰਜ਼ ਕੰਪਨੀ' ਨੂੰ ਦਿੱਤਾ ਗਿਆ ਸੀ। ਉਸ ਉੱਤੇ ਇਹ 'ਮਿਹਰ' ਉਸ ਦੀ ਆਪਣੀ ਕਿਸੇ ਲਿਆਕਤ ਕਰਕੇ ਨਹੀਂ ਬਲਕਿ ਉਸ ਦੇ ਬਾਪ ਹਰਬੰਸ ਸਿੰਘ ਦੀ 'ਨੇਕ ਕਮਾਈ' ਕਰਕੇ ਹਾਸਲ ਹੋਈ ਸੀ। ਹਰਬੰਸ ਸਿੰਘ ਪਹਿਲਾ ਸਿੱਖ ਵਿਦਵਾਨ ਸੀ ਜਿਸ ਨੇ ਵੱਖਰੀ ਸਿੱਖ

ਕੌਮ ਦੀ ਧਾਰਨਾ ਅਤੇ ਖ਼ਾਲਿਸਤਾਨ ਦੇ ਵਿਚਾਰ ਵਿਰੁੱਧ ਸਭ ਤੋਂ ਪਹਿਲਾਂ ਸਿਧਾਂਤਕ ਮੋਰਚਾ ਖੋਲ੍ਹਿਆ ਸੀ।[39] ਗੋਪਾਲ ਸਿੰਘ ਦਰਦੀ ਤੋਂ ਇਲਾਵਾ ਉਹ ਇੱਕੋ ਇਕ ਅਜਿਹਾ ਸਿੱਖ ਵਿਦਵਾਨ ਸੀ ਜਿਸ ਨੇ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਦੀ ਪੂਰੀ ਬੇਸ਼ਰਮੀ ਨਾਲ ਹਮਾਇਤ ਕੀਤੀ ਸੀ।[40] ਇਸ ਪਿਓ ਪੁੱਤਰ ਜੋੜੀ ਨੂੰ 1984 ਦੇ ਕਾਲੇ ਨਵੰਬਰ ਦੇ ਪਹਿਲੇ ਤਿੰਨ ਦਿਨ ਦਨਦਨਾਉਂਦੇ ਫਿਰਦੇ ਕਾਤਲਾਂ ਦੇ ਗ੍ਰੋਹਾਂ ਕੋਲੋਂ ਆਪਣੀਆਂ ਜਾਨਾਂ ਬਚਾਉਣ ਲਈ ਹੋਰਨਾਂ ਦੇ ਘਰੀਂ ਜਾ ਕੇ ਸਿਰ ਲੁਕਾਣਾ ਪਿਆ ਸੀ।[41] ਨਾਲ ਹੀ ਹੁਣ ਸ. ਤਰਲੋਚਨ ਸਿੰਘ, ਜਿਸ ਨੇ ਜੂਨ '84 ਤੋਂ ਲੈ ਕੇ ਅਕਤੂਬਰ ਤਕ ਲਗਾਤਾਰ 5 ਮਹੀਨੇ ਸਿੱਖਾਂ ਦੀਆਂ ਧਾਰਮਿਕ ਅਤੇ ਰਾਜਸੀ ਸੰਸਥਾਵਾਂ ਉੱਤੇ ਸਰਕਾਰ-ਪ੍ਰਸਤ ਤੱਤਾਂ ਦਾ ਗ਼ਲਬਾ ਸਥਾਪਤ ਕਰਨ ਲਈ ਦਿਨ ਰਾਤ ਇਕ ਕਰੀ ਰੱਖਿਆ ਸੀ, ਦੀ ਵੀ ਸੁਣ ਲਵੋ : '(31 ਅਕਤੂਬਰ ਸ਼ਾਮ ਨੂੰ ਗਿਆਨੀ ਜ਼ੈਲ ਸਿੰਘ ਦੀ ਦਿੱਲੀ ਦੇ ਪਾਲਮ ਹਵਾਈ ਅੱਡੇ ਤੋਂ ਮੈਡੀਕਲ ਇੰਸਟੀਚਿਊਟ ਤਕ ਦੀ ਯਾਤਰਾ ਦੌਰਾਨ) ਸਾਡੀਆਂ ਦੋਵੇਂ ਕਾਰਾਂ, ਇਕ ਜਿਸ ਵਿਚ ਰਾਸ਼ਟਰਪਤੀ ਦਾ ਸਕੱਤਰ ਬੈਠਾ ਸੀ ਅਤੇ ਇਕ ਜਿਸ ਵਿਚ ਮੈਂ ਬੈਠਾ ਸੀ, ਬੁਰੀ ਤਰ੍ਹਾਂ ਭੀੜ ਦਾ ਸ਼ਿਕਾਰ ਹੋਈਆਂ। ਮੈਂ ਕੇਵਲ ਡਰਾਈਵਰ ਦੀ ਹੁਸ਼ਿਆਰੀ ਕਾਰਨ ਹੀ ਬਚ ਸਕਿਆ। ਜਿਸ ਨੇ ਮੈਨੂੰ ਬੜੀ ਫ਼ੁਰਤੀ ਨਾਲ ਘਰ ਪਹੁੰਚਾਇਆ।'[42] ਕੇਂਦਰੀ ਹੋਮ ਮਨਿਸਟਰੀ ਅੰਦਰ ਸਭ ਤੋਂ ਉੱਚੇ ਰੁਤਬੇ ਵਾਲੇ ਸਿੱਖ ਅਫ਼ਸਰ ਸ. ਗੁਰਦੇਵ (ਸਿੰਘ) ਗਰੇਵਾਲ, ਜੋ ਅਕਾਲੀਆਂ ਪ੍ਰਤਿ ਆਮ ਕਰਕੇ ਅਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਪ੍ਰਤਿ ਖ਼ਾਸ ਕਰਕੇ ਮਨ ਅੰਦਰ ਤਿੱਖੀ ਘਿਰਣਾ ਰੱਖਦਾ ਸੀ ਅਤੇ ਜਿਸ ਨੇ ਸੰਯੁਕਤ ਸਕੱਤਰ ਦੀ ਹੈਸੀਅਤ ਵਿਚ ਧਰਮ ਯੁੱਧ ਮੋਰਚੇ ਦੌਰਾਨ ਕੇਂਦਰ ਸਰਕਾਰ ਦੀਆਂ ਸਿੱਖ ਦੁਸ਼ਮਣ ਨੀਤੀਆਂ ਨੂੰ ਲਾਗੂ ਕਰਨ ਵਿਚ ਉਤਸ਼ਾਹੀ ਭੂਮਿਕਾ ਨਿਭਾਈ ਸੀ, ਨਾਲ ਵੀ ਜੋ ਬੀਤੀ, ਉਸ ਨੂੰ ਪੜ੍ਹ ਕੇ ਹਰ ਸੰਵੇਦਨਸ਼ੀਲ ਵਿਅਕਤੀ ਦਾ ਮਨ ਦਹਿਲ ਜਾਂਦਾ ਹੈ। ਗੁਰਦੇਵ (ਸਿੰਘ) ਗਰੇਵਾਲ ਦੀ ਪਤਨੀ ਪਾਲੀ ਗਰੇਵਾਲ ਨੇ 21 ਸਾਲਾਂ ਬਾਅਦ ਜਾ ਕੇ ਆਪਣੀ ਧੀ ਜਯੋਤੀ ਗਰੇਵਾਲ ਨਾਲ ਉਨ੍ਹਾਂ ਮਨਹੂਸ ਘੜੀਆਂ ਦੀ ਯਾਦ ਇਸ ਤਰ੍ਹਾਂ ਸਾਂਝੀ ਕੀਤੀ :

> ਮੈਂ '47 ਦੀ ਵੰਡ ਵੀ ਵੇਖੀ ਸੀ। ਮੈਨੂੰ ਪਤਾ ਸੀ ਕਿ ਕੀ ਕੁੱਝ ਵਾਪਰ ਸਕਦਾ ਹੈ। ਫ਼ਿਕਰਾਂ ਨੇ ਮੈਨੂੰ ਘੇਰ ਲਿਆ ਸੀ। ਮੇਰੀ ਹਾਲਤ ਉਸੇ ਤਰ੍ਹਾਂ ਹੋ ਗਈ ਸੀ ਜਿਹੋ ਜਿਹੀ '47 ਵੇਲੇ ਮੇਰੀ ਮਾਂ ਦੀ ਸੀ, ਜਿਸ ਨੂੰ ਆਪਣੀਆਂ ਤਿੰਨ ਧੀਆਂ ਨੂੰ ਸੰਭਾਲਣਾ ਪਿਆ ਸੀ... ਅੱਜ 1984 ਵਿਚ ਆਪਣੀਆਂ ਦੋ ਧੀਆਂ ਦੀ ਜ਼ਿੰਮੇਵਾਰੀ ਮੇਰੇ ਆਪਣੇ ਹੀ ਸਿਰ 'ਤੇ ਸੀ। ਮੈਂ ਬਹੁਤ ਸੋਚਿਆ ਕਿ ਕੀ ਕੀਤਾ ਜਾਵੇ। ਮੇਰੇ ਪਤੀ (ਗੁਰ)ਦੇਵ ਨੂੰ ਪ੍ਰਸ਼ਾਸਨ 'ਤੇ ਜ਼ਿਆਦਾ ਹੀ ਵਿਸ਼ਵਾਸ ਸੀ। ਪਰ ਜਦ ਉਸ ਨੂੰ ਟੈਲੀਫ਼ੋਨ 'ਤੇ ਪਤਾ ਲੱਗਿਆ ਕਿ ਸਾਡੇ ਨੇੜੇ ਹੀ ਜਸਟਿਸ ਚੱਢਾ ਦੇ ਘਰ 'ਤੇ ਹਮਲਾ ਹੋ ਗਿਆ ਹੈ ਤਾਂ ਉਹ ਵੀ ਫ਼ਿਕਰਮੰਦ ਹੋ ਗਿਆ... ਪੁਲਿਸ ਦੀ ਸਹਾਇਤਾ ਲੈਣ ਲਈ ਉਸ ਨੇ ਡੀ ਆਈ ਜੀ ਰਜਿੰਦਰ ਸਹਾਏ ਨੂੰ ਫ਼ੋਨ ਕੀਤਾ। ਅੱਗੋਂ ਜਵਾਬ ਮਿਲਿਆ, 'ਸਰ, ਮੈਨੂੰ ਅਫ਼ਸੋਸ ਹੈ ਕਿ ਅਸੀਂ ਤੁਹਾਡੀ ਮਦਦ ਨਹੀਂ ਕਰ ਸਕਦੇ। ਸਾਨੂੰ ਉਪਰੋਂ ਹੁਕਮ ਹੈ।' ਸਹਾਏ ਦੇ ਇਹ ਸ਼ਬਦ ਸੁਣ ਕੇ ਉਹ ਹਿੱਲ ਗਿਆ। ਹੁਣ ਉਸ ਨੂੰ ਪਤਾ ਲੱਗਿਆ ਕਿ ਦਿੱਲੀ ਵਿਚ ਕੀ ਹੋਣ ਜਾ ਰਿਹਾ ਹੈ।
>
> ਮੈਂ ਗੁਆਂਢੀਆਂ ਦੇ ਘਰ ਗਈ ਅਤੇ ਉਹਨਾਂ ਨੂੰ ਪੁੱਛਿਆ ਕਿ ਕੀ ਉਹ ਅੱਜ ਦੀ ਰਾਤ ਮੇਰੀਆਂ ਧੀਆਂ ਨੂੰ ਆਪਣੇ ਘਰ ਰੱਖ ਸਕਦੇ ਹਨ। ਪਰ ਉਨ੍ਹਾਂ ਦੇ ਜਵਾਬ ਨੇ ਮੇਰੇ ਪੈਰਾਂ ਹੇਠੋਂ ਜ਼ਮੀਨ ਕੱਢ ਦਿੱਤੀ। ਆਖ਼ਰਕਾਰ ਉਹ ਹੈ ਤਾਂ ਹਿੰਦੂ ਹੀ ਸਨ ਅਤੇ ਅਸੀਂ ਸਿੱਖ... ਉਨ੍ਹਾਂ ਸਿੱਧਾ ਜਵਾਬ ਦੇ ਦਿੱਤਾ, 'ਮਾਫ਼ ਕਰਨਾ ਅਸੀਂ ਨਹੀਂ ਰੱਖ ਸਕਦੇ।'

ਮੈਨੂੰ ਬਹੁਤ ਗ਼ੁੱਸਾ ਆਇਆ... ਫਿਰ ਅਸੀਂ ਸਾਰੇ ਜਣਿਆਂ ਨੇ ਗੁਰੂ ਮਹਾਰਾਜ ਦਾ ਆਸਰਾ ਤੱਕਿਆ ਅਤੇ ਰਲ ਕੇ ਗੁਰੂ ਗ੍ਰੰਥ ਸਾਹਿਬ ਮੂਹਰੇ ਅਰਦਾਸ ਕੀਤੀ। ਉਸ ਤੋਂ ਬਾਅਦ ਮੈਂ ਖਾਣਾ ਤਿਆਰ ਕੀਤਾ... ਪਰ ਕਿਸੇ ਨਾ ਖਾਧਾ। ਪਹਿਲੀ ਨਵੰਬਰ ਤਕ ਸਾਨੂੰ ਕਾਫ਼ੀ ਪਤਾ ਲੱਗ ਗਿਆ ਸੀ ਕਿ ਦਿੱਲੀ ਸੜ ਰਹੀ ਸੀ ਅਤੇ ਸਿੱਖਾਂ ਨੂੰ ਕੋਹ ਕੋਹ ਕੇ ਮਾਰਿਆ ਜਾ ਰਿਹਾ ਸੀ। ਮੈਂ ਬਹੁਤ ਜ਼ਿਆਦਾ ਡਰ ਰਹੀ ਸੀ... ਫਿਰ ਮੈਂ ਇਕ ਹੋਰ ਗਵਾਂਢੀ ਦੇ ਘਰ ਗਈ ਅਤੇ ਉਹਨਾਂ ਕੋਲੋਂ ਪਿਸਤੌਲ ਮੰਗਿਆ... ਮੈਂ ਸੋਚਿਆ ਕਿ ਜੇ ਭੀੜਾਂ ਨੇ ਹਮਲਾ ਕਰ ਦਿੱਤਾ ਤਾਂ ਮੈਂ ਤੁਹਾਨੂੰ ਸਾਰਿਆਂ ਨੂੰ ਮਾਰ ਕੇ ਆਪਣੇ ਆਪ ਨੂੰ ਗੋਲੀ ਮਾਰ ਲਵਾਂਗੀ। ਪਰ ਉਹਨਾਂ ਨੇ ਵੀ ਜਵਾਬ ਦੇ ਦਿੱਤਾ। ਸਗੋਂ ਗੁਆਂਢਣ ਅੱਗੋਂ ਕਹਿਣ ਲੱਗੀ, 'ਤੁਹਾਨੂੰ ਪਤਾ ਹੈ ਕਿ ਸਿੱਖ ਵੱਡੀ ਪੱਧਰ 'ਤੇ ਹਿੰਦੂਆਂ ਨੂੰ ਮਾਰ ਰਹੇ ਹਨ। ਜੰਮੂ ਵੱਲੋਂ ਗੱਡੀਆਂ ਲਾਸ਼ਾਂ ਨਾਲ ਭਰੀਆਂ ਆ ਰਹੀਆਂ ਹਨ।' ਮੈਂ ਉਹਨੀਂ ਪੈਰੀਂ ਵਾਪਸ ਆ ਗਈ।

ਸਾਡੇ ਘਰ ਦੋ ਕਿਰਪਾਨਾਂ ਸਨ। ਮੈਂ ਸੋਚਿਆ ਕਿ ਜੇ ਲੋੜ ਪਈ ਤਾਂ ਇਨ੍ਹਾਂ ਨਾਲ ਹੀ ਆਪਣੇ ਆਪ ਨੂੰ ਵੱਢ ਲਵਾਂਗੇ। ਫਿਰ ਮੈਨੂੰ ਇਕ ਹੋਰ ਸਕੀਮ ਸੁੱਝੀ। ਮੈਂ ਤੀਲਾਂ ਵਾਲੀਆਂ ਡੱਬੀਆਂ ਲੈ ਆਈ, ਉਨ੍ਹਾਂ ਨਾਲ ਘਰ ਦੇ ਪਰਦਿਆਂ ਨੇ ਬਹੁਤ ਜਲਦੀ ਅੱਗ ਫੜ ਲੈਣੀ ਸੀ। ਸਾਡੇ ਘਰ ਵਿਚ ਅੱਗ ਲਾਉਣ ਵਾਸਤੇ ਹੋਰ ਕੁੱਝ ਵੀ ਨਹੀਂ ਸੀ। ਮੈਂ ਤੈਨੂੰ ਸਮਝਾਇਆ ਕਿ ਜਦੋਂ ਭੀੜ ਆਉਂਦੀ ਦਿਖੇ ਤਾਂ ਦਬਾ ਦਬ ਤੀਲ ਬਾਲ ਕੇ ਪਰਦਿਆਂ 'ਤੇ ਸੁੱਟ ਦੇਵੀਂ... (ਗੁਰ)ਦੇਵ ਤੁਹਾਨੂੰ ਦੋਹਾਂ ਨੂੰ ਆਪਣੇ ਦੋਹੀਂ ਪਾਸੇ ਬਿਠਾ ਕੇ ਬਾਹਵਾਂ ਵਿਚ ਲੈ ਕੇ ਸਾਰੀ ਰਾਤ ਜਾਗਦਾ ਰਿਹਾ। ਮੈਨੂੰ ਨਹੀਂ ਯਾਦ ਕਿ ਤੁਸਾਂ ਆਪਸ ਵਿਚ ਕੋਈ ਗੱਲ ਕੀਤੀ ਸੀ ਜਾਂ ਨਹੀਂ...

ਅਗਲੀ ਸਵੇਰ ਸਾਨੂੰ ਮਿਸਟਰ ਐਕਸ (ਨਾਂ ਲੁਕਾ ਲਿਆ) ਦਾ ਫ਼ੋਨ ਆ ਗਿਆ ਕਿ ਹੁਣ ਤੁਹਾਨੂੰ ਡਰਨਾ ਨਹੀਂ ਚਾਹੀਦਾ ਕਿਉਂਕਿ ਭੀੜਾਂ (ਦੇ ਆਗੂਆਂ) ਨੂੰ ਕਹਿ ਦਿੱਤਾ ਗਿਆ ਹੈ ਕਿ ਸਰਕਾਰੀ ਬੰਗਲਿਆਂ 'ਤੇ ਹਮਲੇ ਨਹੀਂ ਕਰਨੇ... ਜਦੋਂ ਸਾਡੀ ਵੱਡੀ ਨੌਕਰਾਣੀ ਕੰਮ ਕਰਨ ਆਈ ਤਾਂ ਕਹਿਣ ਲੱਗੀ, 'ਬੜਾ ਮਜ਼ਾ ਆ ਰਿਹਾ ਹੈ। ਅੱਜ ਜਮਨਾ ਪਾਰੋਂ ਕਪੜੇ ਆ ਰਹੇ ਹਨ ਜੋ ਬਹੁਤ ਸਸਤੇ ਮਿਲਣਗੇ।' ...ਮੈਨੂੰ ਇਹ ਵੀ ਪਤਾ ਲੱਗਾ ਕਿ ਸਾਡੀ ਛੋਟੀ ਨੌਕਰਾਣੀ ਮੁਹੱਲੇ ਵਿਚ ਕਹਿ ਰਹੀ ਹੈ ਕਿ ਗਰੇਵਾਲਾਂ ਨੇ ਇੰਦਰਾ ਗਾਂਧੀ ਦੀ ਮੌਤ 'ਤੇ ਖ਼ੁਸ਼ੀ ਮਨਾਈ ਸੀ। ਕਿੰਨੀ ਮੂਰਖ ਸੀ ਉਹ ਔਰਤ। (ਗੁਰ)ਦੇਵ ਨਾਲ ਕੰਮ ਕਰ ਰਹੇ ਜਾਂ ਕਰਦੇ ਰਹੇ ਕਿਸੇ ਵੀ ਵਿਅਕਤੀ ਨੇ ਸਾਡਾ ਹਾਲ ਚਾਲ ਨਾ ਪੁੱਛਿਆ। ਰਾਤੋ ਰਾਤ ਉਹ ਹਿੰਦੂ ਬਣ ਗਏ ਸਨ ਅਤੇ ਅਸੀਂ ਸਿੱਖ...

ਕਈ ਮਹੀਨਿਆਂ ਤਕ ਲੋਕਾਂ ਦਾ ਸਾਡੇ ਨਾਲ ਵਿਹਾਰ ਚੰਗਾ ਨਾ ਰਿਹਾ। ਇਕ ਦਿਨ ਤੇਰੀ ਭੈਣ (ਪ੍ਰੀਤੀ) ਕਾਲਜ ਤੋਂ ਵਾਪਸ ਆਈ ਤਾਂ ਉਹ ਬਹੁਤ ਹੀ ਭਖੀ ਹੋਈ ਸੀ। ਕਹਿਣ ਲੱਗੀ, 'ਰੱਬ ਕਰੇ ਮੈਨੂੰ ਕਿਤਿਓਂ ਬਾਰੂਦ ਮਿਲ ਜਾਵੇ।' ਮੈਂ ਕਿਹਾ—ਕੀ ਗੱਲ ਹੋਈ, ਇਸ ਤਰ੍ਹਾਂ ਦੀਆਂ ਗੱਲਾਂ ਕਿਉਂ ਕਰਨ ਲੱਗ ਪਈ ਏਂ। ਉਸ ਦਾ ਜਵਾਬ ਸੀ, 'ਮੈਂ ਆਪਣੇ ਕਾਲਜ ਦੇ ਦਫ਼ਤਰ ਨੂੰ ਉਡਾ ਦੇਣਾ ਚਾਹੁੰਦੀ ਹਾਂ। ਉਥੇ ਲੋਕ ਮੇਰੇ ਨਾਂ ਨਾਲ ਲੱਗੇ 'ਕੌਰ' ਸ਼ਬਦ 'ਤੇ ਜ਼ੋਰ ਦੇ ਕੇ ਹੱਸਦੇ ਹਨ।' (ਗੁਰ)ਦੇਵ ਨੂੰ ਵੀ ਆਪਣੇ ਦਫ਼ਤਰ ਵਿਚ ਹਰ ਤਰ੍ਹਾਂ ਦੇ ਅਪਮਾਨ ਦਾ ਸਾਹਮਣਾ ਕਰਨਾ ਪਿਆ। ਹਰ ਕੋਈ ਉਸ ਨੂੰ ਇਕ ਮਾਮੂਲੀ ਜਿਹਾ ਬੰਦਾ ਸਮਝਣ ਲੱਗ ਪਿਆ ਸੀ। ਬਹੁਤ ਡਰਾਉਣੇ ਦਿਨ ਸਨ ਉਹ। ਤੁਸੀਂ ਆਪਣਾ ਸਮਾਂ ਗੁਰਦੁਆਰੇ ਬਿਤਾਉਣ ਲੱਗੀਆਂ। ਫਿਰ ਤੁਸੀਂ ਰੀਫ਼ਿਊਜੀ ਕੈਂਪ ਵਿਚ ਜਾਣਾ ਸ਼ੁਰੂ ਕਰ ਦਿੱਤਾ। ਮੈਨੂੰ ਕੁੱਝ ਵੀ ਨਹੀਂ ਸੀ ਪਤਾ ਕਿ ਤੁਸੀਂ ਕੀ ਕਰ ਰਹੀਆਂ ਹੋ। ਨਾ ਹੀ ਮੈਂ ਤੁਹਾਨੂੰ ਪੁੱਛ ਹੀ ਸਕਦੀ ਸੀ ਕਿਉਂਕਿ ਅੱਗੋਂ ਤੁਸੀਂ ਮੈਨੂੰ ਟੁੱਟ ਕੇ ਪੈ ਜਾਂਦੀਆਂ ਸੀ ਅਤੇ ਚੁੱਪ ਰਹਿਣ ਲਈ ਕਹਿਣ ਲੱਗ ਪੈਂਦੀਆਂ ਸੀ। ਇਕ ਦਿਨ ਤੁਸੀਂ ਬਹੁਤ ਹੀ ਉਖੜੀ ਹੋਈ ਹਾਲਤ ਵਿਚ ਘਰ ਆਈਆਂ ਅਤੇ ਉੱਚੀ ਉੱਚੀ ਰੋਣਾ ਸ਼ੁਰੂ ਕਰ ਦਿੱਤਾ। ਤੁਸੀਂ ਕੁੱਝ ਵੀ ਨਹੀਂ ਸੀ ਦੱਸ ਰਹੀਆਂ ਕਿ ਕੀ

ਹੋਇਆ। ਬਸ ਰੋਈ ਹੀ ਜਾ ਰਹੀਆਂ ਸੀ। ਮੈਨੂੰ ਉਹ ਦਿਨ ਚੰਗੀ ਤਰ੍ਹਾਂ ਯਾਦ ਹੈ... ਬਹੁਤ ਹੀ ਭਿਆਨਕ ਦਿਨ ਸੀ ਉਹ...

ਪ੍ਰੀਤੀ ਦੇ ਇਕ ਦੋਸਤ ਨੇ ਸਾਡੀ ਮਦਦ ਕਰਨ ਦੀ ਪੇਸ਼ਕਸ਼ ਕੀਤੀ। ਉਹ ਇਕ ਅਮਰੀਕਨ ਲੜਕਾ ਸੀ। ਉਹ ਸਾਡੇ ਦੁੱਖ ਨੂੰ ਸਮਝ ਸਕਦਾ ਸੀ। ਸ਼ਾਇਦ ਇਸ ਕਰਕੇ ਕਿ ਉਹ ਇਕ ਯਹੂਦੀ ਸੀ।[43]

ਸਿੱਖ ਰਾਜਨੀਤੀ ਅੰਦਰ ਸੱਚੀ ਤੇ ਸੁੱਚੀ ਪੰਥ-ਪ੍ਰਸਤੀ ਨੂੰ ਰੂਪਮਾਨ ਕਰਦੀ ਜਿਸ ਪੰਥਕ ਧਾਰਾ ਨੂੰ ਫ਼ਿਰਕੂ ਰੁਝਾਨ ਕਹਿ ਕੇ ਭੰਡਿਆ ਜਾਂਦਾ ਹੈ, ਹਰਕਿਸ਼ਨ ਸਿੰਘ ਸੁਰਜੀਤ ਨਾਲੋਂ ਵੱਧ ਉਸ ਦਾ ਕੱਟੜ ਵਿਰੋਧੀ ਤੇ ਦੋਖੀ ਹੋਰ ਕੌਣ ਹੋ ਸਕਦਾ ਹੈ, ਜਿਸ ਨੇ ਆਪਣੇ ਰਾਜਸੀ ਜੀਵਨ ਦੀ ਅੱਧੀ ਸਦੀ ਪੰਥ-ਪ੍ਰਸਤੀ ਦੇ ਸੁੱਚੇ ਜਜ਼ਬੇ ਨੂੰ ਭੰਡਣ, ਨਿਖੇੜਨ ਤੇ ਖਦੇੜਨ ਦੇ ਅਪਵਿੱਤਰ ਕਾਰਜ ਦੇ ਲੇਖੇ ਲਾ ਦਿੱਤੀ ਸੀ। ਪਹਿਲੀ ਨਵੰਬਰ ਨੂੰ ਤੀਨ ਮੂਰਤੀ ਹਾਊਸ ਵਿਖੇ ਇੰਦਰਾ ਗਾਂਧੀ ਨੂੰ ਆਪਣੀ ਸ਼ਰਧਾਂਜਲੀ ਅਰਪਣ ਕਰਨ ਪਹੁੰਚੇ ਉਸ ਸੁਰਜੀਤ ਨੂੰ ਹਿੰਸਕ ਹਿੰਦੂ ਭੀੜ ਕੋਲੋਂ ਆਪਣੀ ਜਾਨ ਬਚਾਉਣ ਲਈ ਭੱਜਣਾ ਪੈ ਗਿਆ ਸੀ। ਉਸਦੀ ਆਪਣੀ ਜ਼ੁਬਾਨੀ ਸੁਣੋ : '(ਉਸ ਦਿਨ ਮੈਂ ਵੀ) ਅਨੇਕਾਂ ਲਾਸ਼ਾਂ ਵਿੱਚੋਂ ਇਕ ਲਾਸ਼ ਬਣ ਸਕਦਾ ਸੀ... ਅਸੀਂ (ਮੈਂ, ਨੰਬੂਦਰੀਪਦ, ਬਸਵਾਪੁਨੱਈਆ ਅਤੇ ਸਮਰ ਮੁਖਰਜੀ) ਅਜੇ ਤੀਨ ਮੂਰਤੀ ਭਵਨ ਦੇ ਵਿਹੜੇ ਵਿਚ ਹੀ ਸਾਂ ਕਿ ਭੀੜ ਵਿੱਚੋਂ ਕੁੱਝ ਵਿਅਕਤੀਆਂ ਨੇ ਮੈਨੂੰ ਵੇਖ ਲਿਆ। ਉਹ ਮੇਰੇ ਵੱਲ ਦੌੜੇ। ਪੰਜ ਹਜ਼ਾਰ ਵਿਅਕਤੀਆਂ ਤੋਂ ਵੱਧ ਦੀ ਇਹ ਭੀੜ ਸੰਘ ਪਾੜਵੇਂ ਸਿੱਖ ਵਿਰੋਧੀ ਨਾਹਰੇ ਲਗਾ ਰਹੀ ਸੀ। ਭੀੜ ਦਾ ਇਹ ਦ੍ਰਿਸ਼ ਹੀ ਬੰਦੇ ਦੀ ਡਰ ਨਾਲ ਜਾਨ ਕੱਢ ਲੈਣ ਲਈ ਕਾਫ਼ੀ ਸੀ। ਮੈਨੂੰ ਲੱਗਿਆ ਕਿ ਹੁਣ ਬਚ ਨਿਕਲਣ ਦਾ ਕੋਈ ਰਾਹ ਨਹੀਂ ਰਿਹਾ। ਮੈਂ ਕਾਮਰੇਡ ਨੰਬੂਦਰੀਪਦ ਅਤੇ ਦੂਸਰੇ ਸਾਥੀਆਂ ਨੂੰ ਕਿਹਾ ਕਿ ਮੈਨੂੰ ਇਕੱਲੇ ਨੂੰ ਛੱਡ ਦਿਉ ਕਿਉਂਕਿ ਇਹ ਬਿਲਕੁਲ ਸਪੱਸ਼ਟ ਹੋ ਚੁੱਕਾ ਸੀ ਕਿ ਜੇ ਉਨ੍ਹਾਂ ਨੇ ਮੇਰੀ ਕੋਈ ਮਦਦ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਹ ਵੀ ਹਮਲੇ ਦਾ ਸ਼ਿਕਾਰ ਹੋ ਸਕਦੇ ਸਨ। ਪਰ ਚੰਗੀ ਕਿਸਮਤ ਨੂੰ ਉਸੇ ਸਮੇਂ ਇਕ ਸੀ ਆਈ ਡੀ ਅਫ਼ਸਰ ਮੇਰੇ ਵੱਲ ਭੱਜਿਆ ਆਇਆ ਅਤੇ ਕਹਿਣ ਲੱਗਾ ਕਿ 'ਮੈਂ ਕਿਸੇ ਤਰ੍ਹਾਂ ਭੱਜ ਕੇ ਉਸ ਦੀ ਜੀਪ ਕੋਲ ਪਹੁੰਚ ਜਾਵਾਂ ਜੋ ਥੋੜੀ ਦੂਰੀ 'ਤੇ ਖੜੀ ਸੀ।' ਸੁਰਜੀਤ ਨੇ ਅੱਗੇ ਦੱਸਿਆ ਕਿ ਅਗਲੇ ਤਿੰਨ ਦਿਨ ਉਸ ਨੂੰ ਪਾਰਟੀ ਦਫ਼ਤਰ ਅੰਦਰ ਹੀ ਛੁਪ ਕੇ ਰਹਿਣਾ ਪਿਆ ਸੀ।[44]

ਸਿੱਖ ਸਮਾਜ ਅੰਦਰਲੇ ਨਾਮਧਾਰੀ ਵਰਗ ਨੇ 1947 ਤੋਂ ਬਾਅਦ ਰਾਜਸੀ ਖੇਤਰ ਵਿਚ ਕਾਂਗਰਸ ਪਾਰਟੀ ਦਾ ਲਗਾਤਾਰ ਪੱਖ ਪੂਰਿਆ। ਇਕ ਨਵੰਬਰ ਨੂੰ ਇੰਦਰਾ ਗਾਂਧੀ ਨੂੰ ਸ਼ਰਧਾਂਜਲੀ ਅਰਪਣ ਕਰਨ ਗਏ ਨਾਮਧਾਰੀ ਜਥੇ ਨੂੰ ਵੀ ਜਾਨ ਬਚਾ ਕੇ ਚੋਰਾਂ ਵਾਂਗ ਭੱਜਣਾ ਪੈ ਗਿਆ ਸੀ।[45]

ਦਿੱਲੀ ਦੀਆਂ ਜਮਨਾ ਪਾਰ ਦੀਆਂ ਮੁੜ ਵਸੇਬਾ ਬਸਤੀਆਂ ਅੰਦਰ ਗ਼ਰੀਬ ਸਿੱਖ ਵਰਗਾਂ, ਜਿਨ੍ਹਾਂ ਵਿੱਚੋਂ ਬਹੁਤਿਆਂ ਦਾ ਅਕਾਲੀਆਂ ਜਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨਾਲ ਕੋਈ ਵਾਹ ਵਾਸਤਾ ਨਹੀਂ ਸੀ ਅਤੇ ਜਿਨ੍ਹਾਂ ਦੀ ਬਹੁਗਿਣਤੀ ਤਾਂ ਪੰਜਾਬੀ ਸਿੱਖਾਂ ਦੀਆਂ ਸਿਆਸੀ ਮੰਗਾਂ ਦੀ ਵਿਰੋਧੀ ਸੀ[46] ਅਤੇ ਜੋ ਕਾਂਗਰਸ ਦੇ ਪੱਕੇ ਵੋਟ ਬੈਂਕ ਸਮਝੇ ਜਾਂਦੇ ਸਨ, ਉਨ੍ਹਾਂ ਨਾਲ ਵਾਪਰੀ ਤਰਾਸਦੀ ਤੋਂ ਹਰ ਕੋਈ ਜਾਣੂ ਹੈ। ਹੋਰ ਕਿਸੇ ਦੀ ਗੱਲ ਤਾਂ ਛੱਡੋ, ਜੇਕਰ ਦੇਸ਼ ਦਾ ਰਾਸ਼ਟਰਪਤੀ ਏਨਾ ਦਹਿਲ ਗਿਆ ਸੀ

ਕਿ ਉਹ 'ਰਾਸ਼ਟਰਪਤੀ ਭਵਨ ਤੋਂ ਬਾਹਰ ਪੈਰ ਪਾਉਣ ਦੀ ਜੁਰਅਤ ਨਹੀਂ ਸੀ ਕਰ ਸਕਦਾ'[47] ਤਾਂ ਇਹ ਅੰਦਾਜ਼ਾ ਲਗਾਉਣਾ ਔਖਾ ਨਹੀਂ ਕਿ ਦਹਿਸ਼ਤ ਦੇ ਉਨ੍ਹਾਂ ਦਿਨਾਂ ਦੌਰਾਨ ਆਮ ਸਿੱਖਾਂ ਉੱਤੇ ਕੀ ਗੁਜ਼ਰੀ ਹੋਵੇਗੀ। ਗਿਆਨੀ ਜ਼ੈਲ ਸਿੰਘ ਦੀ ਲਾਚਾਰੀ ਦਾ, ਤੇ ਨਾਲ ਹੀ ਨਿਪੁੰਸਕਤਾ ਦਾ ਵੀ, ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਉਹ ਆਪਣੇ ਇਕ ਨਜ਼ਦੀਕੀ ਰਿਸ਼ਤੇਦਾਰ, ਜੋ ਖ਼ੁਦ ਇਕ ਅਹਿਮ ਵਿਅਕਤੀ ਦਾ ਜਵਾਈ ਸੀ, ਦੀ ਨਾ ਸਿਰਫ਼ ਜਾਨ ਦੀ ਰੱਖਿਆ ਹੀ ਨਾ ਕਰ ਸਕਿਆ, ਸਗੋਂ ਉਸ ਦੀ ਲਾਸ਼ ਲੈਣ ਲਈ ਵੀ ਉਸ ਨੂੰ ਮਦਨ ਲਾਲ ਖੁਰਾਣਾ (ਬੀ ਜੇ ਪੀ ਆਗੂ) ਦੇ ਹਾੜ੍ਹੇ ਕੱਢਣੇ ਪਏ ਸਨ। ਨਾਨਾਵਤੀ ਕਮਿਸ਼ਨ ਅੱਗੇ ਦਿੱਤੇ ਹਲਫ਼ੀਆ ਬਿਆਨ ਵਿਚ ਮਦਨ ਲਾਲ ਖੁਰਾਣਾ ਨੇ ਇਹ ਹੈਰਾਨੀਜਨਕ ਖ਼ੁਲਾਸਾ ਕੀਤਾ ਹੈ ਕਿ, 'ਤਿੰਨ ਨਵੰਬਰ ਨੂੰ ਮੈਨੂੰ ਪੰਜਾਬ ਰਾਜ ਬਿਜਲੀ ਬੋਰਡ ਦੇ ਚੇਅਰਮੈਨ ਸ੍ਰੀ ਐੱਨ ਐੱਸ ਵਸੰਤ ਦੀ ਪਤਨੀ ਦਾ ਫ਼ੋਨ ਆਇਆ ਕਿ ਪਟੇਲ ਨਗਰ ਵਿਚ ਉਸ ਦੇ ਜਵਾਈ ਸ੍ਰੀ ਵਿਰਦੀ ਨੂੰ ਇਕ ਭੀੜ ਨੇ ਕਤਲ ਕਰ ਦਿੱਤਾ ਹੈ ਅਤੇ ਉਸ ਦੀ ਲਾਸ਼ ਨੂੰ ਪੁਲਿਸ ਕੋਲੋਂ ਲੈਣ ਲਈ ਬੇਨਤੀ ਕੀਤੀ। ਸ਼੍ਰੀਮਤੀ ਵਸੰਤ ਦੇ ਫ਼ੋਨ ਤੋਂ ਝਟ ਬਾਅਦ ਹੀ ਭਾਰਤ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦਾ ਫ਼ੋਨ ਵੀ ਆ ਗਿਆ। ਗਿਆਨੀ ਜੀ ਕਹਿਣ ਲੱਗੇ ਕਿ ਇਹ ਨਾ ਸਮਝੀਂ ਕਿ ਭਾਰਤ ਦਾ ਰਾਸ਼ਟਰਪਤੀ ਤੇਰੇ ਨਾਲ ਗੱਲ ਕਰ ਰਿਹਾ ਹੈ। ਇਹ ਤੇਰਾ ਦੋਸਤ ਜ਼ੈਲ ਸਿੰਘ ਹੈ ਜੋ ਤੇਰੇ ਨਾਲ ਗੱਲ ਕਰ ਰਿਹਾ ਹੈ। ਮੇਰੇ ਇਕ ਰਿਸ਼ਤੇਦਾਰ ਸ੍ਰੀ ਵਿਰਦੀ ਨੂੰ ਪਟੇਲ ਨਗਰ ਵਿਚ ਕਤਲ ਕਰ ਦਿੱਤਾ ਗਿਆ ਹੈ। ਉਸ ਦੀ ਲਾਸ਼ ਨੂੰ ਪੁਲਿਸ ਤੋਂ ਲੈਣ ਲਈ ਉਸ ਦੇ ਪਰਿਵਾਰ ਦੀ ਮਦਦ ਕਰਨ ਦੀ ਮਿਹਰਬਾਨੀ ਕਰਨੀ ਤਾਂ ਜੋ ਉਸ ਦੀਆਂ ਅੰਤਿਮ ਰਸਮਾਂ ਕੀਤੀਆਂ ਜਾ ਸਕਣ। ਮੈਂ ਪਟੇਲ ਨਗਰ ਦੇ ਥਾਣੇ ਗਿਆ ਅਤੇ ਅਸਿਸਟੈਂਟ ਪੁਲਿਸ ਕਮਿਸ਼ਨਰ ਰਾਮ ਮੂਰਤੀ ਨੂੰ ਮਿਲਿਆ। ਮੈਂ ਰਾਮ ਮੂਰਤੀ ਨੂੰ ਬੇਨਤੀ ਕੀਤੀ ਕਿ ਸ੍ਰੀ ਵਿਰਦੀ ਦੀ ਲਾਸ਼ ਉਸ ਦੇ ਰਿਸ਼ਤੇਦਾਰਾਂ ਨੂੰ ਦੇ ਦਿੱਤੀ ਜਾਵੇ। ਸ੍ਰੀ ਮੂਰਤੀ ਨੇ ਕਿਹਾ ਕਿ ਸ੍ਰੀ ਵਿਰਦੀ ਦੀ ਲਾਸ਼ ਉਸ ਦੇ ਰਿਸ਼ਤੇਦਾਰਾਂ ਨੂੰ ਨਹੀਂ ਦਿੱਤੀ ਜਾ ਸਕਦੀ ਕਿਉਂਕਿ ਉਸ ਨੂੰ ਉਪਰੋਂ ਹੁਕਮ ਹੈ ਕਿ ਕਿਸੇ ਦੀ ਵੀ ਲਾਸ਼ ਉਸ ਦੇ ਰਿਸ਼ਤੇਦਾਰਾਂ ਨੂੰ ਨਾ ਦਿੱਤੀ ਜਾਵੇ।'[48]

ਚਰਨਜੀਤ ਸਿੰਘ ਕੋਕਾ ਕੋਲਾ ਅਤੇ ਮਹਿੰਦਰ ਸਿੰਘ ਸਾਥੀ ਦਿੱਲੀ ਦੇ ਦੋ ਪ੍ਰਮੁੱਖ ਸਿਆਸੀ ਲੀਡਰ ਸਨ। ਚਰਨਜੀਤ ਸਿੰਘ ਇਕ ਧਨਾਢ ਸਨਅਤਕਾਰ ਹੋਣ ਦੇ ਨਾਲ-ਨਾਲ ਕਾਂਗਰਸ ਪਾਰਟੀ ਵੱਲੋਂ ਮੈਂਬਰ ਪਾਰਲੀਮੈਂਟ ਵੀ ਸੀ। ਕਾਂਗਰਸ ਪਾਰਟੀ ਅਤੇ ਇੰਦਰਾ ਗਾਂਧੀ ਪ੍ਰਤਿ ਜਿਸ ਦੀ ਵਫ਼ਾਦਾਰੀ ਉੱਤੇ ਕਦੇ ਕਿਸੇ ਨੇ ਉਂਗਲ ਨਹੀਂ ਸੀ ਉਠਾਈ ਪਰ ਪਹਿਲੀ ਨਵੰਬਰ ਨੂੰ ਇਕ ਨਹੀਂ ਸੈਂਕੜੇ ਉਂਗਲਾਂ ਉੱਠੀਆਂ। ਵੇਖਦਿਆਂ ਵੇਖਦਿਆਂ ਉਸ ਦੀਆਂ ਨਜ਼ਫ਼ਗੜ੍ਹ, ਓਖਲਾ ਤੇ ਬਦਰਪੁਰ ਅੰਦਰਲੀਆਂ ਕੋਕਾ ਕੋਲਾ ਦੀਆਂ ਫ਼ੈਕਟਰੀਆਂ ਸਾੜ ਕੇ ਸੁਆਹ ਕਰ ਦਿੱਤੀਆਂ ਗਈਆਂ। ਇਸ ਨਾਲ ਉਸ ਦਾ ਜੋ ਮਾਇਕ ਨੁਕਸਾਨ ਹੋਣਾ ਸੀ ਉਹ ਤਾਂ ਹੋ ਗਿਆ, ਉਸ ਨੂੰ ਜਿਸ ਨਿਰਾਦਰੀ ਤੇ ਜ਼ਲਾਲਤ ਦਾ ਸਾਹਮਣਾ ਕਰਨਾ ਪਿਆ ਉਸ ਦਾ ਉਸ ਨੂੰ ਕੋਈ ਘੱਟ ਦੁੱਖ ਨਹੀਂ ਹੋਇਆ। ਉਸ ਨੇ ਪੱਤਰਕਾਰਾਂ ਸਾਹਮਣੇ ਰੋਣ ਹਾਕਾ ਹੁੰਦਿਆਂ ਕਿਹਾ, 'ਮੈਨੂੰ ਬੜੇ ਅਫ਼ਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਦਿੱਲੀ ਦੇ ਮੇਰੇ ਕਿਸੇ ਵੀ ਸਾਥੀ ਐੱਮ ਪੀ ਕੋਲੋਂ ਏਨਾ ਵੀ ਨਾ ਸਰਿਆ ਕਿ ਉਹ ਫ਼ੋਨ ਕਰ ਕੇ ਮੇਰਾ ਹਾਲ ਹੀ ਪੁੱਛ ਲਵੇ। ਹਿੰਸਾ ਦੌਰਾਨ ਹੋਏ ਮਾਇਕ ਨੁਕਸਾਨ ਤੇ ਅਪਮਾਨ ਸਦਕਾ ਭਾਰੀ ਮਾਨਸਿਕ ਔਖ 'ਚੋਂ ਉਹ ਦਿੱਲੀ ਦੇ 39 ਸਿੱਖ ਸਨਅਤਕਾਰਾਂ ਨਾਲ ਰਲ

ਕੇ ਪ੍ਰਧਾਨ ਮੰਤਰੀ ਨੂੰ ਦਿੱਤੇ ਜਾਣ ਵਾਲੇ ਇਕ ਅਜਿਹੇ ਮੈਮੋਰੰਡਮ ਉੱਤੇ ਦਸਤਖ਼ਤ ਕਰ ਬੈਠਾ ਸੀ ਜਿਸ ਵਿਚ ਸਰਕਾਰ ਦੁਆਰਾ ਸਿੱਖਾਂ ਦੀ ਰੱਖਿਆ ਲਈ ਤੁਰੰਤ ਕਦਮ ਨਾ ਚੁੱਕੇ ਜਾਣ ਦੀ ਸੂਰਤ ਵਿਚ ਸਿੱਖਾਂ ਵਲੋਂ ਦਿੱਲੀ ਨੂੰ ਛੱਡ ਕੇ ਚਲੇ ਜਾਣ ਦੀ ਚਿਤਾਵਨੀ ਦਿੱਤੀ ਗਈ ਸੀ। ਪਰ ਕਹਿੰਦੇ ਹਨ ਕਿ ਗ਼ੁਲਾਮ ਕੀ ਤੇ ਉਜ਼ਰ ਕੀ! ਛੇਤੀ ਹੀ ਸ. ਚਰਨਜੀਤ ਸਿੰਘ ਨੂੰ ਇਸ ਗੁਸਤਾਖ਼ੀ ਲਈ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਕੋਲ ਜ਼ਾਤੀ ਤੌਰ 'ਤੇ ਜਾ ਕੇ ਕੀਰਾਂ ਵਾਂਗ ਨਾ ਸਿਰਫ਼ ਮੁਆਫ਼ੀ ਮੰਗਣੀ ਪੈ ਗਈ ਸਗੋਂ ਹਜ਼ਾਰਾਂ ਸਿੱਖਾਂ ਦੀਆਂ ਲਾਸ਼ਾਂ ਉੱਤੇ ਪੈਰ ਧਰ ਕੇ ਪ੍ਰਧਾਨ ਮੰਤਰੀ ਦੀ ਕੁਰਸੀ ਤਕ ਪਹੁੰਚੇ ਪ੍ਰਧਾਨ ਮੰਤਰੀ ਨੂੰ 'ਦਲੇਰ ਪੁਰਸ਼' ਕਹਿ ਕੇ ਜਾਨ ਖ਼ਲਾਸੀ ਕਰਨੀ ਪਈ ਸੀ।[49]

ਮਹਿੰਦਰ ਸਿੰਘ ਸਾਥੀ ਦਿੱਲੀ ਦਾ ਮੇਅਰ ਸੀ। ਉਸ ਨੂੰ ਕਾਂਗਰਸ ਪਾਰਟੀ ਅਤੇ ਇੰਦਰਾ ਗਾਂਧੀ ਦਾ ਅਨਿੰਨ ਭਗਤ ਹੋਣ ਦੀ ਬਿਨਾਅ ਤੇ ਦਿੱਲੀ ਦੇ ਮੇਅਰ ਦੇ ਅਹੁਦੇ ਨਾਲ ਨਿਵਾਜਿਆ ਗਿਆ ਸੀ। ਕਤਲੇਆਮ ਦੌਰਾਨ ਦੱਖਣੀ ਦਿੱਲੀ ਦੀ ਇਕ ਸਿੱਖ ਬਸਤੀ ਹੇਮਕੁੰਟ ਵਿਚ ਰਹਿਣ ਵਾਲੀ ਕਿਰਨ ਵਾਸੂ ਨਾਂ ਦੀ ਇਕ ਸਿੱਖ ਬੀਬੀ ਨੇ ਬਿਪਤਾ ਦੀ ਘੜੀ ਵਿਚ ਮਹਿੰਦਰ ਸਿੰਘ ਸਾਥੀ ਨੂੰ ਮਦਦ ਕਰਨ ਲਈ ਫ਼ੋਨ ਕੀਤਾ। ਅੱਗੋਂ ਸਿੱਖ ਮੇਅਰ ਨੇ ਆਪਣੀ ਲਾਚਾਰੀ ਪ੍ਰਗਟਾਉਂਦਿਆਂ ਕਿਹਾ, 'ਮੇਰੇ ਉੱਤੇ ਤਾਂ ਆਪ ਚਾਰ ਹਮਲੇ ਹੋ ਚੁੱਕੇ ਹਨ, ਤੇਰਾ ਮੈਂ ਕੀ ਸਵਾਰ ਸਕਦਾ ਹਾਂ।' ਸਾਥੀ ਨੇ ਬਾਅਦ ਵਿਚ ਦੱਸਿਆ ਕਿ ਉਹ 'ਲੈਫ਼ਟੀਨੈਂਟ ਗਵਰਨਰ ਨਾਲ ਸੰਪਰਕ ਕਰਨ ਲਈ 18 ਘੰਟਿਆਂ ਤਕ ਯਤਨ ਕਰਦਾ ਰਿਹਾ। ਪਰ ਉਹ ਪਤਾ ਨਹੀਂ ਕਿਥੇ ਡੁੱਬ ਗਿਆ ਸੀ।' 31 ਅਕਤੂਬਰ ਨੂੰ ਮਹਿੰਦਰ ਸਿੰਘ ਸਾਥੀ ਜਦੋਂ ਹਸਪਤਾਲ ਵਿਚ ਇੰਦਰਾ ਗਾਂਧੀ ਨੂੰ ਸ਼ਰਧਾਂਜਲੀ ਭੇਟ ਕਰਨ ਗਿਆ ਸੀ ਤਾਂ ਉਦੋਂ ਵੀ ਉਸ ਨੂੰ ਕਾਰ ਵਿੱਚੋਂ ਘੜੀਸ ਕੇ ਬਾਹਰ ਕੱਢਣ ਦਾ ਯਤਨ ਕੀਤਾ ਗਿਆ ਸੀ।[50]

1992 ਤਕ ਡਾ. ਮਨਮੋਹਨ ਸਿੰਘ ਦਾ ਰਾਜਨੀਤੀ ਨਾਲ ਕੋਈ ਲਾਗਾ ਦੇਗਾ ਨਹੀਂ ਸੀ। ਆਰਥਿਕ ਮਾਮਲਿਆਂ ਦੇ ਮਾਹਰ ਹੋਣ ਦੀ ਹੈਸੀਅਤ ਵਿਚ ਲੰਮੇ ਚਿਰ ਤੋਂ 'ਕੌਮ ਦੀ ਵਡਮੁੱਲੀ ਸੇਵਾ' ਨਿਭਾਉਂਦਾ ਆ ਰਿਹਾ ਹੈ। 80ਵਿਆਂ ਵਿਚ ਜਦ ਉਸ ਨੇ ਮੁੜ ਤੋਂ ਦਿੱਲੀ ਸਕੂਲ ਆਫ਼ ਇਕਨਾਮਿਕਸ ਵਿਚ ਪੜ੍ਹਾਉਣਾ ਸ਼ੁਰੂ ਕਰ ਦਿੱਤਾ ਤਾਂ ਉਸ ਨੇ ਅਸ਼ੋਕ ਵਿਹਾਰ ਵਿਚ ਆਪਣਾ ਫ਼ਲੈਟ ਆਪਣੀ ਧੀ ਉਪਿੰਦਰ ਕੌਰ ਅਤੇ ਉਸ ਦੇ ਪਤੀ, ਜੋ ਕਿ ਹਿੰਦੂ ਸੀ, ਨੂੰ ਸੌਂਪ ਦਿੱਤਾ ਸੀ ਅਤੇ ਆਪ ਕਾਲਜ ਦੇ ਪ੍ਰੋਫ਼ੈਸਰਾਂ ਦੇ ਕੁਆਰਟਰਾਂ ਵਿਚ ਰਹਿਣਾ ਸ਼ੁਰੂ ਕਰ ਦਿੱਤਾ ਸੀ। ਪਰ ਘਰ ਉੱਤੇ ਨਾਂ ਦਾ ਫੱਟਾ ਮਨਮੋਹਨ ਸਿੰਘ ਦਾ ਹੀ ਰਹਿਣ ਦਿੱਤਾ ਗਿਆ ਸੀ। ਮਨਮੋਹਨ ਸਿੰਘ ਦੀ ਪਤਨੀ ਨੇ ਬਾਅਦ ਵਿਚ ਖ਼ੁਸ਼ਵੰਤ ਸਿੰਘ ਕੋਲ ਇੰਕਸ਼ਾਫ਼ ਕੀਤਾ ਕਿ 'ਨਵੰਬਰ 84 ਵਿਚ ਗੁੰਡਿਆਂ ਦੀ ਇਕ ਟੋਲੀ ਨੇ "ਸਿੱਖ ਦਾ ਮਕਾਨ ਹੈ ਜਲਾ ਦਿਓ" ਦੇ ਹੋਕਰੇ ਮਾਰਦਿਆਂ ਅਸ਼ੋਕ ਵਿਹਾਰ ਵਿਚਲੇ ਸਾਡੇ ਉਸ ਫ਼ਲੈਟ ਨੂੰ ਅੱਗ ਲਾ ਕੇ ਸਾੜ ਦੇਣ ਦਾ ਯਤਨ ਕੀਤਾ। ਉਸ ਮੌਕੇ ਸਾਡਾ ਜਵਾਈ ਵਿਜੈ ਬਾਹਰ ਨਿਕਲਿਆ ਅਤੇ ਭੀੜ ਨੂੰ ਲਲਕਾਰ ਕੇ ਕਹਿਣ ਲੱਗਾ 'ਇਹ ਮੇਰਾ ਘਰ ਹੈ। ਮੈਂ ਹਿੰਦੂ ਹਾਂ।' ਇਹ ਸੁਣ ਕੇ ਭੀੜ ਨੇ ਫ਼ਲੈਟ ਨੂੰ ਬਖ਼ਸ਼ ਦਿੱਤਾ ਸੀ।" ਖ਼ੁਸ਼ਵੰਤ ਸਿੰਘ ਨੇ ਇਸ ਉੱਤੇ ਮਜ਼ਾਕੀਆ ਟਿੱਪਣੀ ਕਰਦਿਆਂ ਸ਼੍ਰੀਮਤੀ ਮਨਮੋਹਨ ਸਿੰਘ ਨੂੰ ਕਿਹਾ ਸੀ, 'ਕੰਮ ਆ ਗਿਆ ਹਿੰਦੂ ਜਵਾਈ।' ਜਿਸ ਦੇ ਜਵਾਬ ਵਿਚ ਉਸ ਨੇ ਹੱਸ ਕੇ ਕਿਹਾ ਸੀ, 'ਹਾਂ ਕੰਮ ਆ ਗਿਆ।'[51] ਜਿਹਨਾਂ 'ਬਦਨਸੀਬ' ਸਿੱਖਾਂ ਦਾ ਕੋਈ ਹਿੰਦੂ ਜਵਾਈ ਨਹੀਂ ਸੀ, ਉਹ ਆਪਣੀਆਂ ਜਾਨਾਂ ਤੇ ਮਕਾਨਾਂ, ਦੋਹਾਂ ਤੋਂ ਹੱਥ ਧੋ ਬੈਠੇ ਸਨ।

. ਨਵਬੰਰ 1984 ਤਕ ਸਿੱਖਾਂ ਨੂੰ ਫ਼ੌਜੀ ਸੂਰਮਿਆਂ ਦੇ ਰੂਪ ਵਿਚ ਦੇਸ਼ ਦੀ ਰੱਖਿਆ ਹਿਤ ਕੀਤੀਆਂ ਆਪਣੀਆਂ ਕੁਰਬਾਨੀਆਂ ਦਾ ਬਹੁਤ ਜ਼ਿਆਦਾ ਮਾਣ ਸੀ। ਇਹ ਭਾਵਨਾ ਸਿੱਖਾਂ ਅੰਦਰ ਐਨੀ ਵਿਆਪਕ ਤੇ ਏਨੀ ਪ੍ਰਬਲ ਸੀ ਕਿ ਉਹ ਆਪਣੇ ਆਪ ਨੂੰ ਭਾਰਤ ਦੇ ਵਿਸ਼ੇਸ਼ ਸ਼ਹਿਰੀ ਤਸੱਵਰ ਕਰਦੇ ਸਨ। 31 ਅਕਤੂਬਰ ਨੂੰ ਇੰਦਰਾ ਗਾਂਧੀ ਦੇ ਕਤਲ ਨਾਲ ਹੀ ਸਥਿਤੀ ਨੇ ਸਿਫ਼ਤੀ ਮੋੜ ਕੱਟ ਲਿਆ। ਫ਼ਿਰਕੂ ਜਨੂੰਨ ਵਿਚ ਅੰਨ੍ਹੀਆਂ ਹੋਈਆਂ ਹਤਿਆਰੀਆਂ ਭੀੜਾਂ ਨੇ ਨਾ ਕਿਸੇ ਸਿੱਖ ਦੀ ਫ਼ੌਜੀ ਵਰਦੀ ਦੇਖੀ, ਨਾ ਉਸ ਦੇ ਮੋਢੇ ਉੱਤੇ ਲੱਗੇ ਸਟਾਰਾਂ ਦਾ ਰੋਹਬ ਮੰਨਿਆ, ਨਾ ਛਾਤੀ ਉੱਤੇ ਸਜੇ ਹੋਏ ਬਹਾਦਰੀ ਦੇ ਤਗ਼ਮਿਆਂ ਦੀ ਕੋਈ ਪ੍ਰਵਾਹ ਕੀਤੀ। ਬਾਕੀ ਸਿੱਖ ਵਰਗਾਂ ਵਾਂਗ ਹੀ ਸਿੱਖ ਫ਼ੌਜੀਆਂ ਨੂੰ ਵੀ ਘਰਾਂ ਅਤੇ ਰੇਲ ਗੱਡੀਆਂ 'ਚੋਂ ਕੱਢ ਕੇ ਉਸੇ ਬੇਰਹਿਮੀ ਨਾਲ ਕਤਲ ਕੀਤਾ ਜਾਂ ਜਿਉਂਦਿਆਂ ਨੂੰ ਅੱਗਾਂ ਲਾ ਕੇ ਸਾੜ ਦਿੱਤਾ ਗਿਆ। ਕਿੰਨਾ ਕਰੂਰ ਵਿਅੰਗ ਸੀ ਕਿ ਬਾਹਰਲੇ ਦੁਸ਼ਮਣਾਂ ਤੋਂ ਦੇਸ਼ ਦੀ ਰੱਖਿਆ ਕਰਨ ਦਾ ਮਾਣ ਕਰਨ ਵਾਲੇ ਸਿੱਖ ਫ਼ੌਜੀਆਂ ਨੂੰ ਦੇਸ਼ ਦੇ ਅੰਦਰ ਹੀ ਅਚਾਨਕ ਉਨ੍ਹਾਂ ਦੇ ਦੁਸ਼ਮਣ ਬਣ ਗਏ ਬਹੁਗਿਣਤੀ ਭਾਈਚਾਰੇ ਕੋਲੋਂ ਆਪਣੀ ਰੱਖਿਆ ਕਰਨੀ ਮੁਸ਼ਕਲ ਹੋ ਗਈ ਸੀ। ਦਸੰਬਰ 1971 ਦੀ ਭਾਰਤ-ਪਾਕਿ ਦੀ ਜੰਗ ਦੇ ਹੀਰੋ ਜਨਰਲ ਜਗਜੀਤ ਸਿੰਘ ਅਰੋੜਾ ਤੇ ਉਸ ਦੀ ਪਤਨੀ ਦੀ ਆਪਣੇ ਘਰ ਅੰਦਰ ਜਾਨ ਸੁਰੱਖਿਅਤ ਨਹੀਂ ਸੀ ਰਹੀ। ਉਨ੍ਹਾਂ ਨੂੰ ਆਪਣੇ ਹਿੰਦੂ ਦੋਸਤ ਇੰਦਰ ਕੁਮਾਰ ਗੁਜਰਾਲ ਦੇ ਘਰ ਵਿਚ ਲੁਕ ਕੇ ਜਾਨ ਬਚਾਉਣੀ ਪੈ ਗਈ ਸੀ।[52]

ਸਤੰਬਰ 1965 ਦੀ ਭਾਰਤ-ਪਾਕਿ ਜੰਗ ਦੇ ਇਕ ਹੋਰ ਨਾਇਕ ਜਨਰਲ ਹਰਬਖ਼ਸ਼ ਸਿੰਘ ਨੂੰ ਕਿਸੇ ਹਿੰਦੂ ਦੋਸਤ ਦੇ ਘਰ ਵਿਚ ਪਨਾਹ ਲੈਣ ਦਾ ਅਪਮਾਨ ਅਤੇ ਮਾਨਸਿਕ ਸੰਤਾਪ ਤਾਂ ਨਹੀਂ ਝੱਲਣਾ ਪਿਆ, ਪਰ ਆਪਣੀ ਜਾਨ ਅਤੇ ਆਪਣੇ ਪਰਿਵਾਰ ਦੀਆਂ ਔਰਤ ਮੈਂਬਰਾਂ ਦੀ ਇੱਜ਼ਤ ਸਨਮਾਨ ਦੀ ਰੱਖਿਆ ਕਰਨ ਲਈ ਉਸ ਨੂੰ ਘਰ ਦੀ ਛੱਤ 'ਤੇ ਬੰਦੂਕ ਲੈ ਕੇ ਪਹਿਰਾ ਦੇਣਾ ਪਿਆ ਸੀ।[53]

ਦਿੱਲੀ ਅਤੇ ਇਸ ਦੇ ਆਸ ਪਾਸ ਦੇ ਸਟੇਸ਼ਨਾਂ 'ਤੇ ਲਹੂ ਤਿਹਾਏ ਹਿੰਦੂ ਹਜੂਮਾਂ ਵਲੋਂ ਗੱਡੀਆਂ ਨੂੰ ਰੋਕ ਕੇ ਉਨ੍ਹਾਂ ਵਿਚ ਸਫ਼ਰ ਕਰ ਰਹੇ ਸਿੱਖ ਫ਼ੌਜੀਆਂ ਨੂੰ ਚੁਣ ਚੁਣ ਕੇ ਬਾਹਰ ਖਿੱਚ ਲਿਆਉਣ, ਕਿਲਕਾਰੀਆਂ ਦੇ ਸ਼ੋਰ ਵਿਚ ਉਨ੍ਹਾਂ ਨੂੰ ਕੁੱਟ ਕੁੱਟ ਕੇ ਬੁਰੀ ਤਰ੍ਹਾਂ ਘਾਇਲ ਕਰ ਦੇਣ ਅਤੇ ਫਿਰ ਜਿਉਂਦਿਆਂ ਨੂੰ ਅੱਗਾਂ ਲਾ ਕੇ ਸਾੜ ਦੇਣ ਅਤੇ ਸੜਦਿਆਂ ਤੜਫਦਿਆਂ ਨੂੰ ਵੇਖ ਕੇ ਖ਼ੁਸ਼ੀ ਵਿਚ ਬਾਘੀਆਂ ਪਾਉਣ ਦੀਆਂ ਵਾਰਦਾਤਾਂ ਦਾ ਜ਼ਿਕਰ ਹਰ ਗ਼ੈਰ-ਸਰਕਾਰੀ ਪੜਤਾਲੀਆ ਰਿਪੋਰਟ ਵਿਚ ਕੀਤਾ ਗਿਆ ਹੈ। ਅਖ਼ਬਾਰਾਂ ਵਿਚ ਇਸ ਤਰ੍ਹਾਂ ਦੀਆਂ ਕਿੰਨੀਆਂ ਹੀ ਹੌਲਨਾਕ ਰਿਪੋਰਟਾਂ ਛਪੀਆਂ ਹਨ। ਗੁਰਦੇਵ (ਸਿੰਘ) ਗਰੇਵਾਲ ਨੇ ਆਪਣੀ ਕਿਤਾਬ ਵਿਚ ਬਦਰਪੁਰ ਰੇਲਵੇ ਸਟੇਸ਼ਨ 'ਤੇ ਪਈ ਇਕ ਫ਼ੌਜੀ ਅਫ਼ਸਰ ਦੀ ਲਾਸ਼ ਦੀ ਦਿਲ-ਵਿੰਨ੍ਹਵੀਂ ਤਸਵੀਰ ਇਸ ਤਰ੍ਹਾਂ ਖਿੱਚੀ ਹੈ : 'ਇਕ ਅਜਿਹੇ ਸਿੱਖ ਅਫ਼ਸਰ, ਜਿਸ ਨੂੰ ਸਰਕਾਰ ਨੇ ਬਹਾਦਰੀ ਅਤੇ ਸੂਰਮਗਤੀ ਵਿਖਾਉਣ ਬਦਲੇ ਉਚੇਚੇ ਸਨਮਾਨ ਨਾਲ ਨਿਵਾਜਿਆ ਸੀ, ਦੀ ਤ੍ਰਾਸਦੀ ਐਨੀ ਡੂੰਘੀ ਹੈ ਕਿ ਉਸ ਨੂੰ ਹੰਝੂਆਂ ਨਾਲ ਵੀ ਬਿਆਨ ਨਹੀਂ ਕੀਤਾ ਜਾ ਸਕਦਾ। ਹੁਣ ਉਹ ਪੂਰੀ-ਸੂਰੀ ਵਰਦੀ ਪਹਿਨੀ ਬਦਰਪੁਰ ਦੇ ਰੇਲਵੇ ਸਟੇਸ਼ਨ 'ਤੇ ਢੱਠਾ ਪਿਆ ਸੀ ਅਤੇ ਉਸ ਦੀ ਵਫ਼ਾਦਾਰੀ ਦੀਆਂ ਫੀਤੀਆਂ ਖ਼ੂਨ ਨਾਲ ਗੜੁੱਚ ਹੋਈਆਂ ਪਈਆਂ ਸਨ। ਉਸ ਦੀ ਮੌਤ ਉੱਤੇ ਨਾ ਕੋਈ ਬਿਗਲ ਵੱਜਿਆ ਸੀ, ਤੇ ਨਾ ਉਸ ਦੀ ਰਜਮੈਂਟ ਨੇ ਆਪਣੇ ਮਰੇ ਯੋਧੇ ਨੂੰ ਅੰਤਿਮ ਵਿਦਾਇਗੀ ਦੇਣ ਲਈ ਹਥਿਆਰ ਪੁੱਠੇ ਕੀਤੇ ਸਨ।[54]

ਪੱਤਰਕਾਰ ਈਵਾਨ ਫੇਰਾ ਨੇ ਦਿੱਲੀ ਦੀ ਪਾਲਮ ਰੋਡ 'ਤੇ ਦੰਗਾ ਪੀੜਤ ਫ਼ੌਜੀਆਂ ਨਾਲ ਭਰੇ ਇਕ ਸ਼ਰਨਾਰਥੀ ਕੈਂਪ ਦੀ ਬਹੁਤ ਹੀ ਕਰੁਣਾਮਈ ਤਸਵੀਰ ਖਿੱਚੀ ਸੀ। ਜਿਸ ਵਿਚ ਦੱਸਿਆ ਗਿਆ ਸੀ ਕਿ ਕਿਵੇਂ ਕੈਂਪ ਦੀ ਨਿਗਰਾਨੀ ਕਰ ਰਹੇ ਅਧਿਕਾਰੀ ਪੀੜਤ ਜਵਾਨਾਂ ਨੂੰ ਪੱਤਰਕਾਰਾਂ ਕੋਲ ਆਪਣੀ ਵਿਥਿਆ ਸੁਣਾਉਣ ਤੋਂ ਵਰਜ ਰਹੇ ਸਨ ਅਤੇ ਕਿਵੇਂ ਕੁੱਝ ਜਵਾਨ ਅਤੇ ਜੂਨੀਅਰ ਕਮਿਸ਼ਨਡ ਅਫ਼ਸਰ ਵਹਿਸ਼ੀ ਜ਼ੁਲਮ ਵੇਖ ਕੇ ਇੰਨੇ ਸਹਿਮੇ ਹੋਏ ਸਨ ਕਿ ਉਹ ਮੁੜ ਫ਼ੌਜੀ ਡਿਊਟੀ ਉੱਤੇ ਜਾਣ ਤੋਂ ਝਿਜਕ ਵਿਖਾ ਰਹੇ ਸਨ। ਇਕ ਸਿੱਖ ਫ਼ੌਜੀ ਜਵਾਨ ਨੇ ਈਵਾਨ ਫੇਰਾ ਕੋਲ ਆਪਣੇ ਦਿਲ ਦਾ ਦਰਦ ਪ੍ਰਗਟ ਕਰਦਿਆਂ ਬੇਹੱਦ ਦੁੱਖ ਅਤੇ ਸ਼ਿਕਵੇ ਦੀ ਸੁਰ ਵਿਚ ਪੁੱਛਿਆ ਸੀ ਕਿ ਅਫ਼ਸਰ ਸਾਨੂੰ ਡਿਸਚਾਰਜ ਕਰ ਕੇ ਪੰਜਾਬ ਨੂੰ ਵਾਪਸ ਕਿਉਂ ਨਹੀਂ ਤੋਰ ਦਿੰਦੇ ? ਇਥੇ ਹੁਣ ਸਾਡਾ ਕੋਈ ਹਾਲ ਨਹੀਂ ਰਹਿ ਗਿਆ।[55]

ਫ਼ੌਜੀ ਅਧਿਕਾਰੀਆਂ ਨੇ ਸਿੱਖ ਵਿਰੋਧੀ ਫ਼ਿਰਕੂ ਹਿੰਸਾ ਵਿਚ ਮਰਨ ਵਾਲੇ ਫ਼ੌਜੀਆਂ ਦੀ ਨਫ਼ਰੀ ਸਿਰਫ਼ 34 ਦੱਸੀ ਹੈ ਜਦੋਂ ਕਿ ਪ੍ਰਤਾਪ ਸਿੰਘ ਫੂਲਕਾ ਨਾਂ ਦੇ ਇਕ ਸੇਵਾ-ਮੁਕਤ ਫ਼ੌਜੀ ਅਫ਼ਸਰ ਨੇ ਕੁੱਲ ਮਿਲਾ ਕੇ 300 ਦੇ ਕਰੀਬ ਸਿੱਖ ਫ਼ੌਜੀ ਜਵਾਨਾਂ ਤੇ ਅਫ਼ਸਰਾਂ ਦੇ ਕਤਲ ਕੀਤੇ ਜਾਣ ਦਾ ਖ਼ਦਸ਼ਾ ਪ੍ਰਗਟ ਕੀਤਾ ਹੈ।[56]

(9) **ਪਤਵੰਤੇ ਸਿੱਖਾਂ ਉੱਤੇ ਵੀ ਕਹਿਰ ਢੱਠਾ :** ਆਮ ਹਾਲਤਾਂ ਅੰਦਰ ਸਮਾਜ ਦੇ ਧਨਾਢ ਲੋਕ ਆਪਣੀ ਆਰਥਿਕ ਹੈਸੀਅਤ ਦੀ ਬਦੌਲਤ ਵਿਸ਼ੇਸ਼ ਹੱਕ-ਸਹੂਲਤਾਂ ਮਾਣਦੇ ਹਨ। ਪਰ ਜਦ ਬਹੁਗਿਣਤੀ ਵਰਗ ਨੂੰ ਫ਼ਿਰਕੂ ਹਲਕਾਅ ਉੱਠ ਪੈਂਦਾ ਹੈ ਤਾਂ ਘੱਟ-ਗਿਣਤੀ ਭਾਈਚਾਰਿਆਂ ਦੇ ਧਨਾਢ ਵਰਗ ਦਾ ਉਚੇਚਾ ਰੁਤਬਾ ਇੱਕੋ ਝਟਕੇ ਨਾਲ ਮਿੱਟੀ ਵਿਚ ਰੁਲ ਜਾਂਦਾ ਹੈ। ਉਦੋਂ ਉਨ੍ਹਾਂ ਦੀ ਦੇਸ਼ ਦੇ ਹਾਕਮਾਂ ਨਾਲ ਸਾਂਝ ਅਤੇ ਨੇੜਤਾ ਦਾ ਮੁੱਲ ਕਾਣੀ ਕੌਡੀ ਵੀ ਨਹੀਂ ਰਹਿ ਜਾਂਦਾ ਅਤੇ ਉਨ੍ਹਾਂ ਨੂੰ ਆਪਣੇ ਭਾਈਚਾਰੇ ਦੀ ਹੋਣੀ ਹੰਢਾਉਣੀ ਪੈ ਜਾਂਦੀ ਹੈ। ਨਵੰਬਰ '84 ਵਿਚ ਦਿੱਲੀ ਅਤੇ ਹੋਰਨਾਂ ਸ਼ਹਿਰਾਂ ਦੇ ਧਨਾਢ ਸਿੱਖਾਂ ਨਾਲ ਵੀ ਇਹੋ ਬੀਤੀ।

ਚੋਟੀ ਦੇ ਸਨਅਤਕਾਰ ਸ. ਰੌਣਕ ਸਿੰਘ ਤੋਂ ਲੈ ਕੇ ਪੰਜਾਬ ਐਂਡ ਸਿੰਧ ਬੈਂਕ ਦੇ ਸ. ਇੰਦਰਜੀਤ ਸਿੰਘ ਤਕ ਕਿੰਨੇ ਹੀ ਸਿੱਖ ਧਨਾਢਾਂ ਨੂੰ ਜਿੰਨਾ ਭਾਰੀ ਆਰਥਕ ਨੁਕਸਾਨ ਝੱਲਣਾ ਪਿਆ, ਉਸ ਨਾਲੋਂ ਕਈ ਗੁਣਾ ਜ਼ਿਆਦਾ ਅਪਮਾਨ ਝੱਲਣਾ ਪਿਆ। ਉਨ੍ਹਾਂ ਨੂੰ ਆਪਣੇ ਘਰ ਛੱਡ ਕੇ ਆਪਣੇ ਹਿੰਦੂ ਦੋਸਤਾਂ ਦੇ ਘਰਾਂ ਵਿਚ ਸ਼ਰਨ ਲੈਣੀ ਪੈ ਗਈ ਸੀ।[57]

ਇਸ ਸੰਬੰਧ ਵਿਚ ਦਿੱਲੀ ਦੇ ਮਹਾਰਾਣੀ ਬਾਗ਼ ਵਿਚ ਇਕ ਮਹਿਲ-ਨੁਮਾ ਘਰ ਵਿਚ ਸ਼ਾਹੀ ਠਾਠ-ਬਾਠ ਨਾਲ ਰਹਿ ਰਹੇ ਇਕ ਅਰਬਾਂਪਤੀ ਸਿੱਖ ਸ. ਮੁਖਿੰਦਰ ਸਿੰਘ ਦੀ ਕਹਾਣੀ ਸਭ ਕੁੱਝ ਕਹਿ ਦਿੰਦੀ ਹੈ। ਮੁਖਿੰਦਰ ਸਿੰਘ ਦੇ ਨਹਿਰੂ ਪਰਿਵਾਰ ਨਾਲ ਬਹੁਤ ਹੀ ਗੂੜ੍ਹੇ ਸੰਬੰਧ ਸਨ। ਉਸ ਦਾ ਬੰਗਲਾ ਕੀ ਸੀ ਪ੍ਰਾਚੀਨ ਵਸਤਾਂ ਦਾ ਮਾਨੋ ਅਜਾਇਬ ਘਰ ਹੀ ਸੀ, ਜਿਥੇ ਉਸ ਨੇ ਪੁਰਾਤਨ ਹਥਿਆਰਾਂ ਅਤੇ ਕਲਾਮਈ ਕਿਰਤਾਂ ਦਾ ਬਹੁਮੁੱਲਾ ਖ਼ਜ਼ਾਨਾ ਇਕੱਠਾ ਕਰਕੇ ਰੱਖਿਆ ਹੋਇਆ ਸੀ। 2 ਨਵੰਬਰ ਦੀ ਸਵੇਰ ਨੂੰ ਉਸ ਦੀ ਨੀਂਦ ਹਿੰਦੂ ਭੀੜਾਂ ਦੀਆਂ ਚਾਂਗਰਾਂ ਅਤੇ ਲਲਕਾਰਿਆਂ ਨੇ ਤੋੜੀ। ਉਹ ਅਤੇ ਉਸ ਦੀ ਪਤਨੀ ਅਜੇ ਬਿਸਤਰਿਆਂ ਵਿਚ ਹੀ ਸਨ ਜਦੋਂ ਦਨਦਨਾਉਂਦਾ ਹਜੂਮ ਉਨ੍ਹਾਂ ਦੇ ਘਰ ਵਿਚ ਘੁਸ ਆਇਆ। ਹਜੂਮ ਨੇ ਉਨ੍ਹਾਂ ਦੀ ਅਮੀਰੀ ਦਾ ਇੰਨਾ ਲਿਹਾਜ਼ ਜ਼ਰੂਰ ਕੀਤਾ ਕਿ ਉਨ੍ਹਾਂ

ਨੂੰ ਕੋਈ ਜਿਸਮਾਨੀ ਨੁਕਸਾਨ ਪਹੁੰਚਾਉਣ ਦੀ ਬਜਾਏ ਘਰ ਵਿੱਚੋਂ ਕੱਢ ਕੇ ਗਲੀ ਵਿਚ ਧੱਕ ਦਿੱਤਾ। ਗਲੀ ਵਿਚ ਖਲੋਤੇ ਉਹ ਅਹਿਲ ਬੁੱਤਾਂ ਦੀ ਤਰ੍ਹਾਂ ਆਪਣੀ ਜੀਵਨ ਭਰ ਦੀ ਕਮਾਈ ਦੀਆਂ ਚੀਕਰਾਂ ਹੁੰਦੀਆਂ ਵੇਖਦੇ ਰਹੇ। ਪਲਾਂ ਵਿਚ ਹੀ ਕੀਮਤੀ ਵਸਤੂਆਂ ਦੇ ਨਾਲ ਹੀ ਉਨ੍ਹਾਂ ਦਾ ਸਾਰਾ ਗੌਰਵ, ਸਵੈਮਾਣ ਅਤੇ ਅਰਮਾਨ ਚੀਕਰਾਂ ਹੋ ਕੇ ਬਿਖਰ ਗਏ ਸਨ।[58]

ਸ. ਪਤਵੰਤ ਸਿੰਘ ਵਲੋਂ ਦਿੱਲੀ-ਰਾਜਸਥਾਨ ਸੜਕ 'ਤੇ ਬੜੀਆਂ ਰੀਝਾਂ ਨਾਲ ਬਣਾਏ ਫ਼ਾਰਮ ਹਾਊਸ ਦਾ ਵੀ ਇਹੋ ਹਸ਼ਰ ਹੋਇਆ ਸੀ।[59]

ਸ. ਖ਼ੁਸ਼ਵੰਤ ਸਿੰਘ ਨੇ 31 ਅਕਤੂਬਰ ਦੀ ਸ਼ਾਮ ਨੂੰ ਹੀ ਆਪਣੇ ਘਰ ਉੱਤੇ ਲੱਗੀ ਫੱਟੀ ਤਾਂ ਉਤਾਰ ਦਿੱਤੀ ਸੀ ਪਰ ਉਸ ਦੇ ਘਰ ਵਿਚ ਪਈਆਂ ਬੇਸ਼ੁਮਾਰ ਕਿਤਾਬਾਂ, ਮੂਰਤੀਆਂ ਤੇ ਪੇਂਟਿੰਗਾਂ, ਸਿੱਖ ਇਤਿਹਾਸ ਦੇ ਚਿੱਤਰ, ਬੁੱਧ ਦਾ ਬੁੱਤ ਆਦਿ ਸਭ ਕੁੱਝ ਸਾੜ ਕੇ ਸੁਆਹ ਕਰ ਦਿੱਤੇ ਜਾਣ ਦੇ ਖ਼ਤਰੇ ਨੇ ਤਿੰਨ ਦਿਨ ਉਸ ਦੀ ਜਾਨ ਸੂਤੀ ਰੱਖੀ ਸੀ। ਉਸ ਨੇ ਕਿਸੇ ਨਵੀਂ ਲਿਖੀ ਜਾ ਰਹੀ ਪੁਸਤਕ ਦਾ ਖਰੜਾ ਚੁੱਕਿਆ ਅਤੇ ਉਸ ਦੇ ਇਕ ਹਿੰਦੂ ਦੋਸਤ ਦੇ ਕਹਿਣ 'ਤੇ ਸਵੀਡਨ ਦੇ ਸਫ਼ਾਰਤਖ਼ਾਨੇ ਦੁਆਰਾ ਭੇਜੀ ਗਈ ਕਾਰ ਵਿਚ ਬੈਠ ਕੇ ਸਫ਼ਾਰਤਖ਼ਾਨੇ ਵਿਚ ਚਲਾ ਗਿਆ। ਤਿੰਨ ਦਿਨ ਉਹ ਉਥੇ ਹੀ ਸ਼ਰਨਾਰਥੀ ਬਣ ਕੇ ਬੈਠਾ ਰਿਹਾ।[60] ਬਾਅਦ ਵਿਚ ਉਸ ਨੇ ਆਪਣੀ ਦਸ਼ਾ ਬਿਆਨ ਕਰਦੇ ਹੋਏ ਲਿਖਿਆ ਹੈ ਕਿ 'ਜਦ ਦਿੱਲੀ ਅੰਦਰ ਸਿੱਖਾਂ ਦੇ ਘਰ ਉਸੇ ਤਰੀਕੇ ਨਾਲ ਤਬਾਹ ਕੀਤੇ ਜਾ ਰਹੇ ਸਨ, ਜਿਸ ਤਰੀਕੇ ਨਾਲ ਜ਼ਾਰਸ਼ਾਹੀ ਦੇ ਜ਼ਮਾਨੇ ਵਿਚ ਰੂਸ ਅੰਦਰ ਜਾਂ ਨਾਜ਼ੀਵਾਦ ਦੇ ਦੌਰ ਵੇਲੇ ਜਰਮਨੀ ਅੰਦਰ ਯਹੂਦੀਆਂ ਦੇ ਸਾੜੇ ਗਏ ਸਨ। ਮੈਂ ਆਪਣੀ ਵਾਰੀ ਦੀ ਉਡੀਕ ਕਰਦਾ ਰਿਹਾ। ਮੈਂ ਆਪਣੇ ਆਪ ਨੂੰ ਸ਼ਿਕਾਰਗਾਹ ਵਿਚ ਲੁਕੇ ਬੈਠੇ ਉਸ ਤਿੱਤਰ ਦੀ ਤਰ੍ਹਾਂ ਮਹਿਸੂਸ ਕੀਤਾ ਜਿਸ ਨੂੰ ਹੁਣੇ ਉਸ ਦੀ ਛੁਪਣਗਾਹ ਵਿੱਚੋਂ ਬਾਹਰ ਕੱਢ ਕੇ ਗੋਲੀ ਨਾਲ ਫੁੰਡ ਦਿੱਤਾ ਜਾਵੇਗਾ। ਪਹਿਲੀ ਵਾਰ ਮੈਨੂੰ ਇਹ ਅਹਿਸਾਸ ਹੋਇਆ ਕਿ ਨਾਜ਼ੀ ਜਰਮਨੀ ਅੰਦਰ ਯਹੂਦੀਆਂ, ਅਤੇ ਦੰਗਿਆਂ ਨਾਲ ਵਿੰਨ੍ਹੇ ਭਿਵੰਡੀ, ਜਲਗਾਓਂ, ਮੁਰਾਦਾਬਾਦ, ਰਾਂਚੀ ਅਤੇ ਹੋਰਨਾਂ ਥਾਵਾਂ 'ਤੇ ਭਾਰਤੀ ਮੁਸਲਮਾਨਾਂ ਨੇ ਕਿਸ ਤਰ੍ਹਾਂ ਮਹਿਸੂਸ ਕੀਤਾ ਹੋਵੇਗਾ। ਪਹਿਲੀ ਵਾਰ ਮੈਨੂੰ ਸਮਝ ਪਈ ਕਿ ਕਤਲੇਆਮ, ਘੱਲੂਘਾਰਾ ਅਤੇ ਨਸਲਕੁਸ਼ੀ ਵਰਗੇ ਸ਼ਬਦਾਂ ਦੇ ਅਸਲੀ ਅਰਥ ਕੀ ਹੁੰਦੇ ਹਨ।[61]

(10) **ਫ਼ੌਜ ਬੁਲਾਉਣ ਵਿਚ ਕੀਤੀ ਗਈ ਦੇਰੀ ਦਾ ਕਾਂਡ :** ਪਹਿਲੀ ਨਵੰਬਰ ਤਕ ਇਹ ਗੱਲ ਚਿੱਟੇ ਦਿਨ ਵਾਂਗ ਸਾਫ਼ ਹੋ ਗਈ ਸੀ ਕਿ ਦਿੱਲੀ ਦੀ ਪੁਲੀਸ ਲੁੱਟ-ਮਾਰ ਤੇ ਕਤਲੋ-ਗ਼ਾਰਤ ਨੂੰ ਰੋਕਣ ਵਿਚ ਪੂਰੀ ਤਰ੍ਹਾਂ ਅਯੋਗ ਸਾਬਤ ਹੋ ਗਈ ਸੀ। ਉਸ ਅੰਦਰ ਹਿੰਸਾ ਨੂੰ ਰੋਕਣ ਦੀ ਨਾ ਰੁਚੀ ਤੇ ਇੱਛਾ ਸੀ, ਅਤੇ ਨਾ ਉਸ ਦੀ ਇਸ ਪੱਧਰ ਦੀ ਫ਼ਿਰਕੂ ਹਿੰਸਾ ਨੂੰ ਕੰਟਰੋਲ ਕਰ ਸਕਣ ਦੀ ਸਮਰੱਥਾ ਹੀ ਸੀ। ਅਜਿਹੀ ਹਾਲਤ ਦੇ ਮੱਦੇ-ਨਜ਼ਰ ਦਿੱਲੀ ਪ੍ਰਸ਼ਾਸਨ ਦਾ ਇਹ ਸੰਵਿਧਾਨਕ ਤੇ ਮਨੁੱਖੀ ਫ਼ਰਜ਼ ਬਣਦਾ ਸੀ ਕਿ ਉਸ ਵੱਲੋਂ ਫ਼ੌਰਨ ਫ਼ੌਜ ਬੁਲਾਉਣ ਦਾ ਫ਼ੈਸਲਾ ਲਿਆ ਜਾਂਦਾ ਅਤੇ ਇਸ ਨੂੰ ਫ਼ੁਰਤੀ ਨਾਲ ਸਾਰੇ ਹਿੰਸਾ-ਗ੍ਰਸਤ ਥਾਵਾਂ 'ਤੇ ਤੈਨਾਤ ਕੀਤਾ ਜਾਂਦਾ। ਕਲਕੱਤੇ ਅੰਦਰ ਅਜਿਹਾ ਹੀ ਕੀਤਾ ਗਿਆ ਸੀ। 31 ਅਕਤੂਬਰ ਨੂੰ ਦੇਸ਼ ਅੰਦਰ ਸਿੱਖ-ਵਿਰੋਧੀ ਹਿੰਸਾ ਦੀ ਸਭ ਨਾਲੋਂ ਪਹਿਲੀ ਵਾਰਦਾਤ ਕਲਕੱਤਾ ਸ਼ਹਿਰ ਅੰਦਰ ਵਾਪਰੀ ਸੀ, ਜਿਥੇ ਸਵੇਰੇ 11 ਵਜੇ ਦੇ ਕਰੀਬ ਹੀ, ਜਦੋਂ ਅਜੇ ਇੰਦਰਾ ਗਾਂਧੀ ਦੇ ਗੰਭੀਰ ਰੂਪ ਵਿਚ ਜ਼ਖ਼ਮੀ ਹੋਣ ਦੀ ਖ਼ਬਰ ਹੀ ਨਸ਼ਰ ਹੋਈ ਸੀ, ਰਾਈਟਰਜ਼

ਬਿਲਡਿੰਗ ਦੇ ਨਜ਼ਦੀਕ ਕਾਂਗਰਸੀ ਵਰਕਰਾਂ ਨੇ ਇਕ ਸਿੱਖ ਨੂੰ ਫੜ ਕੇ ਕੁੱਟਣਾ ਸ਼ੁਰੂ ਕਰ ਦਿੱਤਾ ਸੀ। ਦੁਪਹਿਰ ਤਕ ਹਿੰਸਾ ਦਾ ਇਹ ਸਿਲਸਿਲਾ ਸ਼ਹਿਰ ਦੇ ਬਹੁਤ ਸਾਰੇ ਭਾਗਾਂ ਵਿਚ ਫੈਲ ਗਿਆ ਸੀ। ਮਾਰ-ਕੁਟਾਈ ਤੋਂ ਵਧ ਕੇ 10 ਦੇ ਕਰੀਬ ਸਿੱਖਾਂ ਨੂੰ ਜਾਨੋਂ ਮਾਰ ਦਿੱਤਾ ਗਿਆ ਸੀ। ਪਰ ਬੰਗਾਲ ਸਰਕਾਰ ਨੇ ਹਿੰਸਾ ਦੀ ਅੱਗ ਨੂੰ ਹੋਰ ਵੱਧ ਫੈਲਣ ਤੋਂ ਰੋਕਣ ਲਈ ਫ਼ੁਰਤੀ ਨਾਲ ਫ਼ੌਜ ਸੱਦ ਲਈ ਸੀ। ਬਾਅਦ ਦੁਪਹਿਰ ਢਾਈ ਵਜੇ ਦੇ ਕਰੀਬ ਫ਼ੌਜ ਨੇ ਸ਼ਹਿਰ ਅੰਦਰ ਚਾਰਜ ਸੰਭਾਲ ਲਿਆ ਸੀ ਅਤੇ ਹਿੰਸਾ ਉੱਤੇ ਤੁਰੰਤ ਕਾਬੂ ਪਾ ਲਿਆ ਗਿਆ ਸੀ।[62] ਇਸ ਦੀ ਤੁਲਨਾ ਵਿਚ ਦਿੱਲੀ ਪ੍ਰਸ਼ਾਸਨ ਤੇ ਕੇਂਦਰੀ ਮੰਤਰੀ ਮੰਡਲ ਨੇ ਦਿੱਲੀ ਅੰਦਰ ਫ਼ਿਰਕੂ ਹਿੰਸਾ, ਜਿਹੜੀ ਕਿ ਕਲਕੱਤੇ ਨਾਲੋਂ ਕਿਤੇ ਵੱਧ ਭਿਆਨਕ ਰੂਪ ਧਾਰਨ ਕਰ ਗਈ ਸੀ, ਦੇ ਵਰਤਾਰੇ ਪ੍ਰਤਿ ਜਿਵੇਂ ਲੰਮੀ ਘੇਸਲ ਵੱਟੀ ਰੱਖੀ, ਉਸ ਤੋਂ ਉਨ੍ਹਾਂ ਦੀ ਨੀਤ ਤੇ ਇੱਛਾ ਸਾਫ਼ ਪ੍ਰਗਟ ਹੋ ਜਾਂਦੀ ਹੈ। ਦਿੱਲੀ ਦੇ ਸਿਵਲ ਅਧਿਕਾਰੀਆਂ ਤੇ ਰਾਜਸੀ ਹੁਕਮਰਾਨਾਂ ਨੇ ਪਹਿਲਾਂ ਫ਼ੌਜ ਤੈਨਾਤ ਕਰਨ ਦੀ ਮੰਗ ਲੰਮਾ ਸਮਾਂ ਅਣਸੁਣੀ ਕਰੀ ਰੱਖੀ। (ਕਾਫ਼ੀ ਚਿਰਾਂ ਬਾਅਦ ਜਾ ਕੇ ਭਾਰਤ ਸਰਕਾਰ ਦੁਆਰਾ ਦਿੱਲੀ ਦੇ ਕਤਲੇਆਮ ਦੀ ਅਦਾਲਤੀ ਪੜਤਾਲ ਕਰਾਉਣ ਲਈ ਸਥਾਪਤ ਕੀਤੇ ਗਏ ਕਮਿਸ਼ਨਾਂ ਨੇ ਏਨੀ ਕੁ ਗੱਲ ਨਿਝੱਕ ਮੰਨੀ ਹੈ, ਭਾਵੇਂ ਕਿ ਉਨ੍ਹਾਂ ਇਸ ਦੇ ਕਾਰਨਾਂ ਦੀ ਤਹਿ ਤਕ ਜਾਣ ਅਤੇ ਇਸ ਦੀ ਜ਼ਿੰਮੇਵਾਰੀ ਨਿਸਚਿਤ ਕਰਨ ਦੇ ਕਾਰਜ ਤੋਂ ਸਾਫ਼ ਟਾਲ-ਮਟੋਲ ਕੀਤੀ ਹੈ)।[63]

ਅਲੱਗ ਅਲੱਗ ਸੋਮਿਆਂ ਤੋਂ ਹਾਸਲ ਹੋਏ ਤੱਥ ਦਰਸਾਉਂਦੇ ਹਨ ਕਿ 31 ਅਕਤੂਬਰ ਦੀ ਸ਼ਾਮ ਨੂੰ ਹੀ ਦਿੱਲੀ ਅੰਦਰ ਫ਼ੌਜ ਸੱਦਣ ਦੀ ਮੰਗ ਬਾਕਾਇਦਾ ਰੂਪ ਵਿਚ ਉੱਠ ਖੜ੍ਹੀ ਹੋਈ ਸੀ। ਸੂਤਰਾਂ ਮੁਤਾਬਿਕ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਪ੍ਰਧਾਨ ਮੰਤਰੀ ਦੀ ਰਿਹਾਇਸ਼ (1 ਸਫ਼ਦਰਜੰਗ) ਵਿਖੇ ਇਕ ਉੱਚ-ਪੱਧਰੀ ਹੰਗਾਮੀ ਮੀਟਿੰਗ ਹੋਈ ਸੀ ਜਿਸ ਵਿਚ ਲੈਫ਼ਟੀਨੈਂਟ ਗਵਰਨਰ ਪੀ ਜੀ ਗਵੱਈ, ਕਾਂਗਰਸ ਦੇ ਪ੍ਰਭਾਵਸ਼ਾਲੀ ਆਗੂ ਮੱਖਣ ਲਾਲ ਫੋਤੇਦਾਰ ਤੇ ਦਿੱਲੀ ਦੇ ਪੁਲੀਸ ਕਮਿਸ਼ਨਰ ਸੁਭਾਸ਼ ਚੰਦਰ ਟੰਡਨ ਤੋਂ ਇਲਾਵਾ ਕੁੱਝ ਹੋਰ ਅਹਿਮ ਸਿਵਲ ਤੇ ਪੁਲੀਸ ਅਧਿਕਾਰੀ ਸ਼ਾਮਿਲ ਹੋਏ ਸਨ। ਮੀਟਿੰਗ ਵਿਚ ਹਾਜ਼ਰ ਇਕ ਸੀਨੀਅਰ ਪੁਲੀਸ ਅਫ਼ਸਰ ਨੇ ਵੱਡੀ ਕਤਲੋ-ਗਾਰਤ ਛਿੜ ਪੈਣ ਦੇ ਖ਼ਤਰੇ ਦੀ ਚਿਤਾਵਨੀ ਦਿੰਦੇ ਹੋਏ ਫ਼ੌਰੀ ਫ਼ੌਜ ਤੈਨਾਤ ਕੀਤੇ ਜਾਣ ਦਾ ਸੁਝਾਅ ਰੱਖਿਆ ਸੀ। ਪਰ ਕਿਸੇ ਨੇ ਵੀ ਇਸ ਸੁਝਾਅ ਉੱਤੇ ਵਿਚਾਰ ਕਰਨ ਦੀ ਲੋੜ ਨਹੀਂ ਸੀ ਸਮਝੀ।[64] ਸੁਪਰੀਮ ਕੋਰਟ ਦੇ ਪ੍ਰਸਿੱਧ ਵਕੀਲ ਰਾਮ ਜੇਠਮਲਾਨੀ ਨੇ ਨਾਨਾਵਤੀ ਕਮਿਸ਼ਨ ਦੇ ਸਾਹਮਣੇ ਗਵਾਹੀ ਦਿੰਦੇ ਹੋਏ ਦੱਸਿਆ ਸੀ ਕਿ ਉਸ ਨੇ 31 ਅਕਤੂਬਰ ਦੀ ਸ਼ਾਮ ਨੂੰ ਹੀ ਗ੍ਰਹਿ ਮੰਤਰੀ ਨਰਸਿਮ੍ਹਾ ਰਾਓ ਦੇ ਘਰ ਜਾ ਕੇ ਉਸ ਨਾਲ ਅੱਧਾ ਘੰਟਾ ਗੱਲਬਾਤ ਕੀਤੀ ਸੀ, ਜਿਸ ਵਿਚ ਉਸ ਨੇ ਫ਼ੌਰੀ ਫ਼ੌਜ ਸੱਦਣ ਲਈ ਜ਼ੋਰ ਦਿੱਤਾ ਸੀ। ਪਰ ਜੇਠਮਲਾਨੀ ਦੇ ਦੱਸਣ ਅਨੁਸਾਰ ਗ੍ਰਹਿ ਮੰਤਰੀ ਨੇ ਇਸ ਮਸਲੇ ਪ੍ਰਤਿ ਬੇਪ੍ਰਵਾਹੀ ਵਾਲਾ ਰਵੱਈਆ ਧਾਰਨ ਕਰੀ ਰੱਖਿਆ ਸੀ।[65] ਅਗਲੇ ਦਿਨ ਜਦੋਂ ਸਾਰੇ ਸ਼ਹਿਰ ਅੰਦਰ ਫ਼ਿਰਕੂ ਹਿੰਸਾ ਦੇ ਭਾਂਬੜ ਬਲ ਉੱਠੇ ਸਨ ਅਤੇ ਸਿੱਖਾਂ ਦਾ ਵਿਆਪਕ ਪੈਮਾਨੇ 'ਤੇ ਕਤਲੇਆਮ ਸ਼ੁਰੂ ਹੋ ਚੁੱਕਾ ਸੀ, ਤਾਂ ਅਨੇਕਾਂ ਹੀ ਪਤਵੰਤੇ ਸ਼ਹਿਰੀਆਂ, ਵਿਰੋਧੀ ਧਿਰ ਦੇ ਸਿਆਸੀ ਆਗੂਆਂ ਤੇ ਖ਼ੁਦ ਸਿਵਲ ਪ੍ਰਸ਼ਾਸਨ ਅੰਦਰਲੇ ਹੀ ਕੁੱਝ ਨੇਕ-ਦਿਲ ਅਫ਼ਸਰਾਂ ਨੇ, ਆਪੋ-ਆਪਣੇ ਪੱਧਰ 'ਤੇ, ਗ੍ਰਹਿ ਮੰਤਰੀ ਤੋਂ ਲੈ ਕੇ ਰਾਸ਼ਟਰਪਤੀ ਤਕ ਪਹੁੰਚ ਕਰ ਕੇ ਤੁਰੰਤ ਫ਼ੌਜ ਤੈਨਾਤ ਕਰਨ ਲਈ ਹਾਲ-ਪਾਹਰਿਆ ਕੀਤਾ ਸੀ।[66] ਪਰ ਐਨੀਆਂ ਵਿਆਪਕ ਤੇ ਪੁਰਜ਼ੋਰ ਅਪੀਲਾਂ ਦੇ ਬਾਵਜੂਦ ਪ੍ਰਸ਼ਾਸਨ ਨੇ

ਦਿਨ ਭਰ ਫ਼ੌਜ ਤੈਨਾਤ ਕਰਨ ਬਾਰੇ ਕੋਈ ਅਸਰਦਾਰ ਕਦਮ ਨਹੀਂ ਸੀ ਉਠਾਇਆ, ਜਦੋਂ ਕਿ ਸਾਰੇ ਸ਼ਹਿਰ ਅੰਦਰ ਹਿੰਸਕ ਭੀੜਾਂ ਨੂੰ ਸਾੜ-ਫੂਕ, ਲੁੱਟ-ਮਾਰ ਤੇ ਕਤਲੋ-ਗ਼ਾਰਤ ਕਰਨ ਲਈ ਆਜ਼ਾਦ ਖੁੱਲ੍ਹਾ ਛੱਡ ਦਿੱਤਾ ਗਿਆ ਸੀ। 2 ਨਵੰਬਰ ਦੀਆਂ ਅਖ਼ਬਾਰਾਂ ਵਿਚ ਪਹਿਲੀ ਨਵੰਬਰ ਨੂੰ ਫ਼ੌਜ ਤੈਨਾਤ ਕਰ ਦੇਣ ਦੀਆਂ ਖ਼ਬਰਾਂ ਜ਼ਰੂਰ ਛਪ ਗਈਆਂ ਸਨ, ਪਰ ਹਕੀਕਤ ਵਿਚ 2 ਨਵੰਬਰ ਦੀ ਦੁਪਹਿਰ ਤਕ ਵੀ ਸ਼ਹਿਰ ਅੰਦਰ ਫ਼ੌਜ ਦੀ ਕੋਈ ਨਕਲੋ-ਹਰਕਤ ਤੇ ਅਸਰਦਾਰ ਭੂਮਿਕਾ ਨਜ਼ਰ ਨਹੀਂ ਸੀ ਆਈ। ਅਸਲ ਵਿਚ ਜਿਵੇਂ ਪਹਿਲਾਂ ਫ਼ੌਜ ਨੂੰ ਬੁਲਾਉਣ ਵਿਚ ਕੋਈ ਤੱਦੀ ਨਹੀਂ ਸੀ ਵਿਖਾਈ ਗਈ, ਉਵੇਂ ਹੀ ਜਦੋਂ ਬੇਹੱਦ ਪੱਛੜ ਕੇ ਫ਼ੌਜ ਬੁਲਾ ਲਈ ਗਈ ਜਾਂ ਬੁਲਾਉਣੀ ਪੈ ਗਈ ਸੀ ਤਾਂ ਉਸ ਨੂੰ ਅਸਰਦਾਰ ਬਣਾਉਣ ਵਿਚ ਉੱਕਾ ਹੀ ਕੋਈ ਰੁਚੀ ਨਹੀਂ ਸੀ ਵਿਖਾਈ ਗਈ। ਸਿਵਲ ਪ੍ਰਸ਼ਾਸਨ ਦਾ ਕਾਰਜ ਫ਼ੌਜ ਨੂੰ ਬੁਲਾ ਲੈਣ ਜਾਂ ਖ਼ਾਲੀ ਤੈਨਾਤ ਕਰਨ ਦੇ ਹੁਕਮ ਜਾਰੀ ਕਰ ਦੇਣ ਨਾਲ ਹੀ ਪੂਰਾ ਨਹੀਂ ਹੋ ਜਾਂਦਾ। ਫ਼ੌਜ ਨੂੰ ਪ੍ਰਭਾਵਕਾਰੀ ਬਣਾਉਣ ਲਈ ਫ਼ੌਜ ਤੇ ਸਿਵਲ ਪ੍ਰਸ਼ਾਸਨ ਵਿਚਕਾਰ ਨੇੜਲਾ ਤੇ ਗੂੜ੍ਹਾ ਤਾਲਮੇਲ ਸਥਾਪਤ ਕਰਨਾ ਪਹਿਲੀ ਜ਼ਰੂਰੀ ਲੋੜ ਹੁੰਦੀ ਹੈ। ਸਿਵਲ ਪ੍ਰਸ਼ਾਸਨ ਨੇ ਫ਼ੌਜ ਨੂੰ ਹਿੰਸਾ-ਗ੍ਰਸਤ ਖੇਤਰਾਂ ਤੇ ਤੱਤਾਂ ਬਾਰੇ ਅਸਰਦਾਰ ਜਾਣਕਾਰੀ ਮੁਹੱਈਆ ਕਰਨੀ ਅਤੇ ਇਸ ਤਰ੍ਹਾਂ ਹਿੰਸਾ ਨੂੰ ਕਾਬੂ ਕਰਨ ਵਿਚ ਫ਼ੌਜ ਨੂੰ ਅਤੀ ਜ਼ਰੂਰੀ ਸਹਿਯੋਗ ਮੁਹੱਈਆ ਕਰਨਾ ਹੁੰਦਾ ਹੈ। ਪਰ ਦਿੱਲੀ ਵਿਚ ਜੋ ਹੋਇਆ, ਉਹ ਇਸ ਦੇ ਇਕਦਮ ਉਲਟ ਸੀ। ਫ਼ੌਜ, ਪੁਲੀਸ ਤੇ ਸਿਵਲ ਪ੍ਰਸ਼ਾਸਨ ਵਿਚਕਾਰ ਆਪਸੀ ਤਾਲਮੇਲ ਸਥਾਪਤ ਕਰਨ ਲਈ 'ਸਾਂਝਾ ਕੰਟਰੋਲ ਕੇਂਦਰ' ਕਾਇਮ ਕਰਨਾ ਸਭ ਨਾਲੋਂ ਪਹਿਲਾ ਤੇ ਜ਼ਰੂਰੀ ਕਦਮ ਹੋਣਾ ਚਾਹੀਦਾ ਸੀ। ਪਰ ਅਜਿਹਾ ਕੁੱਝ ਵੀ ਨਹੀਂ ਕੀਤਾ ਗਿਆ। ਸਿਵਲ ਪ੍ਰਸ਼ਾਸਨ ਦਾ ਸਦਰ ਦਫ਼ਤਰ ਪੁਰਾਣੀ ਦਿੱਲੀ ਵਿਚ ਸੀ, ਪੁਲੀਸ ਦਾ ਹੈੱਡ ਕੁਆਰਟਰ ਇੰਦਰਪ੍ਰਸਥ ਇਸਟੇਟ ਵਿਚ ਅਤੇ ਫ਼ੌਜ ਦਾ ਕਮਾਂਡ ਸੈਂਟਰ ਧੌਲਾ ਕੂਆਂ ਛਾਉਣੀ ਵਿਖੇ ਸੀ।[67] ਆਪਸੀ ਤਾਲਮੇਲ ਦੀ ਘਾਟ ਤੇ ਪੁਲੀਸ ਵੱਲੋਂ ਜ਼ਰੂਰੀ ਸਹਿਯੋਗ ਨਾ ਮਿਲਣ ਕਰਕੇ, ਫ਼ੌਜ ਜਦੋਂ ਤੈਨਾਤ ਵੀ ਕੀਤੀ ਗਈ ਤਾਂ ਉਹ ਆਪਣਾ ਰੋਲ ਪੂਰੇ ਅਸਰਦਾਰ ਤਰੀਕੇ ਨਾਲ ਨਾ ਨਿਭਾ ਸਕੀ। ਕਈ ਥਾਵਾਂ 'ਤੇ ਉਸ ਦਾ ਕੀਮਤੀ ਸਮਾਂ ਅਜਾਈਂ ਬਰਬਾਦ ਹੁੰਦਾ ਰਿਹਾ ਅਤੇ ਉਹ ਬੇਮਤਲਬ ਇਧਰ ਉਧਰ ਗੇੜੇ ਕੱਢਦੀ ਰਹੀ। ਜੋ ਫ਼ੌਜ ਤੈਨਾਤ ਕੀਤੀ ਗਈ, ਉਸ ਦੀ ਨਫ਼ਰੀ ਵੀ ਲੋੜ ਨਾਲੋਂ ਕਿਤੇ ਘੱਟ ਸੀ। ਪਹਿਲੀ ਤੇ ਦੋ ਨਵੰਬਰ ਨੂੰ ਜਦੋਂ ਫ਼ਿਰਕੂ ਹਿੰਸਾ ਨੇ ਸਭ ਤੋਂ ਭੀਸ਼ਣ ਰੂਪ ਧਾਰਿਆ ਹੋਇਆ ਸੀ, ਉਦੋਂ ਹਾਕਮਾਂ ਦਾ ਧਿਆਨ ਹਿੰਸਾ ਨੂੰ ਰੋਕਣ ਵਿਚ ਘੱਟ ਅਤੇ ਇੰਦਰਾ ਗਾਂਧੀ ਦੇ ਜਨਾਜ਼ੇ ਨੂੰ ਸਫਲ ਬਣਾਉਣ 'ਤੇ ਵੱਧ ਲੱਗਾ ਰਿਹਾ ਸੀ। ਤੀਨ ਮੂਰਤੀ ਹਾਊਸ, ਜਿਥੇ ਇੰਦਰਾ ਗਾਂਧੀ ਦੀ ਮ੍ਰਿਤਕ ਦੇਹ ਨੂੰ ਤਿੰਨ ਦਿਨਾਂ ਤਕ ਟਿਕਾ ਕੇ ਰੱਖਿਆ ਗਿਆ ਸੀ, ਉਥੇ 'ਸੁਰੱਖਿਆ ਲਈ' ਲਗਾਤਾਰ 10 ਹਜ਼ਾਰ ਦੀ ਸੰਖਿਆ ਵਿਚ ਪੁਲੀਸ ਤੈਨਾਤ ਕੀਤੀ ਗਈ ਸੀ। *ਪੈਟਰੀਅਟ* ਦੀ ਰਿਪੋਰਟ ਮੁਤਾਬਿਕ ਜਨਾਜ਼ੇ ਮੌਕੇ ਸੜਕਾਂ 'ਤੇ ਖੜ੍ਹੇ ਕਰਨ ਲਈ ਫ਼ੌਜ ਦੇ ਇਕ ਪੂਰੇ ਬਿਰਗੇਡ, ਜਿਸ ਵਿਚ 8000 ਜਵਾਨ ਸਨ, ਤੋਂ ਇਲਾਵਾ ਸਮੁੰਦਰੀ ਤੇ ਹਵਾਈ ਸੈਨਾ ਦੇ ਹੋਰ 1000 ਜਵਾਨਾਂ ਦਾ ਇੰਤਜ਼ਾਮ ਕੀਤਾ ਗਿਆ ਸੀ।[68] ਇਸ ਦੀ ਤੁਲਨਾ ਵਿਚ, 2 ਨਵੰਬਰ ਨੂੰ ਜਦ ਤਰਲੋਕਪੁਰੀ ਦੀ ਬਸਤੀ ਅੰਦਰ ਹਲਕਾਈਆਂ ਭੀੜਾਂ ਵੱਲੋਂ ਬੇਰਹਿਮੀ ਨਾਲ ਮਾਰੇ ਤੇ ਸਾੜੇ ਜਾ ਰਹੇ ਸਿੱਖਾਂ ਦੀਆਂ ਚੀਕਾਂ ਦੀ ਕੁਰਲਾਹਟ ਦੂਰ ਦੂਰ ਤਕ ਸੁਣਾਈ ਦੇ ਰਹੀ ਸੀ, ਤਾਂ ਮੌਤ ਦੇ ਜਬਾੜ੍ਹਿਆਂ ਵਿਚ ਫਸੇ ਸੈਂਕੜੇ ਗ਼ਰੀਬ ਸਿੱਖ ਪਰਿਵਾਰਾਂ ਦੀ

'ਰੱਖਿਆ ਕਰਨ' ਲਈ ਪ੍ਰਸ਼ਾਸਨ ਨੇ ਸਿਰਫ਼ ਤਿੰਨ ਪੁਲਸੀਏ ਭੇਜੇ ਸਨ![69] ਹਾਕਮਾਂ ਦੀਆਂ ਤਰਜੀਹਾਂ ਵਿਚ ਇਹ ਉੱਘੜਵਾਂ ਫ਼ਰਕ ਅਕਾਰਨ ਤੇ ਬੇ-ਅਹਿਮ ਨਹੀਂ ਸੀ, ਤੇ ਘੱਟ ਕੁਸ਼ਗਨਾ ਵੀ ਨਹੀਂ ਸੀ। ਸੋ, ਲਗਭਗ 36 ਘੰਟਿਆਂ ਤਕ ਕਾਤਲ ਤੇ ਲੁਟੇਰੇ ਗ੍ਰੋਹਾਂ ਨੂੰ ਖੁੱਲ੍ਹੀ ਛੁੱਟੀ ਦੇਈ ਰੱਖਣ ਤੋਂ ਬਾਅਦ ਅਖ਼ੀਰ ਵਿਚ 2 ਨਵੰਬਰ ਨੂੰ ਜਦ ਫ਼ੌਜ ਤੈਨਾਤ ਕਰਨ ਦਾ ਸਿਲਸਿਲਾ ਸ਼ੁਰੂ ਕੀਤਾ ਗਿਆ ਤਾਂ ਇਸ ਨੂੰ ਬੇਹੱਦ ਸੁਸਤੀ ਨਾਲ, ਅਤੇ ਕਿਸ਼ਤਾਂ ਵਿਚ, ਨੇਪਰੇ ਚਾੜ੍ਹਿਆ ਗਿਆ ਸੀ। 2 ਨਵੰਬਰ ਨੂੰ ਜੋ ਫ਼ੌਜ ਹਿੰਸਾ-ਗ੍ਰਸਤ ਖੇਤਰਾਂ ਅੰਦਰ ਤੈਨਾਤ ਕੀਤੀ ਗਈ ਸੀ, ਦਰਪੇਸ਼ ਕਾਰਜ ਦੇ ਸਨਮੁੱਖ ਉਸ ਦੀ ਨਫ਼ਰੀ ਮੂਲੋਂ ਹੀ ਥੁੜਵੀਂ ਸੀ। 3 ਨਵੰਬਰ ਨੂੰ ਇੰਦਰਾ ਗਾਂਧੀ ਦੇ ਜਨਾਜ਼ੇ ਤੋਂ ਬਾਅਦ ਹੀ ਫ਼ੌਜ ਦੇ ਹੋਰ ਵਧੇਰੇ ਦਸਤੇ ਹਿੰਸਾ-ਗ੍ਰਸਤ ਖੇਤਰਾਂ ਅੰਦਰ ਭੇਜੇ ਗਏ ਸਨ। ਪਰ ਉਦੋਂ ਵੀ ਜ਼ਿਆਦਾਤਰ ਥਾਵਾਂ 'ਤੇ ਫ਼ੌਜ ਉਦੋਂ ਪਹੁੰਚੀ ਜਦੋਂ ਭਾਰੀ ਨੁਕਸਾਨ ਹੋ ਚੁੱਕਾ ਸੀ। ਉਦੋਂ ਵੀ ਫ਼ੌਜ ਨੇ ਦੰਗਾਕਾਰੀਆਂ ਵਿਰੁੱਧ ਕਠੋਰ ਕਾਰਵਾਈ ਕਰਨ ਤੋਂ ਸੁਚੇਤ ਰੂਪ ਵਿਚ ਗੁਰੇਜ਼ ਕੀਤਾ। ਇਸ ਦਾ ਪਤਾ ਗੋਲੀ ਚਲਾਉਣ ਦੀਆਂ ਵਾਰਦਾਤਾਂ ਤੋਂ ਚੱਲਦਾ ਹੈ। ਸਾਰੇ ਅਮਲ ਦੌਰਾਨ ਫ਼ੌਜ ਵੱਲੋਂ ਕੁੱਲ 12 ਥਾਵਾਂ 'ਤੇ ਗੋਲੀ ਚਲਾਈ ਗਈ, ਜਿਸ ਵਿਚ ਸਿਰਫ਼ ਦੋ ਵਿਅਕਤੀਆਂ ਦੀ ਮੌਤ ਹੋਈ ਤੇ ਚਾਰ ਜਣੇ ਜ਼ਖ਼ਮੀ ਹੋਏ ਸਨ।[70] ਇਸ ਦੀ ਤੁਲਨਾ ਵਿਚ 1993 ਵਿਚ ਬੰਬਈ ਅੰਦਰ ਹੋਏ ਹਿੰਦੂ-ਮੁਸਲਿਮ ਦੰਗਿਆਂ ਮੌਕੇ ਫ਼ੌਜ ਵੱਲੋਂ ਗੋਲੀ ਚਲਾਉਣ ਦੀਆਂ ਵਾਰਦਾਤਾਂ ਅਤੇ ਇਸ ਨਾਲ ਹੋਈਆਂ ਮੌਤਾਂ, ਦੋਨਾਂ ਦੀ ਗਿਣਤੀ ਕਿਤੇ ਵੱਧ ਸੀ। ਸੋ, ਦਿੱਲੀ ਅੰਦਰ ਫ਼ੌਜ ਦੁਆਰਾ ਦਿਖਾਇਆ ਗਿਆ ਇਹ ਸੰਕੋਚ ਸਬੱਬੀਂ ਨਹੀਂ ਹੋ ਸਕਦਾ। ਇਸ ਦੇ ਪਿੱਛੇ ਫਿਰ ਕਿਸੇ ਸੁਚੇਤ ਨਿਰਣੇ ਦਾ ਹੱਥ ਹੋਣ ਦਾ ਗੰਭੀਰ ਸ਼ੱਕ ਪੈਦਾ ਹੁੰਦਾ ਹੈ। ਉਪਰੋਕਤ ਸਮੁੱਚੇ ਘਟਨਾ-ਕ੍ਰਮ ਦੀ ਘੋਖਵੀਂ ਛਾਣ-ਬੀਣ ਕਰਨ ਤੋਂ ਬਾਅਦ ਸਭ ਨਾਲੋਂ ਪਹਿਲਾ ਤੇ ਅਹਿਮ ਸੁਆਲ ਇਹ ਖੜ੍ਹਾ ਹੁੰਦਾ ਹੈ ਕਿ ਜਦੋਂ 31 ਅਕਤੂਬਰ ਨੂੰ ਹੀ ਤੇਜ਼ੀ ਨਾਲ ਵਿਗੜਦੀ ਜਾ ਰਹੀ ਹਾਲਤ ਦੇ ਮੱਦੇ ਨਜ਼ਰ, ਕਿੰਨੇ ਸਾਰੇ ਪਾਸਿਆਂ ਤੋਂ, ਫ਼ੌਰੀ ਫ਼ੌਜ ਬੁਲਾਉਣ ਦੀ ਪੁਰਜ਼ੋਰ ਮੰਗ ਉੱਠ ਖੜ੍ਹੀ ਹੋਈ ਸੀ ਤਾਂ ਫ਼ੌਜ ਨੂੰ ਸੱਦਣ ਵਿਚ ਐਨੀ ਦੇਰੀ ਕਿਉਂ ਕੀਤੀ ਗਈ ? ਇਸ ਸੁਆਲ ਦਾ ਜੁਆਬ ਦੇਣ ਦੀ ਜ਼ਿੰਮੇਵਾਰੀ ਘੱਟੋ-ਘੱਟ ਪੰਜ ਵਿਅਕਤੀਆਂ ਦੇ ਸਿਰਾਂ 'ਤੇ ਆਇਦ ਹੁੰਦੀ ਹੈ। ਦਿੱਲੀ ਦਾ ਪ੍ਰਮੁੱਖ ਪ੍ਰਸ਼ਾਸਕ ਹੋਣ ਦੇ ਨਾਤੇ ਸਭ ਨਾਲੋਂ ਵਧ ਕੇ ਤਤਕਾਲੀ ਲੈਫ਼ਟੀਨੈਂਟ ਗਵਰਨਰ ਸ੍ਰੀ ਪਦਮਾਕਰ ਗਵਈ ਦਾ ਇਹ ਫ਼ਰਜ਼ ਬਣਦਾ ਸੀ ਕਿ ਉਹ ਕੇਂਦਰੀ ਗ੍ਰਹਿ ਮੰਤਰੀ ਨੂੰ ਸਮੁੱਚੀ ਹਾਲਤ ਤੋਂ ਜਾਣੂ ਕਰਵਾਉਂਦਾ ਅਤੇ ਇਸ ਆਧਾਰ 'ਤੇ ਉਸ ਕੋਲ ਫ਼ੌਰੀ ਫ਼ੌਜ ਤੈਨਾਤ ਕਰਨ ਦੀ ਸਿਫ਼ਾਰਸ਼ ਕਰਦਾ। ਲੈਫ਼ਟੀਨੈਂਟ ਗਵਰਨਰ ਨੇ ਆਪਣਾ ਇਹ ਸੰਵਿਧਾਨਕ ਫ਼ਰਜ਼ ਨਿਭਾਇਆ ਜਾਂ ਨਹੀਂ, ਜਾਂ ਕਿਸ ਹੱਦ ਤਕ ਨਿਭਾਇਆ, ਇਹ ਸੁਆਲ ਮੁਕੰਮਲ ਛਾਣ-ਬੀਣ ਦੀ ਮੰਗ ਕਰਦਾ ਹੈ। ਦਿੱਲੀ ਅੰਦਰ ਅਮਨ-ਕਾਨੂੰਨ ਕਾਇਮ ਰੱਖਣ ਦੀ ਸਭ ਤੋਂ ਪਹਿਲੀ ਜ਼ਿੰਮੇਵਾਰੀ ਦਿੱਲੀ ਪੁਲੀਸ ਦੀ ਸੀ। ਇਸ ਕਰਕੇ 31 ਅਕਤੂਬਰ ਨੂੰ ਜਦ ਇਹ ਨਿਸਚਿਤ ਹੋ ਗਿਆ ਸੀ ਕਿ ਦਿੱਲੀ ਪੁਲੀਸ ਫ਼ਿਰਕੂ ਹਿੰਸਾ ਨੂੰ ਰੋਕਣ ਤੇ ਦਬਾਉਣ ਵਿਚ ਪੂਰੀ ਤਰ੍ਹਾਂ ਅਸਮਰਥ ਜਾਂ ਅਯੋਗ ਸਾਬਤ ਹੋ ਗਈ ਸੀ ਤਾਂ ਦਿੱਲੀ ਪੁਲੀਸ ਦੇ ਉਸ ਵੇਲੇ ਦੇ ਕਮਿਸ਼ਨਰ ਸੁਭਾਸ਼ ਚੰਦਰ ਟੰਡਨ ਦਾ ਇਹ ਜ਼ਰੂਰੀ ਸੰਵਿਧਾਨਕ, ਤੇ ਨਾਲ ਹੀ ਨੈਤਿਕ ਵੀ, ਫ਼ਰਜ਼ ਬਣਦਾ ਸੀ ਕਿ ਉਹ ਦਿੱਲੀ ਦੇ ਪ੍ਰਮੁੱਖ ਪ੍ਰਸ਼ਾਸਕ ਤੇ ਨਾਲ ਹੀ ਕੇਂਦਰੀ ਗ੍ਰਹਿ ਵਜ਼ਾਰਤ ਅੱਗੇ ਤੁਰੰਤ ਫ਼ੌਜ ਬੁਲਾਉਣ ਦੀ ਸਿਫ਼ਾਰਸ਼ ਕਰਦਾ। ਉਸ ਨੇ ਆਪਣੀ ਇਹ ਸੰਵਿਧਾਨਕ ਤੇ ਨੈਤਿਕ

ਜ਼ਿੰਮੇਵਾਰੀ ਕਿਸ ਹੱਦ ਤਕ ਨਿਭਾਈ, ਇਹ ਸੁਆਲ ਵੀ ਬਰਾਬਰ ਡੂੰਘੀ ਤੇ ਭਰਵੀਂ ਪੜਤਾਲ ਦਾ ਵਿਸ਼ਾ ਬਣਨਾ ਚਾਹੀਦਾ ਹੈ। ਉਸ ਵੇਲੇ ਦਿੱਲੀ ਦਾ ਦਰਜਾ ਯੂਨੀਅਨ ਟੈਰੇਟਰੀ (ਕੇਂਦਰੀ ਸ਼ਾਸਤ ਰਾਜ) ਦਾ ਸੀ। ਇਸ ਕਰਕੇ ਦਿੱਲੀ ਅੰਦਰ ਅਮਨ-ਕਾਨੂੰਨ ਕਾਇਮ ਰੱਖਣਾ ਕੇਂਦਰੀ ਗ੍ਰਿਹ ਵਜ਼ਾਰਤ ਦੇ ਅਧਿਕਾਰ ਖੇਤਰ ਵਿਚ ਆਉਂਦਾ ਸੀ। ਇਸ ਬਿਨਾਅ 'ਤੇ ਉਸ ਮੌਕੇ ਦੇ ਕੇਂਦਰੀ ਗ੍ਰਿਹ ਮੰਤਰੀ ਪੀ ਵੀ ਨਰਸਿਮ੍ਹਾ ਰਾਓ ਦੀ ਵੀ ਬਰਾਬਰ ਇਹ ਸੰਵਿਧਾਨਕ ਜ਼ਿੰਮੇਵਾਰੀ ਬਣਦੀ ਸੀ ਕਿ ਜੇਕਰ ਲੈਫ਼ਟੀਨੈਂਟ ਗਵਰਨਰ ਤੇ ਪੁਲੀਸ ਕਮਿਸ਼ਨਰ ਨੇ ਤੁਰੰਤ ਫ਼ੌਜ ਬੁਲਾਉਣ ਦੀ ਸਿਫ਼ਾਰਸ਼ ਨਹੀਂ ਵੀ ਕੀਤੀ ਸੀ, ਤਾਂ ਵੀ ਉਸ ਵੱਲੋਂ ਆਪਣੇ ਪੱਧਰ 'ਤੇ ਹੀ ਇਹ ਨਿਰਣਾ ਲਿਆ ਜਾਣਾ ਚਾਹੀਦਾ ਸੀ। ਇਸ ਸੰਦਰਭ ਵਿਚ ਗ੍ਰਿਹ ਮੰਤਰੀ ਦੇ ਸਮੁੱਚੇ ਰੋਲ ਨੂੰ ਅੰਗਿਆ-ਤੋਲਿਆ ਜਾਣਾ ਚਾਹੀਦਾ ਹੈ। ਪ੍ਰਸ਼ਾਸਨ ਦੁਆਰਾ ਫ਼ੌਜ ਬੁਲਾਉਣ ਦਾ ਨਿਰਣਾ ਕਰ ਲੈਣ ਤੋਂ ਬਾਅਦ ਲੋੜੀਂਦੀ ਮਾਤਰਾ ਵਿਚ ਫ਼ੌਜੀ ਦਸਤੇ ਮੁਹੱਈਆ ਕਰਨੇ ਅਤੇ ਉਨ੍ਹਾਂ ਨੂੰ ਚੁਸਤੀ-ਫ਼ੁਰਤੀ ਨਾਲ ਘਟਨਾ-ਗ੍ਰਸਤ ਥਾਵਾਂ 'ਤੇ ਭੇਜਣਾ ਰੱਖਿਆ ਵਜ਼ਾਰਤ ਤੇ ਫ਼ੌਜ ਦੇ ਸੰਬੰਧਿਤ ਅਫ਼ਸਰਾਂ ਦੀ ਜ਼ਿੰਮੇਵਾਰੀ ਬਣ ਜਾਂਦੀ ਹੈ। ਇਸ ਕਰਕੇ ਇਸ ਅਮਲ ਦੌਰਾਨ ਹੋਈ ਜਾਂ ਕੀਤੀ ਗਈ ਦੇਰੀ ਤੇ ਢਿੱਲ-ਮੱਠ ਦਾ ਜ਼ੁੰਮਾ ਉਸ ਮੌਕੇ ਦੇ ਰੱਖਿਆ ਮੰਤਰੀ (ਰਾਜੀਵ ਗਾਂਧੀ, ਜੋ ਕਿ ਉਸ ਵੇਲੇ ਪ੍ਰਧਾਨ ਮੰਤਰੀ ਦੇ ਨਾਲ ਹੀ ਰੱਖਿਆ ਮਹਿਕਮੇ ਦਾ ਵੀ ਵਾਲੀ-ਵਾਰਸ ਸੀ) ਤੇ ਫ਼ੌਜ ਦੇ ਦਿੱਲੀ ਖੇਤਰ ਦੇ ਜਨਰਲ ਆਫ਼ੀਸਰ ਕਮਾਂਡਿੰਗ (ਮੇਜਰ ਜਨਰਲ ਜੇ ਐੱਸ ਜੰਮਵਾਲ) ਸਿਰ ਆਉਂਦਾ ਹੈ। ਕਾਇਦੇ ਮੁਤਾਬਿਕ ਇਸ ਸਾਰੇ ਮਸਲੇ ਦੀ ਫ਼ੌਰੀ ਉੱਚ-ਪੱਧਰੀ ਪੜਤਾਲ ਹੋਣੀ ਚਾਹੀਦੀ ਸੀ। ਪਰ ਅਜਿਹਾ ਨਹੀਂ ਹੋਇਆ। ਛੇਤੀ ਹੀ, ਜਦ ਭਾਰਤੀ ਹਾਕਮਾਂ ਨੂੰ ਇਹ ਮਹਿਸੂਸ ਹੋਇਆ ਕਿ ਫ਼ੌਜ ਬੁਲਾਉਣ ਵਿਚ ਕੀਤੀ ਗਈ ਇਸ ਦੇਰੀ ਦਾ ਉਨ੍ਹਾਂ ਕੋਲ ਕੋਈ ਵੀ ਤਸੱਲੀਬਖ਼ਸ਼ ਜੁਆਬ ਨਹੀਂ ਸੀ, ਜਿਸ ਕਰਕੇ ਉਨ੍ਹਾਂ ਨੂੰ ਇਸ ਮਸਲੇ 'ਤੇ ਦੇਸ਼ ਅੰਦਰ, ਤੇ ਖ਼ਾਸ ਕਰਕੇ ਕੌਮਾਂਤਰੀ ਪੱਧਰ 'ਤੇ, ਤਿੱਖੇ ਤੇ ਅਣਸੁਖਾਵੇਂ ਸੁਆਲਾਂ ਦਾ ਸਾਹਮਣਾ ਕਰਨਾ ਪੈ ਸਕਦਾ ਸੀ, ਤਾਂ ਉਨ੍ਹਾਂ ਅਜਿਹੀ ਅਣਸੁਖਾਵੀਂ ਹਾਲਤ ਤੋਂ ਬਚਣ ਲਈ ਦਿੱਲੀ ਦੇ ਲੈਫ਼ਟੀਨੈਂਟ-ਗਵਰਨਰ ਪੀ ਜੀ ਗਵੱਈ ਨੂੰ ਬਲੀ ਦਾ ਬੱਕਰਾ ਬਣਾਉਣ ਦਾ ਸੌਖਾ ਤੇ ਮੌਕਾਪ੍ਰਸਤ ਰਾਹ ਚੁਣ ਲਿਆ। 2 ਨਵੰਬਰ ਨੂੰ ਪ੍ਰਧਾਨ ਮੰਤਰੀ ਦੇ ਮੁੱਖ ਸਕੱਤਰ ਪੀ ਸੀ ਅਲੈਗਜ਼ੈਂਡਰ ਨੇ ਲੈਫ਼ਟੀਨੈਂਟ-ਗਵਰਨਰ ਨੂੰ ਫ਼ੌਰੀ ਜਬਰੀ ਛੁੱਟੀ 'ਤੇ ਚਲੇ ਜਾਣ ਦਾ ਹੰਗਾਮੀ ਆਦੇਸ਼ ਜਾਰੀ ਕਰ ਦਿੱਤਾ ਸੀ ਅਤੇ ਇਸ ਦੇ ਨਾਲ ਹੀ ਉਸ ਵੇਲੇ ਦੇ ਮੁੱਖ ਗ੍ਰਿਹ ਸਕੱਤਰ ਐੱਮ ਐੱਮ ਕੇ ਵਲੀ ਨੂੰ ਗਵੱਈ ਦੀ ਥਾਂ ਨਵਾਂ ਲੈਫ਼ਟੀਨੈਂਟ ਗਵਰਨਰ ਥਾਪ ਦਿੱਤਾ ਗਿਆ ਸੀ। ਭਾਰਤੀ ਹਾਕਮਾਂ ਦੀ ਇਹ ਕਾਰਵਾਈ ਕਿਸੇ ਸੁਹਿਰਦ ਭਾਵਨਾ ਦਾ ਪ੍ਰਗਟਾਵਾ ਨਹੀਂ ਕਰਦੀ ਸੀ। ਕਿਉਂਕਿ ਇਕ ਤਾਂ ਜਿਵੇਂ ਅੱਗੇ ਜਾ ਕੇ ਵੇਖਿਆ ਜਾਵੇਗਾ, ਫ਼ੌਜ ਨੂੰ ਸੱਦਣ ਵਿਚ ਕੀਤੀ ਗਈ ਦੇਰੀ ਦਾ ਦੋਸ਼ ਇਕੱਲੇ ਲੈਫ਼ਟੀਨੈਂਟ ਗਵਰਨਰ ਸਿਰ ਨਹੀਂ ਮੜ੍ਹਿਆ ਜਾ ਸਕਦਾ। ਦੂਜਾ ਐੱਮ ਐੱਮ ਕੇ ਵਲੀ ਦਾ ਆਪਣਾ ਰਿਕਾਰਡ ਕਿਸੇ ਤਰ੍ਹਾਂ ਵੀ ਗਵੱਈ ਨਾਲੋਂ ਵੱਖਰਾ ਜਾਂ ਬਿਹਤਰ ਨਹੀਂ ਸੀ। ਵਲੀ ਜਿਸ ਹੋਮ ਮਨਿਸਟਰੀ ਦਾ ਮੁੱਖ ਸਕੱਤਰ ਸੀ, ਉਹ ਸਾਰੇ ਸਮੇਂ ਦੌਰਾਨ ਗੂੜ੍ਹੀ ਨੀਂਦ ਸੁੱਤੀ ਰਹੀ ਸੀ। ਇਸ ਕਰਕੇ ਗਵੱਈ ਨੂੰ ਹਟਾ ਕੇ ਵਲੀ ਨੂੰ ਲੈਫ਼ਟੀਨੈਂਟ ਗਵਰਨਰ ਥਾਪ ਦੇਣਾ ਮਹਿਜ਼ ਅੱਖਾਂ ਪੂੰਝਣ ਵਾਲੀ ਗੱਲ ਸੀ। ਅਜਿਹਾ ਕਰਕੇ ਭਾਰਤੀ ਹਾਕਮਾਂ ਨੇ ਆਪਣੇ ਵੱਲੋਂ ਇਸ ਮਸਲੇ ਉੱਤੇ ਮਿੱਟੀ ਪਾਉਣ ਦਾ ਯਤਨ ਕੀਤਾ ਸੀ। ਪਰ ਦੋ ਦਹਾਕਿਆਂ ਬਾਅਦ ਜਾ ਕੇ ਨਾਨਾਵਤੀ ਕਮਿਸ਼ਨ ਵੱਲੋਂ ਦਿੱਲੀ

ਅੰਦਰ ਹੋਏ ਕਤਲੇਆਮ ਦੀ ਜਾਂਚ-ਪੜਤਾਲ ਦੇ ਅਮਲ ਦੌਰਾਨ ਜਦ ਇਹ ਮਸਲਾ ਮੁੜ ਤੋਂ ਉੱਠ ਖੜ੍ਹਾ ਹੋਇਆ ਤਾਂ ਦੋਸ਼ੀਆਂ ਵਿਚਕਾਰ, ਪਾਪ ਦਾ ਬੋਝ ਇਕ ਦੂਜੇ ਉੱਤੇ ਸੁੱਟ ਦੇਣ ਦੀ ਜਾਣੀ ਪਛਾਣੀ ਮੌਕਾਪ੍ਰਸਤ ਖੇਡ ਸ਼ੁਰੂ ਹੋ ਗਈ। ਉਸ ਸਮੇਂ ਦਿੱਲੀ ਖੇਤਰ ਦੇ ਜੀ ਓ ਸੀ (ਜਨਰਲ ਆਫ਼ੀਸਰ ਕਮਾਂਡਿੰਗ) ਮੇਜਰ-ਜਨਰਲ ਜੇ ਐੱਸ ਜੰਮਵਾਲ, ਰਾਜਪੂਤਾਨਾ ਰਾਈਫ਼ਲਜ਼ ਰੈਜੀਮੈਂਟਲ ਸੈਂਟਰ ਦਿੱਲੀ ਦੇ ਕਮਾਂਡੈਂਟ ਬਿਰਗੇਡੀਅਰ ਏ ਐੱਸ ਬਰਾੜ, ਤਤਕਾਲੀ ਗ੍ਰਿਹ ਮੰਤਰੀ ਪੀ ਵੀ ਨਰਸਿਮ੍ਹਾ ਰਾਓ, ਦਿੱਲੀ ਪੁਲੀਸ ਦੇ ਉਸ ਵੇਲੇ ਦੇ ਮੁਖੀ ਸੁਭਾਸ਼ ਚੰਦਰ ਟੰਡਨ ਅਤੇ ਦਿੱਲੀ ਦੇ ਤਤਕਾਲੀ ਲੈਫ਼ਟੀਨੈਂਟ-ਗਵਰਨਰ ਪੀ ਜੀ ਗਵੱਈ ਵਲੋਂ ਨਾਨਾਵਤੀ ਕਮਿਸ਼ਨ ਅੱਗੇ ਆਪੋ-ਆਪਣਾ ਪੱਖ ਪੇਸ਼ ਕਰਦੇ ਹੋਏ ਦਿੱਤੀਆਂ ਗਈਆਂ ਗਵਾਹੀਆਂ ਨੇ ਦੇਸ਼ ਦੇ ਹਾਕਮਾਂ ਤੇ ਪ੍ਰਸ਼ਾਸਕਾਂ ਨੂੰ ਪੂਰੀ ਤਰ੍ਹਾਂ ਬੇਪਰਦ ਕਰ ਕੇ ਰੱਖ ਦਿੱਤਾ।

ਕਾਂਗਰਸੀ ਹਾਕਮਾਂ ਨੇ ਪਾਰਲੀਮੈਂਟ ਅੰਦਰ ਤੇ ਕਮਿਸ਼ਨਾਂ ਸਾਹਮਣੇ ਮੁੱਖ ਬਹਾਨਾ ਇਹ ਲਾਇਆ ਕਿ ਸਰਕਾਰ ਕੋਲ ਦਿੱਲੀ ਵਿਚ ਅਚਾਨਕ ਇਕਦਮ ਫ਼ੌਜ ਤੈਨਾਤ ਕਰਨ ਲਈ ਲੋੜੀਂਦੀ ਸੰਖਿਆ ਵਿਚ ਫ਼ੌਜੀ ਟੁਕੜੀਆਂ ਹਾਸਲ ਨਹੀਂ ਸਨ। ਪਰ ਠੋਸ ਤੱਥ ਉਨ੍ਹਾਂ ਦੇ ਇਸ ਝੂਠ ਤੇ ਕਪਟ ਦਾ ਪਰਦਾਫ਼ਾਸ਼ ਕਰ ਦਿੰਦੇ ਹਨ। ਤੱਥ ਕੀ ਦਰਸਾਉਂਦੇ ਹਨ?

31 ਅਕਤੂਬਰ ਨੂੰ ਇੰਦਰਾ ਗਾਂਧੀ ਦੇ ਕਤਲ ਦੇ ਫ਼ੌਰੀ ਬਾਅਦ, ਡੀਫ਼ੈਂਸ ਮਨਿਸਟਰੀ ਨੇ ਹਿੰਸਾ ਭੜਕ ਪੈਣ ਦੇ ਖ਼ਤਰੇ ਨੂੰ ਭਾਂਪਦੇ ਹੋਏ ਮੇਰਠ ਦੇ ਜੀ ਓ ਸੀ ਨੂੰ ਭੇਜੇ ਇਕ ਆਦੇਸ਼ ਰਾਹੀਂ ਫ਼ੌਜ ਦੀ ਇਕ ਟੁਕੜੀ ਫ਼ੌਰੀ ਦਿੱਲੀ ਭੇਜਣ ਲਈ ਕਹਿ ਦਿੱਤਾ ਸੀ। ਇਸ ਆਦੇਸ਼ ਉੱਤੇ ਅਮਲ ਕਰਦਿਆਂ ਜੀ ਓ ਸੀ ਨੇ ਸਿੱਖ ਲਾਈਟ ਇਨਫ਼ੈਂਟਰੀ ਦੀ ਇਕ ਟੁਕੜੀ, ਜਿਸ ਵਿਚ 1600 ਜਵਾਨ ਤੇ ਅਫ਼ਸਰ ਸਨ ਅਤੇ ਜੋ ਫ਼ੀਲਡ 'ਚ ਮਸ਼ਕਾਂ ਕਰਕੇ ਅਜੇ ਮਸੀਂ ਵਾਪਸ ਆਈ ਸੀ, ਨੂੰ ਤੁਰੰਤ ਮੇਰਠ ਤੋਂ ਦਿੱਲੀ ਵੱਲ ਰਵਾਨਾ ਕਰ ਦਿੱਤਾ ਸੀ। ਸ਼ਾਮ ਤਕ ਇਹ ਟੁਕੜੀ ਦਿੱਲੀ ਦੀ ਜੂਹ ਵਿਚ ਦਾਖ਼ਲ ਹੋ ਗਈ ਸੀ। ਪਰ ਕਿਸੇ ਅਣਦੱਸੇ ਕਾਰਨ ਕਰਕੇ ਇਸ ਨੂੰ ਕਈ ਘੰਟੇ ਦਿੱਲੀ ਦੀ ਹੱਦ ਉੱਤੇ ਰੋਕ ਲਿਆ ਗਿਆ ਸੀ। ਰੁਕਣ ਦਾ ਹੁਕਮ ਕਿਸ ਨੇ ਦਿੱਤਾ ਸੀ, ਇਹ ਸੁਆਲ ਅਜੇ ਤਕ ਰਹੱਸ ਬਣਿਆ ਹੋਇਆ ਹੈ। ਕਿਸੇ ਵੀ ਪੜਤਾਲੀਆ ਕਮਿਸ਼ਨ ਜਾਂ ਏਜੰਸੀ ਨੇ ਇਸ ਸੁਆਲ ਦਾ ਜੁਆਬ ਲੱਭਣ ਦੀ ਲੋੜ ਮਹਿਸੂਸ ਨਹੀਂ ਕੀਤੀ। ਜਦੋਂ ਇਹ ਟੁਕੜੀ ਦਿੱਲੀ ਛਾਉਣੀ ਪਹੁੰਚੀ ਤਾਂ ਰਾਤ ਦੇ ਗਿਆਰਾਂ ਵੱਜ ਚੁੱਕੇ ਸਨ। ਅਗਲੇ ਦਿਨ ਸਵੇਰੇ ਹੀ ਇਸ ਨੇ ਮੇਜਰ ਜੇ ਐੱਸ ਸੰਧੂ ਦੀ ਅਗਵਾਈ ਹੇਠ ਆਪਣੀ ਡਿਊਟੀ ਸੰਭਾਲ ਲਈ ਸੀ। ਇਸ ਟੁਕੜੀ ਨੂੰ ਦਿੱਲੀ ਦਾ ਜੋ ਖੇਤਰ ਸੌਂਪਿਆ ਗਿਆ ਸੀ, ਉਥੇ ਇਸ ਨੇ ਹਿੰਸਾ ਉੱਤੇ ਅਸਰਦਾਰ ਢੰਗ ਨਾਲ ਕਾਬੂ ਪਾ ਲਿਆ ਸੀ। ਇਸ ਨੇ ਸਿੱਖਾਂ ਦੇ ਕਾਫ਼ੀ ਸਾਰੇ ਘਰਾਂ ਤੇ ਕਾਰੋਬਾਰਾਂ ਨੂੰ ਸੜਨ ਤੇ ਲੁੱਟੇ ਜਾਣ ਤੋਂ ਬਚਾਅ ਲਿਆ ਸੀ। ਦੁਪਹਿਰ ਬਾਅਦ ਜਦ ਇਹ ਫ਼ੌਜੀ ਟੁਕੜੀ ਸਫ਼ਦਰਜੰਗ ਡੀਵੈਲਪਮੈਂਟ ਏਰੀਏ 'ਚੋਂ ਲੰਘ ਰਹੀ ਸੀ ਤਾਂ ਇਸ ਨੂੰ ਇਕ ਘਰ 'ਚੋਂ ਧੂੰਆਂ ਨਿਕਲਦਾ ਨਜ਼ਰ ਆਇਆ। ਜਦੋਂ ਇਸ ਨੇ ਕਾਹਲੀ ਨਾਲ ਉਸ ਘਰ ਵੱਲ ਜਾਣ ਦਾ ਯਤਨ ਕੀਤਾ ਤਾਂ ਅਚਾਨਕ ਕਿਸੇ ਖ਼ੁਫ਼ੀਆ ਏਜੰਸੀ ਦਾ ਇਕ ਅਫ਼ਸਰ ਇਸ ਦਾ ਰਾਹ ਮੱਲ ਕੇ ਕਹਿਣ ਲੱਗਾ ਕਿ 'ਫ਼ੌਜ ਨੂੰ ਦਖ਼ਲ ਦੇਣ ਦਾ ਕੋਈ ਆਦੇਸ਼ ਜਾਰੀ ਨਹੀਂ ਸੀ ਹੋਇਆ।' ਜਦ ਉਸ ਅਣਜਾਣੇ ਅਫ਼ਸਰ ਨੇ ਆਪਣੀ ਕਾਰ ਨਾਲ ਫ਼ੌਜੀ ਦਸਤੇ ਦਾ ਜ਼ਬਰਦਸਤੀ ਰਾਹ ਰੋਕਣਾ ਚਾਹਿਆ ਤਾਂ ਉਸ ਨੂੰ ਰਾਹ 'ਚੋਂ ਪਾਸੇ ਹਟਾਉਣ ਲਈ ਮੇਜਰ ਸੰਧੂ ਨੂੰ 'ਗੋਲੀ ਚਲਾ ਦੇਣ'

ਦਾ ਡਰਾਵਾ ਦੇਣਾ ਪਿਆ ਸੀ। ਇਸ ਨਾਲ ਉਹ ਅਫ਼ਸਰ ਤਾਂ ਉਸੇ ਮੌਕੇ ਰਸਤੇ ਤੋਂ ਲਾਂਭੇ ਹੋ ਗਿਆ ਸੀ ਅਤੇ ਫ਼ੌਜ ਨੇ ਜਲ ਰਹੇ ਘਰ ਦਾ ਸਾਮਾਨ ਤੇ ਇਸ ਦੇ ਮੈਂਬਰਾਂ ਦੀ ਜਾਨ ਵੀ ਬਚਾਅ ਲਈ ਸੀ, ਪਰ ਇਸ ਤੋਂ ਬਾਅਦ ਜੋ 'ਭਾਣਾ' ਵਾਪਰਿਆ, ਉਹ ਬਹੁਤ ਭਾਵ-ਮਈ ਸੀ। ਕਰੀਬ ਇਕ ਘੰਟੇ ਦੇ ਅੰਦਰ ਹੀ ਮੇਜਰ ਸੰਧੂ ਨੂੰ ਆਪਣੇ ਫ਼ੌਜੀ ਦਸਤੇ ਸਮੇਤ ਫ਼ੌਰਨ ਬੈਰਕਾਂ (ਛਾਉਣੀ) 'ਚ ਵਾਪਸ ਚਲੇ ਜਾਣ ਦਾ ਆਦੇਸ਼ ਮਿਲ ਗਿਆ ਸੀ! ਉਸ ਤੋਂ ਬਾਅਦ ਜਿੰਨੀ ਦੇਰ ਤਕ ਦਿੱਲੀ ਅੰਦਰ ਵਹਿਸ਼ੀਆਨਾ ਕਤਲੇਆਮ ਦਾ ਸਿਲਸਿਲਾ ਚੱਲਦਾ ਰਿਹਾ, ਓਨੀ ਦੇਰ ਉਸ ਫ਼ੌਜੀ ਦਸਤੇ ਨੂੰ ਛਾਉਣੀ ਅੰਦਰ ਹੀ ਰੋਕੀ ਰੱਖਿਆ ਗਿਆ ਸੀ। ਅਜਿਹਾ ਕਿਸ ਦੇ ਹੁਕਮਾਂ ਨਾਲ ਹੋਇਆ ? ਅਤੇ ਉਹ 'ਸਰਵਸ਼ਕਤੀਮਾਨ' ਅਫ਼ਸਰ ਕੌਣ ਸੀ ਜਿਸ ਦੀ ਸ਼ਿਕਾਇਤ ਉੱਤੇ, ਫ਼ਿਰਕੂ ਹਿੰਸਾ ਨੂੰ ਰੋਕਣ ਦੇ ਸੁਹਿਰਦ ਯਤਨ ਕਰ ਰਹੀ ਉਸ ਫ਼ੌਜੀ ਟੁਕੜੀ ਨੂੰ ਫ਼ੁਰਤੀ ਨਾਲ ਹਟਾ ਲਿਆ ਗਿਆ ਸੀ ? ਕਿਸੇ ਵੀ ਪੜਤਾਲੀਆ ਕਮਿਸ਼ਨ ਨੇ ਅਜੇ ਤਕ ਇਨ੍ਹਾਂ ਰਹੱਸਮਈ ਸੁਆਲਾਂ ਦਾ ਕੋਈ ਜੁਆਬ ਨਹੀਂ ਦਿੱਤਾ।[71]

ਜਨਰਲ ਕੇ ਸੁੰਦਰਜੀ ਨੇ ਸੇਵਾ-ਮੁਕਤ ਹੋਣ ਤੋਂ ਬਾਅਦ ਕੰਵਰ ਸੰਧੂ (ਸੰਪਾਦਕ *ਹਿੰਦੁਸਤਾਨ ਟਾਈਮਜ਼*) ਕੋਲ ਇਹ ਭੇਦ ਉਜਾਗਰ ਕੀਤਾ ਸੀ ਕਿ ਇੰਦਰਾ ਗਾਂਧੀ ਦੇ ਕਤਲ ਹੋ ਜਾਣ ਮੌਕੇ ਉਹ ਪੂਨੇ ਵਿਚ ਸੀ। ਜਿਉਂ ਹੀ ਉਸ ਨੂੰ ਦਿੱਲੀ ਅੰਦਰ ਹਿੰਸਕ ਵਾਰਦਾਤਾਂ ਸ਼ੁਰੂ ਹੋ ਜਾਣ ਦੀ ਖ਼ਬਰ ਮਿਲੀ ਤਾਂ ਉਸ ਨੇ ਫ਼ੌਰਨ ਦਿੱਲੀ ਪਹੁੰਚਣ ਲਈ ਹਵਾਈ ਜਹਾਜ਼ ਦੀ ਮੰਗ ਕੀਤੀ ਸੀ, ਕਿਉਂਕਿ ਪੱਛਮੀ ਕਮਾਂਡ ਦਾ ਮੁਖੀ (ਜਨਰਲ ਆਫ਼ੀਸਰ ਇਨ ਕਮਾਂਡ) ਹੋਣ ਦੇ ਨਾਤੇ ਦਿੱਲੀ ਉਸ ਦੇ ਕਾਰਜ-ਖੇਤਰ ਵਿਚ ਆਉਂਦਾ ਸੀ।

ਉਸ ਨੇ ਦੱਸਿਆ ਕਿ ਉਸ ਨੂੰ ਹਵਾਈ ਜਹਾਜ਼ ਮੁਹੱਈਆ ਕਰਨ ਵਿਚ ਚੋਖੀ ਦੇਰੀ ਕੀਤੀ ਗਈ ਸੀ। ਬਹਾਨਾ ਇਹ ਲਾਇਆ ਗਿਆ ਕਿ ਛੇਤੀ ਹੀ ਹੋਣ ਜਾ ਰਹੀਆਂ ਇੰਦਰਾ ਗਾਂਧੀ ਦੀਆਂ ਅੰਤਿਮ ਰਸਮਾਂ ਦੀ ਵਜ੍ਹਾ ਕਰਕੇ ਅਹਿਮ ਵਿਅਕਤੀਆਂ ਦੀ ਵੱਡੇ ਪੈਮਾਨੇ 'ਤੇ ਆਵਾਜਾਈ ਦੇ ਪ੍ਰਬੰਧ ਕਰਨੇ ਪੈ ਰਹੇ ਸਨ। ਸੋ, ਇਥੇ ਫਿਰ ਭਾਰਤ ਦੇ ਹਾਕਮਾਂ ਨੂੰ ਸਿੱਖਾਂ ਦੀਆਂ ਜਾਨਾਂ ਤੇ ਜਾਇਦਾਦਾਂ ਨੂੰ ਨਿਗਲ ਰਹੀ ਫ਼ਿਰਕੂ ਹਿੰਸਾ ਦੀ ਅੱਗ ਉੱਤੇ ਕਾਬੂ ਪਾਉਣ ਨਾਲੋਂ ਇੰਦਰਾ ਗਾਂਧੀ ਦੀਆਂ ਅੰਤਿਮ ਰਸਮਾਂ ਦੇ ਇੰਤਜ਼ਾਮਾਂ ਦਾ ਫ਼ਿਕਰ ਵਧੇਰੇ ਸੀ। ਜਨਰਲ ਸੁੰਦਰਜੀ ਨੇ ਦੱਸਿਆ ਕਿ ਅਖ਼ੀਰ ਵਿਚ ਜਦੋਂ ਉਹ ਕੁੱਝ ਘੰਟਿਆਂ ਬਾਅਦ ਦਿੱਲੀ ਪੁੱਜਾ ਤਾਂ ਉਸ ਨੇ ਫ਼ੌਜ ਦੇ ਦਸਤਿਆਂ ਦੀ ਤੈਨਾਤੀ ਦਾ ਮੁਆਇਨਾ ਕਰਨਾ ਚਾਹਿਆ। ਉਸ ਦੀ ਇੱਛਾ ਸੀ ਕਿ ਤੈਨਾਤ ਕੀਤੇ ਗਏ ਫ਼ੌਜੀ ਦਸਤਿਆਂ ਦੇ ਠਿਕਾਣੇ ਪੁਲੀਸ ਠਾਣਿਆਂ ਦੇ ਨੇੜੇ ਹੀ ਸਥਾਪਤ ਕੀਤੇ ਜਾਣ ਤਾਂ ਜੋ ਦੋਵਾਂ ਫ਼ੋਰਸਾਂ ਦਾ ਆਪਸੀ ਤਾਲਮੇਲ ਤੇ ਸਹਿਯੋਗ ਆਸਾਨ ਹੋ ਸਕੇ। ਪਰ ਐਨ ਉਸੇ ਵੇਲੇ ਉਸ ਨੂੰ ਛੇਤੀ ਨਾਲ ਚੰਡੀਮੰਦਰ ਦੇ ਕਮਾਂਡ ਹੈਡ ਕੁਆਰਟਰ ਪਹੁੰਚਣ ਲਈ ਕਿਹਾ ਗਿਆ, ਤਾਂ ਕਿ ਜੇਕਰ ਪੰਜਾਬ ਅੰਦਰ ਹਿੰਸਾ ਭੜਕ ਉੱਠਦੀ ਸੀ ਤਾਂ ਉਸ ਨੂੰ ਛੇਤੀ ਨਾਲ ਦਬਾ ਦਿੱਤਾ ਜਾਂਦਾ। ਉਸ ਨੂੰ ਕਿਹਾ ਗਿਆ ਸੀ ਕਿ ਉਹ ਦਿੱਲੀ ਦੀ ਚਿੰਤਾ ਨਾ ਕਰੇ, ਦਿੱਲੀ ਦਾ ਖ਼ਿਆਲ, ਜੋ ਦਿੱਲੀ ਬੈਠੇ ਸਨ ਉਹ ਆਪੇ ਕਰ ਲੈਣਗੇ। ਉਸ ਨੇ ਕਿਹਾ ਕਿ 'ਮੈਨੂੰ ਬਾਅਦ ਵਿਚ ਜਾ ਕੇ ਮਹਿਸੂਸ ਹੋਇਆ ਕਿ ਜਦੋਂ ਦਿੱਲੀ, ਜਿਥੋਂ ਮੈਨੂੰ ਪਰ੍ਹਾਂ ਭੇਜ ਦਿੱਤਾ ਗਿਆ, ਜਲ ਰਹੀ ਸੀ ਤਾਂ ਉਸ ਵੇਲੇ ਮੈਂ ਪੰਜਾਬ ਵਿਚ, ਜਿਥੇ ਕਿ ਬੇਚੈਨ ਚੁੱਪ ਪਸਰੀ ਹੋਈ ਸੀ, ਫ਼ੌਜਾਂ ਤੈਨਾਤ ਕਰ ਰਿਹਾ ਸਾਂ।'[72] ਇਕ ਕਰਨਲ, ਜੋ ਕਿ ਉਸ ਵੇਲੇ ਸ਼ਾਹਜਹਾਂਪੁਰ ਵਿਖੇ 6 ਡਿਵੀਜ਼ਨ ਹੈਡਕੁਆਰਟਰ ਵਿਚ ਡਿਊਟੀ ਉੱਤੇ ਸੀ, ਨੇ ਵੀ ਕੰਵਰ ਸੰਧੂ ਕੋਲ ਇਹ

ਰਹੱਸ ਪ੍ਰਗਟ ਕੀਤਾ ਸੀ ਕਿ ਇੰਦਰਾ ਗਾਂਧੀ ਨੂੰ ਕਤਲ ਕਰ ਦੇਣ ਦੀ ਘਟਨਾ ਭਾਵੇਂ 31 ਅਕਤੂਬਰ ਦੀ ਸਵੇਰ ਨੂੰ ਹੀ ਵਾਪਰ ਗਈ ਸੀ ਪਰ ਉਨ੍ਹਾਂ ਨੂੰ ਫ਼ੌਜ ਦਾ ਇਕ ਬਿਰਗੇਡ ਦਿੱਲੀ ਭੇਜਣ ਦਾ ਹੁਕਮ ਦੂਜੇ ਦਿਨ ਸ਼ਾਮ ਤਕ ਜਾ ਕੇ ਮਿਲਿਆ ਸੀ। ਉਸ ਦਾ ਵੀ ਉਹੀ ਉਲ੍ਹਾਮਾ ਸੀ ਕਿ ਉਹ ਤਾਂ ਤੱਦੀ ਨਾਲ ਚਾਰ ਘੰਟਿਆਂ ਵਿਚ ਉਸੇ ਰਾਤ ਹੀ ਦਿੱਲੀ ਅੱਪੜ ਗਏ ਸਨ ਪਰ ਉਨ੍ਹਾਂ ਨੂੰ ਜਦੋਂ ਅਗਲੀ ਸਵੇਰ ਤਕ ਯਮੁਨਾ ਪਾਰ ਦੇ ਇਲਾਕੇ ਵਿਚ ਭੇਜਿਆ ਗਿਆ ਤਾਂ ਉਦੋਂ ਤਕ ਪਹਿਲਾਂ ਹੀ ਢੇਰ ਸਾਰੀ ਤਬਾਹੀ ਹੋ ਚੁੱਕੀ ਸੀ। ਕੰਵਰ ਸੰਧੂ ਨੇ ਫ਼ੌਜ ਤਾਇਨਾਤ ਕਰਨ ਲਈ ਅਪਣਾਈ ਗਈ ਸਮੁੱਚੀ ਪਹੁੰਚ ਤੇ ਵਿਧੀ ਬਾਰੇ ਕਈ ਅਹਿਮ ਸੁਆਲ ਖੜ੍ਹੇ ਕੀਤੇ ਹਨ। ਜਿਵੇਂ ਕਿ, ਦਿੱਲੀ ਛਾਉਣੀ ਵਿਚ ਮੌਜੂਦ ਫ਼ੌਜੀ ਟੁਕੜੀਆਂ ਨੂੰ ਛੱਡ ਕੇ ਦੂਰ-ਦੁਰਾਡੀਆਂ ਥਾਵਾਂ ਤੋਂ ਫ਼ੌਜ ਬੁਲਾਉਣ ਦੀ ਕੀ ਤੁਕ ਬਣਦੀ ਸੀ ? ਇਹ ਗੱਲ ਮੰਨਦੇ ਹੋਏ ਵੀ ਕਿ ਦਿੱਲੀ ਸਥਿਤ ਪੈਦਲ ਫ਼ੌਜ ਦਾ ਬਿਰਗੇਡ ਰਾਜਸਥਾਨ ਅੰਦਰ ਮਸ਼ਕਾਂ ਕਰਨ ਗਿਆ ਹੋਇਆ ਸੀ, ਕੰਵਰ ਸੰਧੂ ਅਨੁਸਾਰ ਫਿਰ ਵੀ ਦਿੱਲੀ ਅੰਦਰ ਕਿਸੇ ਇਕ ਜਾਂ ਦੂਜੇ ਰੂਪ ਵਿਚ, ਦੋ ਬਿਰਗੇਡ, ਜਿਵੇਂ ਕਿ ਏਅਰ ਡੀਫ਼ੈਂਸ ਦੀਆਂ ਟੁਕੜੀਆਂ, ਟੀ ਏ ਬਟਾਲੀਅਨਾਂ ਤੇ ਰਾਜਪੂਤਾਨਾ ਰਾਈਫ਼ਲਜ਼ ਸੈਂਟਰ ਆਦਿ, ਭਲੀਭਾਂਤ ਮੌਜੂਦ ਸਨ ਜਿੰਨ੍ਹਾਂ ਦੀ ਅਸਰਦਾਰ ਵਰਤੋਂ ਕੀਤੀ ਜਾ ਸਕਦੀ ਸੀ। ਫ਼ੌਰੀ ਪ੍ਰਭਾਵ ਪਾਉਣ ਲਈ ਰਾਜ ਰਾਈਫ਼ਲਜ਼ ਸੈਂਟਰ ਦੇ ਟਰੇਨਿੰਗ ਲੈ ਰਹੇ 2000 ਤੋਂ ਵੱਧ ਜਵਾਨਾਂ ਨੂੰ ਫ਼ਲੈਗ ਮਾਰਚ ਆਦਿ ਲਈ ਸੌਖ ਨਾਲ ਵਰਤਿਆ ਜਾ ਸਕਦਾ ਸੀ। ਦੂਜਾ, ਸ਼ਾਹਜਹਾਂਪੁਰ ਤੋਂ ਦਿੱਲੀ ਦਾ ਰਸਤਾ ਅੱਠਾਂ ਘੰਟਿਆਂ ਦਾ ਹੈ, ਜਦ ਕਿ ਮੇਰਠ ਵਾਂਗ ਹੀ ਹਿਸਾਰ ਤੋਂ ਦਿੱਲੀ ਅੱਪੜਨ ਨੂੰ ਦੋ ਘੰਟਿਆਂ ਤੋਂ ਵੱਧ ਸਮਾਂ ਨਹੀਂ ਲੱਗਦਾ। ਫਿਰ ਸ਼ਾਹਜਹਾਂਪੁਰ ਦੀ ਬਜਾਇ ਫ਼ੌਰੀ ਤੌਰ 'ਤੇ ਹਿਸਾਰ ਤੋਂ ਫ਼ੌਜ ਕਿਉਂ ਨਾ ਬੁਲਾਈ ਗਈ ?[73] ਮੇਜਰ ਜਨਰਲ (ਮਰਹੂਮ) ਹਿੰਮਤ ਸਿੰਘ ਗਿੱਲ ਨੇ ਲਿਖਿਆ ਹੈ ਕਿ 'ਫ਼ੌਜ ਦੇ ਜਿਨ੍ਹਾਂ ਅਫ਼ਸਰਾਂ ਨੂੰ ਦਿੱਲੀ ਅੰਦਰ ਦੰਗਿਆਂ ਨੂੰ ਕਾਬੂ ਕਰਨ ਦਾ ਕਾਰਜ ਸੌਂਪਿਆ ਗਿਆ ਸੀ, ਮੈਨੂੰ ਉਨ੍ਹਾਂ ਕੋਲੋਂ ਚੋਖੀਆਂ ਗੱਲਾਂ ਦਾ ਪਤਾ ਲੱਗਿਆ ਹੈ। ਪਹਿਲੇ ਦੋ ਦਿਨ ਫ਼ੌਜ ਨੂੰ ਜਾਮ ਕਰੀ ਰੱਖਿਆ ਗਿਆ ਸੀ।'[74] ਗੁਰਦੇਵ ਗਰੇਵਾਲ ਨੇ ਜਨਰਲ ਹਿੰਮਤ ਸਿੰਘ ਗਿੱਲ ਦੇ ਇਸ ਪ੍ਰਭਾਵ-ਨਿਰਣੇ ਨੂੰ ਹੋਰ ਅੱਗੇ ਲਿਜਾਂਦੇ ਹੋਏ ਇਹ ਉਚਿਤ ਨੁਕਤਾ ਉਭਾਰਿਆ ਹੈ ਕਿ ਜਦੋਂ ਤਾਂ ਦਰਬਾਰ ਸਾਹਿਬ ਉੱਤੇ ਹਮਲਾ ਕਰਨਾ ਸੀ, ਉਦੋਂ ਤਾਂ ਮੇਰਠ ਤੋਂ 9 ਮਾਊਨਟੇਨ ਡਿਵੀਜ਼ਨ ਨੂੰ ਝੱਟ ਅੰਮ੍ਰਿਤਸਰ ਭੇਜ ਦਿੱਤਾ ਗਿਆ ਸੀ, ਪਰ ਹੁਣ ਜਦੋਂ ਦਿੱਲੀ ਅੰਦਰ ਸਿੱਖ ਮਾਰੇ ਤੇ ਸਾੜੇ ਜਾ ਰਹੇ ਸਨ ਤਾਂ ਹਾਕਮਾਂ ਨੇ ਕਿਵੇਂ ਇਸ ਡਿਵੀਜ਼ਨ ਦੀ ਯਾਦ ਹੀ ਭੁਲਾ ਛੱਡੀ ਸੀ ![75]

(11) **ਇਨਸਾਫ਼ ਦਾ ਸ਼ੀਸ਼ਾ : ਭਾਰਤੀ ਰਾਜ ਦਾ ਚਿਹਰਾ :** ਸਮੁੱਚੇ ਕਤਲੇਆਮ ਦੇ ਦੌਰਾਨ, ਅਤੇ ਉਸ ਤੋਂ ਬਾਅਦ ਵੀ ਅਦਾਲਤੀ ਇਨਸਾਫ਼ ਦੀ ਸਮੁੱਚੀ ਕਾਰਵਾਈ ਦੇ ਦੌਰਾਨ ਪ੍ਰਸ਼ਾਸਨ ਦੁਆਰਾ ਦੋਸ਼ੀਆਂ ਪ੍ਰਤਿ ਧਾਰਨ ਕੀਤਾ ਗਿਆ ਰਵੱਈਆ ਭਾਰਤੀ ਰਾਜ ਦੇ ਮੂਲ ਚਰਿੱਤਰ ਨੂੰ ਸਮਝਣ ਵਿਚ ਬੇਹੱਦ ਸਹਾਈ ਹੁੰਦਾ ਹੈ। ਦੋਸ਼ੀਆਂ ਪ੍ਰਤਿ ਪ੍ਰਸ਼ਾਸਨ ਦਾ ਰਵੱਈਆ ਪਹਿਲੇ ਦਿਨ ਤੋਂ, ਅਸਲ ਵਿਚ ਪਹਿਲੀ ਘੜੀ ਤੋਂ ਹੀ ਸਪੱਸ਼ਟ ਹੋ ਗਿਆ ਸੀ।

ਅਦਾਲਤੀ ਇਨਸਾਫ਼ ਦੇ ਅਮਲ ਦੇ ਤਿੰਨ ਅਹਿਮ ਪੜਾਅ ਹੁੰਦੇ ਹਨ। ਪਹਿਲਾ ਐੱਫ਼ ਆਈ ਆਰ ਦਰਜ ਕਰਨਾ, ਦੂਜਾ ਮੁਕੱਦਮੇ ਦੀ ਅਸਰਦਾਰ ਢੰਗ ਨਾਲ ਪੈਰਵਾਈ ਕਰਨਾ, ਅਤੇ ਤੀਜਾ ਹੇਠਲੀਆਂ ਅਦਾਲਤਾਂ ਵੱਲੋਂ ਇਨਸਾਫ਼ ਨਾ ਮਿਲਣ ਦੀ ਸੂਰਤ ਵਿਚ ਉਪਰਲੀਆਂ ਅਦਾਲਤਾਂ ਵਿਚ ਰਿਵਿਊ ਪਟੀਸ਼ਨਾਂ ਦਾਇਰ ਕਰਨਾ। ਇਨ੍ਹਾਂ ਤਿੰਨ

ਹੀ ਪੜਾਵਾਂ 'ਤੇ ਪ੍ਰਸ਼ਾਸਨ ਦਾ ਰਵੱਈਆ ਦੋਸ਼ੀਆਂ ਨੂੰ ਸਜ਼ਾਵਾਂ ਦੁਆਉਣ ਦੀ ਥਾਂ ਉਨ੍ਹਾਂ ਨੂੰ ਬਚਾਉਣ ਵਾਲਾ ਪ੍ਰਗਟ ਹੋਇਆ। ਮੁਕੱਦਮੇ ਦੀ ਮਜ਼ਬੂਤੀ ਲਈ ਦੋਸ਼ੀ ਧਿਰ ਦੇ ਖ਼ਿਲਾਫ਼ ਮਜ਼ਬੂਤ ਮੁਕੱਦਮਾ ਬਣਾਉਣ ਲਈ ਦੋਸ਼ੀਆਂ ਦੀ ਮੌਕਾ-ਏ-ਵਾਰਦਾਤ ਉੱਤੇ ਗ੍ਰਿਫ਼ਤਾਰੀ ਤੇ ਉਨ੍ਹਾਂ ਕੋਲੋਂ ਜੁਰਮ ਲਈ ਵਰਤੇ ਹਥਿਆਰ ਅਤੇ ਸਾਮਾਨ ਦੀ ਬਰਾਮਦਗੀ ਕਰਨਾ, ਭਾਰੀ ਅਹਿਮੀਅਤ ਰੱਖਦਾ ਹੈ। ਫ਼ਿਰਕੂ ਹਿੰਸਾ ਦੇ ਸਾਰੇ ਅਮਲ ਦੌਰਾਨ ਪੁਲਿਸ ਨੇ ਇਨ੍ਹਾਂ ਪੱਖਾਂ ਵੱਲ ਕੋਈ ਧਿਆਨ ਨਹੀਂ ਦਿੱਤਾ। ਮੁਕੱਦਮੇ ਦੀ ਸਾਰੀ ਬੁਨਿਆਦ ਦਾਇਰ ਕੀਤੀ ਗਈ ਐੱਫ਼ ਆਈ ਆਰ 'ਤੇ ਟਿਕੀ ਹੁੰਦੀ ਹੈ। ਇਸ ਗੱਲ ਦੇ ਅਣਗਿਣਤ ਸਬੂਤ ਮਿਲਦੇ ਹਨ ਕਿ ਪੁਲਿਸ ਨੇ ਲਗਭਗ ਸਾਰੇ ਮਾਮਲਿਆਂ ਵਿਚ ਐੱਫ਼ ਆਈ ਆਰ ਦਰਜ ਕਰਨ ਵੇਲੇ ਮੁਕੱਦਮੇ ਦੀਆਂ ਨੀਂਹਾਂ ਹੀ ਕੱਚੀਆਂ ਰੱਖੀਆਂ। ਐੱਫ਼ ਆਈ ਆਰਾਂ ਵਿਚ ਐਨੀਆਂ ਵਿਰਲਾਂ ਰੱਖੀਆਂ ਗਈਆਂ ਕਿ ਜ਼ਿਆਦਾਤਰ ਮਾਮਲਿਆਂ ਵਿਚ ਦੋਸ਼ੀ ਛੇਤੀ ਅਤੇ ਸੌਖ ਨਾਲ ਹੀ ਕਾਨੂੰਨ ਦੇ ਸ਼ਿਕੰਜੇ ਤੋਂ ਸਾਫ਼ ਬਚ ਗਏ। ਸਮੂਹਿਕ ਕਤਲੇਆਮ ਵਰਗੇ ਬੇਹੱਦ ਸੰਗੀਨ ਕਿਸਮ ਦੇ ਅਪਰਾਧਾਂ ਦੇ ਮਾਮਲੇ ਵਿਚ ਵੀ ਦੋਸ਼ੀਆਂ ਦੀਆਂ ਸੌਖ ਨਾਲ ਹੀ ਜ਼ਮਾਨਤਾਂ ਹੋ ਗਈਆਂ। ਇਸ ਮਾਮਲੇ ਵਿਚ ਅਦਾਲਤਾਂ ਵੱਲੋਂ ਨੰਗੇ ਚਿੱਟੇ ਰੂਪ ਵਿਚ ਦੋਸ਼ੀਆਂ ਦਾ ਪੱਖ ਪੂਰਨ ਦੀਆਂ ਅਨੇਕਾਂ ਉਦਾਹਰਣਾਂ ਸਾਹਮਣੇ ਆਈਆਂ। ਕਈਆਂ ਥਾਵਾਂ 'ਤੇ ਦੋਸ਼ੀਆਂ ਨੂੰ ਪੁਲਿਸ ਦੀ ਜ਼ਮਾਨਤ 'ਤੇ ਹੀ ਰਿਹਾਅ ਕਰ ਦਿੱਤਾ ਗਿਆ। ਕਰੂਰ ਵਿਅੰਗ ਇਹ ਕਿ ਲੁੱਟ-ਮਾਰ, ਸਾੜ-ਫੂਕ ਅਤੇ ਕਤਲ ਵਰਗੇ ਘਿਨਾਉਣੇ ਅਪਰਾਧਾਂ ਦੇ ਕੁੱਝ ਦੋਸ਼ੀਆਂ ਨੂੰ ਸਿਰਫ਼ ਅਤੇ ਸਿਰਫ਼ 250 ਰੁਪਏ ਦੀ ਜ਼ਮਾਨਤ ਜਾਂ ਜ਼ਾਤੀ ਮੁਚੱਲਕੇ ਅਤੇ ਜਾਂ ਮਹਿਜ਼ ਰਾਸ਼ਨ ਕਾਰਡ ਪੇਸ਼ ਕਰਨ 'ਤੇ ਹੀ ਰਿਹਾਅ ਕਰ ਦਿੱਤਾ ਗਿਆ। ਬੇਹੱਦ ਵਹਿਸ਼ੀ ਕਤਲਾਂ ਦੇ ਦੋਸ਼ੀਆਂ ਨੂੰ ਵੀ ਪੁਲਿਸ ਦੁਆਰਾ ਜਾਂ ਤਾਂ ਜ਼ਮਾਨਤ ਉੱਤੇ ਅਤੇ ਜਾਂ ਕਈ ਸਾਰੇ ਮਾਮਲਿਆਂ ਵਿਚ ਕਿਸੇ ਰਾਜਸੀ ਨੇਤਾ ਦੇ ਦਖ਼ਲ ਦੇਣ 'ਤੇ ਹੀ ਘਰੀਂ ਭੇਜ ਦਿੱਤਾ ਗਿਆ ਸੀ।[76] ਦਿੱਲੀ ਦੀ ਤਰਲੋਕਪੁਰੀ ਬਸਤੀ ਵਿਚ ਹੋਏ ਘਿਨਾਉਣੇ ਕਤਲੇਆਮ ਦੀ ਕਹਾਣੀ ਪ੍ਰਸ਼ਾਸਨ ਦੇ ਮੁਜਰਮਾਨਾ ਰਵੱਈਏ ਦੀ ਉੱਘੜਵੀਂ ਉਦਾਹਰਣ ਪੇਸ਼ ਕਰਦੀ ਹੈ। ਪੁਲਿਸ ਨੇ ਨਵੰਬਰ '84 ਵਿਚ ਹੋਏ ਕਤਲਾਂ ਦੀ ਅਦਾਲਤ ਵਿਚ ਰਿਪੋਰਟ 13 ਮਹੀਨੇ ਪੱਛੜ ਕੇ ਦਸੰਬਰ 1985 ਵਿਚ ਜਾ ਕੇ ਪੇਸ਼ ਕੀਤੀ। ਅਦਾਲਤ ਨੇ ਦੋਸ਼ੀਆਂ ਨੂੰ ਦਸੰਬਰ '85 ਵਿਚ ਹਾਜ਼ਰ ਹੋਣ ਲਈ ਸੰਮਨ ਭੇਜ ਦਿੱਤੇ ਸਨ। ਦਸੰਬਰ '85 ਤੋਂ ਲੈ ਕੇ ਜੁਲਾਈ 1995 ਤਕ ਪੂਰੇ ਦਸ ਸਾਲ ਦੋਸ਼ੀ ਅਦਾਲਤ ਵਿਚ ਆਉਂਦੇ ਰਹੇ ਤੇ ਪੇਸ਼ੀ ਦੀ ਅਗਲੀ ਤਾਰੀਖ਼ ਲੈ ਕੇ ਮੁੜ ਜਾਂਦੇ ਰਹੇ। ਦਸਾਂ ਸਾਲਾਂ ਵਿਚ ਕੇਸ ਸ਼ੁਰੂ ਵੀ ਨਾ ਹੋਇਆ। ਕੁੱਲ 194 ਦੋਸ਼ੀਆਂ 'ਤੇ ਕੇਸ ਦਰਜ ਕੀਤਾ ਗਿਆ ਸੀ, ਜਿਨ੍ਹਾਂ ਵਿੱਚੋਂ 107 ਮੌਕਾ-ਏ-ਵਾਰਦਾਤ ਉੱਤੇ ਗ੍ਰਿਫ਼ਤਾਰ ਕੀਤੇ ਗਏ ਸਨ। ਕਤਲ ਦੀਆਂ ਘਟਨਾਵਾਂ ਤਿੰਨ ਦਿਨ ਅਲੱਗ ਅਲੱਗ ਸਮਿਆਂ ਅਤੇ ਅਲੱਗ ਅਲੱਗ ਥਾਵਾਂ 'ਤੇ ਵਾਪਰੀਆਂ ਸਨ। ਪੁਲਿਸ ਨੇ ਇਨ੍ਹਾਂ ਕਤਲਾਂ ਦੇ ਵੱਖੋ-ਵੱਖਰੇ ਚਲਾਨ ਪੇਸ਼ ਕਰਨ ਦੀ ਬਜਾਏ 194 ਵਿਅਕਤੀਆਂ 'ਤੇ ਇੱਕੋ-ਸਾਂਝਾ ਮੁਕੱਦਮਾ ਦਾਇਰ ਕੀਤਾ। ਸ਼ਾਹਦਰਾ ਦੀ ਜਿਸ ਅਦਾਲਤ ਵਿਚ ਕੇਸ ਚਲਾਉਣ ਦਾ ਸੁਆਂਗ ਰਚਿਆ ਗਿਆ, ਉਥੇ 194 ਵਿਅਕਤੀਆਂ ਦੇ ਖੜ੍ਹਨ ਜੋਗੀ ਥਾਂ ਵੀ ਨਹੀਂ ਸੀ। ਜਿਸ ਕਰਕੇ ਦਸ ਸਾਲ ਮੁਕੱਦਮਾ ਚੱਲਣ ਦੀ ਥਾਵੇਂ, ਮੁਕੱਦਮੇ ਦਾ ਡਰਾਮਾ ਰਚਿਆ ਜਾਂਦਾ ਰਿਹਾ। ਨਾ ਪ੍ਰਸ਼ਾਸਨ ਨੇ ਅਤੇ ਨਾ ਹੀ ਜੱਜਾਂ ਨੇ ਦਸ ਸਾਲ ਮੁਕੱਦਮੇ ਦੀ ਇਸ ਸੁਸਤ ਚਾਲ 'ਤੇ ਕੋਈ ਔਖ ਮਹਿਸੂਸ ਕੀਤੀ। ਇਸ ਦੀ ਤੁਲਨਾ ਜੇਕਰ

ਇੰਦਰਾ ਗਾਂਧੀ ਦੇ ਕਤਲ ਦੇ ਮੁਕੱਦਮੇ ਦੀ ਰਫ਼ਤਾਰ ਨਾਲ ਤੁਲਨਾ ਕੀਤੀ ਜਾਵੇ ਤਾਂ ਪੁਲਿਸ, ਪ੍ਰਸ਼ਾਸਨ, ਨਿਆਂਪ੍ਰਣਾਲੀ ਅਤੇ ਰਾਜਸੀ ਹੁਕਮਰਾਨਾਂ ਦਾ ਪੱਖਪਾਤੀ ਕਿਰਦਾਰ ਪ੍ਰਤੱਖ ਉੱਘੜ ਆਉਂਦਾ ਹੈ। ਇੰਦਰਾ ਗਾਂਧੀ ਦਾ ਕਤਲ 31 ਅਕਤੂਬਰ 1984 ਨੂੰ ਹੋਇਆ ਸੀ। ਸਵਾ ਤਿੰਨ ਸਾਲਾਂ ਦੇ ਅੰਦਰ ਹੀ ਇੰਦਰਾ ਗਾਂਧੀ ਦੇ ਕਾਤਲਾਂ ਨੂੰ ਫਾਂਸੀ 'ਤੇ ਲਟਕਾ ਦਿੱਤਾ ਗਿਆ ਸੀ। ਇਨ੍ਹਾਂ ਸਵਾ ਤਿੰਨ ਸਾਲਾਂ ਵਿਚ ਨਾ ਸਿਰਫ਼ ਮੌਕੇ ਦੇ ਕਾਤਲਾਂ ਨੂੰ ਹੀ, ਸਗੋਂ ਕਤਲ ਦੀ ਸਾਜ਼ਿਸ਼ ਵਿਚ ਭਾਈਵਾਲ ਦੱਸੇ ਜਾਂਦੇ ਵਿਅਕਤੀਆਂ ਨੂੰ ਵੀ ਗ੍ਰਿਫ਼ਤਾਰ ਕਰ ਕੇ ਕਟਹਿਰੇ ਵਿਚ ਖੜ੍ਹਾ ਕਰ ਲਿਆ ਗਿਆ ਸੀ। ਕਤਲ ਦੀ ਅਦਾਲਤੀ ਪੜਤਾਲ ਵੀ ਹੋ ਗਈ ਸੀ, ਗਵਾਹੀਆਂ ਵੀ ਹੋ ਗਈਆਂ ਸਨ, ਸੈਸ਼ਨ ਕੋਰਟ ਨੇ ਆਪਣਾ ਫ਼ੈਸਲਾ ਵੀ ਸੁਣਾ ਦਿੱਤਾ ਸੀ, ਇਸ ਫ਼ੈਸਲੇ ਵਿਰੁੱਧ ਦੋਸ਼ੀਆਂ ਦੀ ਹਾਈਕੋਰਟ ਵਿਚ ਅਪੀਲ ਦਾ ਨਿਪਟਾਰਾ ਵੀ ਹੋ ਗਿਆ ਸੀ ਅਤੇ ਸੁਪਰੀਮ ਕੋਰਟ ਦੇ ਅੰਤਿਮ ਪੜਾਅ ਤਕ ਦੀ ਸਾਰੀ ਅਦਾਲਤੀ ਕਾਰਵਾਈ ਮੁਕੰਮਲ ਕਰ ਲਈ ਗਈ ਸੀ। ਦੂਜੇ ਪਾਸੇ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਤਰਲੋਕਪੁਰੀ ਅੰਦਰ ਤਿੰਨ ਦਿਨਾਂ ਵਿਚ 260 ਸਿੱਖਾਂ ਨੂੰ ਹਿੰਦੂ ਭੀੜਾਂ ਨੇ ਵਹਿਸ਼ੀਪੁਣੇ ਨਾਲ ਕਤਲ ਕਰ ਦਿੱਤਾ ਸੀ ਅਤੇ ਇਨ੍ਹਾਂ 260 ਕਤਲਾਂ ਦਾ ਮੁਕੱਦਮਾ ਦਸਾਂ ਸਾਲਾਂ ਵਿਚ ਸ਼ੁਰੂ ਵੀ ਨਹੀਂ ਸੀ ਹੋਇਆ।[77] ਜਸਟਿਸ ਐੱਸ ਐੱਨ ਢੀਂਗਰਾ ਨੇ ਇਸ ਨੰਗੇ ਚਿੱਟੇ ਅਦਾਲਤੀ ਭੇਦ-ਭਾਵ ਉੱਤੇ ਸਖ਼ਤ ਟਿੱਪਣੀਆਂ ਕਰਦਿਆਂ ਹੋਇਆਂ ਲਿਖਿਆ ਹੈ ਕਿ 'ਅਦਾਲਤਾਂ ਨੇ ਇਸ ਤਰ੍ਹਾਂ ਸਮਝ ਲਿਆ ਜਿਵੇਂ ਗ਼ਰੀਬਾਂ ਦੇ ਕਤਲ ਮਨੁੱਖੀ ਜੀਵਾਂ ਦੇ ਕਤਲ ਨਹੀਂ ਸਨ ਅਤੇ ਗ਼ਰੀਬ ਲੋਕ ਹੁਕਮਰਾਨ ਕੋੜਮੇ ਦੀ ਰਾਜਸੀ ਪ੍ਰਯੋਗਸ਼ਾਲਾ ਵਿਚ 'ਗਿੰਨੀ ਪਿੱਗ' ਸਨ।'[78] ਜਸਟਿਸ ਢੀਂਗਰਾ ਨੇ ਹੋਰ ਲਿਖਿਆ ਕਿ 'ਗੱਲ ਸਿਰਫ਼ ਦੰਗਿਆਂ ਦੌਰਾਨ ਪੁਲਿਸ ਦੀ ਬੇਰੁਖ਼ੀ, ਨਾ ਅਹਿਲੀਅਤ ਅਤੇ ਗ਼ੈਰਹਾਜ਼ਰੀ ਦੀ ਹੀ ਨਹੀਂ, ਸਗੋਂ ਦੰਗਿਆਂ ਤੋਂ ਬਾਅਦ ਪੁਲਿਸ ਅਤੇ ਸਰਕਾਰ ਦਾ ਸਮੁੱਚਾ ਰਵੱਈਆ, ਮਾਰੇ ਗਏ ਲੋਕਾਂ ਪ੍ਰਤਿ ਉਨ੍ਹਾਂ ਦੀ ਫ਼ਿਕਰਮੰਦੀ ਦੀ ਮੁਕੰਮਲ ਘਾਟ ਅਤੇ ਮਾਰਨ ਵਾਲਿਆਂ ਪ੍ਰਤਿ ਡੂੰਘੇ ਲਗਾਓ ਦੀ ਪੁਸ਼ਟੀ ਕਰਦਾ ਹੈ। ਥੁੜ੍ਹਾਂ ਮਾਰੇ ਪੀੜਤਾਂ ਪ੍ਰਤਿ ਸਰਕਾਰ ਦੀ ਬੇਇਨਸਾਫ਼ੀ ਅਤੇ ਨਾਅਹਿਲੀਅਤ ਦੇਸ਼ ਦਾ ਰਾਜਭਾਗ ਚਲਾਉਣ ਵਾਲਿਆਂ ਦੁਆਰਾ ਕੀਤੇ ਗਏ ਸੋਚੇ ਸਮਝੇ ਫ਼ੈਸਲੇ ਵਾਂਗ ਪ੍ਰਤੀਤ ਹੁੰਦੀ ਸੀ।'[79] ਅੱਗੇ ਹੋਰ 'ਤਰਲੋਕਪੁਰੀ ਵਿਚ, ਜਿਥੇ ਇੱਕੋ ਬਸਤੀ ਵਿਚ 260 ਸਿੱਖ ਕਤਲ ਕੀਤੇ ਗਏ ਸਨ, ਵਿਚ ਹੋਏ ਕਤਲੇਆਮ ਅੰਦਰ ਪੀੜਤਾਂ ਨੇ ਪੁਲਿਸ ਅਤੇ ਸਮਾਜ ਸੇਵੀ ਜਥੇਬੰਦੀਆਂ ਕੋਲ ਦੰਗਿਆਂ ਵਿਚ ਬੇਹੱਦ ਸਰਗਰਮ ਵਿਅਕਤੀਆਂ ਦੇ ਨਾਂ ਨਸ਼ਰ ਕਰ ਦਿੱਤੇ ਸਨ ਅਤੇ ਉਨ੍ਹਾਂ 'ਤੇ ਸਮੂਹਿਕ ਕਤਲੇਆਮ ਦੇ ਦੋਸ਼ ਲਾਏ ਸਨ, ਪਰ ਪੁਲਿਸ ਨੇ ਸੱਚ ਜਾਨਣ ਅਤੇ ਸਬੂਤ ਜੁਟਾਉਣ ਲਈ ਇਨ੍ਹਾਂ ਵਿੱਚੋਂ ਕਿਸੇ ਇਕ ਦਾ ਵੀ ਪੁਲਿਸ ਰਿਮਾਂਡ ਨਹੀਂ (ਸੀ) ਲਿਆ।'[80] ਅਦਾਲਤ ਵਿਚ ਪੇਸ਼ ਕੀਤਾ ਗਿਆ ਰਿਕਾਰਡ ਦਿਖਾਉਂਦਾ ਹੈ ਕਿ ਪੁਲਿਸ ਨੇ ਦੋਸ਼ੀ ਵਿਅਕਤੀਆਂ ਨੂੰ ਬਚਾਉਣ ਅਤੇ ਉਨ੍ਹਾਂ ਖ਼ਿਲਾਫ਼ ਬਣਦੇ ਸਬੂਤਾਂ ਨੂੰ ਖੁਰਦ ਬੁਰਦ ਕਰ ਕੇ ਦੋਸ਼ੀਆਂ ਦਾ ਪੱਖ ਪੂਰਿਆ।

ਦਿੱਲੀ ਕਤਲੇਆਮ ਦੇ ਸੰਬੰਧ ਵਿਚ ਦਿੱਲੀ ਪੁਲਿਸ ਦੇ ਦੋਸ਼ਪੂਰਨ ਰਵੱਈਏ ਨੂੰ ਦੇਖਦੇ ਹੋਏ ਕੋਈ ਅਜਿਹੀ ਪੜਤਾਲੀਆ ਏਜੰਸੀ ਹੀ ਇਸ ਦੀ ਨਿਰਪੱਖ ਜਾਂਚ ਪੜਤਾਲ ਕਰ ਸਕਦੀ ਸੀ, ਜਿਹੜੀ ਦਿੱਲੀ ਦੀ ਪੁਲਿਸ ਅਤੇ ਦਿੱਲੀ ਦੇ ਸਥਾਨਕ ਰਾਜਸੀ ਨੇਤਾਵਾਂ ਅਤੇ ਤਾਕਤਵਰ ਬੰਦਿਆਂ ਦੇ ਪ੍ਰਭਾਵ ਤੋਂ ਪੂਰੀ ਤਰ੍ਹਾਂ ਮੁਕਤ ਹੁੰਦੀ। ਫਿਰ ਹੀ ਦੋਸ਼ੀਆਂ

ਨੂੰ ਫੜ ਕੇ ਕਟਹਿਰੇ ਵਿਚ ਖੜ੍ਹਾ ਕੀਤਾ ਜਾ ਸਕਦਾ ਸੀ ਅਤੇ ਦੰਗਿਆਂ ਪਿੱਛੇ ਕੰਮ ਕਰਦੇ ਲੁਕਵੇਂ ਹੱਥਾਂ ਨੂੰ ਬੇਪਰਦ ਕੀਤਾ ਜਾ ਸਕਦਾ ਸੀ। ਪਰ ਅਜਿਹਾ ਨਹੀਂ ਕੀਤਾ ਗਿਆ। ਕਿਉਂਕਿ ਦੇਸ਼ 'ਤੇ ਹਕੂਮਤ ਕਰ ਰਹੇ ਵਿਅਕਤੀ ਨਹੀਂ ਸੀ ਚਾਹੁੰਦੇ ਕਿ ਦੋਸ਼ੀਆਂ ਨੂੰ ਕਟਹਿਰੇ ਵਿਚ ਖੜ੍ਹਾ ਕੀਤਾ ਜਾਵੇ। ਇਸ ਕਰਕੇ ਹੀ ਸਰਕਾਰ ਦੰਗਿਆਂ ਦੀ ਪੜਤਾਲ ਲਈ ਪੜਤਾਲੀਆ ਕਮਿਸ਼ਨ ਕਾਇਮ ਕਰਨ ਲਈ ਵੀ ਤਿਆਰ ਨਹੀਂ ਸੀ ਹੋਈ। ਉਸ ਨੇ ਪੜਤਾਲੀਆ ਕਮਿਸ਼ਨ ਕਾਇਮ ਕਰਨ ਦੀ ਮੰਗ ਉਦੋਂ ਜਾ ਕੇ ਮੰਨੀ ਜਦੋਂ ਪੰਜਾਬ ਅੰਦਰ ਇਹ ਮੰਗ ਜਜ਼ਬਾਤੀ ਵੇਗ ਫੜ ਗਈ ਸੀ। 1984 ਤੋਂ ਪਹਿਲਾਂ ਦੇਸ਼ ਅੰਦਰ 10 ਮੌਕਿਆਂ 'ਤੇ ਫ਼ਿਰਕੂ ਦੰਗਿਆਂ ਦੀ ਛਾਣਬੀਣ ਲਈ ਕਮਿਸ਼ਨ ਸਥਾਪਤ ਕੀਤੇ ਗਏ ਸਨ, ਜਿਵੇਂ ਕਿ ਮਾਲੇਗਾਓਂ (1967), ਜੈਨਪੁਰ ਤੇ ਸੁਚੇਤਪੁਰ (1967), ਰਾਂਚੀ ਤੇ ਹਟੀਆ (1967), ਅਹਿਮਦਾਬਾਦ (1969), ਭਿਵੰਡੀ (1971), ਜਮਸ਼ੇਦਪੁਰ (1979) ਅਤੇ ਹੈਦਰਾਬਾਦ (1984)। ਇਹ ਸਾਰੇ ਕਮਿਸ਼ਨ ਦੰਗਿਆਂ ਤੋਂ ਝੱਟ ਬਾਅਦ ਕਾਇਮ ਕਰ ਦਿੱਤੇ ਗਏ ਸਨ। ਇਹ ਸਿਰਫ਼ 1984 ਦੇ ਦਿੱਲੀ ਕਤਲੇਆਮ ਦੇ ਸੰਬੰਧ ਵਿਚ ਹੀ ਹੋਇਆ ਕਿ ਕਮਿਸ਼ਨ ਦੀ ਸਥਾਪਨਾ ਛੇ ਮਹੀਨਿਆਂ ਬਾਅਦ ਜਾ ਕੇ ਹੋਈ। ਇਨ੍ਹਾਂ ਛੇ ਮਹੀਨਿਆਂ ਦੌਰਾਨ ਸਿੱਖਾਂ ਅਤੇ ਹੋਰਨਾਂ ਇਨਸਾਫ਼ ਪਸੰਦ ਹਲਕਿਆਂ ਵੱਲੋਂ ਪੁਰਜ਼ੋਰ ਤਰੀਕੇ ਨਾਲ ਕੀਤੀ ਜਾਂਦੀ ਰਹੀ ਇਸ ਨਿਆਈਂ ਮੰਗ ਪ੍ਰਤਿ ਹਿੰਦੂ ਹਾਕਮਾਂ ਦਾ ਇਨਕਾਰੀ ਰਵੱਈਆ ਉਨ੍ਹਾਂ ਦੇ ਫ਼ਿਰਕੂ ਅਤੇ ਫ਼ਾਸ਼ੀਵਾਦੀ ਚਰਿੱਤਰ ਦਾ ਸ਼ੁੱਧ ਨਮੂਨਾ ਪੇਸ਼ ਕਰਦਾ ਹੈ। ਮਿਸਾਲ ਵਜੋਂ ਫ਼ਰਵਰੀ 1985 ਵਿਚ ਜਦੋਂ *ਇੰਡੀਆ ਟੂਡੇ* ਦੇ ਇਕ ਪੱਤਰਕਾਰ ਨੇ ਰਾਜੀਵ ਗਾਂਧੀ ਨੂੰ ਪੜਤਾਲੀਆ ਕਮਿਸ਼ਨ ਦੀ ਉੱਠ ਰਹੀ ਮੰਗ ਬਾਰੇ ਆਪਣਾ ਪੱਖ ਸਪੱਸ਼ਟ ਕਰਨ ਲਈ ਕਿਹਾ ਤਾਂ ਉਸ ਦਾ ਦੋ-ਹਰਫ਼ਾ ਜੁਆਬ ਸੀ ਕਿ ਇਸ ਨਾਲ 'ਮਰੇ ਹੋਏ ਮੁੱਦੇ' ਮੁੜ ਉੱਠ ਖੜ੍ਹੇ ਹੋਣਗੇ।[81] ਇਕ ਵਾਰ ਫਿਰ ਅਗਲੇ ਮਹੀਨੇ ਉਸ ਨੇ *ਸੰਡੇ* ਮੈਗਜ਼ੀਨ ਨਾਲ ਇਕ ਮੁਲਾਕਾਤ ਵਿਚ ਕਿਹਾ ਕਿ ਪੜਤਾਲੀਆ ਕਮਿਸ਼ਨ ਇਸ ਕਰਕੇ ਕਾਇਮ ਨਹੀਂ ਕੀਤਾ ਜਾ ਰਿਹਾ ਕਿਉਂਕਿ ਇਸ ਨਾਲ ਸਿੱਖਾਂ ਦਾ ਹੋਰ ਵੱਧ ਨੁਕਸਾਨ ਹੋਵੇਗਾ ਅਤੇ ਸਾਰੇ ਮਾਮਲੇ ਨੂੰ ਨਵੇਂ ਸਿਰਿਓਂ ਖੋਲ੍ਹ ਕੇ ਦੇਸ਼ ਦਾ ਵੀ ਹੋਰ ਵਧੇਰੇ ਨੁਕਸਾਨ ਹੋਵੇਗਾ।[82] ਜਨਵਰੀ 1985 ਦੇ ਆਰੰਭ ਵਿਚ ਹੀ *ਇੰਡੀਅਨ ਐਕਸਪ੍ਰੈਸ* ਦੇ ਪੱਤਰਕਾਰ ਰਾਹੁਲ ਬੇਦੀ ਅਤੇ ਪੀ ਯੂ ਸੀ ਐੱਲ ਦੇ ਸਮਿਤੂ ਕੋਠਾਰੀ ਨੇ ਮਨੁੱਖੀ ਅਧਿਕਾਰ ਜਥੇਬੰਦੀਆਂ ਦੁਆਰਾ ਇਕੱਤਰ ਕੀਤੇ ਗਏ ਦਸਤਾਵੇਜ਼ੀ ਸਬੂਤਾਂ ਦੇ ਆਧਾਰ 'ਤੇ ਕਤਲੇਆਮ ਦੀ ਅਦਾਲਤੀ ਪੜਤਾਲ ਕਰਵਾਉਣ ਲਈ ਦਿੱਲੀ ਹਾਈਕੋਰਟ ਵਿਚ ਅਰਜ਼ੀ ਪਾ ਦਿੱਤੀ ਸੀ। ਸਬੱਬ ਨਾਲ ਕਹਿ ਲਓ ਜਾਂ ਬਦਕਿਸਮਤੀ ਨਾਲ, ਇਹ ਅਪੀਲ ਸੁਣਵਾਈ ਲਈ ਜਸਟਿਸ ਰਾਜਿੰਦਰ ਸੱਚਰ ਅਤੇ ਜਸਟਿਸ ਵੈਡ ਦੇ ਬੈਂਚ ਅੱਗੇ ਜਾ ਲੱਗੀ। ਇਹ ਦੋਨੋਂ ਜੱਜ ਸਰਕਾਰ ਦੇ ਇਸ਼ਾਰਿਆਂ 'ਤੇ ਚੱਲਣ ਵਾਲੇ ਨਹੀਂ ਸਨ। ਇਸ ਕਰਕੇ ਸੱਤਾ ਵਿਚ ਬੈਠੇ ਹੋਏ ਲੋਕ, ਜਿਨ੍ਹਾਂ ਨੂੰ ਕਤਲੇਆਮ ਪਿੱਛੇ ਆਪਣੇ ਲੁਕਵੇਂ ਹੱਥਾਂ ਦੇ ਉਜਾਗਰ ਹੋ ਜਾਣ ਦਾ ਡਰ ਮਾਰ ਰਿਹਾ ਸੀ, ਉਨ੍ਹਾਂ ਨੇ ਐਸਾ ਚੱਕਰ ਚਲਾਇਆ ਕਿ 22 ਫ਼ਰਵਰੀ ਨੂੰ ਜਸਟਿਸ ਸੱਚਰ ਦੀ ਕੋਰਟ ਵਿਚ ਸੁਣੀ ਜਾਣ ਵਾਲੀ ਅਪੀਲ ਰਹੱਸ ਭਰੇ ਢੰਗ ਨਾਲ ਜਸਟਿਸ ਯੁਗੇਸ਼ਵਰ ਦਿਆਲ ਅਤੇ ਬੀ ਐੱਨ ਕਿਰਪਾਲ ਦੀ ਅਦਾਲਤ ਵਿਖੇ ਤਬਦੀਲ ਕਰ ਦਿੱਤੀ ਗਈ। ਪਰਦੇ ਪਿੱਛੇ ਵਾਪਰੇ ਇਸ ਘਟਨਾ-ਕ੍ਰਮ ਦਾ ਭੇਦ ਉਸ ਸਮੇਂ ਪ੍ਰਗਟ ਹੋ ਗਿਆ ਜਦੋਂ 22 ਫ਼ਰਵਰੀ ਨੂੰ ਸੁਣਵਾਈ ਮੌਕੇ ਜਸਟਿਸ ਦਿਆਲ ਨੇ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਸਰਗਰਮ

ਜਥੇਬੰਦੀਆਂ ਅਤੇ ਉਨ੍ਹਾਂ ਦੇ ਕਾਰਕੁਨਾਂ ਵਿਰੁੱਧ ਮਨ ਦੀ ਭੜਾਸ ਕੱਢਣੀ ਸ਼ੁਰੂ ਕਰ ਦਿੱਤੀ। ਉਸ ਨੇ ਇਨ੍ਹਾਂ ਜਥੇਬੰਦੀਆਂ ਦੇ ਮਨੁੱਖੀ ਹੱਕਾਂ ਪ੍ਰਤਿ ਸੱਚੇ ਤੇ ਸੁੱਚੇ ਸਰੋਕਾਰਾਂ ਬਾਰੇ ਅਜਿਹੇ ਅਪਮਾਨਜਨਕ ਲਫ਼ਜ਼ ਵਰਤੇ ਕਿ ਉਹ ਨਿਆਂ ਦੇ ਪਵਿੱਤਰ ਆਸਣ 'ਤੇ ਬੈਠਾ ਕੋਈ ਜੱਲਾਦ ਪੁਲਸੀਆ ਜਾਪਣ ਲੱਗ ਪਿਆ ਸੀ। ਅਖੇ, 'ਅਜਿਹੀਆਂ ਖੜਪੰਚ ਜਥੇਬੰਦੀਆਂ ਸ਼ੋਹਰਤ ਦੀਆਂ ਭੁੱਖੀਆਂ ਹਨ, ਜੋ ਹਰ ਮਸਲੇ ਵਿਚ ਆਪਣੀ ਟੰਗ ਅੜਾਉਂਦੀਆਂ ਹਨ ਅਤੇ ਨਿਆਂਪਾਲਿਕਾ ਦਾ ਕੀਮਤੀ ਸਮਾਂ ਬਰਬਾਦ ਕਰਦੀਆਂ ਹਨ।' ਜਸਟਿਸ ਯੁਗੇਸ਼ਵਰ ਦਿਆਲ ਜੇਕਰ ਇਥੇ ਹੀ ਬੰਦ ਕਰ ਦਿੰਦਾ ਤਾਂ ਕੋਈ ਏਨੀ ਗੰਭੀਰ ਗੱਲ ਨਹੀਂ ਸੀ, ਪਰ ਉਸ ਦੀ ਹਿੰਦੂ ਆਤਮਾ ਇਕਦਮ ਤੜਫ਼ ਕੇ ਬੋਲ ਉੱਠੀ 'ਤੁਹਾਨੂੰ ਪੰਜਾਬ ਅੰਦਰ ਮਾਰੇ ਜਾ ਰਹੇ ਹਿੰਦੂ ਨਹੀਂ ਦਿਖਦੇ?' ਉਹ ਇਨਸਾਫ਼ ਦੀ ਪੁਕਾਰ ਕਰ ਰਹੇ ਪੱਤਰਕਾਰਾਂ ਨੂੰ 'ਬਦਬਖ਼ਤ' ਕਹਿਣ ਤਕ ਚਲਾ ਗਿਆ ਸੀ। ਪੀ ਯੂ ਸੀ ਐੱਲ ਅਤੇ ਪੀ ਯੂ ਡੀ ਆਰ ਦੁਆਰਾ ਜਾਰੀ ਕੀਤੀ ਗਈ ਰਿਪੋਰਟ *ਦੋਸ਼ੀ ਕੌਣ* ਵਿਰੁੱਧ ਆਪਣੇ ਮਨ ਦੀ ਜ਼ਹਿਰ ਪ੍ਰਗਟ ਕਰਦਾ ਜਸਟਿਸ ਦਿਆਲ ਕਹਿਣ ਲੱਗਾ, 'ਮੇਰੇ ਮਨ ਵਿਚ ਤੁਹਾਡੀ ਰਿਪੋਰਟ ਦੀ ਰਤੀ ਕਦਰ ਨਹੀਂ।'[83] ਇਹ ਤੱਥ ਕੋਈ ਘੱਟ ਅਹਿਮ ਨਹੀਂ ਹੈ ਕਿ ਇਸ ਦੇ ਛੇਤੀ ਹੀ ਬਾਅਦ ਜਸਟਿਸ ਯੁਗੇਸ਼ਵਰ ਦਿਆਲ ਨੂੰ ਤਰੱਕੀ ਦੇ ਕੇ ਪਹਿਲਾਂ ਆਂਧਰਾ ਹਾਈ ਕੋਰਟ ਦਾ ਚੀਫ਼ ਜਸਟਿਸ ਬਣਾ ਦਿੱਤਾ ਗਿਆ ਸੀ ਅਤੇ ਫਿਰ ਸੁਪਰੀਮ ਕੋਰਟ ਦਾ ਜੱਜ ਨਾਮਜ਼ਦ ਕੀਤਾ ਗਿਆ ਸੀ।[84]

## ਮਿਸ਼ਰਾ ਕਮਿਸ਼ਨ—ਇਨਸਾਫ਼ ਦੀ ਭਾਵਨਾ ਦਾ ਕਤਲ

ਅੰਤ ਵਿਚ ਜਾ ਕੇ ਛੇ ਮਹੀਨੇ ਲੰਘ ਜਾਣ, ਜਾਂ ਲੰਘਾ ਦੇਣ ਤੋਂ ਬਾਅਦ, ਅਪ੍ਰੈਲ 1985 ਵਿਚ ਜਾ ਕੇ ਜਦ ਕੇਂਦਰ ਸਰਕਾਰ ਨੇ ਕਤਲੇਆਮ ਦੀ ਪੜਤਾਲ ਕਰਵਾਉਣ ਲਈ ਅਦਾਲਤੀ ਕਮਿਸ਼ਨ ਬਿਠਾਉਣ ਦਾ ਨਿਰਣਾ ਕੀਤਾ ਤਾਂ ਪੀੜਤ ਧਿਰ ਦੀ ਇਨਸਾਫ਼ ਹਾਸਲ ਕਰਨ ਦੀ ਇਸ ਨਿਆਈਂ ਮੰਗ ਨੂੰ ਵੀ ਰਾਜਸੀ ਸੌਦੇਬਾਜ਼ੀ ਦਾ ਮੁੱਦਾ ਤੇ ਵਸੀਲਾ ਬਣਾਇਆ ਗਿਆ। ਪਰ ਅਜਿਹਾ ਕਰਨ ਵੇਲੇ ਵੀ ਹਾਕਮਾਂ ਦੀ ਨੀਤ ਸ਼ੁੱਧ ਨਹੀਂ ਸੀ। ਉਨ੍ਹਾਂ ਦਾ ਮਨੋਰਥ ਪੀੜਤ ਧਿਰ ਨੂੰ ਇਨਸਾਫ਼ ਮੁਹੱਈਆ ਕਰਨਾ ਨਹੀਂ ਸੀ, ਸਗੋਂ ਜ਼ਾਹਰਾ ਰੂਪ ਵਿਚ ਦੋਸ਼ੀ ਧਿਰ ਨੂੰ ਬਚਾਉਣਾ ਸੀ। ਇਸ ਮੰਤਵ ਨੂੰ ਧਿਆਨ ਵਿਚ ਰੱਖ ਕੇ ਹੀ 'ਢੁਕਵੇਂ ਜੱਜ' ਦੀ ਚੋਣ ਕਰਨ ਦੇ ਕਰਮ ਨੂੰ ਭਾਰੀ ਅਹਿਮੀਅਤ ਦਿੱਤੀ ਗਈ ਸੀ। ਅਜਿਹਾ 'ਢੁਕਵਾਂ ਜੱਜ' ਜਸਟਿਸ ਰੰਗਾ ਨਾਥ ਮਿਸ਼ਰਾ ਤੋਂ ਸਿਵਾ ਹੋਰ ਕੋਈ ਨਹੀਂ ਸੀ ਹੋ ਸਕਦਾ। ਕਿਉਂਕਿ ਉਸ ਨੇ ਉੜੀਸਾ ਹਾਈ ਕੋਰਟ ਦਾ ਚੀਫ਼ ਜਸਟਿਸ ਹੁੰਦਿਆਂ ਨੰਗੀ ਚਿੱਟੀ ਤਰਫ਼ਦਾਰੀ ਦਾ ਮੁਜ਼ਾਹਰਾ ਕਰਦੇ ਹੋਏ ਕਾਂਗਰਸ ਦੀ ਸਰਕਾਰ ਦੇ ਪੱਖ ਵਿਚ ਕਈ ਸਾਰੇ ਕੇਸਾਂ ਦੇ ਫ਼ੈਸਲੇ ਸੁਣਾਏ ਸਨ। ਮਾਰਚ 1983 ਵਿਚ ਜਦ ਉਸ ਨੂੰ ਸੁਪਰੀਮ ਕੋਰਟ ਦਾ ਜੱਜ ਨਾਮਜ਼ਦ ਕੀਤਾ ਗਿਆ ਸੀ ਤਾਂ ਉਸ ਤੋਂ ਪਹਿਲਾਂ ਉੜੀਸਾ ਹਾਈ ਕੋਰਟ ਦੀ ਬਾਰ ਐਸੋਸੀਏਸ਼ਨ ਨੇ ਇਕ ਅਗਿਆਤ ਮੈਮੋਰੰਡਮ ਦੇ ਜ਼ਰੀਏ ਸੁਪਰੀਮ ਕੋਰਟ ਦੇ ਜੱਜਾਂ ਕੋਲ ਇਹ ਪੁਕਾਰ ਕੀਤੀ ਸੀ ਕਿ ਉੜੀਸਾ ਵਿਚ ਨਿਆਂ-ਪ੍ਰਣਾਲੀ ਨੂੰ ਬਚਾਉਣ ਲਈ ਜਸਟਿਸ ਮਿਸ਼ਰਾ ਨੂੰ ਸੁਪਰੀਮ ਕੋਰਟ ਦਾ ਜੱਜ ਬਣਾ ਕੇ ਉਥੋਂ ਕੱਢ ਲਿਆ ਜਾਵੇ।[85] ਇਸ ਤਰ੍ਹਾਂ 'ਢੁਕਵੇਂ ਜੱਜ' ਦੀ ਨਿਯੁਕਤੀ ਕਰ ਲੈਣ ਤੋਂ ਬਾਅਦ ਅਗਲੀ ਗੱਲ ਇਹ ਯਕੀਨੀ ਬਣਾਈ ਗਈ ਕਿ ਕਮਿਸ਼ਨ ਦੀਆਂ ਮੱਦਾਂ ਇਸ ਢੰਗ ਨਾਲ ਨਿਰਧਾਰਤ ਕੀਤੀਆਂ ਜਾਣ ਕਿ

ਛਾਣਬੀਣ ਦੀ ਕਾਰਵਾਈ ਦੇ ਸਮੁੱਚੇ ਅਮਲ ਨੂੰ ਅਸਲੀ ਤੇ ਕੇਂਦਰੀ ਮੁੱਦੇ ਤੋਂ ਪਾਸੇ ਤਿਲਕਾ ਕੇ ਨਿਰਾਰਥਕ ਬਣਾ ਦਿੱਤਾ ਜਾਵੇ।

ਕਤਲੇਆਮ ਤੋਂ ਬਾਅਦ ਅਲੱਗ ਅਲੱਗ ਸਵੈ-ਸੇਵੀ ਜਥੇਬੰਦੀਆਂ ਵੱਲੋਂ ਆਪਣੇ ਪੱਧਰ 'ਤੇ ਹਿੰਸਾ ਦੇ ਸਮੁੱਚੇ ਵਰਤਾਰੇ ਦੀ ਕੀਤੀ ਗਈ ਭਰਵੀਂ ਛਾਣਬੀਣ ਵਿੱਚੋਂ ਇਹ ਤੱਥ ਸਵੈ ਉਜਾਗਰ ਹੋ ਗਿਆ ਸੀ ਕਿ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਵਾਪਰਿਆ ਸਮੁੱਚਾ ਖ਼ੂਨੀ ਸਾਕਾ ਆਪ-ਮੁਹਾਰਾ ਨਹੀਂ ਸੀ, ਸਗੋਂ ਬਾਕਾਇਦਾ ਜਥੇਬੰਦ ਕੀਤਾ ਗਿਆ ਸੀ। ਆਪਣੇ ਇਸ ਨਿਰਣੇ ਦੀ ਪੁਸ਼ਟੀ ਲਈ ਉਨ੍ਹਾਂ ਢੇਰ ਸਾਰੇ ਠੋਸ ਤੱਥ ਅਤੇ ਸਬੂਤ ਪੇਸ਼ ਕਰ ਦਿੱਤੇ ਸਨ। ਇਸ ਕਰਕੇ ਕੇਂਦਰ ਸਰਕਾਰ ਵੱਲੋਂ ਸਥਾਪਤ ਕੀਤੇ ਗਏ ਅਦਾਲਤੀ ਕਮਿਸ਼ਨ ਸਾਹਮਣੇ ਸਭ ਨਾਲੋਂ ਪ੍ਰਮੁੱਖ ਕਾਰਜ ਉਨ੍ਹਾਂ ਤੱਤਾਂ ਤੇ ਤਾਕਤਾਂ ਦੀ ਨਿਸ਼ਾਨਦੇਹੀ ਕਰਨੀ ਅਤੇ ਉਨ੍ਹਾਂ ਚੇਹਰਿਆਂ ਨੂੰ ਬੇਪਰਦ ਕਰਨਾ ਬਣਦਾ ਸੀ ਜਿਨ੍ਹਾਂ ਨੇ ਖ਼ੂਨ ਖ਼ਰਾਬੇ ਦੇ ਇਸ ਸਿਲਸਿਲੇ ਦੀ ਵਿਉਂਤ ਬਣਾਈ ਤੇ ਇਸ ਨੂੰ ਅਮਲੀ ਰੂਪ ਦੇਣ ਸਮੇਂ ਸੂਤਰਧਾਰ ਦੀ ਭੂਮਿਕਾ ਨਿਭਾਈ ਸੀ। ਇਸ ਗੱਲ ਤੋਂ ਹੀ ਦੇਸ਼ ਦੇ ਰਾਜਸੀ ਹੁਕਮਰਾਨਾਂ, ਰਾਜ ਅਤੇ ਪ੍ਰਸ਼ਾਸਨ ਦੀ ਨਿਰਪੱਖਤਾ ਅਤੇ ਸੁਹਿਰਦਤਾ ਦਾ ਨਿਤਾਰਾ ਹੋਣਾ ਸੀ। ਪਰ ਇਹੀ ਉਹ ਗੱਲ ਸੀ ਜੋ ਹਾਕਮ ਅਤੇ ਪ੍ਰਸ਼ਾਸਨ ਕਿਸੇ ਵੀ ਸੂਰਤ ਵਿਚ ਕਰਨਾ ਨਹੀਂ ਚਾਹੁੰਦੇ ਸਨ। ਇਸੇ ਕਰਕੇ ਹੀ ਉਨ੍ਹਾਂ ਇਕ ਤਾਂ ਅਦਾਲਤੀ ਕਮਿਸ਼ਨ ਲਈ ਜੱਜ ਦੀ ਚੋਣ ਕਰਨ ਵੇਲੇ, ਅਤੇ ਦੂਜਾ ਕਮਿਸ਼ਨ ਦੀਆਂ ਸ਼ਰਤਾਂ ਨਿਰਧਾਰਤ ਕਰਨ ਵੇਲੇ ਉਚੇਚੀ ਸਾਵਧਾਨੀ ਵਰਤੀ ਸੀ।

ਕੇਂਦਰ ਸਰਕਾਰ ਦੁਆਰਾ ਕਮਿਸ਼ਨ ਦੀ ਸਥਾਪਨਾ ਲਈ ਜਾਰੀ ਕੀਤੇ ਗਏ ਨੋਟੀਫ਼ਿਕੇਸ਼ਨ ਮੁਤਾਬਿਕ ਪੜਤਾਲ ਦਾ ਘੇਰਾ ਸਿਰਫ਼ ਇਹ ਗੱਲ ਜਾਨਣ ਤਕ ਸੀਮਤ ਕਰ ਦਿੱਤਾ ਗਿਆ ਸੀ ਕਿ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਹੋਈ ਹਿੰਸਾ ਦੇ ਜਥੇਬੰਦ ਕੀਤੇ ਹੋਣ ਬਾਰੇ ਲਾਏ ਗਏ ਦੋਸ਼ ਠੀਕ ਸਨ ਜਾਂ ਨਹੀਂ। ਦੋਸ਼ੀਆਂ ਦੀ ਨਿਸ਼ਾਨਦੇਹੀ ਕਰਨ ਅਤੇ ਉਨ੍ਹਾਂ ਨੂੰ ਕਾਨੂੰਨ ਦੇ ਸ਼ਿਕੰਜੇ ਵਿਚ ਜਕੜਨ ਦਾ ਕਾਰਜ ਕਮਿਸ਼ਨ ਦੇ ਘੇਰੇ ਤੋਂ ਬਾਹਰ ਕੱਢ ਦਿੱਤਾ ਗਿਆ ਸੀ।

ਕਿਸੇ ਵੀ ਪੜਤਾਲ ਨੂੰ ਸਾਰਥਿਕ ਬਣਾਉਣ ਲਈ ਗਵਾਹੀਆਂ ਦੀ ਭੂਮਿਕਾ ਨਿਰਣਾਇਕ ਹੁੰਦੀ ਹੈ। ਗਵਾਹੀ ਦਾ ਅਮਲ ਗਵਾਹਾਂ ਦੇ ਬਿਆਨਾਂ ਤੋਂ ਸ਼ੁਰੂ ਹੁੰਦਾ ਹੈ ਅਤੇ ਜਿਰਹਾ ਤੇ ਜੁਆਬੀ ਜਿਰਹਾ ਨਾਲ ਜਾ ਕੇ ਮੁਕੰਮਲ ਹੁੰਦਾ ਹੈ। ਇਸ ਖ਼ਾਸ ਮਾਮਲੇ ਵਿਚ ਗਵਾਹਾਂ ਦੀ ਵਿਸ਼ੇਸ਼ ਮਨੋਅਵਸਥਾ ਨੂੰ ਸਮਝਣਾ ਬੇਹੱਦ ਜ਼ਰੂਰੀ ਸੀ। ਉਨ੍ਹਾਂ ਨੇ ਆਪਣੀਆਂ ਅੱਖਾਂ ਦੇ ਸਾਹਮਣੇ ਸਿਰਫ਼ ਆਪਣੇ ਪਿਆਰਿਆਂ ਨੂੰ ਵਹਿਸ਼ੀਆਨਾ ਢੰਗਾਂ ਨਾਲ ਕਤਲ ਹੁੰਦੇ ਹੀ ਨਹੀਂ ਸੀ ਦੇਖਿਆ, ਉਨ੍ਹਾਂ ਨੇ ਪ੍ਰਸ਼ਾਸਨ ਅਤੇ ਹਾਕਮਾਂ ਵੱਲੋਂ ਕਾਤਲਾਂ ਦੀ ਨੰਗੇ ਰੂਪ ਵਿਚ ਕੀਤੀ ਗਈ ਪੁਸ਼ਤਪਨਾਹੀ ਵੀ ਦੇਖੀ ਸੀ। ਜਿਥੇ ਕਾਤਲ, ਪ੍ਰਸ਼ਾਸਨ ਅਤੇ ਹਾਕਮ ਆਪਸ ਵਿਚ ਘਿਓ-ਖਿਚੜੀ ਹੋ ਗਏ ਹੋਣ, ਉਥੇ ਆਪਣਾ ਸਭ ਕੁੱਝ ਲੁਟਾ ਚੁੱਕੇ ਲੋਕਾਂ ਅੰਦਰ ਕਾਤਲਾਂ ਖ਼ਿਲਾਫ਼ ਗਵਾਹੀ ਦੇਣ ਦਾ ਹੌਸਲਾ ਕਿਵੇਂ ਆ ਸਕਦਾ ਹੈ? ਅਜਿਹੇ ਮੌਕੇ ਉਨ੍ਹਾਂ ਦੀ ਰੱਬ ਤੋਂ ਬਾਅਦ ਜੇ ਕਿਸੇ ਵਿਚ ਉਮੀਦ ਰਹਿ ਜਾਂਦੀ ਹੈ ਤਾਂ ਉਹ ਅਦਾਲਤਾਂ ਅਥਵਾ ਜੱਜ ਹੀ ਹੁੰਦੇ ਹਨ। ਉਨ੍ਹਾਂ ਅੰਦਰ ਸਵੈ-ਵਿਸ਼ਵਾਸ ਤੇ ਹਿੰਮਤ ਜਗਾਉਣੀ ਅਦਾਲਤਾਂ ਦੀ ਪਹਿਲੀ ਜ਼ਿੰਮੇਵਾਰੀ ਬਣ ਜਾਂਦੀ ਹੈ। ਇਥੇ ਜੱਜਾਂ ਦੀ ਨਿਰਪੱਖਤਾ ਅਤੇ ਸੁਹਿਰਦਤਾ ਦੂਗਣੀ ਅਹਿਮੀਅਤ ਅਖ਼ਤਿਆਰ ਕਰ ਜਾਂਦੀ ਹੈ।

ਰੰਗਾ ਨਾਥ ਮਿਸ਼ਰਾ ਕਮਿਸ਼ਨ ਦੀ ਸਥਾਪਨਾ ਜਿਹੜੇ ਹਾਲੀਂ ਕੀਤੀ ਗਈ ਸੀ ਅਤੇ ਜਸਟਿਸ ਮਿਸ਼ਰਾ ਨੇ ਆਪਣੇ ਕੰਮ-ਕਾਰ ਦਾ ਜੋ ਢੰਗ ਤਰੀਕਾ ਅਪਣਾਇਆ, ਉਸ ਨੇ ਹਿੰਸਾ ਤੋਂ ਪੀੜਤ ਲੋਕਾਂ ਅੰਦਰ ਨਵਾਂ ਹੌਸਲਾ ਅਤੇ ਉਤਸ਼ਾਹ ਤਾਂ ਕੀ ਪੈਦਾ ਕਰਨਾ ਸੀ, ਉਨ੍ਹਾਂ ਦਾ ਬਚਿਆ ਖੁਚਿਆ ਵਿਸ਼ਵਾਸ ਤੇ ਹਿੰਮਤ ਵੀ ਜਾਂਦੀ ਰਹੀ ਸੀ। ਜਸਟਿਸ ਮਿਸ਼ਰਾ ਨੇ ਅਜਿਹਾ ਕੋਈ ਇਕ ਵੀ ਕਦਮ ਨਾ ਉਠਾਇਆ, ਜਿਸ ਨਾਲ ਮਜ਼ਲੂਮ ਧਿਰ ਅੰਦਰ ਵਿਸ਼ਵਾਸ ਤੇ ਉਮੀਦ ਦੀ ਕੋਈ ਕਿਰਨ ਜਾਗ ਉੱਠਦੀ। ਇਸ ਦੇ ਉਲਟ ਅਨੇਕਾਂ ਅਜਿਹੇ ਕਦਮ ਉਠਾਏ ਜੋ ਨਾ ਸਿਰਫ਼ ਇਨਸਾਫ਼ ਦੀ ਭਾਵਨਾ ਦੇ ਖ਼ਿਲਾਫ਼ ਸਨ, ਸਗੋਂ ਜਿਨ੍ਹਾਂ ਨੇ ਹਿੰਸਾ ਤੋਂ ਪੀੜਤ ਧਿਰ ਨੂੰ ਹੋਰ ਵੀ ਵੱਧ ਬੇਦਿਲੀ ਅਤੇ ਬੇਉਮੀਦੀ ਦੀ ਅਵਸਥਾ ਵਿਚ ਧੱਕ ਦਿੱਤਾ। ਅਦਾਲਤੀ ਪੜਤਾਲ ਦਾ ਇਹ ਬਹੁਤ ਹੀ ਆਮ ਦਸਤੂਰ ਹੈ ਕਿ ਕਮਿਸ਼ਨ ਦੀ ਸਮੁੱਚੀ ਕਾਰਵਾਈ ਓਹਲੇ ਵਿਚ ਨਹੀਂ, ਬਲਕਿ ਖੁੱਲ੍ਹੇਆਮ ਕੀਤੀ ਜਾਂਦੀ ਹੈ। ਇਨਸਾਫ਼ ਦੀ ਉਮੀਦ ਲਾ ਚੁੱਕੇ ਪੀੜਤ ਲੋਕਾਂ ਅੰਦਰ ਇਨਸਾਫ਼ ਦੀ ਉਮੀਦ ਮੁੜ ਜਗਾਉਣ ਲਈ ਅਜਿਹਾ ਕਰਨਾ ਹੋਰ ਵੀ ਜ਼ਰੂਰੀ ਹੁੰਦਾ ਹੈ। ਪਰ ਜਸਟਿਸ ਮਿਸ਼ਰਾ ਨੇ ਇਸ ਦਸਤੂਰ ਨੂੰ ਭੰਗ ਕਰ ਕੇ ਸਾਰੀ ਕਾਰਵਾਈ ਬੰਦ ਕਮਰੇ ਵਿਚ ਕਰਨ ਦਾ ਆਪ ਮਤਾ ਨਿਰਣਾ ਕਰ ਲਿਆ। ਅਦਾਲਤੀ ਪੜਤਾਲ ਦੇ ਇਤਿਹਾਸ ਵਿਚ ਅਜਿਹਾ ਕਰਮ ਪਹਿਲਾਂ ਕਦੇ ਨਹੀਂ ਹੋਇਆ। ਸੁਆਲ ਖੜ੍ਹਾ ਹੁੰਦਾ ਹੈ ਕਿ ਜਸਟਿਸ ਮਿਸ਼ਰਾ ਨੂੰ ਅਦਾਲਤੀ ਪੜਤਾਲ ਦੀ ਕਾਰਵਾਈ ਦੁਆਲੇ ਭੇਦ ਦੇ ਪਰਦੇ ਤਾਨਣ ਦੀ ਕਿਹੜੀ ਲੋੜ ਜਾਂ ਮਜਬੂਰੀ ਖੜ੍ਹੀ ਹੋ ਗਈ ਸੀ। ਇਸ ਦਾ ਭੇਦ ਉਸ ਵੱਲੋਂ ਚੁੱਕੇ ਗਏ ਕਦਮਾਂ ਤੋਂ ਖੁੱਲ੍ਹਾ। ਜਦ ਜਸਟਿਸ ਮਿਸ਼ਰਾ ਨੇ ਸਭ ਤੋਂ ਪਹਿਲਾਂ ਲੋਕਾਂ ਨੂੰ ਹਲਫ਼ੀਆ ਬਿਆਨ ਦੇਣ ਲਈ ਕਿਹਾ ਸੀ ਤਾਂ ਪੂਰੇ ਇਕ ਮਹੀਨੇ ਵਿਚ ਪੀੜਤ ਧਿਰ ਵੱਲੋਂ ਤਾਂ ਸਿਰਫ਼ ਇਕ ਹੀ ਹਲਫ਼ੀਆ ਬਿਆਨ, ਜੋ ਕਿ ਸੱਚਾ ਅਤੇ ਅਸਲੀ ਸੀ, ਆਇਆ ਸੀ।[86] ਪਰ ਦੋਸ਼ੀ ਧਿਰ ਨੇ ਜਾਅਲੀ ਹਲਫ਼ੀਆ ਬਿਆਨਾਂ ਦਾ ਅੰਬਾਰ ਲਾ ਦਿੱਤਾ ਸੀ। ਛੇ ਮਹੀਨਿਆਂ ਤੋਂ ਅਦਾਲਤੀ ਕਮਿਸ਼ਨ ਦੀ ਸਥਾਪਤੀ ਦੀ ਮੰਗ ਕਰਦੀਆਂ ਆ ਰਹੀਆਂ ਦਿੱਲੀ ਦੀਆਂ ਕੁੱਝ ਪ੍ਰਮੁੱਖ ਇਨਸਾਫ਼ ਪਸੰਦ ਹਸਤੀਆਂ ਨੇ ਪੜਤਾਲ ਦੀ ਕਾਰਵਾਈ ਨੂੰ ਅਸਰਦਾਰ ਬਣਾਉਣ ਲਈ ਆਪਸ ਵਿਚ ਰਲ ਕੇ ਇਕ 'ਸਿਟੀਜ਼ਨਜ਼ ਜਸਟਿਸ ਕਮੇਟੀ' (ਸੀ ਜੇ ਸੀ) ਦੇ ਨਾਂ ਹੇਠ ਉਚੇਚਾ ਮੰਚ ਕਾਇਮ ਕਰ ਲਿਆ ਸੀ। ਜਿਸ ਵਿਚ ਸੁਪਰੀਮ ਕੋਰਟ ਦੇ ਸਾਬਕਾ ਚੀਫ਼ ਜਸਟਿਸ ਐੱਸ ਐੱਮ ਸੀਕਰੀ ਤੋਂ ਇਲਾਵਾ ਗੋਬਿੰਦ ਮੁਖੋਤੀ, ਅਮੀਆ ਰਾਓ, ਜਨਰਲ ਜਗਜੀਤ ਸਿੰਘ ਅਰੋੜਾ, ਖ਼ੁਸ਼ਵੰਤ ਸਿੰਘ, ਐੱਨ ਡੀ ਪੰਚੋਲੀ, ਰਜਨੀ ਕੋਠਾਰੀ, ਸੋਲੀ ਜੇ ਸੋਰਾਬਜੀ, ਜਸਟਿਸ ਰਣਜੀਤ ਸਿੰਘ ਨਰੂਲਾ, ਆਦਿ ਨਾਮਵਰ ਵਿਅਕਤੀ ਸ਼ਾਮਿਲ ਸਨ। ਪੂਰੀ ਨਿੱਡਰਤਾ ਅਤੇ ਜੀਅ-ਜਾਨ ਨਾਲ ਪੀੜਤ ਸਿੱਖ ਭਾਈਚਾਰੇ ਲਈ ਇਨਸਾਫ਼ ਦੀ ਜੰਗ ਲੜ ਰਹੇ ਐਡਵੋਕੇਟ ਹਰਵਿੰਦਰ ਸਿੰਘ ਫੂਲਕਾ ਨੂੰ ਇਸ ਕਮੇਟੀ ਦਾ ਕਨਵੀਨਰ ਥਾਪਿਆ ਗਿਆ। ਇਸ ਕਮੇਟੀ ਵੱਲੋਂ ਇਨਸਾਫ਼ ਦੀ ਉਮੀਦ ਨਾਲ ਮਿਸ਼ਰਾ ਕਮਿਸ਼ਨ ਨੂੰ ਦਿੱਤੇ ਗਏ ਸਹਿਯੋਗ ਦੇ ਨਤੀਜੇ ਵਜੋਂ ਅੰਤ ਵਿਚ ਜਾ ਕੇ ਪੀੜਤ ਧਿਰ ਵੱਲੋਂ ਛੇ ਸੌ ਤੋਂ ਉਪਰ ਹਲਫ਼ੀਆ ਬਿਆਨ ਪੇਸ਼ ਕਰ ਦਿੱਤੇ ਗਏ ਸਨ। ਪਰ ਇਸ ਦੀ ਤੁਲਨਾ ਵਿਚ ਦੋਸ਼ੀ ਧਿਰ ਨੇ ਇਸ ਤੋਂ ਲਗਭਗ ਚਾਰ ਗੁਣਾ ਵੱਧ ਬਿਆਨ ਸੌਂਪ ਦਿੱਤੇ ਸਨ। ਦੋਸ਼ੀ ਧਿਰ ਦੇ ਹਲਫ਼ੀਆ ਬਿਆਨਾਂ ਦਾ ਉੱਘੜਵਾਂ ਲੱਛਣ ਇਹ ਸੀ ਕਿ ਉਨ੍ਹਾਂ ਵਿਚ ਨਾ ਸਿਰਫ਼ ਦੋਸ਼ੀਆਂ ਨੂੰ ਨਿਰਦੋਸ਼ ਦਿਖਾਇਆ ਗਿਆ ਸੀ, ਸਗੋਂ ਫ਼ਿਰਕੂ ਕਤਲੋ-ਗ਼ਾਰਤ ਦਾ ਦੋਸ਼ ਬੇਹਯਾਈ ਨਾਲ ਨਿਰਦੋਸ਼ ਮਾਰੇ ਗਏ ਸਿੱਖ

ਭਾਈਚਾਰੇ ਦੇ ਸਿਰ ਮੜ੍ਹ ਦਿੱਤਾ ਗਿਆ ਸੀ। ਦੋਸ਼ੀਆਂ ਦੇ ਪੱਖ ਦੇ ਇਨ੍ਹਾਂ ਹਲਫ਼ੀਆ ਬਿਆਨਾਂ ਦੇ ਝੂਠੇ ਤੇ ਜਾਅਲੀ ਹੋਣ ਦਾ ਪ੍ਰਮਾਣ ਇਸ ਗੱਲ ਤੋਂ ਮਿਲਦਾ ਹੈ ਕਿ ਲਗਭਗ ਸਾਰੇ ਬਿਆਨਾਂ ਦੀ ਭਾਸ਼ਾ ਅਤੇ ਇਬਾਰਤ ਇੱਕੋ ਜਿਹੀ ਸੀ, ਜੋ ਇੱਕੋ ਥਾਂ ਤੋਂ ਇੱਕੋ ਕਿਸਮ ਦੇ ਕਾਗ਼ਜ਼ਾਂ 'ਤੇ ਟਾਈਪ ਕੀਤੀ ਗਈ ਸੀ। ਜੇ ਕੋਈ ਫ਼ਰਕ ਸੀ ਤਾਂ ਉਨ੍ਹਾਂ ਵਿਚ ਦਿੱਤੇ ਗਏ ਨਾਂ ਪਤੇ ਅਤੇ ਦਸਤਖ਼ਤ ਹੀ ਅਲੱਗ ਅਲੱਗ ਸਨ। ਜਸਟਿਸ ਮਿਸ਼ਰਾ ਅੰਦਰ ਜੇਕਰ ਇਨਸਾਫ਼ ਕਰਨ ਦੀ ਭਾਵਨਾ ਹੁੰਦੀ ਤਾਂ ਅਜਿਹੇ ਝੂਠੇ ਤੇ ਜਾਅਲੀ ਹਲਫ਼ੀਆ ਬਿਆਨਾਂ ਨੂੰ ਪਹਿਲੀ ਨਜ਼ਰੇ ਹੀ ਰੱਦ ਕਰ ਕੇ ਕੂੜੇਦਾਨਾਂ ਵਿਚ ਸੁੱਟ ਦਿੱਤਾ ਜਾਣਾ ਚਾਹੀਦਾ ਸੀ। ਪਰ ਜਿੰਨੀ ਬੇਹਯਾਈ ਨਾਲ ਇਹ ਝੂਠੇ ਹਲਫ਼ੀਆ ਬਿਆਨ ਤਿਆਰ ਕੀਤੇ ਗਏ ਸਨ, ਓਨੀ ਹੀ ਨਿਰਲੱਜਤਾ ਨਾਲ ਇਹ ਕਮਿਸ਼ਨ ਵੱਲੋਂ ਕਬੂਲ ਕਰ ਲਏ ਗਏ। ਪਰ ਜਿਉਂ ਹੀ ਪੜਤਾਲ ਦੇ ਅਮਲ ਦੌਰਾਨ ਇਸ ਝੂਠ ਦੀ ਖੇਡ ਦੇ ਬੇਪਰਦ ਹੋ ਜਾਣ ਦਾ ਖ਼ਤਰਾ ਖੜ੍ਹਾ ਹੋ ਗਿਆ ਤਾਂ ਜਸਟਿਸ ਮਿਸ਼ਰਾ ਦੇ ਮਨ ਅੰਦਰ ਵੱਸਿਆ ਕਪਟ ਉਸ ਨੂੰ ਹੋਰ ਵੀ ਵੱਧ ਬਦੀ ਦੇ ਰਾਹ ਵੱਲ ਖਿੱਚ ਕੇ ਲੈ ਗਿਆ। ਉਸ ਨੇ ਤੁਰੰਤ ਪੜਤਾਲ ਦੀ ਕਾਰਵਾਈ ਨੂੰ ਖੁੱਲ੍ਹੇਆਮ ਚਲਾਉਣ ਦੀ ਥਾਂ ਬੰਦ ਕਮਰੇ ਵਿਚ ਚਲਾਉਣ ਦਾ ਆਦੇਸ਼ ਜਾਰੀ ਕਰ ਦਿੱਤਾ। ਪਰ ਜਦ ਬੰਦ ਕਮਰੇ ਵਿਚ ਇਨਸਾਫ਼ ਦੇ ਨਾਟਕ ਦਾ ਸੱਚ ਅਖ਼ਬਾਰਾਂ ਰਾਹੀਂ ਲੋਕਾਂ ਸਾਹਮਣੇ ਆਉਣ ਲੱਗਾ ਤਾਂ ਜਸਟਿਸ ਮਿਸ਼ਰਾ ਨੇ ਹਤਾਸ਼ਪੁਣੇ ਵਿਚ ਮੀਡੀਏ ਉੱਤੇ ਕਮਿਸ਼ਨ ਦੀ ਕਾਰਵਾਈ ਦੀ ਰਿਪੋਰਟ ਕਰਨ ਦੀ ਪਾਬੰਦੀ ਲਾ ਦਿੱਤੀ। ਹਾਲਾਂਕਿ ਕਾਨੂੰਨ ਦੀ ਦ੍ਰਿਸ਼ਟੀ ਤੋਂ ਕਮਿਸ਼ਨ ਨੂੰ ਮੀਡੀਏ ਵਿਰੁੱਧ ਅਜਿਹਾ ਫ਼ੁਰਮਾਨ ਜਾਰੀ ਕਰਨ ਦਾ ਕੋਈ ਅਧਿਕਾਰ ਨਹੀਂ ਸੀ।[87] ਭਾਵੇਂ ਅਖ਼ਬਾਰਾਂ ਨੂੰ ਇਸ ਗ਼ੈਰ-ਕਾਨੂੰਨੀ ਆਦੇਸ਼ 'ਤੇ ਅਮਲ ਕਰਨ ਦੀ ਕੋਈ ਕਾਨੂੰਨੀ ਬੰਦਸ਼ ਜਾਂ ਮਜਬੂਰੀ ਨਹੀਂ ਸੀ, ਪਰ ਭਾਰਤੀ ਹਾਕਮਾਂ ਨਾਲ ਵਿਚਾਰਧਾਰਾ ਤੇ ਹਿੱਤਾਂ ਦੀ ਵਡੇਰੀ ਸਾਂਝ ਨੇ ਅਖ਼ਬਾਰਾਂ ਦੇ ਮਾਲਕਾਂ ਅਤੇ ਸੰਪਾਦਕਾਂ ਦੀ ਜਮਹੂਰੀ ਜ਼ਮੀਰ ਨੂੰ ਨਕਾਰਾ ਕਰ ਕੇ ਰੱਖ ਦਿੱਤਾ ਸੀ ਅਤੇ ਉਨ੍ਹਾਂ ਕਾਨੂੰਨ ਦੀ ਦ੍ਰਿਸ਼ਟੀ ਤੋਂ ਗ਼ਲਤ ਅਤੇ ਇਨਸਾਫ਼ ਦੇ ਨਜ਼ਰੀਏ ਤੋਂ ਘਾਤਕ ਇਸ ਆਦੇਸ਼ ਨੂੰ ਸਵੈ-ਇੱਛਾ ਨਾਲ ਹੀ ਕਬੂਲ ਕਰ ਲਿਆ।

ਪੀ ਯੂ ਸੀ ਐੱਲ ਅਤੇ ਪੀ ਯੂ ਡੀ ਆਰ ਵਰਗੀਆਂ ਮਨੁੱਖੀ ਹੱਕਾਂ ਦੀਆਂ ਪਹਿਰੇਦਾਰ ਜਥੇਬੰਦੀਆਂ ਨੇ ਦਿੱਲੀ ਵਿਚ ਭੜਕੀ ਹੋਈ, ਅਸਲ ਵਿਚ ਭੜਕਾਈ ਗਈ, ਅੱਗ ਦੇ ਦੌਰਾਨ ਹੀ ਦਲੇਰੀ ਤੇ ਨਿਸ਼ਠਾ ਦਾ ਪ੍ਰਗਟਾਵਾ ਕਰਦਿਆਂ ਹੋਇਆਂ ਸਿਤਮੋ-ਜ਼ੁਲਮ ਬਾਰੇ ਛਾਣਬੀਣ ਦਾ ਕੰਮ ਅਤੇ ਪੀੜਤਾਂ ਨੂੰ ਰਾਹਤ ਦੇਣ ਦਾ ਪਰਉਪਕਾਰੀ ਕਾਰਜ ਆਰੰਭ ਦਿੱਤਾ ਸੀ। ਉਪਰੋਕਤ ਦੋਨੋਂ ਜਥੇਬੰਦੀਆਂ ਵੱਲੋਂ ਕਤਲੇਆਮ ਤੋਂ ਦੋ ਹਫ਼ਤੇ ਬਾਅਦ ਹੀ ਇਕ ਭਰਵੀਂ ਤੱਥ ਭਰਪੂਰ ਰਿਪੋਰਟ ਜਾਰੀ ਕਰ ਦਿੱਤੀ ਗਈ ਸੀ, ਜਿਸ ਵਿਚ ਠੋਸ ਸਬੂਤਾਂ ਦੇ ਆਧਾਰ 'ਤੇ 13 ਪੁਲਿਸ ਅਫ਼ਸਰਾਂ, 15 ਕਾਂਗਰਸੀ ਆਗੂਆਂ ਅਤੇ 198 ਸਥਾਨਕ ਪੱਧਰ ਦੇ ਕਾਂਗਰਸੀ ਕਾਰਕੁਨਾਂ ਉੱਤੇ ਦੋਸ਼ ਦੀ ਉਂਗਲ ਧਰੀ ਗਈ ਸੀ। ਪਰ ਇਸ ਦੇ ਬਾਵਜੂਦ, ਸ਼ਾਇਦ ਇਸੇ ਕਰਕੇ ਹੀ, ਜਸਟਿਸ ਮਿਸ਼ਰਾ ਨੇ ਇਨ੍ਹਾਂ ਜਥੇਬੰਦੀਆਂ ਨੂੰ ਪੜਤਾਲ ਦੀ ਕਾਰਵਾਈ ਵਿਚ ਸ਼ਾਮਿਲ ਕਰਨ ਤੋਂ ਢੀਠਤਾਈ ਨਾਲ ਇਨਕਾਰ ਕਰ ਦਿੱਤਾ ਸੀ। ਅਜਿਹਾ ਸੱਚ ਨੂੰ ਦਬਾਉਣ ਦੀ ਨੀਤ ਨਾਲ ਕੀਤਾ ਗਿਆ ਸੀ। ਉਂਝ ਤਾਂ ਇਹ ਵੀ ਆਪਣੇ ਆਪ ਵਿਚ ਕੋਈ ਘੱਟ ਗੁਨਾਹ ਨਹੀਂ ਸੀ, ਪਰ ਜਿੱਡਾ ਪਾਪ ਕੀਤਾ ਗਿਆ ਸੀ, ਉਸ ਨੂੰ ਦਬਾਉਣ ਲਈ ਵੀ ਓਨਾ ਹੀ ਵੱਡਾ ਪਾਪ ਜ਼ਰੂਰੀ ਹੋ ਗਿਆ ਸੀ। ਇਸ ਕਰਕੇ

ਜ਼ਾਲਮ ਧਿਰ ਨੇ ਆਪਣੇ ਪਹਿਲਾਂ ਕੀਤੇ ਹੋਏ ਪਾਪ ਨੂੰ ਦਬਾਉਣ ਲਈ ਖੜ੍ਹੇ ਪੈਰ ਕੁੱਝ ਨਵੀਆਂ ਜਥੇਬੰਦੀਆਂ ਖੜ੍ਹੀਆਂ ਕਰ ਲਈਆਂ ਸਨ, ਜਿਨ੍ਹਾਂ ਦੇ ਨਾਂ ਛਲਾਵੇ ਭਰੇ ਰੱਖੇ ਗਏ। ਜਿਵੇਂ 'ਸਿਟੀਜ਼ਨ ਫ਼ੋਰਮ ਆਫ਼ ਟਰੁਥ', ਜਿਸ ਦਾ ਭਾਵ ਹੈ 'ਸੱਚ ਵਾਸਤੇ ਨਾਗਰਿਕ ਮੰਚ'; ਦੂਜਾ 'ਸਿਟੀਜ਼ਨ ਕਮੇਟੀ ਫ਼ਾਰ ਪੀਸ ਐਂਡ ਹਾਰਮੋਨੀ', ਜਿਸ ਦਾ ਅਰਥ ਬਣਦਾ ਹੈ 'ਅਮਨ ਤੇ ਇਕਸੁਰਤਾ ਲਈ ਨਾਗਰਿਕ ਕਮੇਟੀ'; ਤੀਜਾ 'ਨਾਗਰਿਕ ਸੁਰੱਖਸ਼ਾ ਸੰਮਤੀ।' ਸੋ 'ਅਮਨ ਤੇ ਇਕਸੁਰਤਾ ਕਾਇਮ ਕਰਨ' ਅਤੇ 'ਨਾਗਰਿਕਾਂ ਦੀ ਸੁਰੱਖਿਆ ਕਰਨ' ਦਾ ਹਿੰਦੂਤਵੀ ਦਸਤੂਰ ਇਹ ਹੈ! ਇਹ ਹਿੰਦੂ ਜਾਤੀ ਦੀ ਖ਼ਾਸ ਨਸਲੀ ਵਿਸ਼ੇਸ਼ਤਾ ਹੈ ਕਿ ਸੱਚ ਨੂੰ ਦਬਾਉਣ ਤੇ ਕਤਲ ਕਰਨ ਲਈ ਸੱਚ ਦਾ ਹੀ ਮੁਖੌਟਾ ਪਹਿਨਣਾ ਜ਼ਰੂਰੀ ਹੈ। ਹਿੰਦੂ ਮਿਥਿਹਾਸ ਤੇ ਇਤਿਹਾਸ ਅਜਿਹੀਆਂ ਛਲਾਵੇ ਭਰੀਆਂ ਖੇਡਾਂ ਨਾਲ ਭਰਿਆ ਪਿਆ ਹੈ। ਇਹ ਜਥੇਬੰਦੀਆਂ ਨਿਰੋਲ ਮਿਸ਼ਰਾ ਕਮਿਸ਼ਨ ਦੁਆਰਾ ਕੀਤੀ ਜਾ ਰਹੀ ਪੜਤਾਲ ਦੀ ਕਾਰਵਾਈ ਦੇ ਅਮਲ ਨੂੰ ਸਾਬੋਤਾਜ ਕਰਨ ਲਈ ਖੜ੍ਹੀਆਂ ਕੀਤੀਆਂ ਗਈਆਂ ਸਨ, ਜੋ ਨਿਰੋਲ ਕਾਗ਼ਜ਼ੀ ਸਨ ਅਤੇ ਜਿਨ੍ਹਾਂ ਦੀ ਹਕੀਕਤ ਵਿਚ ਕੋਈ ਹੋਂਦ ਨਹੀਂ ਸੀ। ਨਾ ਇਨ੍ਹਾਂ ਦਾ ਇਸ ਤੋਂ ਪਹਿਲਾਂ ਕਿਸੇ ਨੇ ਜ਼ਿਕਰ ਸੁਣਿਆ ਸੀ ਅਤੇ ਨਾ ਉਸ ਤੋਂ ਬਾਅਦ ਇਨ੍ਹਾਂ ਦੀ ਹੋਂਦ ਦੀ ਕੋਈ ਨਿਸ਼ਾਨੀ ਨਜ਼ਰ ਆਈ। ਇਨ੍ਹਾਂ ਕਮੇਟੀਆਂ ਨੇ ਜੋ 'ਨੇਕ' ਕੰਮ ਕੀਤਾ, ਉਹ ਇਹ ਸੀ ਕਿ ਭੇਦ ਦੇ ਸੰਘਣੇ ਪਰਦਿਆਂ ਪਿੱਛੇ ਚੱਲ ਰਹੀ ਪੜਤਾਲ ਦੀ ਕਾਰਵਾਈ ਦੌਰਾਨ ਦੋਸ਼ੀਆਂ ਖ਼ਿਲਾਫ਼ ਭੁਗਤਣ ਵਾਲੇ ਮਹੱਤਵਪੂਰਨ ਗਵਾਹਾਂ ਦੀ ਪਛਾਣ ਅਤੇ ਗਵਾਹੀ ਦੀ ਤਾਰੀਖ਼ ਦੀ ਸੂਚਨਾ ਦੋਸ਼ੀਆਂ ਤਕ ਪਹੁੰਚਾਉਂਦੀਆਂ ਰਹੀਆਂ ਸਨ, ਜਿਹਦੇ ਕਰਕੇ ਗਵਾਹਾਂ ਕੋਲ ਕਮਿਸ਼ਨ ਦੇ ਸੰਮਨ ਪਹੁੰਚਣ ਤੋਂ ਪਹਿਲਾਂ ਹੀ ਧਮਕੀਆਂ ਦੇ ਸੁਨੇਹੇ ਪਹੁੰਚ ਜਾਂਦੇ ਸਨ। ਇਸ ਦੇ ਬਾਵਜੂਦ ਵੀ ਜੇ ਕੋਈ ਗਵਾਹ ਨਿਡਰਤਾ ਵਿਖਾਉਂਦਾ ਹੋਇਆ ਗਵਾਹੀ ਦੇਣ ਪਹੁੰਚ ਜਾਂਦਾ ਸੀ ਤਾਂ ਇਨ੍ਹਾਂ ਜਥੇਬੰਦੀਆਂ ਵਿੱਚੋਂ ਮਗਰਲੀ ਜਥੇਬੰਦੀ, ਜੋ ਨਿਰੋਲ ਆਗੀਆ ਸਮਾਜੀ ਤੱਤਾਂ ਦੀ ਬਣੀ ਹੋਈ ਸੀ, ਦੇ ਵਕੀਲ ਉਨ੍ਹਾਂ ਨੂੰ ਬੇਦਿਲ ਕਰਨ ਲਈ ਜਿਰਹਾ ਦੇ ਬਹਾਨੇ ਬਹੁਤ ਹੀ ਘਟੀਆ ਦਰਜੇ ਦੇ ਤੇ ਦਿਲ-ਦੁਖਵੇਂ ਸਵਾਲਾਂ ਨਾਲ ਜਿੱਚ ਕਰਨ ਤੇ ਕਈ ਮਾਮਲਿਆਂ ਵਿਚ ਤਾਂ ਉਨ੍ਹਾਂ ਨੂੰ ਦੁਖੀ ਕਰਕੇ ਰੁਆ ਦੇਣ ਤਕ ਦੀ ਕਮੀਨਗੀ ਤੋਂ ਵੀ ਬਾਜ਼ ਨਹੀਂ ਸਨ ਆਉਂਦੇ। ਇਨ੍ਹਾਂ ਬੇਜ਼ਮੀਰੇ ਵਕੀਲਾਂ ਦਾ ਸਰਗਣਾ ਲਾਲਾ ਰਾਮ ਗੁਪਤਾ ਖ਼ਾਸ ਤੌਰ 'ਤੇ ਸਭ ਤੋਂ ਵੱਧ ਬਦਨਾਮ ਸੀ।[88] ਜਸਟਿਸ ਮਿਸ਼ਰਾ ਨੇ ਜਿਥੇ ਝੂਠ ਅਤੇ ਪਾਪ ਦੀ ਧਿਰ ਲਈ ਅਜਿਹੀਆਂ ਬਦਤਮੀਜ਼ੀਆਂ ਕਰਨ ਦੀਆਂ ਖੁੱਲ੍ਹਾਂ ਦੇ ਰੱਖੀਆਂ ਸਨ, ਉਥੇ ਸੱਚ ਤੇ ਇਨਸਾਫ਼ ਦੀ ਧਿਰ ਨੂੰ ਕੋਈ ਵੀ ਸਾਰਥਿਕ ਰੋਲ ਨਿਭਾਉਣ ਦੀ ਆਗਿਆ ਦੇਣ ਤੋਂ ਇਨਕਾਰ ਕਰੀ ਰੱਖਿਆ। ਸਭ ਤੋਂ ਪਹਿਲਾਂ ਤਾਂ ਸੀ ਜੇ ਸੀ ਜਿਨ੍ਹਾਂ ਹਲਫ਼ੀਆ ਬਿਆਨਾਂ ਨੂੰ ਪੜਤਾਲ ਲਈ ਅਤੀ ਜ਼ਰੂਰੀ ਸਮਝਦਾ ਸੀ, ਕਮਿਸ਼ਨ ਨੇ ਇਨ੍ਹਾਂ ਵਿੱਚੋਂ ਬਹੁਤਿਆਂ ਨੂੰ ਵਿਚਾਰਨ ਤੋਂ ਹੀ ਇਨਕਾਰ ਕਰ ਦਿੱਤਾ ਸੀ। ਉਸ ਤੋਂ ਬਾਅਦ ਸੀ ਜੇ ਸੀ ਅੱਠ ਚੁਣਵੇਂ ਤੇ ਚੋਟੀ ਦੇ ਸਰਕਾਰੀ ਅਹੁਦੇਦਾਰਾਂ ਅਤੇ ਸਿਵਲ ਤੇ ਡਿਫ਼ੈਂਸ ਅਧਿਕਾਰੀਆਂ ਨੂੰ, ਜਿਵੇਂ ਕਿ ਲੈਫ਼ਟੀਨੈਂਟ ਗਵਰਨਰ, ਹੋਮ ਸਕੱਤਰ, ਪੁਲਿਸ ਕਮਿਸ਼ਨਰ ਆਦਿ, ਜੋ ਅਮਨ ਤੇ ਕਾਨੂੰਨ ਦੀ ਰਾਖੀ ਕਰਨ ਲਈ ਜ਼ਿੰਮੇਵਾਰ ਬਣਦੇ ਸਨ ਅਤੇ ਜਿਸ ਕਰਕੇ ਜਿਨ੍ਹਾਂ ਦੀਆਂ ਗਵਾਹੀਆਂ ਬਹੁਤ ਹੀ ਭਾਰੀ ਅਹਿਮੀਅਤ ਰੱਖਦੀਆਂ ਸਨ, ਉਨ੍ਹਾਂ ਨਾਲ ਸੀ ਜੇ ਸੀ ਦੇ ਵਕੀਲਾਂ ਨੇ ਜਿਰਹਾ ਕਰਨ ਦਾ ਮੌਕਾ ਦਿੱਤੇ ਜਾਣ ਦੀ ਅਪੀਲ ਕੀਤੀ ਸੀ। ਪਰ ਜਸਟਿਸ ਮਿਸ਼ਰਾ ਨੇ ਇਸ ਪੂਰੀ ਤਰ੍ਹਾਂ ਯੋਗ ਅਤੇ ਹੱਕੀ

ਮੰਗ ਨੂੰ ਬਹੁਤ ਹੀ ਹਕਾਰਤ ਨਾਲ ਠੁਕਰਾ ਦਿੱਤਾ ਸੀ। ਤੀਜਾ, ਕਮਿਸ਼ਨ ਦੀ ਪੜਤਾਲੀਆ ਏਜੰਸੀ ਨੇ ਕੁੱਲ 30 ਹਲਫ਼ੀਆ ਬਿਆਨਾਂ ਨੂੰ ਪੜਤਾਲ ਕਰਨ ਲਈ ਚੁਣਿਆ ਸੀ। ਪਰ ਉਸ ਨੇ ਲੋਹੜਾ ਇਹ ਮਾਰਿਆ ਸੀ ਕਿ ਐੱਚ ਕੇ ਐੱਲ ਭਗਤ ਦੇ ਖ਼ਿਲਾਫ਼ ਦਿੱਤੇ ਕਿਸੇ ਵੀ ਹਲਫ਼ੀਆ ਬਿਆਨ ਨੂੰ ਛਾਣਬੀਣ ਦੇ ਯੋਗ ਨਹੀਂ ਸਮਝਿਆ ਸੀ, ਜਦੋਂ ਕਿ ਕਤਲੇਆਮ ਦੌਰਾਨ ਸਭ ਨਾਲੋਂ ਭੈੜੀ ਅਤੇ ਵੱਧ ਵੱਢ ਟੁੱਕ ਐੱਚ ਕੇ ਐੱਲ ਭਗਤ ਦੇ ਚੋਣ ਖੇਤਰ (ਪੂਰਬੀ ਦਿੱਲੀ) ਵਿਚ ਹੀ ਹੋਈ ਸੀ ਅਤੇ ਭਗਤ ਦੀ ਜੁਰਮ ਵਿਚ ਸ਼ਮੂਲੀਅਤ ਬਾਰੇ ਅਨੇਕਾਂ ਗਵਾਹਾਂ ਨੇ ਠੋਸ ਤੱਥ ਅਤੇ ਸਬੂਤ ਮੁਹੱਈਆ ਕੀਤੇ ਸਨ। ਚੌਥਾ, ਕੁੱਝ ਅਜਿਹੇ ਮਹੱਤਵਪੂਰਨ ਦਸਤਾਵੇਜ਼ ਜੋ ਸੀ ਜੇ ਸੀ ਵੱਲੋਂ ਉਚੇਚੀ ਮੰਗ ਕਰਨ 'ਤੇ ਮੰਗਵਾਏ ਗਏ ਸਨ, ਕਮਿਸ਼ਨ ਨੇ ਉਹ ਸੀ ਜੇ ਸੀ ਨੂੰ ਦਿਖਾਉਣ ਤੋਂ ਹੀ ਇਨਕਾਰ ਕਰ ਦਿੱਤਾ ਸੀ। ਪੰਜਵਾਂ, ਕਮਿਸ਼ਨ ਨੇ ਸੀ ਜੇ ਸੀ ਨੂੰ ਪੜਤਾਲੀਆ ਏਜੰਸੀਆਂ ਦੀਆਂ ਰਿਪੋਰਟਾਂ ਦੇਣ ਤੋਂ ਕੋਰਾ ਜਵਾਬ ਦੇ ਦਿੱਤਾ ਸੀ। ਇਸ ਦਾ ਭਾਵ ਸੀ ਕਿ ਸੀ ਜੇ ਸੀ ਨੂੰ ਛਾਣਬੀਣ ਦੀ ਕੁਆਲਟੀ ਪਰਖਣ ਦਾ ਕੋਈ ਮੌਕਾ ਨਹੀਂ ਸੀ ਦਿੱਤਾ ਗਿਆ। ਕਮਿਸ਼ਨ ਨੇ ਗਵਾਹੀਆਂ ਦੇਣ ਵਾਲੇ ਮਜ਼ਲੂਮਾਂ ਨੂੰ ਅਸਰਦਾਰ ਸੁਰੱਖਿਆ ਮੁਹੱਈਆ ਕਰਨ ਦੀ ਸੀ ਜੇ ਸੀ ਦੀ ਮੰਗ ਅਮਲੀ ਤੌਰ 'ਤੇ ਅਣਸੁਣੀ ਕਰ ਦਿੱਤੀ ਸੀ। ਜੇਕਰ ਕਮਿਸ਼ਨ ਨੇ ਸੀ ਜੇ ਸੀ ਨੂੰ ਭਰੋਸੇ ਵਿਚ ਲਿਆ ਹੁੰਦਾ ਅਤੇ ਮਹੱਤਵਪੂਰਨ ਅਧਿਕਾਰੀਆਂ, ਜਿਸ ਤਰ੍ਹਾਂ ਕਿ ਆਰ ਐੱਸ ਸੇਠੀ ਨਾਲ ਜਿਰਹਾ ਕਰਨ ਦੀ ਇਜਾਜ਼ਤ ਦਿੱਤੀ ਹੁੰਦੀ ਤਾਂ ਗੁਨਾਹ ਕਰਨ ਅਤੇ ਇਸ ਨੂੰ ਦਬਾਉਣ ਲਈ ਸਿਆਸੀ ਤਾਕਤ ਅਤੇ ਅਸਰ ਰਸੂਖ਼ ਦੀ ਦੁਰਵਰਤੋਂ ਸੰਬੰਧੀ ਬਹੁਤ ਹੀ ਅਹਿਮ ਜਾਣਕਾਰੀ ਹਾਸਲ ਕੀਤੀ ਤੇ ਦਰਜ ਕੀਤੀ ਜਾ ਸਕਦੀ ਸੀ।[89]

ਜਸਟਿਸ ਮਿਸ਼ਰਾ ਦੇ ਇਸ ਰਵੱਈਏ ਨੇ ਸੀ ਜੇ ਸੀ ਨੂੰ ਏਨਾ ਮਜਬੂਰ ਤੇ ਦੁਖੀ ਕਰ ਦਿੱਤਾ ਸੀ ਕਿ ਉਸ ਨੂੰ ਕਮਿਸ਼ਨ ਬਾਰੇ ਇਹ ਅਜਿਹੀ ਸਖ਼ਤ ਟਿੱਪਣੀ ਕਰਨ ਲਈ ਮਜਬੂਰ ਹੋਣਾ ਪੈ ਗਿਆ ਸੀ ਜੋ ਕਿ ਸੁਪਰੀਮ ਕੋਰਟ ਦੇ ਕਿਸੇ ਸਾਬਕਾ ਚੀਫ਼ ਜਸਟਿਸ ਵੱਲੋਂ ਕਿਸੇ ਸੇਵਾ ਨਿਭਾਅ ਰਹੇ ਸੁਪਰੀਮ ਕੋਰਟ ਦੇ ਜੱਜ ਖ਼ਿਲਾਫ਼ ਕੀਤੀ ਗਈ ਸ਼ਾਇਦ ਸਭ ਨਾਲੋਂ ਸਖ਼ਤ ਟਿੱਪਣੀ ਹੋਵੇਗੀ। ਪਰ ਕਿਉਂਕਿ ਜਸਟਿਸ ਮਿਸ਼ਰਾ ਨੇ ਇਕ ਨਹੀਂ, ਕਈ ਕਾਰੇ ਅਜਿਹੇ ਕਰ ਮਾਰੇ ਸਨ, ਜਿਹੜੇ ਕਿਸੇ ਅਦਾਲਤੀ ਕਮਿਸ਼ਨ ਨੇ ਇਤਿਹਾਸ ਵਿਚ ਪਹਿਲਾਂ ਕਦੇ ਨਹੀਂ ਸਨ ਕੀਤੇ। ਇਸ ਕਰਕੇ ਉਹ ਸੁਪਰੀਮ ਕੋਰਟ ਦੇ ਕਿਸੇ ਸਾਬਕਾ ਚੀਫ਼ ਜਸਟਿਸ ਕੋਲੋਂ ਕਿਸੇ ਦੂਸਰੇ ਜੱਜ ਨੂੰ ਇਤਿਹਾਸ ਵਿਚ ਪਹਿਲੀ ਵਾਰ ਪਾਈ ਗਈ ਅਜਿਹੀ ਫਿਟਕਾਰ ਦਾ ਹੱਕਦਾਰ ਬਣਦਾ ਸੀ। ਸੀ ਜੇ ਸੀ ਦੀ ਫਿਟਕਾਰ ਦੇ ਸ਼ਬਦ ਇਹ ਸਨ : 'ਕਮਿਸ਼ਨ ਦੁਆਰਾ ਧਾਰਨ ਕੀਤਾ ਗਿਆ ਗ਼ੈਰ-ਤਰੀਕਾਕਾਰ ਉਨ੍ਹਾਂ ਲੋਕਾਂ ਦੇ ਮਨੋਰਥਾਂ ਦੀ ਪੱਖ ਪੂਰਤੀ ਕਰਦਾ ਹੈ, ਜੋ ਦੋਸ਼ੀਆਂ ਨੂੰ ਓਟ ਮੁਹੱਈਆ ਕਰਨ ਅਤੇ ਸੱਚ ਨੂੰ ਦਬਾਉਣ ਵਿਚ ਰੁਚੀ ਰੱਖਦੇ ਹਨ।'[90] ਇਹ ਕਹਿ ਕੇ ਸੀ ਜੇ ਸੀ ਨੇ ਬੇਹੱਦ ਦੁਖੀ ਮਨ ਨਾਲ ਆਪਣੇ ਆਪ ਨੂੰ ਕਮਿਸ਼ਨ ਦੀ ਕਾਰਵਾਈ ਨਾਲੋਂ ਵੱਖ ਕਰਨ ਦਾ ਫ਼ੈਸਲਾ ਕਰ ਲਿਆ ਸੀ।

ਮਿਸ਼ਰਾ ਕਮਿਸ਼ਨ ਦੇ ਇਨ੍ਹਾਂ ਲੱਛਣਾਂ ਤੋਂ ਉਸ ਦੁਆਰਾ ਅਗਸਤ 1986 ਵਿਚ ਜਾ ਕੇ ਅੰਤਿਮ ਰੂਪ ਵਿਚ ਤਿਆਰ ਕੀਤੀ ਗਈ ਰਿਪੋਰਟ ਬਾਰੇ ਅਨੁਮਾਨ ਲਗਾਉਣਾ ਔਖਾ ਨਹੀਂ ਰਹਿ ਜਾਂਦਾ। ਮਿਸ਼ਰਾ ਕਮਿਸ਼ਨ ਆਪਣੀ ਰਿਪੋਰਟ ਵਿਚ ਇਸ ਨਿਰਣੇ 'ਤੇ ਪਹੁੰਚਿਆ ਸੀ ਕਿ 'ਮੁੱਢਲੇ ਪੜਾਅ 'ਤੇ ਦੰਗੇ ਆਪ-ਮੁਹਾਰੇ ਸ਼ੁਰੂ ਹੋਏ ਸਨ, ਪਰ ਪਿੱਛੋਂ

ਜਾ ਕੇ ਉਨ੍ਹਾਂ ਜਥੇਬੰਦ ਰੂਪ ਅਖ਼ਤਿਆਰ ਕਰ ਲਿਆ ਸੀ। ਆਪ-ਮੁਹਾਰੇ ਪ੍ਰਤਿਕਰਮ ਤੋਂ ਜਥੇਬੰਦ ਦੰਗਿਆਂ ਦੀ ਸ਼ਕਲ ਗ੍ਰਹਿਣ ਕਰ ਜਾਣ ਦੀ ਇਹ ਤਬਦੀਲੀ ਸਮਾਜ ਵਿਰੋਧੀ ਤੱਤਾਂ ਦੁਆਰਾ ਹਾਲਾਤ ਦੀ ਵਾਗਡੋਰ ਸੰਭਾਲ ਲੈਣ ਸਦਕਾ ਹੋਈ ਸੀ... ਇਸ ਤਰ੍ਹਾਂ ਅਤੇ ਇਨ੍ਹਾਂ ਅਰਥਾਂ ਵਿਚ ਦਿੱਲੀ ਵਿਚ ਹੋਈ ਹਿੰਸਾ ਜਥੇਬੰਦ ਜ਼ਰੂਰ ਕੀਤੀ ਗਈ ਸੀ, ਪਰ ਜਥੇਬੰਦ ਕਰਨ ਦਾ ਇਹ ਕੰਮ ਕਿਸੇ ਰਾਜਸੀ ਪਾਰਟੀ ਜਾਂ ਵਿਅਕਤੀਆਂ ਦੇ ਕਿਸੇ ਖ਼ਾਸ ਗਰੁੱਪ ਨੇ ਨਹੀਂ ਸੀ ਕੀਤਾ, ਸਗੋਂ ਸਮਾਜ ਵਿਰੋਧੀ ਅਨਸਰਾਂ ਦੁਆਰਾ ਕੀਤਾ ਗਿਆ ਸੀ, ਜਿਨ੍ਹਾਂ ਦੀ ਭਾਰਤ ਦੀ ਰਾਜਧਾਨੀ ਅੰਦਰ ਚੋਖੀ ਭਰਮਾਰ ਹੈ ਅਤੇ ਜਿਨ੍ਹਾਂ ਦੀ ਸ਼ਕਤੀ ਵੀ ਬੇਪਨਾਹ ਹੈ।' ਇਸ ਤਰ੍ਹਾਂ ਮਿਸ਼ਰਾ ਕਮਿਸ਼ਨ ਨੇ ਦੇਸ਼ ਦੇ ਰਾਜਸੀ ਹੁਕਮਰਾਨਾਂ ਅਤੇ ਦਿੱਲੀ ਦੇ ਪ੍ਰਮੁੱਖ ਰਾਜਸੀ ਆਗੂਆਂ ਨੂੰ ਸਾਰੇ ਜੁਰਮ ਤੋਂ ਸੁਰਖ਼ਰੂ ਕਰ ਦਿੱਤਾ ਸੀ ਅਤੇ ਦੋਸ਼ ਦਾ ਸਾਰਾ ਭਾਂਡਾ ਗੁੰਡਿਆਂ ਦੇ ਸਿਰ 'ਤੇ ਜਾਂ ਪੁਲਿਸ ਉੱਤੇ, ਉਹ ਵੀ ਹੇਠਲੇ ਪੱਧਰਾਂ 'ਤੇ, ਭੰਨ ਦਿੱਤਾ ਸੀ। ਹਾਲਾਂਕਿ ਸੀ ਜੇ ਸੀ ਨੇ ਦਿੱਲੀ ਦੇ ਤਿੰਨ ਲੋਕ ਸਭਾ ਮੈਂਬਰਾਂ ਅਤੇ ਦਸ ਕੌਂਸਲਰਾਂ ਬਾਰੇ ਕਮਿਸ਼ਨ ਨੂੰ ਬਹੁਤ ਹੀ ਠੋਸ ਅਤੇ ਅਹਿਮ ਜਾਣਕਾਰੀ ਮੁਹੱਈਆ ਕਰਵਾਈ ਸੀ।[91] ਪਰ ਰਿਪੋਰਟ ਵਿਚ ਇਸ ਦਾ ਉੱਕਾ ਹੀ ਕੋਈ ਜ਼ਿਕਰ ਨਹੀਂ ਸੀ ਕੀਤਾ ਗਿਆ, ਭਾਵੇਂ ਕਿ ਹੁਕਮਰਾਨ ਪਾਰਟੀ ਦੇ 19 ਹੇਠਲੇ ਪੱਧਰ ਦੇ ਕਰਿੰਦਿਆਂ ਦੀ ਹਿੰਸਾ ਵਿਚ ਸ਼ਮੂਲੀਅਤ ਦਾ ਤੱਥ ਕਬੂਲ ਕਰ ਲਿਆ ਗਿਆ ਸੀ। ਐੱਚ ਕੇ ਐੱਲ ਭਗਤ ਦਾ ਰਿਪੋਰਟ ਵਿਚ ਜ਼ਿਕਰ ਜ਼ਰੂਰ ਕੀਤਾ ਗਿਆ ਸੀ, ਪਰ ਬਹੁਤ ਹੀ ਖੋਟੇ ਮੰਤਵ ਨਾਲ। ਕਮਿਸ਼ਨ ਨੇ ਆਪਣੀਆਂ ਨਿਰਧਾਰਤ ਮੱਦਾਂ ਦੇ ਘੇਰੇ ਤੋਂ ਬਾਹਰ ਜਾ ਕੇ ਐੱਚ ਕੇ ਐੱਲ ਭਗਤ ਨੂੰ ਪੂਰਾ ਦੁੱਧ ਧੋਤਾ ਸਾਬਤ ਕਰਨ ਲਈ ਪੂਰਾ ਜ਼ੋਰ ਲਾ ਦਿੱਤਾ ਸੀ। ਹਲਫ਼ੀਆ ਬਿਆਨਾਂ ਵਿਚ ਐੱਚ ਕੇ ਐੱਲ ਭਗਤ ਦੇ ਖ਼ਿਲਾਫ਼ ਪੇਸ਼ ਕੀਤੇ ਗਏ ਠੋਸ ਤੱਥਾਂ ਨੂੰ ਇਹ ਕਹਿ ਕੇ ਰੱਦ ਕਰ ਦਿੱਤਾ ਸੀ ਕਿ 'ਇਹ ਦੋਸ਼ ਬਹੁਤੇ ਨਿਸਚਿਤ ਤੇ ਸਿੱਕੇਬੰਦ ਨਹੀਂ ਹਨ।' ਕਮਿਸ਼ਨ ਨੇ ਜੇਕਰ ਏਨੀ ਗੱਲ ਕਹਿ ਕੇ ਹੀ ਸਬਰ ਕਰ ਲਿਆ ਹੁੰਦਾ ਤਾਂ ਇਹ ਤਰਫ਼ਦਾਰੀ ਬਹੁਤੀ ਕੁੱਢਰ ਨਹੀਂ ਸੀ ਲੱਗਣੀ। ਪਰ ਉਸ ਨੇ ਤਾਂ ਹੱਦ ਹੀ ਮੁਕਾ ਦਿੱਤੀ ਸੀ। ਕਮਿਸ਼ਨ ਮੁਤਾਬਿਕ 'ਸ੍ਰੀ ਐੱਚ ਕੇ ਐੱਲ ਭਗਤ ਇਕ ਮੌਜੂਦਾ ਮੈਂਬਰ ਪਾਰਲੀਮੈਂਟ ਅਤੇ ਵਜ਼ੀਰ ਹੋਣ ਦੇ ਨਾਤੇ ਅਜਿਹੀ ਬਦਸਲੂਕੀ ਕਰ ਹੀ ਨਹੀਂ ਸੀ ਸਕਦਾ, ਜੋ ਕਿ ਉਸ ਦੇ ਨਾਂ ਲਾਈ ਜਾਂਦੀ ਹੈ। ਕਿਉਂਕਿ ਉਸ ਦੇ ਹਲਕੇ ਵਿਚ ਵੱਡੀ ਬਹੁ-ਗਿਣਤੀ ਵਿਚ ਸਿੱਖ ਵੋਟਰ ਰਹਿੰਦੇ ਹਨ ਅਤੇ ਭਗਤ ਆਪਣੇ ਵੋਟਰਾਂ ਪ੍ਰਤਿ ਇਕ ਜਮਹੂਰੀ ਸਿਆਸਤਦਾਨ ਤੇ ਵਤੀਰੇ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਸਿੱਖਾਂ ਦੀ ਆਪਣੇ ਪ੍ਰਤਿ ਹਮਦਰਦੀ ਗੁਆ ਲੈਣ ਦਾ ਕਰਮ ਨਹੀਂ ਸੀ ਕਰ ਸਕਦਾ।' ਜਸਟਿਸ ਮਿਸ਼ਰਾ ਨੇ ਇਹ ਅਤੇ ਇਸ ਤੋਂ ਵੀ ਵੱਧ ਕੁੱਢਰ ਗੱਲ ਕਰਦਿਆਂ ਹੋਇਆਂ ਰਤੀ ਸ਼ਰਮ ਮਹਿਸੂਸ ਨਾ ਕੀਤੀ ਕਿ 'ਦੰਗਿਆਂ ਤੋਂ ਸੱਤ ਅੱਠ ਹਫ਼ਤਿਆਂ ਬਾਅਦ ਹੀ ਲੋਕ ਸਭਾ ਦੀ ਚੋਣ ਅੰਦਰ ਸਿੱਖ ਭਾਈਚਾਰੇ ਦੇ ਕੁੱਝ ਮੈਂਬਰਾਂ ਵੱਲੋਂ ਸ੍ਰੀ ਭਗਤ ਦੇ ਹੱਕ ਵਿਚ ਕੰਮ ਕਰਨ ਦੇ ਨਿੱਗਰ ਸਬੂਤ ਮਿਲਦੇ ਹਨ।'

ਜਸਟਿਸ ਮਿਸ਼ਰਾ ਦੁਆਰਾ ਨਿਭਾਈ ਗਈ ਇਸ ਵੱਡਮੁੱਲੀ ਸੇਵਾ ਦੇ ਇਵਜ਼ ਵਿਚ ਉਸ ਨੂੰ ਸੁਪਰੀਮ ਕੋਰਟ ਦੇ ਚੀਫ਼ ਜਸਟਿਸ ਦੇ ਅਹੁਦੇ ਨਾਲ ਨਿਵਾਜਿਆ ਗਿਆ ਸੀ ਅਤੇ ਰਿਟਾਇਰ ਹੋਣ ਤੋਂ ਬਾਅਦ ਨਰਸਿਮ੍ਹਾ ਰਾਓ ਨੇ ਪਹਿਲਾਂ ਉਸ ਨੂੰ 1992 ਵਿਚ ਨੈਸ਼ਨਲ ਹਿਊਮਨ ਰਾਈਟਸ ਕਮਿਸ਼ਨ ਦਾ ਚੇਅਰਮੈਨ ਥਾਪਿਆ ਤੇ ਫਿਰ ਰਸਮੀ ਤੌਰ 'ਤੇ ਕਾਂਗਰਸੀ ਪਾਰਟੀ ਵਿਚ ਬੁੱਕਲ ਵਿਚ ਲੈ ਲੈਣ ਤੋਂ ਬਾਅਦ ਉਸ ਨੂੰ ਰਾਜ ਸਭਾ ਦਾ ਮੈਂਬਰ ਨਾਮਜ਼ਦ ਕੀਤਾ ਗਿਆ।

# ਇਨਸਾਫ਼ ਦਾ ਘਾਤ ਤੇ ਗਰਭਪਾਤ

ਕਤਲੇਆਮ ਤੋਂ ਬਾਅਦ ਛੇਤੀ ਹੀ ਪੁਲੀਸ ਦੇ ਸਮੁੱਚੇ ਰੋਲ ਦੀ ਛਾਣ-ਬੀਣ ਕਰਨ ਲਈ ਦਿੱਲੀ ਪੁਲੀਸ ਦੇ ਅਡੀਸ਼ਨਲ ਕਮਿਸ਼ਨਰ ਸ੍ਰੀ ਵੇਦ ਪੀ ਮਰਵਾਹ ਦੀ ਅਗਵਾਈ ਹੇਠ ਇਕ ਕਮਿਸ਼ਨ ਬਿਠਾਇਆ ਗਿਆ ਸੀ, ਜਿਸ ਨੇ 1985 ਦੇ ਮੱਧ ਤਕ ਆਪਣੀ ਰਿਪੋਰਟ ਪੇਸ਼ ਕਰਨੀ ਸੀ। ਪਰ ਬਾਅਦ ਵਿਚ ਜਦੋਂ ਮਿਸ਼ਰਾ ਕਮਿਸ਼ਨ ਨਾਮਜ਼ਦ ਹੋ ਗਿਆ ਤਾਂ ਮਰਵਾਹ ਕਮਿਸ਼ਨ ਨੂੰ ਸੌਂਪਿਆ ਗਿਆ ਕਾਰਜ ਵੀ ਮਿਸ਼ਰਾ ਕਮਿਸ਼ਨ ਦੇ ਹਵਾਲੇ ਕਰ ਦਿੱਤਾ ਗਿਆ ਸੀ। ਮਰਵਾਹ ਦੁਆਰਾ ਇਕੱਠਾ ਕੀਤਾ ਗਿਆ ਸਾਰਾ ਰਿਕਾਰਡ, ਜਿਸ ਵਿਚ ਉਸ ਦੀਆਂ ਕੁੱਝ ਬਹੁਤ ਹੀ ਅਹਿਮ ਹੱਥ-ਲਿਖਤ ਟਿਪਣੀਆਂ ਤੋਂ ਇਲਾਵਾ ਹੋਰ ਬਹੁਤ ਸਾਰੇ ਦੁਰਲੱਭ ਦਸਤਾਵੇਜ਼ ਸਨ, ਸਰਕਾਰ ਨੇ ਫੜ ਕੇ ਮਿਸ਼ਰਾ ਕਮਿਸ਼ਨ ਦੇ ਸਪੁਰਦ ਕਰ ਦਿੱਤੇ। ਇਸ ਤਰ੍ਹਾਂ ਸਭ ਤੋਂ ਪਹਿਲੇ ਕਮਿਸ਼ਨ ਦਾ ਅੱਧ ਵਿਚਾਲੇ ਹੀ ਭੋਗ ਪਾ ਦਿੱਤਾ ਗਿਆ ਸੀ। ਬਾਅਦ ਵਿਚ ਜਾ ਕੇ ਕਾਇਮ ਕੀਤੇ ਗਏ ਹਰ ਕਮਿਸ਼ਨ ਤੇ ਕਮੇਟੀ ਨੂੰ ਕਿਸੇ ਇਕ ਜਾਂ ਦੂਸਰੇ ਤਰੀਕੇ ਨਾਲ ਨਕਾਰਾ ਕਰ ਦਿੱਤਾ ਗਿਆ ਸੀ।

ਫ਼ਰਵਰੀ 1987 ਵਿਚ ਮਿਸ਼ਰਾ ਕਮਿਸ਼ਨ ਦੀ ਸਿਫ਼ਾਰਸ਼ 'ਤੇ ਪੁਲੀਸ ਦੇ ਰੋਲ ਦੀ ਜਾਂਚ ਪੜਤਾਲ ਕਰਨ ਲਈ ਇਕ ਸੇਵਾ-ਮੁਕਤ ਜੱਜ ਦਲੀਪ ਕਪੂਰ ਤੇ ਸੇਵਾ-ਮੁਕਤ ਆਈ ਏ ਐੱਸ ਅਫ਼ਸਰ ਸ਼੍ਰੀਮਤੀ ਕੁਸਮ ਮਿੱਤਲ 'ਤੇ ਆਧਾਰਿਤ 'ਕਪੂਰ ਮਿੱਤਲ ਕਮੇਟੀ' ਸਥਾਪਤ ਕੀਤੀ ਗਈ। ਤਿੰਨਾਂ ਸਾਲਾਂ ਬਾਅਦ ਸ਼੍ਰੀ ਕਪੂਰ ਨੇ ਤਾਂ ਕਮੇਟੀ ਦੇ ਅਧਿਕਾਰ ਖੇਤਰ ਬਾਰੇ ਸੁਆਲ ਖੜ੍ਹਾ ਕਰ ਕੇ ਕਮੇਟੀ ਦੇ ਕੰਮ-ਕਾਰ ਤੋਂ ਆਪਣਾ ਪੱਲਾ ਛੁਡਾ ਲਿਆ ਸੀ, ਜਦੋਂ ਕਿ ਸ਼੍ਰੀਮਤੀ ਮਿੱਤਲ ਨੇ 72 ਦੋਸ਼ੀ ਪੁਲਸੀਆਂ ਦੀ ਨਿਸ਼ਾਨਦੇਹੀ ਕਰਦੇ ਹੋਏ ਉਨ੍ਹਾਂ 'ਚੋਂ 30 ਅਫ਼ਸਰਾਂ ਨੂੰ ਤੁਰੰਤ ਬਰਖ਼ਾਸਤ ਕਰ ਦੇਣ ਦੀ ਸਿਫ਼ਾਰਸ਼ ਕਰ ਦਿੱਤੀ ਸੀ। ਪਰ 22 ਸਾਲ ਬੀਤ ਜਾਣ ਦੇ ਬਾਵਜੂਦ ਅਜੇ ਤਕ ਕਿਸੇ ਇਕ ਵੀ ਦੋਸ਼ੀ ਪੁਲੀਸ ਅਫ਼ਸਰ ਦਾ ਵਾਲ ਵਿੰਗਾ ਨਹੀਂ ਹੋਇਆ। ਮਿਸ਼ਰਾ ਕਮਿਸ਼ਨ ਦੀ ਹੀ ਸਿਫ਼ਾਰਸ਼ ਉੱਤੇ ਇਕ ਹੋਰ ਕਮੇਟੀ, ਜਿਸ ਨੂੰ 'ਜੈਨ ਬੈਨਰਜੀ ਕਮੇਟੀ' ਦਾ ਨਾਂ ਦਿੱਤਾ ਗਿਆ, ਕਾਇਮ ਕੀਤੀ ਗਈ ਸੀ ਜਿਸ ਨੇ ਅਗਸਤ 1987 ਵਿਚ ਸੱਜਣ ਕੁਮਾਰ ਤੇ ਹੋਰਨਾਂ ਵਿਰੁੱਧ ਮੁਕੱਦਮੇ ਦਾਇਰ ਕਰਨ ਦੀ ਸਿਫ਼ਾਰਸ਼ ਕੀਤੀ ਸੀ। ਇਨਸਾਫ਼ਪਸੰਦ ਤਾਕਤਾਂ ਦੇ ਲੱਖ ਜ਼ੋਰ ਲਾਉਣ ਦੇ ਬਾਵਜੂਦ ਜੈਨ ਬੈਨਰਜੀ ਕਮੇਟੀ ਦੀਆਂ ਸਿਫ਼ਾਰਸ਼ਾਂ ਉੱਤੇ ਕੋਈ ਵੀ ਅਸਰਦਾਰ ਕਾਰਵਾਈ ਨਹੀਂ ਹੋਈ। ਕਾਰਨ ਇਹ ਕਿ ਕਿਸੇ ਵੀ ਰਾਜਸੀ ਹੁਕਮਰਾਨ ਨੇ ਦੋਸ਼ੀਆਂ ਨੂੰ ਹੱਥ ਪਾਉਣ ਦਾ ਦਿਲੀ ਇਰਾਦਾ ਤੇ ਦਮ ਨਹੀਂ ਵਿਖਾਇਆ। 23 ਮਾਰਚ, 1990 ਨੂੰ ਜਸਟਿਸ ਸੁਬਰਾਮਨੀਅਮ ਪੋਟੀ ਤੇ ਉਸ ਦੇ ਨਾਲ ਇਕ ਈਮਾਨਦਾਰ ਤੇ ਖਰੇ ਪੁਲੀਸ ਅਫ਼ਸਰ ਪਦਮ ਏ ਰੋਸ਼ਾ ਦੀ ਅਗਵਾਈ ਹੇਠ 'ਪੋਟੀ ਰੋਸ਼ਾ ਕਮੇਟੀ' ਸਥਾਪਤ ਕੀਤੀ ਗਈ, ਜਿਸ ਨੇ ਜੈਨ ਬੈਨਰਜੀ ਕਮੇਟੀ ਦੇ ਅਣਕੀਤੇ ਕਾਰਜਾਂ ਨੂੰ ਨੇਪਰੇ ਚਾੜ੍ਹਨਾ ਸੀ। 22 ਸਤੰਬਰ, 1990 ਨੂੰ ਜਦ ਇਸ ਕਮੇਟੀ ਦੀ ਛੇਆਂ ਮਹੀਨਿਆਂ ਦੀ ਮਿਆਦ ਪੂਰੀ ਹੋ ਗਈ ਤਾਂ ਇਸ ਨੇ ਉਥੇ ਹੀ ਕੰਮ ਕਰਨਾ ਬੰਦ ਕਰ ਦਿੱਤਾ। ਇਸ ਤੋਂ ਬਾਅਦ ਸਰਕਾਰ ਨੇ 'ਪੋਟੀ ਰੋਸ਼ਾ ਕਮੇਟੀ' ਦਾ ਵਿਚਾਲੇ ਛੱਡਿਆ ਕਾਰਜ ਨੇਪਰੇ ਚਾੜ੍ਹਨ ਲਈ 'ਜੈਨ ਅਗਰਵਾਲ ਕਮੇਟੀ' ਦੇ ਨਾਂ ਹੇਠ ਇਕ ਹੋਰ ਕਮੇਟੀ ਬਣਾ ਦਿੱਤੀ। ਇਸ ਕਮੇਟੀ ਨੇ ਹਰਕਿਸ਼ਨ ਲਾਲ ਭਗਤ, ਸੱਜਣ ਕੁਮਾਰ, ਜਗਦੀਸ਼ ਟਾਇਟਲਰ ਤੇ ਧਰਮ ਦਾਸ ਸ਼ਾਸਤਰੀ ਵਰਗੇ ਨਾਮੀ ਮੁਜਰਮਾਂ ਖ਼ਿਲਾਫ਼ ਮੁਕੱਦਮੇ ਦਾਇਰ ਕਰਨ ਦੀ ਸਿਫ਼ਾਰਸ਼ ਕੀਤੀ। 30 ਜੂਨ, 1993 ਨੂੰ ਇਸ ਕਮੇਟੀ ਦਾ

ਭੋਗ ਪਾ ਦਿੱਤਾ ਗਿਆ ਅਤੇ ਉਸ ਦੀਆਂ ਸਿਫ਼ਾਰਸ਼ਾਂ ਉੱਤੇ ਅਮਲ ਕਰਨ ਦਾ ਕੰਮ ਥਾਏਂ ਜਾਮ ਹੋ ਕੇ ਰਹਿ ਗਿਆ। ਮਿਸ਼ਰਾ ਕਮਿਸ਼ਨ ਦੀ ਹੀ ਸਿਫ਼ਾਰਸ਼ ਉੱਤੇ, ਕਤਲੇਆਮ ਦੌਰਾਨ ਹੋਈਆਂ ਕੁੱਲ ਮੌਤਾਂ ਦਾ ਵੇਰਵਾ ਇਕੱਠਾ ਕਰਨ ਲਈ ਇਕ ਹੋਰ ਕਮੇਟੀ—'ਆਹੂਜਾ ਕਮੇਟੀ'—ਕਾਇਮ ਕੀਤੀ ਗਈ ਸੀ। ਅਗਸਤ 1987 ਵਿਚ ਇਸ ਕਮੇਟੀ ਨੇ ਆਪਣੀ ਰਿਪੋਰਟ ਪੇਸ਼ ਕਰਦਿਆਂ ਮੌਤਾਂ ਦੀ ਕੁੱਲ ਸੰਖਿਆ 2733 ਦਰਸਾਈ ਸੀ, ਜੋ ਕਿ ਹਕੀਕਤ ਨਾਲੋਂ ਜ਼ਾਹਰਾ ਤੌਰ 'ਤੇ ਘੱਟ ਹੈ। ਪੀੜਤਾਂ ਦੇ ਮੁੜ-ਵਸੇਬੇ ਲਈ 1985 ਵਿਚ ਗੁਰਦਿਆਲ ਸਿੰਘ ਢਿੱਲੋਂ ਦੀ ਅਗਵਾਈ ਹੇਠ ਇਕ ਕਮੇਟੀ ਸਥਾਪਤ ਕੀਤੀ ਗਈ ਸੀ। ਬੀਮਾ ਕੰਪਨੀਆਂ ਨੇ ਤਕਨੀਕੀ ਅੜਿਕੇ ਲਾ ਕੇ ਇਸ ਕਮੇਟੀ ਦੁਆਰਾ ਸੁਝਾਏ ਗਏ ਮੁਆਵਜ਼ੇ ਦੇਣ ਤੋਂ ਇਨਕਾਰ ਕਰੀ ਰੱਖਿਆ। ਜਦ ਅਪਾਰ ਦੁੱਗਲ ਨਾਂ ਦੇ ਇਕ ਨੇਕ-ਦਿਲ ਅਫ਼ਸਰ ਨੇ ਪੀੜਤ ਸਿੱਖਾਂ ਨੂੰ ਮੁਆਵਜ਼ੇ ਦੁਆਉਣ ਲਈ ਈਮਾਨਦਾਰ ਯਤਨ ਕਰਨੇ ਚਾਹੇ ਤਾਂ ਉਸ ਨੂੰ ਪੁੱਜ ਕੇ ਖੱਜਲ-ਖ਼ੁਆਰ ਕੀਤਾ ਗਿਆ। ਇਥੋਂ ਤਕ ਕਿ ਸੇਵਾ-ਮੁਕਤ ਹੋਣ ਤੋਂ ਬਾਅਦ ਵੀ ਉਸ ਦਾ ਖਹਿੜਾ ਨਹੀਂ ਛੱਡਿਆ। ਦਸੰਬਰ 1993 ਵਿਚ ਦਿੱਲੀ ਦੇ ਤਤਕਾਲੀ ਮੁਖ ਮੰਤਰੀ ਸ੍ਰੀ ਮਦਨ ਲਾਲ ਖੁਰਾਣਾ (ਭਾਰਤੀ ਜਨਤਾ ਪਾਰਟੀ) ਨੇ ਸਿੱਖਾਂ ਨਾਲ ਇਨਸਾਫ਼ ਕਰਨ ਦਾ ਪ੍ਰਭਾਵ ਪੈਦਾ ਕਰਨ ਲਈ ਜਸਟਿਸ ਰਣਜੀਤ ਸਿੰਘ ਨਰੂਲਾ ਦੀ ਅਗਵਾਈ ਹੇਠ ਇਕ ਵਿਸ਼ੇਸ਼ ਕਮੇਟੀ ਕਾਇਮ ਕੀਤੀ। ਇਸ ਕਮੇਟੀ ਨੇ ਹਰਕਿਸ਼ਨ ਲਾਲ ਭਗਤ, ਸੱਜਣ ਕੁਮਾਰ ਤੇ ਜਗਦੀਸ਼ ਟਾਇਟਲਰ ਵਰਗੇ ਉਭਰਵੇਂ ਦੋਸ਼ੀਆਂ ਦੇ ਖ਼ਿਲਾਫ਼ ਮੁਕੱਦਮੇ ਦਾਇਰ ਕਰਨ ਦੀ ਮੁੜ ਤੋਂ ਸਿਫ਼ਾਰਸ਼ ਕੀਤੀ। ਪਰ ਇਸ ਕਮੇਟੀ ਦਾ ਅਧਿਕਾਰ ਖੇਤਰ ਸਰਕਾਰ ਨੂੰ 'ਸਲਾਹ' ਦੇਣ ਤਕ ਹੀ ਸੀਮਤ ਸੀ। ਇਸ ਕਰਕੇ ਉਸ ਦੀਆਂ ਸਿਫ਼ਾਰਸ਼ਾਂ ਉੱਤੇ ਕੋਈ ਵੀ ਅਸਰਦਾਰ ਕਾਰਵਾਈ ਨਾ ਹੋ ਸਕੀ। ਸਾਫ਼ ਹੈ ਕਿ ਭਾਰਤੀ ਜਨਤਾ ਪਾਰਟੀ ਵਲੋਂ ਸਿੱਖਾਂ ਦੀਆਂ ਅੱਖਾਂ ਪੂੰਝਣ ਲਈ ਕੀਤੀ ਗਈ ਇਹ ਇਕ ਬੇਕਾਰ ਕਾਰਵਾਈ ਸੀ।

ਭਾਰਤੀ ਜਨਤਾ ਪਾਰਟੀ ਦੀ ਵਾਜਪਾਈ ਸਰਕਾਰ ਵੀ ਤਾਕਤ ਵਿਚ ਆਉਣ ਤੋਂ ਦੋ ਸਾਲ ਤਕ, ਸਿੱਖਾਂ ਨੂੰ ਇਨਸਾਫ਼ ਦਿਵਾਉਣ ਦੇ ਇਸ ਮਸਲੇ ਨੂੰ ਹੱਥ ਲੈਣ ਤੋਂ ਕੰਨੀ ਕਤਰਾਉਂਦੀ ਰਹੀ। ਆਖ਼ਰ ਕੁਝ ਇਨਸਾਫ਼ਪਸੰਦ ਤਾਕਤ ਦੇ ਦਬਾਅ ਕਰਨ ਉਪਰੰਤ ਇਕ ਨਵਾਂ ਪੜਤਾਲੀਆ ਕਮਿਸ਼ਨ ਕਾਇਮ ਕਰਨਾ ਪੈ ਗਿਆ। ਇਸ ਦਾ ਕੰਮ ਸੁਪਰੀਮ ਕੋਰਟ ਦੇ ਇਕ ਸੇਵਾ-ਮੁਕਤ ਜੱਜ ਜੀ ਟੀ ਨਾਨਾਵਤੀ ਨੂੰ ਸੌਂਪਿਆ ਗਿਆ। ਪਰ ਇਸ ਕਮਿਸ਼ਨ ਦੀ ਕਾਰਗੁਜ਼ਾਰੀ ਵੀ ਪਹਿਲਾਂ ਥਾਪੇ ਗਏ ਕਮਿਸ਼ਨਾਂ ਅਤੇ ਕਮੇਟੀਆਂ ਤੋਂ ਕੋਈ ਬਹੁਤੀ ਅਲੱਗ ਨਹੀਂ ਸੀ ਰਹੀ। ਇਸ ਕਮਿਸ਼ਨ ਨੇ ਵੀ ਸੱਚ ਦੀ ਤਹਿ ਤਕ ਜਾਣ ਲਈ ਕੋਈ ਗੰਭੀਰਤਾ ਨਾ ਦਿਖਾਈ। ਕਮਿਸ਼ਨ ਦੀ ਕਾਰਵਾਈ ਨੂੰ ਆਪਣੀ ਅੱਖੀਂ ਤੱਕ ਕੇ ਸ. ਖ਼ੁਸ਼ਵੰਤ ਸਿੰਘ ਨੇ ਭਰੇ ਮਨ ਨਾਲ ਪੱਤਰਕਾਰ ਹਰਿੰਦਰ ਬਵੇਜਾ ਨੂੰ ਦੱਸਿਆ, "ਨਾਨਾਵਤੀ ਕਮਿਸ਼ਨ ਨੇ ਮੈਨੂੰ ਬਹੁਤ ਨਿਰਾਸ਼ ਕੀਤਾ। (ਜਦੋਂ) ਮੈਂ ਕਮਿਸ਼ਨ ਸਾਹਮਣੇ ਆਪਣਾ ਪੱਖ ਪੇਸ਼ ਕਰਨ ਪੁੱਜਾ ਤਾਂ ਉਥੇ ਇਕ ਚਾਹ-ਪਾਰਟੀ ਵਰਗਾ ਮਾਹੌਲ ਸੀ। ਹਰ ਕੋਈ ਇਕ ਦੂਜੇ ਨੂੰ ਮਸ਼ਕਰੀਆਂ ਕਰ ਕਰ ਕੇ ਹੱਸ ਰਿਹਾ ਸੀ।[93]

ਜਿਹੜੇ ਵਿਅਕਤੀ ਸਿੱਖ ਕਤਲੇਆਮ ਦੀ ਯੋਜਨਾ ਬਣਾਉਣ ਵਿਚ ਸਿੱਧੇ ਰੂਪ ਵਿਚ ਸ਼ਾਮਲ ਸਨ ਜਾਂ ਜਿਹਨਾਂ ਦੀਆਂ ਅੱਖਾਂ ਸਾਹਮਣੇ ਇਹ ਸਿਰੇ ਚਾੜ੍ਹਿਆ ਗਿਆ, ਉਨ੍ਹਾਂ ਵਿਚ ਹੋਰਨਾਂ ਤੋਂ ਇਲਾਵਾ ਸੀਨੀਅਰ ਕਾਂਗਰਸੀ ਆਗੂ ਅਰੁਣ ਨਹਿਰੂ, ਪ੍ਰਧਾਨ ਮੰਤਰੀ ਦਾ ਸਲਾਹਕਾਰ ਪੀ ਸੀ ਅਲੈਗਜ਼ੈਂਡਰ ਅਤੇ ਦਿੱਲੀ ਦਾ ਲੈਫ਼ਟੀਨੈਂਟ ਗਵਰਨਰ ਪੀ ਜੀ

ਗਵਈ ਸ਼ਾਮਿਲ ਸਨ। ਪਰ ਨਾਨਾਵਤੀ ਕਮਿਸ਼ਨ ਨੇ ਨਾ ਤਾਂ ਇਨ੍ਹਾਂ ਨੂੰ ਗਵਾਹਾਂ ਵਜੋਂ ਸੱਦਿਆ, ਨਾ ਇਨ੍ਹਾਂ ਵੱਲੋਂ ਹਲਫ਼ਨਾਮੇ ਲਏ ਅਤੇ ਨਾ ਹੀ ਇਨ੍ਹਾਂ 'ਤੇ ਜਿਰਹਾ ਕਰਵਾਈ। ਪਰ ਕਰਵਾਉਂਦਾ ਤਾਂ ਹੀ ਜੇ ਉਸਦੀ ਸੱਚ ਦਾ ਪਤਾ ਲਾਉਣ ਵਿਚ ਕੋਈ ਦਿਲਚਸਪੀ ਹੁੰਦੀ। ਨਾਮਵਰ ਵਕੀਲ ਏ ਜੀ ਨੂਰਾਨੀ ਮੁਤਾਬਿਕ ਅਸਲ ਗੱਲ ਇਹ ਸੀ ਕਿ "ਨਾ ਤਾਂ 1985 ਵਿਚ ਕਾਂਗਰਸ ਸਰਕਾਰ ਦੀ ਤੇ ਨਾ ਹੀ ਹੁਣ 2000 ਵਿਚ ਬੀ ਜੇ ਪੀ ਸਰਕਾਰ ਦੀ ਸੱਚ ਜਾਨਣ ਵਿਚ ਕੋਈ ਰੁਚੀ ਸੀ। ਨਾ ਹੀ ਉਹਨਾਂ ਵੱਲੋਂ ਨਾਮਜ਼ਦ ਕੀਤੇ ਗਏ ਜੱਜ ਹੀ ਅਜਿਹਾ ਕਰਨਾ ਚਾਹੁੰਦੇ ਸਨ।"[94]

ਲਗਭਗ ਪੰਜ ਸਾਲ ਦਾ ਸਮਾਂ ਬਰਬਾਦ ਕਰਕੇ ਜਸਟਿਸ ਨਾਨਾਵਤੀ ਨੇ 9 ਫ਼ਰਵਰੀ, 2005 ਨੂੰ ਜਿਹੜੀ ਰਿਪੋਰਟ ਪੇਸ਼ ਕੀਤੀ, ਉਸ ਵਿਚ ਮਹੱਤਵਪੂਰਨ ਮੁੱਦਿਆਂ 'ਤੇ ਮਿਸ਼ਰਾ ਕਮਿਸ਼ਨ ਦੇ ਸਿੱਟਿਆਂ ਨੂੰ ਹੀ ਸ਼ਬਦਾਂ ਦੇ ਕੁਝ ਹੇਰ-ਫੇਰ ਨਾਲ ਮੁੜ ਦੁਹਰਾਇਆ ਗਿਆ ਸੀ। ਉਸ ਸਮੇਂ ਕਾਂਗਰਸ ਪਾਰਟੀ ਮੁੜ ਤਾਕਤ ਵਿਚ ਆ ਚੁੱਕੀ ਸੀ। ਜਸਟਿਸ ਨਾਨਾਵਤੀ ਨੇ ਲਿਖਿਆ, "ਇਸ ਗੱਲ ਦਾ ਭੋਰਾ ਭਰ ਵੀ ਸਬੂਤ ਨਹੀਂ ਮਿਲਦਾ ਕਿ ਰਾਜੀਵ ਗਾਂਧੀ ਜਾਂ ਕਿਸੇ ਹੋਰ ਚੋਟੀ ਦੇ ਕਾਂਗਰਸੀ ਆਗੂ ਨੇ ਸਿੱਖਾਂ 'ਤੇ ਹਮਲਿਆਂ ਨੂੰ ਜਥੇਬੰਦ ਕੀਤਾ ਹੋਵੇ ਜਾਂ ਅਜਿਹਾ ਕਰਨ ਲਈ ਕਿਹਾ ਹੋਵੇ। ਜੋ ਵੀ ਕਾਰਵਾਈਆਂ ਹੋਈਆਂ, ਉਹ ਸਥਾਨਿਕ ਪੱਧਰ ਦੇ ਕਾਂਗਰਸੀ ਆਗੂਆਂ ਅਤੇ ਕਾਰਕੁੰਨਾਂ ਵੱਲੋਂ ਹੋਈਆਂ ਅਤੇ ਜਾਪਦਾ ਹੈ ਕਿ ਉਹਨਾਂ ਨੇ ਇਹ ਆਪਣੇ ਨਿੱਜੀ ਸਿਆਸੀ ਹਿੱਤਾਂ ਨੂੰ ਧਿਆਨ ਵਿਚ ਰੱਖ ਕੇ ਕੀਤੀਆਂ...ਗ੍ਰਿਹ ਮੰਤਰੀ ਦੀ ਪੱਧਰ 'ਤੇ ਕੋਈ ਦੇਰੀ ਜਾਂ ਬੇਪ੍ਰਵਾਹੀ ਨਹੀਂ ਸੀ...।"

ਇਸ ਤਰ੍ਹਾਂ ਜਸਟਿਸ ਨਾਨਾਵਤੀ ਨੇ ਚੋਟੀ ਦੇ ਕਾਂਗਰਸੀ ਆਗੂਆਂ ਅਤੇ ਮੰਤਰੀਆਂ ਨੂੰ ਸਾਫ਼ ਸਾਫ਼ ਬਰੀ ਕਰ ਦਿੱਤਾ। ਸਿਰਫ਼ ਸੱਜਣ ਕੁਮਾਰ ਅਤੇ ਜਗਦੀਸ਼ ਟਾਈਟਲਰ ਵਰਗੇ ਦੋ ਤਿੰਨ ਕਾਂਗਰਸੀ ਆਗੂਆਂ ਬਾਰੇ ਹੋਰ ਪੜਤਾਲ ਕਰਵਾਉਣ ਦੀ ਸਿਫ਼ਾਰਸ਼ ਕਰਕੇ ਆਪਣੇ ਵੱਲੋਂ ਮਸਲੇ ਨੂੰ ਸਮੇਟ ਦਿੱਤਾ।

ਜਸਟਿਸ ਨਾਨਾਵਤੀ ਕਮਿਸ਼ਨ ਦੀ ਰਿਪੋਰਟ ਤੋਂ ਬਾਅਦ, ਗੱਲ ਫਿਰ ਮੁੜ ਉਥੇ ਆ ਗਈ, ਜਿਥੇ ਨਵੰਬਰ-ਦਸੰਬਰ 1984 ਵਿਚ ਸੀ। ਪ੍ਰਧਾਨ ਮੰਤਰੀ ਮਨਮੋਹਨ ਸਿੰਘ ਨੇ ਇਸ ਰਿਪੋਰਟ ਬਾਰੇ ਪਾਰਲੀਮੈਂਟ ਵਿਚ ਬੋਲਦਿਆਂ ਕਿਹਾ ਸੀ, "ਅਸੀਂ ਸਾਰੇ ਜਾਣਦੇ ਹਾਂ ਕਿ ਏਨਾ ਸਮਾਂ ਬੀਤ ਜਾਣ ਦੇ ਬਾਅਦ ਵੀ ਅਸੀਂ ਸੱਚ ਨੂੰ ਜਾਣ ਨਹੀਂ ਸਕੇ।" ਅਸਲ ਵਿਚ "ਜਦੋਂ ਕਿਸੇ ਕਤਲੇਆਮ ਵਿਚ ਰਾਜ ਦਾ ਆਪਣਾ ਹੱਥ ਹੋਵੇ, ਇਨਸਾਫ਼ ਦੀ ਭਾਲ ਇਕ ਭਰਮ ਤੋਂ ਵੱਧ ਕੁਝ ਨਹੀਂ ਹੁੰਦੀ।"[95]

•

# 10

# ਨਵੰਬਰ ਚੁਰਾਸੀ ਦੇ ਅਰਥ

## ਹਿੰਦੂ ਨਾਜ਼ੀਵਾਦ ਦੇ ਵਰਤਾਰੇ ਦੀਆਂ ਸਿਧਾਂਤਕ ਨਿਸ਼ਾਨਦੇਹੀਆਂ

> ਇਹ ਗੱਲ ਤਾਂ ਬਹੁਤ ਲੋਕ ਜਾਣਦੇ ਹਨ ਕਿ ਹਿਟਲਰ ਨੇ ਬਹੁਤ ਸਾਰੇ ਯਹੂਦੀ ਮਾਰੇ। ਪਰ ਮਾਰੇ ਕਿਉਂ ? ਇਹ ਗੱਲ ਬਹੁਤ ਘੱਟ ਲੋਕ ਜਾਣਦੇ ਹਨ।*

ਪਿਛਲੇ ਕਾਂਡ ਵਿਚ ਅਸੀਂ ਨਵੰਬਰ 1984 ਦੇ ਸਿੱਖ-ਵਿਰੋਧੀ ਹਿੰਸਕ ਵਰਤਾਰੇ ਦੇ ਬਾਹਰਮੁਖੀ ਪੱਖਾਂ ਬਾਰੇ ਹੀ ਵਿਚਾਰ-ਚਰਚਾ ਕੀਤੀ ਹੈ। ਹੁਣ ਅਸੀਂ ਇਸ ਦੇ ਅੰਤਰਮੁਖੀ ਪੱਖਾਂ ਦੀ ਚਰਚਾ ਕਰਦੇ ਹਾਂ, ਯਾਨੀ ਕਿ ਜੋ ਕੁੱਝ ਵਾਪਰਿਆ, ਉਹ ਕਿਉਂ ਵਾਪਰਿਆ ਅਤੇ ਸਿੱਖਾਂ ਲਈ ਇਸ ਦੇ ਕੀ ਅਰਥ ਬਣਦੇ ਹਨ ? 'ਕੀ' ਵਾਪਰਿਆ ਤੇ 'ਕਿਵੇਂ' ਵਾਪਰਿਆ, ਇਸ ਪੱਖ ਦਾ ਜੁਆਬ ਦੁਸ਼ਮਣ ਦੇ ਬਾਹਰਮੁਖੀ ਅਮਲਾਂ, ਅਰਥਾਤ ਵਰਤਾਰੇ ਨਾਲ ਸੰਬੰਧਿਤ ਰਿਪੋਰਟਾਂ ਤੇ ਦਸਤਾਵੇਜ਼ਾਂ ਤੋਂ ਮਿਲ ਜਾਂਦਾ ਹੈ। ਪਰ 'ਕਿਉਂ' ਵਾਪਰਿਆ, ਇਸ ਸੁਆਲ ਦੇ ਜੁਆਬ ਲਈ ਮਨੋਵਿਗਿਆਨਕ ਤੇ ਨਾਲ ਹੀ ਇਤਿਹਾਸਕ ਪ੍ਰੇਰਣਾਵਾਂ (motivations) ਨੂੰ ਸਮਝਣਾ ਜ਼ਰੂਰੀ ਹੋ ਜਾਂਦਾ ਹੈ। ਮੁਗ਼ਲਾਂ ਜਾਂ ਅਫ਼ਗ਼ਾਨੀਆਂ ਦੇ ਮਾਮਲੇ ਵਿਚ ਇਸ 'ਕਿਉਂ' ਦਾ ਜੁਆਬ ਹਾਸਲ ਕਰਨਾ ਰਤੀ ਮੁਸ਼ਕਲ ਨਹੀਂ ਸੀ। ਸਾਰਾ ਮਾਮਲਾ ਬਹੁਤ ਸਾਫ਼ ਤੇ ਸਿੱਧਾ ਸੀ। ਕਿਤੇ ਵੀ ਕੋਈ ਓਹਲਾ ਜਾਂ ਘੁੰਡੀ ਨਹੀਂ ਸੀ। ਪਰ ਨਵੰਬਰ ਚੁਰਾਸੀ ਦਾ ਮਾਮਲਾ ਏਨਾ ਸਿੱਧਾ ਨਹੀਂ ਹੈ। ਇਸ ਵਿਚ ਢੇਰ ਸਾਰੀਆਂ ਘੁੰਡੀਆਂ ਤੇ ਬਹੁਤ ਵੱਡੇ ਓਹਲੇ ਹਨ। ਸਭ ਤੋਂ ਵੱਡੀ ਘੁੰਡੀ ਜੁਰਮ ਦੇ ਪਿੱਛੇ ਕੰਮ ਕਰਦੇ ਮਨੋਰਥਾਂ ਨੂੰ ਸਮਝਣ ਦੀ ਹੈ।

ਨਵੰਬਰ ਚੁਰਾਸੀ ਦੇ ਸੰਬੰਧ ਵਿਚ ਸਮਝਣ ਵਾਲੀ ਸਭ ਨਾਲੋਂ ਪਹਿਲੀ ਤੇ ਮਹੱਤਵਪੂਰਨ ਗੱਲ ਇਹ ਹੈ ਕਿ ਇਹ ਕੋਈ ਆਮ ਕਿਸਮ ਦਾ ਜ਼ੁਲਮੀ ਕਾਰਾ ਨਹੀਂ ਸੀ। ਆਮ ਕਿਸਮ ਦੀਆਂ ਜ਼ੁਲਮੀ ਵਾਰਦਾਤਾਂ ਇਤਿਹਾਸ ਅੰਦਰ ਅਕਸਰ ਵਾਪਰਦੀਆਂ ਰਹਿੰਦੀਆਂ ਹਨ। ਜਿਵੇਂ ਕਿਸੇ ਮੌਕੇ ਸਰਕਾਰੀ ਹਥਿਆਰਬੰਦ ਫ਼ੋਰਸਾਂ ਵਲੋਂ ਗ਼ੁੱਸੇ ਜਾਂ ਭੜਕਾਹਟ ਵਿਚ ਆ ਕੇ ਪਿੰਡਾਂ ਦੇ ਪਿੰਡਾਂ ਨੂੰ ਕੁਟਾਪਾ ਚਾੜ੍ਹ ਦੇਣਾ, ਬਲਾਤਕਾਰ, ਲੁੱਟ-ਮਾਰ ਤੇ ਖ਼ੂਨ-ਖ਼ਰਾਬਾ ਕਰਨਾ ਆਦਿ। ਜਿਸ ਤਰ੍ਹਾਂ 1971 ਵਿਚ ਪੰਜਾਬ ਅੰਦਰ ਨਕਸਲੀ ਲਹਿਰ ਦੀ ਚੜ੍ਹਤ ਮੌਕੇ ਜ਼ਿਲ੍ਹਾ ਸੰਗਰੂਰ ਦੇ ਪਿੰਡ ਦੱਧਾਹੂਰ ਵਿਖੇ ਹੋਇਆ ਸੀ, ਜਦੋਂ ਪਿੰਡ ਵਿਚ ਪੁਲੀਸ ਚੌਕੀ ਉੱਤੇ ਨਕਸਲੀਆਂ ਵਲੋਂ ਹਮਲਾ ਕਰ ਕੇ ਪੁਲੀਸ ਦੇ ਹਥਿਆਰ ਖੋਹ ਕੇ ਲੈ ਜਾਣ ਦੀ ਵਾਰਦਾਤ ਦੇ ਜੁਆਬ ਵਿਚ ਖ਼ਫ਼ਾ ਹੋਈ ਪੁਲੀਸ ਨੇ, ਪੰਜਾਬ ਪੁਲੀਸ

---

* 2005 ਵਿਚ ਸੈਨਹੋਜ਼ੇ (ਕੈਲੀਫੋਰਨੀਆ) ਦੇ ਇਕ ਸਕੂਲ ਦੀ ਅੱਠਵੀਂ ਜਮਾਤ ਦੀ ਇਕ ਵਿਦਿਆਰਥਣ, ਇਤਫ਼ਾਕ ਨਾਲ ਜੋ ਕਿ ਸਿੱਖ ਹੈ, ਵੱਲੋਂ ਯਹੂਦੀਆਂ ਦੇ ਮਹਾਂ-ਨਾਸ਼ (holocaust) ਬਾਰੇ ਲਿਖੇ ਗਏ ਪ੍ਰੋਜੈਕਟ ਵਿਚ ਇਹ ਮਹੱਤਵਪੂਰਨ ਤੇ ਢੁਕਵਾਂ ਸਵਾਲ ਉਠਾਇਆ ਗਿਆ ਸੀ।

ਦੇ ਤਤਕਾਲੀ ਮੁਖੀ (ਆਈ ਜੀ) ਅਸ਼ਵਨੀ ਕੁਮਾਰ ਦੇ ਇਸ਼ਾਰਿਆਂ ’ਤੇ, ਪਿੰਡ ਉੱਤੇ ਵਹਿਸ਼ੀ ਧਾਵਾ ਬੋਲ ਦਿੱਤਾ ਸੀ ਅਤੇ ਪਿੰਡ ਵਾਸੀਆਂ ਉੱਤੇ ਵਧ ਚੜ੍ਹ ਕੇ ਅਤਿਆਚਾਰ ਕੀਤੇ ਸਨ। ਜਾਂ ਸੱਠਵਿਆਂ ਵਿਚ ਵੀਅਤਨਾਮ ਅੰਦਰ ਅਮਰੀਕਾ ਵਿਰੋਧੀ ਜੰਗ ਦੌਰਾਨ ਅਮਰੀਕੀ ਫ਼ੌਜਾਂ ਨੇ ਗ਼ੁੱਸੇ ਵਿਚ ਆ ਕੇ ‘ਮਾਈ ਲਾਈ’ ਨਾਂ ਦੇ ਇਕ ਪਿੰਡ ਉੱਤੇ ਬਹੁਤ ਹੀ ਭਾਰੀ ਕਹਿਰ ਢਾਹਿਆ ਸੀ। ਜ਼ੁਲਮ ਵਿਰੁੱਧ ਸੰਘਰਸ਼ ਕਰ ਰਹੇ ਵਰਗਾਂ ਨੂੰ ਅਜਿਹੀ ਸਥਿਤੀ ਦਾ ਆਮ ਹੀ ਸਾਹਮਣਾ ਕਰਨਾ ਪੈ ਜਾਂਦਾ ਹੈ। ਅਜਿਹੀਆਂ ਜ਼ੁਲਮੀ ਵਾਰਦਾਤਾਂ ਆਮ ਕਰਕੇ ਦੁਸ਼ਮਣ ਅੰਦਰ ਜਾਗੇ ਤਟਫਟ ਕਰੋਧ ਤੇ ਬਦਲੇ ਦੀ ਭਾਵਨਾ ਦਾ ਨਤੀਜਾ-ਕਰਮ ਹੁੰਦੀਆਂ ਹਨ। ਇਸ ਵਿਚ ਕਿਸੇ ਪੂਰਵ ਯੋਜਨਾ ਦਾ ਅੰਸ਼ ਜਾਂ ਤਾਂ ਪੂਰੀ ਤਰ੍ਹਾਂ ਗ਼ਾਇਬ ਹੁੰਦਾ ਹੈ, ਜਾਂ ਬਹੁਤ ਹੀ ਗੌਣ ਹੁੰਦਾ ਹੈ। ਸਮਾਜ ਸ਼ਾਸਤਰੀਆਂ ਨੇ ਹਿੰਸਕ ਵਰਤਾਰਿਆਂ ਦੀ ਕਿਸਮ-ਵੰਡ ਕਰਦੇ ਹੋਏ ਮਨੁੱਖੀ ਹਿੰਸਾ ਦੀਆਂ ਅਜਿਹੀਆਂ ਵਾਰਦਾਤਾਂ ਨੂੰ ‘ਸਮੂਹਿਕ ਤਬਾਹੀ ਦੇ ਮੁੱਢਲੇ ਪੱਧਰ’ ਦਾ ਨਾਂ ਦਿੱਤਾ ਹੈ। ਇਸ ਦੇ ਮੁਕਾਬਲੇ, ਸਮੂਹਿਕ ਤਬਾਹੀ ਦੇ ਸਪੱਸ਼ਟ ਤੇ ਗਿਣ-ਮਿਥ ਕੇ ਕੀਤੇ ਗਏ ਕਾਰੇ ਇਸ ਨਾਲੋਂ ਵੱਖਰੀ ਵਰਗ-ਵੰਨਗੀ ਵਿਚ ਆਉਂਦੇ ਹਨ, ਜਿਨ੍ਹਾਂ ਦੀ ਉਭਰਵੀਂ ਵਿਸ਼ੇਸ਼ਤਾਈ ਇਹ ਹੁੰਦੀ ਹੈ ਕਿ ਇਹ ਬਾਕਾਇਦਾ ਤੌਰ ’ਤੇ ਪੂਰਵ ਵਿਉਂਤੇ ਤੇ ਸੋਚੇ-ਵਿਚਾਰੇ ਹੁੰਦੇ ਹਨ। ਅਜਿਹੇ ਕਾਰੇ ਮਹਿਜ਼ ਫ਼ੌਰੀ ਭਾਵਨਾਵਾਂ ਦੇ ਅਸਰ ਹੇਠਾਂ ਨਹੀਂ ਕੀਤੇ ਜਾਂਦੇ। ਇਨ੍ਹਾਂ ਵਿਚ ਭਾਵਨਾਵਾਂ ਦਾ ਤੱਥ ਗੌਣ ਹੋ ਜਾਂਦਾ ਹੈ। ਭਾਵਨਾਵਾਂ ਨੂੰ ਬਾਕਾਇਦਾ ਸੋਚੀ ਸਮਝੀ ਦਿਸ਼ਾ ਤੇ ਸ਼ਕਲ ਦਿੱਤੀ ਜਾਂਦੀ ਹੈ। ਪੂਰੀ ਯੋਜਨਾ ਤੇ ਤਿਆਰੀ ਨਾਲ ਸਭ ਕੁੱਝ ਕੀਤਾ ਜਾਂਦਾ ਹੈ। ਅਜਿਹੇ ਕਾਰਿਆਂ ਦੇ ਕਾਰਨਾਂ ਦਾ ਸੰਬੰਧ ਸੱਤਾ ਦਾ ਦਾਅਵਾ ਜਤਾਉਣ (assertion) ਨਾਲ ਵੱਧ ਜੁੜਿਆ ਹੁੰਦਾ ਹੈ। ਲਿਖਤੀ ਇਤਿਹਾਸ ਅੰਦਰ ਸਮੂਹਿਕ ਪੱਧਰ ’ਤੇ ਖ਼ੌਫ਼ ਪੈਦਾ ਕਰਨ ਦੇ ਸੋਚੇ-ਵਿਚਾਰੇ ਅਮਲਾਂ ਨੂੰ ਰੂਪਮਾਨ ਕਰਦੀਆਂ ਉਦਾਹਰਣਾਂ ਵੱਡੀ ਗਿਣਤੀ ਵਿਚ ਮਿਲਦੀਆਂ ਹਨ। ਤਬਾਹੀ ਤੇ ਦਹਿਸ਼ਤ ਦਾ ਨਿਸ਼ਾਨਾ ਕਿਹੜੇ ਵਰਗ ਜਾਂ ਵਰਗਾਂ ਨੂੰ ਬਣਾਉਣਾ ਹੈ, ਇਹ ਚੋਣ ਬਾਕਾਇਦਾ ਸੋਚ-ਵਿਚਾਰ ਕੇ ਕੀਤੀ ਜਾਂਦੀ ਹੈ। ਇਸ ਤਰ੍ਹਾਂ, ਸਮੂਹਿਕ ਤਬਾਹੀ ਮਚਾਉਣ ਲਈ ਥਾਵਾਂ ਤੇ ਵਰਗਾਂ ਦੀ ਚੋਣ ਇਸ ਤਰ੍ਹਾਂ ਕੀਤੀ ਜਾਂਦੀ ਹੈ ਕਿ ਇਸ ਨਾਲ ਹੋਰਨਾਂ ਨੂੰ ਵੀ ਕੰਨ ਹੋ ਜਾਣ।[1]

ਸੋ, ਇਤਿਹਾਸ ਵਿਚ ਦੁਨੀਆਂ ਅੰਦਰ ਵਾਪਰੇ ਭਿਆਨਕ ਤੇ ਵਹਿਸ਼ੀ ਕਤਲੇਆਮਾਂ ਦਾ ਸਮੁੱਚਾ ਤਜਰਬਾ ਇਸ ਤੱਥ ਦੀ ਪੁਸ਼ਟੀ ਕਰਦਾ ਹੈ ਕਿ ਵਿਆਪਕ ਪੈਮਾਨੇ ’ਤੇ ਕੀਤੀ ਗਈ ਮਨੁੱਖੀ ਹਿੰਸਾ ਦਾ ਕੋਈ ਵੀ ਵਰਤਾਰਾ ਮਨਸੂਬਾਬੰਦੀ ਤੋਂ ਬਿਨਾਂ ਨੇਪਰੇ ਨਹੀਂ ਚੜ੍ਹ ਸਕਦਾ। ਅਜਿਹਾ ਕਰਮ (ਜਾਂ ਕੁਕਰਮ) ਕਦੇ ਵੀ ਨਿਰੋਲ ਆਪ-ਮੁਹਾਰਾ ਨਹੀਂ ਹੁੰਦਾ। ਇਹ ਬਾਕਾਇਦਾ ਰੂਪ ਵਿਚ ਜਥੇਬੰਦ ਕੀਤਾ ਜਾਂਦਾ ਹੈ। ਜਥੇਬੰਦ ਕੀਤੇ ਗਏ ਕਰਮ ਦੀ ਇਹ ਜ਼ਰੂਰੀ ਸ਼ਰਤ ਹੁੰਦੀ ਹੈ ਕਿ ਇਸ ਦਾ ਕੋਈ ਕਰਤਾ, ਤੇ ਨਾਲ ਹੀ ਮਨੋਰਥ, ਜ਼ਰੂਰ ਹੁੰਦਾ ਹੈ। ਖ਼ੂਨ-ਖ਼ਰਾਬੇ ਦਾ ਅਕਾਰ ਜੇਕਰ ਬਹੁਤ ਵੱਡਾ ਹੋਵੇ ਤਾਂ ਇਸ ਦਾ ਕਰਤਾ ਕੋਈ ਇਕੱਲਾ-ਦੁਕੱਲਾ ਵਿਅਕਤੀ ਨਹੀਂ ਹੋ ਸਕਦਾ। ਵੱਡੀ ਪੱਧਰ ਦੇ ਖ਼ੂਨ-ਖ਼ਰਾਬੇ ਨੂੰ ਵਿਉਂਤਣ ਤੇ ਅਮਲ ਵਿਚ ਲਿਆਉਣ ਲਈ ਇਸ ਕਾਰਜ ਦੇ ਹਾਣ ਦਾ ਜਥੇਬੰਦਕ ਢਾਂਚਾ ਜ਼ਰੂਰੀ ਹੁੰਦਾ ਹੈ। ਇਸ ਪਿੱਛੇ ਕੰਮ ਕਰਦਾ ਮਨੋਰਥ ਛੋਟਾ ਤੇ ਡੰਗ-ਟਪਾਊ ਨਹੀਂ ਹੋ ਸਕਦਾ। ਕੋਈ ਵੱਡਾ ਮਨੋਰਥ, ਅਥਵਾ ਕੋਈ ਵੱਡੀ ਪ੍ਰੇਰਨਾ ਹੀ ਵੱਡਾ ਪਾਪ ਕਰਨ ਲਈ ਉਤੇਜਿਤ ਕਰ ਸਕਦੀ ਹੈ। ਕੋਈ ਵੀ ਜਥੇਬੰਦੀ ਜਾਂ ਸੰਸਥਾ ਅਜਿਹਾ ਦਾਨਵੀ ਕਾਰਾ ਓਨਾ ਚਿਰ

ਨਹੀਂ ਕਰ ਸਕਦੀ ਜਿੰਨਾ ਚਿਰ ਇਸ ਨੂੰ ਲੀਡਰਸ਼ਿੱਪ ਦੀ ਪ੍ਰਵਾਨਗੀ, ਅਤੇ ਜਾਂ ਫਿਰ ਸਰਗਰਮ ਅਗਵਾਈ ਤੇ ਹੱਲਾਸ਼ੇਰੀ ਹਾਸਲ ਨਾ ਹੋਵੇ। ਸੋ, ਲੀਡਰਸ਼ਿੱਪ ਦੀ ਰਜ਼ਾਮੰਦੀ ਤੇ ਪ੍ਰਵਾਨਗੀ ਇਸ ਦੀ ਜ਼ਰੂਰੀ ਸ਼ਰਤ ਹੁੰਦੀ ਹੈ। ਤਜਰਬਾ ਦਰਸਾਉਂਦਾ ਹੈ ਕਿ ਅਜਿਹੇ ਮਾਮਲਿਆਂ ਵਿਚ ਲੀਡਰਸ਼ਿੱਪ ਦੇ ਸੰਕਲਪ ਨੂੰ ਇਸ ਦੇ ਰਵਾਇਤੀ ਅਰਥਾਂ ਵਿਚ ਨਹੀਂ ਲਿਆ ਜਾਣਾ ਚਾਹੀਦਾ। ਅਜਿਹੇ ਮਾਮਲਿਆਂ ਵਿਚ ਲੀਡਰਸ਼ਿੱਪ ਦਾ ਘੇਰਾ ਕੁੱਝ ਖ਼ਾਸੋ-ਖ਼ਾਸ ਤੇ ਗਿਣਵੇਂ-ਚੁਣਵੇਂ ਵਿਅਕਤੀਆਂ ਦੀ ਛੋਟੀ ਜਿਹੀ ਜੁੰਡਲੀ (coterie) ਤਕ ਸਿਮਟ ਜਾਂਦਾ ਹੈ, ਜੋ ਆਪਣੀ ਸੋਚ, ਤਬੀਅਤ ਤੇ ਮਨੋ-ਬਿਰਤੀਆਂ ਪੱਖੋਂ ਆਮ ਨਾਲੋਂ ਕਾਫ਼ੀ ਅਲੱਗ ਹੁੰਦੇ ਹਨ। ਅਜਿਹਾ ਪਾਪ ਕਰਨ ਦਾ ਇਹ ਨਹਿਸ਼ ਖ਼ਿਆਲ ਸਭ ਨਾਲੋਂ ਪਹਿਲਾਂ ਇਸ ਜੁੰਡਲੀ ਦੇ ਮਨਾਂ ਅੰਦਰ ਹੀ ਪ੍ਰਵੇਸ਼ ਕਰਦਾ ਤੇ ਸਰੂਪ ਧਾਰਦਾ ਹੈ। ਉਹੀ ਇਸ ਦੀ ਮੁੱਢਲੀ ਘਾੜਤ ਘੜਦੇ ਤੇ ਇਸ ਨੂੰ ਅਮਲ ਵਿਚ ਲਿਆਉਣ ਦੀ ਠੋਸ ਯੋਜਨਾ ਤੇ ਰਣਨੀਤੀ ਘੜਦੇ ਹਨ। ਉਸ ਤੋਂ ਬਾਅਦ ਹੀ ਇਹ ਖ਼ਿਆਲ ਜਥੇਬੰਦੀ ਦੀਆਂ ਹੇਠਲੀਆਂ ਪਰਤਾਂ ਤਕ ਸੰਚਰਦਾ ਹੈ। ਇਸ ਤਰ੍ਹਾਂ, ਹੌਲੀ ਹੌਲੀ ਪਰ ਅਟੱਲ ਤੌਰ 'ਤੇ, ਸਮੁੱਚੀ ਜਥੇਬੰਦੀ ਮਨੁੱਖੀ ਪਾਪ ਕਰਨ ਦੇ ਇੱਛਾ-ਪੂਰਨ ਸੰਦ ਵਿਚ ਤਬਦੀਲ ਹੋ ਜਾਂਦੀ ਹੈ। ਜਥੇਬੰਦੀ ਦੇ ਖ਼ਾਸੇ ਵਿਚ ਇਹ ਨਿਘਾਰ-ਮੁਖੀ ਬਦਲਾਅ ਅਚਾਨਕ ਜਾਂ ਇਕਦਮ ਹੀ ਨਹੀਂ ਆ ਜਾਂਦਾ। ਜਥੇਬੰਦੀ ਦੇ ਨਿਘਾਰ ਦਾ ਇਹ ਅਮਲ ਚਿਰੋਕਣਾ ਸ਼ੁਰੂ ਹੋ ਚੁੱਕਾ ਹੁੰਦਾ ਹੈ, ਜੋ ਕਿਸੇ ਖ਼ਾਸ ਪੜਾਅ 'ਤੇ ਜਾ ਕੇ ਸਿਖਰ ਉੱਤੇ ਪਹੁੰਚ ਜਾਂਦਾ ਹੈ। 1984 ਤੋਂ ਪਹਿਲਾਂ ਹੀ ਕਾਂਗਰਸ ਪਾਰਟੀ ਦੇ ਖ਼ਾਸੇ ਤੇ ਕਾਰ-ਵਿਹਾਰ ਅੰਦਰ ਇਹ ਲੋੜੀਂਦਾ ਬਦਲਾਅ (ਜਾਂ ਨਿਘਾਰ) ਆ ਚੁੱਕਾ ਸੀ। ਜਿਵੇਂ ਕਿ ਪਿੱਛੇ ਤੀਜੇ ਕਾਂਡ ਵਿਚ ਦਰਸਾਇਆ ਗਿਆ ਹੈ, ਇੰਦਰਾ ਗਾਂਧੀ ਦੀ ਅਗਵਾਈ ਵਿਚ ਤਾਕਤ ਦੇ ਕੇਂਦਰੀਕਰਣ ਤੇ ਸ਼ਖ਼ਸੀਕਰਣ ਦਾ ਸਿਲਸਿਲਾ ਸੱਤਰਵਿਆਂ ਦੇ ਅਖ਼ੀਰ ਵਿਚ ਹੀ ਕਾਫ਼ੀ ਪ੍ਰਫੁਲਤ ਹੋ ਗਿਆ ਸੀ। ਜਿਸ ਨਾਲ ਪਾਰਟੀ ਅੰਦਰ ਜਮਹੂਰੀਅਤ ਲਗਭਗ ਪੂਰੀ ਅਲੋਪ ਹੋ ਗਈ ਸੀ। ਕਾਂਗਰਸ ਪਾਰਟੀ ਇੰਦਰਾ ਗਾਂਧੀ ਦੀ ਨਿੱਜੀ ਜਗੀਰ ਬਣ ਗਈ ਸੀ ਜਿਥੇ ਹਰ ਫ਼ੈਸਲਾ ਉਸ ਦੇ ਮਨੋ-ਵੇਗ ਤੇ ਰਜ਼ਾ ਮੁਤਾਬਿਕ ਹੁੰਦਾ ਸੀ। ਸੁਤੰਤਰ ਸੋਚ ਤੇ ਮਜ਼ਬੂਤ ਕਿਰਦਾਰ ਦੇ ਮਾਲਕ ਵਿਅਕਤੀ ਜਾਂ ਤਾਂ ਆਪ ਹੀ ਪਾਰਟੀ ਤੋਂ ਕਿਨਾਰਾ ਕਰ ਗਏ ਸਨ ਅਤੇ ਜਾਂ ਬਾਹਰ ਧੱਕ ਦਿੱਤੇ ਗਏ ਸਨ। ਪਾਰਟੀ ਤੇ ਸਰਕਾਰ ਦਾ ਸਾਰਾ ਕਾਰ-ਵਿਹਾਰ ਇੰਦਰਾ ਗਾਂਧੀ ਦੇ ਦੁਆਲੇ ਜੁੜੇ ਖ਼ਾਸੋ-ਖ਼ਾਸ ਵਿਅਕਤੀਆਂ ਦੀ ਇਕ ਛੋਟੀ ਜਿਹੀ ਜੁੰਡਲੀ ਦੇ ਹੱਥਾਂ ਵਿਚ ਕੇਂਦਰਿਤ ਹੋ ਗਿਆ ਸੀ। ਇਹ ਖ਼ਾਸੋ-ਖ਼ਾਸ ਵਿਅਕਤੀ ਇੰਦਰਾ ਗਾਂਧੀ ਦੇ ਜਾਂ ਤਾਂ ਸਕੇ-ਸਨਬੰਧੀ ਸਨ ਅਤੇ ਜਾਂ ਪੁੱਜ ਕੇ ਵਫ਼ਾਦਾਰ ਸਨ। ਪਰ ਉਨ੍ਹਾਂ ਵਿਚਕਾਰ ਵਿਚਾਰਧਾਰਾ ਤੇ ਮਾਨਸਿਕ ਪ੍ਰਵਿਰਤੀਆਂ ਦੀ ਸਾਂਝ ਉਨ੍ਹਾਂ ਨੂੰ ਆਪਸ ਵਿਚ ਜੋੜਨ ਵਾਲਾ ਬਹੁਤ ਹੀ ਅਹਿਮ ਤੱਤ ਸੀ। ਕਾਂਗਰਸ ਪਾਰਟੀ ਦੇ ਖ਼ਾਸੇ ਅੰਦਰ ਇਸ ਨਿਘਾਰਮੁਖੀ ਤਬਦੀਲੀ ਦੀ ਸੁਰ ਸੰਜੇ ਗਾਂਧੀ ਨੇ ਬੰਨ੍ਹ ਦਿੱਤੀ ਸੀ। ਸੰਜੇ ਗਾਂਧੀ ਨੇ ਗ਼ੈਰ-ਜਮਹੂਰੀ ਤੇ ਮੁਜਰਮਾਨਾ ਪ੍ਰਵਿਰਤੀਆਂ ਵਾਲੇ ਵਿਅਕਤੀਆਂ ਦੇ ਨਾ ਸਿਰਫ਼ ਪਾਰਟੀ ਅੰਦਰ ਦਾਖ਼ਲੇ ਦਾ ਰਾਹ ਪੂਰੀ ਤਰ੍ਹਾਂ ਖੋਲ੍ਹ ਦਿੱਤਾ ਸੀ, ਸਗੋਂ ਉਸ ਨੇ ਅਜਿਹੇ ਤੱਤਾਂ ਨੂੰ ਸਰਪ੍ਰਸਤੀ ਦੇ ਕੇ ਪਾਰਟੀ ਅੰਦਰ ਉਨ੍ਹਾਂ ਦੀ ਤਾਕਤ ਤੇ ਚੌਧਰ ਸਥਾਪਤ ਕਰ ਦਿੱਤੀ ਸੀ। ਨਵੰਬਰ 1984 ਦੇ ਸਿੱਖ-ਵਿਰੋਧੀ ਕਤਲੇਆਮ ਵਿਚ ਉਭਰਵੀਂ ਭੂਮਿਕਾ ਨਿਭਾਉਣ ਵਾਲੇ ਜ਼ਿਆਦਾਤਰ ਸ਼ਖ਼ਸ, ਜਿਵੇਂ ਕਿ ਜਗਦੀਸ਼ ਟਾਇਟਲਰ, ਸੱਜਣ ਕੁਮਾਰ, ਧਰਮ ਦਾਸ ਸ਼ਾਸਤਰੀ, ਅਰਜਨ ਦਾਸ, ਕਮਲ ਨਾਥ (ਜਿਸਨੇ ਗੁਰਦੁਆਰਾ ਰਕਾਬ ਗੰਜ

ਉੱਤੇ ਹਮਲੇ ਦੀ ਅਗਵਾਈ ਕੀਤੀ ਸੀ) ਤੇ ਕਿੰਨੇ ਹੀ ਹੋਰ, ਸਭ ਸੰਜੇ ਗਾਂਧੀ ਦੀ ਜੁੰਡਲੀ ਦੇ ਮੈਂਬਰ ਸਨ। ਸੰਜੇ ਗਾਂਧੀ ਦੀ ਮੌਤ ਤੋਂ ਬਾਅਦ ਰਾਜੀਵ ਗਾਂਧੀ ਨੇ ਇਸ ਅਮਲ ਨੂੰ ਆਪਣੀਆਂ ਛੋਹਾਂ ਦੇ ਕੇ ਵੱਧ ਸੰਪੂਰਨਤਾ ਤਕ ਪਹੁੰਚਾ ਦਿੱਤਾ ਸੀ। ਇੰਦਰਾ ਗਾਂਧੀ ਦੇ ਜਿਉਂਦੇ ਜੀਅ, ਤੇ ਉਸ ਦੀ ਰਜ਼ਾ ਤੇ ਆਸ਼ੀਰਵਾਦ ਨਾਲ ਹੀ, ਪਾਰਟੀ ਤੇ ਸਰਕਾਰ ਅੰਦਰ ਰਾਜੀਵ ਗਾਂਧੀ ਦੇ ਧੁਰੇ ਦੁਆਲੇ ਇਕ ਸੰਵਿਧਾਨ-ਤੋਂ-ਬਾਹਰਾ (extra constitutional) ਸੱਤਾ ਦਾ ਕੇਂਦਰ ਉਸਰ ਆਇਆ ਸੀ ਜਿਸ ਵਿਚ ਰਾਜੀਵ ਗਾਂਧੀ ਤੇ ਉਸ ਦੇ ਕੁੱਝ ਹਮ-ਉਮਰ ਤੇ ਹਮ-ਖ਼ਿਆਲ ਵਿਅਕਤੀਆਂ (ਜਮਾਤੀਆਂ ਤੇ ਕਰੀਬੀ ਦੋਸਤਾਂ), ਜਿਵੇਂ ਕਿ ਅਰੁਣ ਨਹਿਰੂ, ਅਰੁਣ ਸਿੰਘ, ਕੇ ਪੀ ਸਿੰਘ ਦੀਓ ਆਦਿ, ਦੀ ਕੁਆਰੀ ਊਰਜਾ ਤੇ ਜੋਸ਼ੋ-ਖ਼ਰੋਸ਼ ਨੂੰ ਇੰਦਰਾ ਗਾਂਧੀ ਦੇ ਕੁੱਝ ਖ਼ਾਸ ਵਫ਼ਾਦਾਰ ਨੌਕਰਸ਼ਾਹਾਂ (ਪੀ ਸੀ ਅਲੈਗਜ਼ੈਂਡਰ, ਆਰ ਐੱਨ ਕਾਓ ਤੇ ਕ੍ਰਿਸ਼ਨਾਸਵਾਮੀ ਰਾਓ ਸਾਹਬ ਆਦਿ) ਦੀ ਅਕਲ ਤੇ ਤਜਰਬੇ ਦੀ ਪਾਣ ਚੜ੍ਹੀ ਹੋਈ ਸੀ।* ਕਾਂਗਰਸ ਪਾਰਟੀ ਅੰਦਰ ਇਸ ਜੁੰਡਲੀ ਦੁਆਰਾ ਲਏ ਗਏ ਹਰ ਫ਼ੈਸਲੇ ਨੂੰ ਬਿਨਾਂ ਕਿੰਤੂ ਪ੍ਰਵਾਨ ਕਰਨ ਅਤੇ ਪੂਰੀ ਸ਼ਰਧਾ ਤੇ ਵਫ਼ਾਦਾਰੀ ਨਾਲ ਲਾਗੂ ਕਰਨ ਦੀ ਗ਼ੈਰ-ਜਮਹੂਰੀ ਗੀਤ ਤੇ ਆਦਤ ਪੱਕੇ ਪੈਰੀਂ ਹੋ ਚੁੱਕੀ ਸੀ। ਇਸ ਤਰ੍ਹਾਂ, 1984 ਤਕ ਕਾਂਗਰਸ ਪਾਰਟੀ ਵੱਡਾ ਹਿੰਸਕ ਕਾਰਾ ਕਰਨ ਦੇ ਪੂਰੀ ਤਰ੍ਹਾਂ ਅਨੁਕੂਲ ਢਲ ਚੁੱਕੀ ਹੋਈ ਸੀ। ਸਿਰਫ਼ ਮੌਕੇ ਤੇ ਮੁੱਦੇ ਦੀ ਤਲਾਸ਼ ਸੀ। ਇੰਦਰਾ ਗਾਂਧੀ ਦੇ ਕਤਲ ਨੇ ਇਹ ਮੁੱਦਾ ਤੇ ਮੌਕਾ ਸਿਰਜ ਦਿੱਤਾ ਸੀ। ਪਰ ਨਵੰਬਰ ਚੁਰਾਸੀ ਵਿਚ ਜੋ ਕੁੱਝ ਹੋਇਆ, ਇੰਦਰਾ ਗਾਂਧੀ ਦਾ ਕਤਲ ਉਸ ਦੀ ਅਸਲੀ ਤੇ ਬੁਨਿਆਦੀ ਵਜ੍ਹਾ ਨਹੀਂ ਸੀ। ਇਹ ਗੱਲ ਅੱਗੇ ਜਾ ਕੇ ਸਪੱਸ਼ਟ ਕੀਤੀ ਜਾਵੇਗੀ।

ਦੂਨੀਆਂ ਅੰਦਰ ਸਮੂਹਿਕ ਹਿੰਸਾ ਦੇ ਭਿਆਨਕ ਵਰਤਾਰਿਆਂ ਦੇ ਤਜਰਬੇ ਤੋਂ ਦੂਜਾ ਇਕ ਹੋਰ ਅਹਿਮ ਤੱਥ ਇਹ ਪ੍ਰਮਾਣਤ ਹੁੰਦਾ ਹੈ ਕਿ ਪਾਰਟੀ ਜਥੇਬੰਦੀ ਤੋਂ ਇਲਾਵਾ, ਜੇਕਰ ਸਮੁੱਚਾ ਪ੍ਰਬੰਧਕੀ ਤੇ ਰਾਜਕੀ ਢਾਂਚਾ ਇਸ ਜੁਰਮ ਵਿਚ ਸਿੱਧੇ ਜਾਂ ਅਸਿੱਧੇ ਰੂਪ ਵਿਚ ਭਾਈਵਾਲ ਨਹੀਂ ਬਣਦਾ ਤਾਂ ਪਹਿਲੀ ਗੱਲ ਤਾਂ ਇਸ ਆਕਾਰ ਦਾ ਹਿੰਸਕ ਵਰਤਾਰਾ ਵਰਤਾਇਆ ਹੀ ਨਹੀਂ ਜਾ ਸਕਦਾ। ਦੂਜੀ ਗੱਲ ਇਸ ਉੱਤੇ ਇਸ ਕਦਰ ਮਿੱਟੀ ਨਹੀਂ

---

* ਰਾਜੀਵ ਗਾਂਧੀ ਦੇ ਰਾਜਨੀਤੀ ਵਿਚ ਦਾਖ਼ਲੇ ਉਪਰੰਤ ਇੰਦਰਾ ਨੇ ਉਸ ਨੂੰ ਸਿੱਧਾ ਪੰਜਾਬ ਦਾ ਚਾਰਜ ਸੌਂਪ ਦਿੱਤਾ ਸੀ। ਰਾਜੀਵ ਨੇ ਆਪਣੇ ਜਮਾਤੀਆਂ, ਅਰੁਣ ਸਿੰਘ, ਅਰੁਣ ਨਹਿਰੂ, ਵਿਜੈ ਧਰ ਤੇ ਸੁਮਨ ਦੂਬੇ ਆਦਿ, ਨੂੰ ਨਾਲ ਲੈ ਕੇ ਸੱਤਾ ਦਾ ਇਕ ਗ਼ੈਰ-ਸੰਵਿਧਾਨਕ ਕੇਂਦਰ ਸਥਾਪਤ ਕਰ ਲਿਆ ਸੀ। ਉਹ ਰਾਜਨੀਤੀ ਵਿਚ ਇਕਦਮ ਨਵੇਂ ਤੇ ਅਨਾੜੀ ਸਨ ਅਤੇ ਉਨ੍ਹਾਂ ਦਾ ਦ੍ਰਿਸ਼ਟੀਕੋਣ ਅਸਲੋਂ ਹੀ ਅਲੱਗ ਸੀ। ਉਨ੍ਹਾਂ ਨੇ ਹੌਲੀ ਹੌਲੀ ਸਾਰੀ ਸੱਤਾ ਆਪਣੇ ਹੱਥਾਂ 'ਚ ਕੇਂਦਰਿਤ ਕਰ ਲਈ ਸੀ। ਪੰਜਾਬ ਦੇ ਮਾਮਲੇ ਵਿਚ ਗ੍ਰਹਿ ਮੰਤਰੀ ਨੂੰ ਪੂਰੀ ਤਰ੍ਹਾਂ ਪ੍ਰਭਾਵਹੀਣ ਤੇ ਗ਼ੈਰ-ਪ੍ਰਸੰਗਿਕ ਕਰ ਦਿੱਤਾ ਗਿਆ ਸੀ ਅਤੇ ਹੋਮ ਸੈਕਟਰੀ ਨੂੰ ਕਹਿ ਦਿੱਤਾ ਗਿਆ ਸੀ ਕਿ ਪੰਜਾਬ ਨਾਲ ਸੰਬੰਧਿਤ ਸਾਰੀਆਂ ਮਹੱਤਵਪੂਰਨ ਫ਼ਾਈਲਾਂ ਸਿੱਧੀਆਂ ਕੈਬਨਿਟ ਸੈਕਟਰੀ ਨੂੰ ਭੇਜੀਆਂ ਜਾਣ। 1981 ਵਿਚ ਇੰਦਰਾ ਨੇ ਪੀ ਸੀ ਅਲੈਗਜ਼ੈਂਡਰ, ਜੋ ਉਸ ਵੇਲੇ ਵਿਦੇਸ਼ ਵਿਚ ਸਰਕਾਰੀ ਕਾਰਜ ਨਿਭਾਅ ਰਿਹਾ ਸੀ, ਨੂੰ ਉਚੇਚੇ ਤੌਰ 'ਤੇ ਵਾਪਸ ਬੁਲਾ ਲਿਆ ਸੀ ਅਤੇ ਉਸ ਨੂੰ ਰਾਅ ਦੇ ਸਾਬਕਾ ਮੁਖੀ ਰਾਮਜੀ ਕਾਓ ਦੇ ਨਾਲ ਕੈਬਨਿਟ ਸਕੱਤਰੇਤ ਵਿਚ ਤੈਨਾਤ ਕਰ ਦਿੱਤਾ ਸੀ। ਬਾਅਦ ਵਿਚ, ਅਪਰੈਲ 1983 ਵਿਚ, ਉਸ ਨੂੰ ਬਾਕਾਇਦਾ ਆਪਣਾ ਪ੍ਰਮੁੱਖ ਸਕੱਤਰ ਨਾਮਜ਼ਦ ਕਰ ਦਿੱਤਾ ਸੀ ਅਤੇ ਉਸ ਨੂੰ ਪ੍ਰਧਾਨ ਮੰਤਰੀ ਦੇ ਦਫ਼ਤਰ ਵਿਚ ਉਚੇਚਾ ਸਥਾਨ ਪ੍ਰਦਾਨ ਕਰ ਦਿੱਤਾ ਗਿਆ ਸੀ। ਰਾਮਜੀ ਕਾਓ ਨੇ 1982 ਵਿਚ 'ਪੀ ਐੱਮ ਓ' (ਪ੍ਰਧਾਨ ਮੰਤਰੀ ਦਾ ਦਫ਼ਤਰ) ਸਥਾਪਤ ਕੀਤਾ ਅਤੇ ਪੰਜਾਬ ਦੇ ਮਾਮਲੇ ਵਿਚ ਰਾਜੀਵ ਗਾਂਧੀ ਦਾ ਹੱਥ ਵਟਾਉਣਾ ਆਰੰਭ ਕਰ ਦਿੱਤਾ ਸੀ। ਇਸ ਤਰ੍ਹਾਂ, ਕੇਂਦਰੀ ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਨੂੰ ਨਕਾਰਾ ਕਰ ਦਿੱਤਾ ਗਿਆ ਸੀ।

—Gurdev Grewal, *The Searching Eye*, pp. 30, 33, 52, 79, 83, 113, 205.

ਪਾਈ ਜਾ ਸਕਦੀ। ਪ੍ਰਬੰਧਕੀ ਤੇ ਰਾਜਕੀ ਢਾਂਚੇ ਦੀ ਰਜ਼ਾਮੰਦੀ ਤੇ ਸਰਗਰਮ ਭਾਈਵਾਲੀ ਤੋਂ ਬਿਨਾਂ ਇਹ ਕਦਾਚਿਤ ਸੰਭਵ ਨਹੀਂ ਹੋ ਸਕਦਾ ਕਿ ਪੁਲੀਸ ਤਿੰਨ ਦਿਨ ਭਿਆਨਕ ਸਾੜ-ਫੂਕ ਤੇ ਵਹਿਸ਼ੀ ਕਤਲੋ-ਗ਼ਾਰਤ ਨੂੰ ਖ਼ਾਮੋਸ਼ ਦਰਸ਼ਕ ਬਣ ਕੇ ਵੇਖਦੀ ਰਹੇ ਅਤੇ ਹਰ ਥਾਈਂ ਨਾ ਸਿਰਫ਼ ਇਸ ਨੂੰ ਰੋਕਣ ਲਈ ਕੋਈ ਅਸਰਦਾਰ ਕਾਰਵਾਈ ਹੀ ਕਰੇ, ਸਗੋਂ ਅਜਿਹੀ ਕਾਰਵਾਈ ਦੇ ਯਤਨਾਂ ਨੂੰ ਸਾਬੋਤਾਜ ਕਰਨ ਲਈ ਨੰਗੇ ਤੇ ਕੁੱਢਰ ਯਤਨਾਂ 'ਤੇ ਉਤਰ ਆਵੇ; ਇਹ ਗੱਲ ਵੀ ਕਦਾਚਿਤ ਸੰਭਵ ਨਹੀਂ ਸੀ ਹੋ ਸਕਦੀ ਕਿ ਪੁਲੀਸ ਦੀ ਇਸ ਸ਼ੱਕੀ ਤੇ ਘਿਨਾਉਣੀ ਭੂਮਿਕਾ ਦੇ ਪ੍ਰਤੱਖ ਹੋ ਜਾਣ ਤੋਂ ਬਾਅਦ ਵੀ ਦਿੱਲੀ ਪ੍ਰਸ਼ਾਸਨ ਤੇ ਕੇਂਦਰੀ ਗ੍ਰਹਿ ਵਜ਼ਾਰਤ, ਦੋਵਾਂ ਵੱਲੋਂ ਹੀ ਫ਼ੌਜ ਨੂੰ ਸੱਦਣ ਤੇ ਤੈਨਾਤ ਕਰਨ ਦੀ ਨਾ ਸਿਰਫ਼ ਕੋਈ ਤੱਦੀ ਹੀ ਵਿਖਾਈ ਗਈ ਹੋਵੇ, ਸਗੋਂ ਫ਼ੌਜ ਦੇ ਅਸਰਦਾਰ ਤਰੀਕੇ ਨਾਲ ਕੰਮ ਕਰਨ ਦੇ ਰਾਹ ਵਿਚ ਗਿਣ ਮਿਥ ਕੇ ਰੁਕਾਵਟਾਂ ਵੀ ਪਾਈਆਂ ਗਈਆਂ ਹੋਣ; ਅਤੇ ਹੁਕਮਰਾਨੀ ਢਾਂਚੇ ਦੀ ਸਹਿਮਤੀ ਤੇ ਭਾਈਵਾਲੀ ਤੋਂ ਬਿਨਾਂ ਇਹ ਗੱਲ ਵੀ ਕਦਾਚਿਤ ਸੰਭਵ ਨਹੀਂ ਹੋ ਸਕਦੀ ਕਿ ਇਨਸਾਫ਼ ਨੂੰ ਯਕੀਨੀ ਬਣਾਉਣ ਤੇ ਦੋਸ਼ੀਆਂ ਨੂੰ ਬਣਦੀਆਂ ਸਜ਼ਾਵਾਂ ਦੁਆਉਣ ਵਿਚ ਪ੍ਰਸ਼ਾਸਨ ਵੱਲੋਂ ਉਸਾਰੂ ਭੂਮਿਕਾ ਨਿਭਾਉਣ ਦੀ ਥਾਵੇਂ, ਹਰ ਪੱਧਰ 'ਤੇ ਅਤੇ ਹਰ ਪੜਾਅ ਉੱਤੇ, ਪ੍ਰਸ਼ਾਸਨ ਦਾ ਸਾਰਾ ਜ਼ੋਰ ਦੋਸ਼ੀਆਂ ਨੂੰ ਬਚਾਉਣ ਉੱਤੇ ਲੱਗਾ ਰਿਹਾ ਹੋਵੇ। ਅਜਿਹਾ ਘੋਰ ਅਪਰਾਧ ਤੇ ਅਨਿਆਇ ਰਾਜ-ਭਾਗ ਦੇ ਸਾਰੇ ਪ੍ਰਮੁੱਖ ਅਦਾਰਿਆਂ—ਕਾਰਜਕਾਰਨੀ, ਵਿਧਾਨਪਾਲਕਾ, ਨਿਆਂਪਾਲਕਾ ਤੇ ਸੁਰੱਖਿਆ ਬਲਾਂ—ਵਿਚਕਾਰ ਲੁਕਵੀਂ ਸਹਿਮਤੀ ਤੇ ਸਹਿਯੋਗ ਤੋਂ ਬਿਨਾਂ ਕਦਾਚਿਤ ਸੰਭਵ ਨਹੀਂ ਹੋ ਸਕਦਾ। ਕਾਨੂੰਨ ਤੇ ਇਨਸਾਫ਼ ਦੀ ਅਜਿਹੀ ਅਣਦੇਖੀ ਰਾਜ-ਭਾਗ ਦੇ ਇਨ੍ਹਾਂ ਸਾਰੇ ਅਦਾਰਿਆਂ ਵਿਚਕਾਰ ਧੁਰ ਉਪਰਲੇ ਪੱਧਰਾਂ 'ਤੇ ਹੋਈ ਆਮ ਸਹਿਮਤੀ ਨਾਲ ਹੀ ਸੰਭਵ ਹੋ ਸਕਦੀ ਹੈ। ਰਾਜਕੀ ਤੇ ਪ੍ਰਬੰਧਕੀ ਢਾਂਚੇ ਅੰਦਰ ਕਰੜੀ ਦਰਜਾਬੰਦੀ (hierarchy) ਅਥਵਾ 'ਰੁਤਬਾਸ਼ਾਹੀ' ਦੇ ਦਸਤੂਰ ਦੇ ਹੁੰਦਿਆਂ ਨਿਰੋਲ ਹੇਠਲੇ ਪੱਧਰ 'ਤੇ ਅਜਿਹੇ ਫ਼ੈਸਲੇ ਨਹੀਂ ਲਏ ਜਾ ਸਕਦੇ, ਤੇ ਨਾ ਹੀ ਅਮਲ ਵਿਚ ਲਿਆਂਦੇ ਜਾ ਸਕਦੇ ਹਨ। ਹੇਠਲਿਆਂ ਨੇ ਜੋ ਵੀ ਕਰਨਾ ਹੁੰਦਾ ਹੈ, ਉਹ ਉਪਰੋਂ ਮਿਲੀਆਂ ਹਦਾਇਤਾਂ ਜਾਂ ਇਸ਼ਾਰਿਆਂ ਦੇ ਮੁਤਾਬਿਕ ਹੀ ਕਰਨਾ ਹੁੰਦਾ ਹੈ। ਸੋ, ਨਵੰਬਰ ਚੁਰਾਸੀ ਵਿਚ ਜੋ ਕੁੱਝ ਵਾਪਰਿਆ ਤੇ ਜਿਵੇਂ ਵਾਪਰਿਆ, ਉਸ ਤੋਂ ਇਹ ਗੱਲ ਪੂਰੇ ਭਰੋਸੇ ਨਾਲ ਕਹੀ ਜਾ ਸਕਦੀ ਹੈ ਕਿ ਸਾਰਾ ਅਨਰਥ, ਰਾਜਸੀ ਹੁਕਮਰਾਨਾਂ ਅਤੇ ਰਾਜ ਦੇ ਸਭਨਾਂ ਅਹਿਮ ਅੰਗਾਂ ਵਿਚਕਾਰ ਸਭ ਨਾਲੋਂ ਉਪਰਲੇ ਪੱਧਰਾਂ 'ਤੇ ਸਾਕਾਰ ਹੋਈ ਲੁਕਵੀਂ ਰਜ਼ਾਮੰਦੀ ਤੇ ਭਾਈਵਾਲੀ ਸਦਕਾ ਹੀ ਸੰਭਵ ਹੋ ਸਕਿਆ ਸੀ। ਇਹ ਅਵਸਥਾ ਭਾਰਤੀ ਰਾਜ-ਭਾਗ ਦੇ ਸਭਨਾਂ ਪ੍ਰਮੁੱਖ ਅਦਾਰਿਆਂ ਵਿਚ ਆ ਚੁੱਕੇ ਵਿਆਪਕ ਨਿਘਾਰ ਦੀ ਚੁਗ਼ਲੀ ਕਰਦੀ ਹੈ। ਪਰ ਇਹ ਨਿਘਾਰ ਕੋਈ ਅਚਾਨਕ ਜਾਂ ਇਕਦਮ ਹੀ ਨਹੀਂ ਸੀ ਆ ਗਿਆ। ਕਾਂਗਰਸ ਪਾਰਟੀ ਦੇ ਢਾਂਚੇ ਵਿਚ ਆਏ ਨਿਘਾਰ ਵਾਂਗ ਹੀ, ਰਾਜਕੀ ਢਾਂਚੇ ਨੂੰ ਖੋਰਾ ਪੈਣ ਦਾ ਇਹ ਅਮਲ ਵੀ ਬਹੁਤ ਚਿਰੋਕਣਾ ਸ਼ੁਰੂ ਹੋ ਚੁੱਕਾ ਸੀ। ਜਿਵੇਂ ਕਿ ਤੀਜੇ ਕਾਂਡ ਵਿਚ ਦਰਸਾਇਆ ਗਿਆ ਹੈ, ਇੰਦਰਾ ਗਾਂਧੀ ਨੇ ਸੱਤਰਵਿਆਂ ਵਿਚ ਹੀ ਦੇਸ਼ ਦੀਆਂ ਸਭਨਾਂ ਪ੍ਰਮੁੱਖ ਸੰਸਥਾਵਾਂ—ਪਾਰਲੀਮੈਂਟ, ਸਿਵਲ ਸਰਵਿਸਿਜ਼, ਸੁਰੱਖਿਆ ਬਲ, ਚੋਣ ਕਮਿਸ਼ਨ ਤੇ ਨਿਆਂਪਾਲਿਕਾ ਆਦਿ—ਨੂੰ ਆਪਣੀਆਂ ਰਾਜਸੀ ਤੇ ਸ਼ਖ਼ਸੀ ਲੋੜਾਂ ਦੀ ਪੂਰਤੀ ਦੇ ਸੰਦਾਂ ਵਿਚ ਤਬਦੀਲ ਕਰਨ ਦਾ ਜਮਹੂਰੀਅਤ-ਦੋਖੀ ਸਿਲਸਿਲਾ ਆਰੰਭ ਕਰ ਦਿੱਤਾ ਸੀ। ਦੇਸ਼ ਦੇ ਸਭਨਾਂ ਪ੍ਰਮੁੱਖ ਅਦਾਰਿਆਂ ਅੰਦਰ

ਸੰਵਿਧਾਨਕ ਤੇ ਨੈਤਿਕ ਫ਼ਰਜ਼ਾਂ ਨੂੰ ਭੁਲਾ ਕੇ ਵੇਲੇ ਦੀ ਹੁਕਮਰਾਨ ਸ਼ਕਤੀ ਤੇ ਹਸਤੀ ਪ੍ਰਤਿ ਨਿਜੀਗਤ ਵਫ਼ਾਦਾਰੀ ਪ੍ਰਗਟਾਉਣ ਤੇ ਨਿਭਾਉਣ ਦਾ ਰੁਝਾਨ ਜ਼ੋਰ ਫੜ ਗਿਆ ਸੀ। ਅਫ਼ਸਰਾਂ ਤੋਂ ਲੈ ਕੇ ਜੱਜਾਂ ਤੇ ਜਰਨੈਲਾਂ ਤਕ, ਸਭਨਾਂ ਅਹਿਮ ਅਹੁਦਿਆਂ 'ਤੇ ਨਿਯੁਕਤੀਆਂ ਤੇ ਤਰੱਕੀਆਂ ਦਾ ਆਧਾਰ ਯੋਗਤਾ ਨੂੰ ਛੱਡ ਕੇ ਨਿਜੀਗਤ ਵਫ਼ਾਦਾਰੀ ਬਣ ਗਈ ਸੀ। ਮਈ 1983 ਵਿਚ ਇੰਦਰਾ ਗਾਂਧੀ ਦੁਆਰਾ ਲੈਫ਼ਟੀਨੈਂਟ-ਜਨਰਲ ਐੱਸ ਕੇ ਸਿਨਹਾ ਨੂੰ ਉਲੰਘ ਕੇ ਅਰੁਣ ਵੈਦਿਆ ਨੂੰ ਭਾਰਤੀ ਫ਼ੌਜ ਦਾ ਮੁਖੀ ਥਾਪ ਦੇਣਾ ਇਸ ਦੀ ਪ੍ਰਤੱਖ ਤੇ ਉੱਘੜਵੀਂ ਮਿਸਾਲ ਸੀ। ਸੋ, 1984 ਤਕ ਜਾ ਕੇ ਭਾਰਤੀ ਰਾਜ ਦੇ ਸਮੁੱਚੇ ਤਾਣੇ-ਬਾਣੇ ਦੀ ਜੋ ਦਸ਼ਾ ਬਣ ਚੁੱਕੀ ਸੀ, ਉਸ ਨਾਲ ਨਵੰਬਰ ਚੁਰਾਸੀ ਵਰਗਾ ਅਣਮਨੁੱਖੀ ਤੇ ਵਹਿਸ਼ੀ ਕਾਰਾ ਕਰਨਾ ਆਸਾਨ ਹੋ ਗਿਆ ਸੀ।

ਤੀਜੀ ਗੱਲ, ਅਜੋਕੇ ਯੁਗ, ਜਿਸ ਨੂੰ ਸਭਿਅਤਾ ਤੇ ਜਮਹੂਰੀਅਤ ਦਾ ਯੁਗ ਕਿਹਾ ਜਾਂਦਾ ਹੈ, ਵਿਚ ਦੁਨੀਆਂ ਅੰਦਰ ਅਲੱਗ ਅਲੱਗ ਥਾਵਾਂ 'ਤੇ ਕੌਮੀ ਅਤੇ/ਜਾਂ ਨਸਲੀ ਘੱਟ-ਗਿਣਤੀ ਭਾਈਚਾਰਿਆਂ ਦੇ ਭਿਆਨਕ ਤੇ ਕਰੂਰ ਢੰਗਾਂ ਨਾਲ ਕੀਤੇ ਗਏ ਸਮੂਹਿਕ ਕਤਲੇਆਮਾਂ (ethnic cleansing) ਦਾ ਇਕ ਸਾਂਝਾ ਤੇ ਬੇਹੱਦ ਘਿਣਾਉਣਾ ਪੱਖ ਇਹ ਉਜਾਗਰ ਹੋਇਆ ਹੈ ਕਿ ਵੇਲੇ ਦੀ ਹਕੂਮਤ ਤੇ ਪ੍ਰਸ਼ਾਸਨ ਤੋਂ ਇਲਾਵਾ, ਕਰੂਰ ਹਿੰਸਾ ਦਾ ਇਹ ਵਰਤਾਰਾ ਸਮਾਜ ਦੇ ਭਾਰੂ ਵਰਗ ਦੀ ਨੰਗੀ ਜਾਂ ਲੁਕਵੀਂ ਹਮਾਇਤ ਤੇ ਹੱਲਾਸ਼ੇਰੀ ਤੋਂ ਬਿਨਾਂ ਨੇਪਰੇ ਨਹੀਂ ਚੜ੍ਹ ਸਕਦਾ। ਹਿਟਲਰ ਦੇ ਜਰਮਨੀ ਅੰਦਰ ਜੇਕਰ ਨਾਜ਼ੀਵਾਦੀਆਂ ਨੂੰ ਜਰਮਨੀ ਦੇ ਲੋਕਾਂ ਦੀ ਵੱਡੀ ਬਹੁਗਿਣਤੀ ਦੀ ਸਰਗਰਮ ਰਾਜਨੀਤਕ ਹਮਾਇਤ ਤੇ ਹੱਲਾਸ਼ੇਰੀ ਨਾ ਮਿਲੀ ਹੁੰਦੀ ਤਾਂ ਯਹੂਦੀਆਂ ਦੀ ਏਡੇ ਵਿਆਪਕ ਪੈਮਾਨੇ 'ਤੇ ਕਤਲੋ-ਗ਼ਾਰਤ ਕਤਈ ਸੰਭਵ ਨਹੀਂ ਹੋਣੀ ਸੀ। ਤੁਰਕੀ ਅੰਦਰ ਪਹਿਲੇ ਸੰਸਾਰ ਯੁੱਧ ਦੇ ਦੌਰਾਨ ਨੌਜਵਾਨ ਤੁਰਕ ਅਫ਼ਸਰਾਂ (Young Turks) ਦੀ ਰਾਜਸੀ ਸੰਸਥਾ ('ਜਮਾਇਤ') ਅਤੇ ਲਹਿਰ ਦੇ ਨਸਲੀ-ਹੰਕਾਰਵਾਦੀ ਪੈਂਤੜੇ ਨੂੰ ਜੇਕਰ ਤੁਰਕਾਂ ਦੀ ਭਾਰੀ ਬਹੁਗਿਣਤੀ ਦੀ ਸਰਗਰਮ ਰਾਜਸੀ ਹਮਾਇਤ ਹਾਸਲ ਨਾ ਹੁੰਦੀ ਤਾਂ ਤੁਰਕੀ ਵਿਚ ਪੁਸ਼ਤਾਂ ਤੋਂ ਰਹਿ ਰਹੇ ਦਸ ਲੱਖ ਤੋਂ ਵੀ ਵੱਧ ਅਰਮੀਨੀਅਨਾਂ ਦਾ ਵਹਿਸ਼ੀਆਨਾ ਕਤਲੇਆਮ ਕਤਈ ਸੰਭਵ ਨਹੀਂ ਸੀ ਹੋਣਾ। ਤਾਜ਼ਾ ਇਤਿਹਾਸ ਅੰਦਰ ਸਾਬਕਾ ਯੁਗੋਸਲਾਵੀਆ ਦੇ ਖੰਡਾਂ (ਤੇ ਖੰਡਰਾਂ), ਬੋਸਨੀਆ-ਹਰਜ਼ਗੋਵੀਨੀਆ ਤੇ ਕਸੋਵੋ ਆਦਿ, ਅਤੇ ਕੁੱਝ ਅਫ਼ਰੀਕੀ ਰਾਜਾਂ—ਜਿਵੇਂ ਕਿ ਸੂਡਾਨ ਤੇ ਰਵਾਂਡਾ—ਵਿਚ ਹੋਏ ਭਿਆਨਕ ਨਸਲੀ ਖ਼ੂਨ-ਖ਼ਰਾਬਿਆਂ ਦਾ ਤਜਰਬਾ ਵੀ ਇਹੋ ਦਰਸਾਉਂਦਾ ਹੈ। ਨਵੰਬਰ ਚੁਰਾਸੀ ਵਰਗਾ ਭਿਆਨਕ ਕਤਲੇਆਮ ਵੀ ਏਨੀ ਸੌਖ ਤੇ ਸਫਲਤਾ ਨਾਲ ਨੇਪਰੇ ਨਹੀਂ ਸੀ ਚੜ੍ਹ ਸਕਦਾ ਅਤੇ ਨਾ ਹੀ ਕਾਤਲ ਤੇ ਲੁਟੇਰੇ ਏਨੇ ਸੌਖ-ਆਰਾਮ ਨਾਲ ਕਾਨੂੰਨ ਦੀ ਮਾਰ ਤੋਂ ਬਚ ਸਕਦੇ ਸਨ, ਜੇਕਰ ਹੁਕਮਰਾਨ ਪਾਰਟੀ ਤੇ ਪ੍ਰਸ਼ਾਸਨ ਤੋਂ ਇਲਾਵਾ ਹਿੰਦੂ ਸਮਾਜ ਵੱਲੋਂ ਵੀ ਉਨ੍ਹਾਂ ਨੂੰ ਵਿਆਪਕ ਹਮਾਇਤ, ਹਮਦਰਦੀ ਤੇ ਪ੍ਰਵਾਨਗੀ ਹਾਸਲ ਨਾ ਹੋਈ ਹੁੰਦੀ। ਇਹ ਮਗਰਲੀ ਗੱਲ ਬਹੁਤ ਅਹਿਮ ਹੈ। ਅਤੇ ਇਸ ਬਾਰੇ ਹੀ ਸਿੱਖ ਸਮਾਜ ਅੰਦਰ ਸਭ ਤੋਂ ਵੱਧ ਘਚੋਲਾ ਹੈ।

## ਗ਼ਲਤ ਧਾਰਨਾਵਾਂ

ਨਵੰਬਰ ਚੁਰਾਸੀ ਦੀ ਸਿੱਖ-ਵਿਰੋਧੀ ਹਿੰਸਾ ਦੇ ਬਾਰੇ ਵਿਚ ਕਈ ਅਜਿਹੀਆਂ ਧਾਰਨਾਵਾਂ ਪ੍ਰਚਲਤ ਹੋ ਗਈਆਂ ਹਨ ਜੋ ਨਾ ਸਿਰਫ਼ ਪੂਰੀਆਂ ਸਹੀ ਹੀ ਕਹੀਆਂ ਜਾਂ ਮੰਨੀਆਂ ਜਾ

ਸਕਦੀਆਂ, ਸਗੋਂ ਜੋ ਸਿਧਾਂਤਕ ਪੱਖ ਤੋਂ (conceptually) ਗ਼ਲਤ ਅਤੇ ਅਮਲੀ ਪੱਖ ਤੋਂ ਵੀ ਕੁਰਾਹੇ ਗ੍ਰਸੀਆਂ ਹਨ। ਜਿਵੇਂ ਕਿ ਅਕਸਰ ਹੀ ਇਹ ਸਮਝਿਆ ਤੇ ਕਿਹਾ/ਪਰਚਾਰਿਆ ਗਿਆ ਹੈ ਕਿ ਸਿੱਖਾਂ ਵਿਰੁੱਧ ਹੋਏ ਭੈੜੇ ਜੁਰਮ 'ਭਾੜੇ ਦੇ ਗੁੰਡਿਆਂ' ਨੇ ਕੀਤੇ ਸਨ; ਜਾਂ 'ਕੁੱਝ ਕੁ ਲੋਕਾਂ ਤੇ ਲੀਡਰਾਂ' ਨੇ ਕੀਤੇ ਸਨ। ਜਾਂ ਇਕ ਇਹ ਧਾਰਨਾ ਬਹੁਤ ਹੀ ਆਮ ਪ੍ਰਚਲਤ ਹੋਈ ਹੈ ਕਿ ਸਮੁੱਚਾ ਖ਼ੂਨ-ਖ਼ਰਾਬਾ ਕਾਂਗਰਸ ਪਾਰਟੀ ਨੇ ਚੋਣਾਂ ਜਿੱਤਣ ਦੇ ਮੰਤਵ ਨਾਲ ਕੀਤਾ ਸੀ।

ਉਪਰੋਕਤ ਸਾਰੀਆਂ ਹੀ ਧਾਰਨਾਵਾਂ ਦੇ ਸੰਬੰਧ ਵਿਚ ਸਾਂਝੀ ਗੱਲ ਇਹ ਹੈ, ਕਿ ਇਨ੍ਹਾਂ ਵਿੱਚੋਂ ਕੋਈ ਵੀ ਧਾਰਨਾ ਨਾ ਤਾਂ ਮੂਲੋਂ ਹੀ ਝੂਠੀ ਕਹੀ ਜਾ ਸਕਦੀ ਹੈ ਅਤੇ ਨਾ ਪੂਰੀ ਸਹੀ ਹੀ ਮੰਨੀ ਜਾ ਸਕਦੀ ਹੈ। ਸਾਰੀਆਂ ਹੀ ਧਾਰਨਾਵਾਂ ਸਚਾਈ ਨੂੰ ਅੰਸ਼ਕ, ਅਥਵਾ ਅੱਧੇ-ਅਧੂਰੇ ਰੂਪ ਵਿਚ ਬਿਆਨ ਕਰਦੀਆਂ ਹਨ, ਪੂਰੇ-ਸੂਰੇ ਰੂਪ ਵਿਚ ਨਹੀਂ। ਅੱਧੇ ਸੱਚ ਨੂੰ ਪੂਰਾ ਸੱਚ ਮੰਨ ਲੈਣਾ ਕੁਰਾਹੇ ਨੂੰ ਜਨਮ ਦਿੰਦਾ ਹੈ।

ਜਦੋਂ ਅਤੀ ਭਿਆਨਕ ਜ਼ੁਲਮਾਂ ਦੀ ਗੱਲ ਆਉਂਦੀ ਹੈ ਤਾਂ ਇਹ ਪਾਪ, ਯਕੀਨਨ ਹੀ, 'ਕੁੱਝ ਕੁ' ਲੋਕ ਹੀ ਕਰਿਆ ਕਰਦੇ ਹਨ। ਲੋਕਾਂ ਦਾ ਇਕ ਖ਼ਾਸ ਤੇ ਛੋਟਾ ਵਰਗ ਹੀ ਮਨੁੱਖਤਾ ਵਿਰੁੱਧ ਘੋਰ ਅਪਰਾਧਾਂ ਦੇ ਅਮਲ ਵਿਚ ਵਧੇਰੇ ਸਰਗਰਮੀ ਤੇ ਉਤਸ਼ਾਹ ਨਾਲ ਸ਼ਰੀਕ ਹੁੰਦਾ ਹੈ। ਪਰ ਇਹ ਜਾਨਣਾ ਬਹੁਤ ਜ਼ਰੂਰੀ ਹੋ ਜਾਂਦਾ ਹੈ ਕਿ ਉਹ ਕਿਹੜੇ ਹਾਲਾਤ ਤੇ ਕਾਰਨ ਹੁੰਦੇ ਹਨ ਜਿਨ੍ਹਾਂ ਸਦਕਾ ਸਮਾਜ ਦੇ ਬਾਕੀ 'ਚੰਗੇ' ਲੋਕ ਸਾਹਮਣੇ ਵਾਪਰ ਰਹੇ ਜ਼ੁਲਮ ਤੋਂ ਜਾਂ ਤਾਂ ਆਪਣੀਆਂ ਅੱਖਾਂ ਤੇ ਦਿਲੋ-ਦਿਮਾਗ਼ਾਂ ਦੀਆਂ ਝੀਤਾਂ ਬੰਦ ਕਰ ਲੈਂਦੇ ਹਨ, ਜਿਸ ਨੂੰ ਨੈਤਿਕ ਉਦਾਸੀਨਤਾ ਜਾਂ ਬੇਰੁਖ਼ੀ (moral indifference or coldness) ਕਿਹਾ ਜਾਂਦਾ ਹੈ; ਅਤੇ ਜਾਂ ਉਹ ਕਿਸੇ ਨਾ ਕਿਸੇ ਰੂਪ ਵਿਚ ਜ਼ੁਲਮੀ ਵਰਤਾਰੇ ਦੇ ਖ਼ਾਮੋਸ਼, ਅਤੇ ਕਈ ਮੌਕਿਆਂ 'ਤੇ ਸਰਗਰਮ ਵੀ, ਹਮਾਇਤੀ ਹੋ ਗੁਜ਼ਰਦੇ ਹਨ। ਇਸ ਗੱਲ ਨੂੰ ਸਮਝੇ ਬਗ਼ੈਰ ਅਜਿਹੇ ਵਰਤਾਰਿਆਂ ਦੀ ਪੂਰੀ ਠੀਕ ਤੇ ਜਚਣਹਾਰ ਵਿਆਖਿਆ ਸੰਭਵ ਨਹੀਂ ਹੁੰਦੀ।

ਹਿਟਲਰ ਦੇ ਰਾਜ ਹੇਠ ਜਰਮਨੀ ਅੰਦਰ ਯਹੂਦੀਆਂ ਦੇ ਮਹਾਂ-ਨਾਸ਼ ਦੇ ਵਰਤਾਰੇ ਨੂੰ ਸਮਝਣ ਤੇ ਇਸ ਦੀ ਵਿਆਖਿਆ ਕਰਨ ਵੇਲੇ ਯਹੂਦੀ ਵਿਦਵਾਨਾਂ ਨੂੰ ਇਸ ਸਿਧਾਂਤਕ ਮਸਲੇ ਨਾਲ ਬਹੁਤ ਉਲਝਣਾ ਤੇ ਘੌਲਣਾ ਪਿਆ ਸੀ। ਦੂਜੇ ਸੰਸਾਰ ਯੁੱਧ ਦੇ ਖ਼ਾਤਮੇ ਤੋਂ ਬਾਅਦ ਜਰਮਨੀ ਅੰਦਰ ਤੇ ਹੋਰਨਾਂ ਥਾਵਾਂ 'ਤੇ ਹਜ਼ਾਰਾਂ ਦੀ ਗਿਣਤੀ ਵਿਚ 'ਜੰਗੀ ਮੁਜਰਿਮਾਂ' ਨੂੰ ਗ੍ਰਿਫ਼ਤਾਰ ਕਰ ਕੇ ਉਨ੍ਹਾਂ ਉੱਤੇ ਸਮੂਹਿਕ ਕਤਲੇਆਮ ਨੂੰ ਜਥੇਬੰਦ ਕਰਨ ਦੇ ਦੋਸ਼ਾਂ ਹੇਠ ਮੁਕੱਦਮੇ ਚਲਾਏ ਗਏ ਸਨ। (ਇਕ ਅੰਦਾਜ਼ੇ ਮੁਤਾਬਿਕ ਕੁੱਲ ਮਿਲਾ ਕੇ 50 ਹਜ਼ਾਰ ਦੇ ਕਰੀਬ ਦੋਸ਼ੀਆਂ ਉੱਤੇ ਮੁਕੱਦਮੇ ਚਲਾਏ ਗਏ ਸਨ)। ਕੁੱਝ ਯਹੂਦੀ ਵਿਦਵਾਨਾਂ ਦੇ ਮਨਾਂ ਵਿਚ ਇਹ ਵੱਡਾ ਭਾਰੀ ਤੇ ਅਹਿਮ ਸੁਆਲ ਉੱਠ ਖੜ੍ਹਾ ਹੋਇਆ ਸੀ ਕਿ ਲੱਖਾਂ ਦੀ ਗਿਣਤੀ ਵਿਚ ਲੋਕਾਂ ਨੂੰ ਸੋਚੇ-ਸਮਝੇ ਤੇ ਤਰਤੀਬਬੱਧ ਤਰੀਕੇ ਨਾਲ ਮਾਰ ਦਿੱਤਾ ਗਿਆ ਸੀ, ਤੇ ਇਸ ਦਾ ਦੋਸ਼ ਕੁੱਝ ਹਜ਼ਾਰ 'ਜੰਗੀ ਮੁਜਰਿਮਾਂ' ਦੇ ਸਿਰ ਮੜ੍ਹ ਦੇਣ ਨਾਲ ਹੀ ਕੀ ਇਸ ਵਰਤਾਰੇ ਦੀ ਠੀਕ ਤੇ ਤਸੱਲੀਬਖ਼ਸ਼ ਵਿਆਖਿਆ ਸੰਭਵ ਹੋ ਸਕੇਗੀ ?[2] ਜਾਂ ਕੀ ਇਸ ਵਹਿਸ਼ੀ ਵਰਤਾਰੇ ਲਈ ਸਿਰਫ਼ 'ਕੁੱਝ ਕੁ ਵੱਡੇ ਲੀਡਰਾਂ ਨੂੰ' ਜ਼ਿੰਮੇਵਾਰ ਠਹਿਰਾਇਆ ਜਾ ਸਕਦਾ ਹੈ ? ਇਸ ਤੋਂ ਵੀ ਹੋਰ ਅੱਗੇ, ਕੀ ਇਨ੍ਹਾਂ ਸਾਰੇ ਜੁਰਮਾਂ ਦਾ ਘੜਾ ਸਿਰਫ਼ ਨਾਜ਼ੀਆਂ ਦੇ ਸਿਰ ਭੰਨਿਆ ਜਾ ਸਕਦਾ ਹੈ ? ਕੀ ਇਸ ਵਿਚ ਆਮ

ਜਰਮਨ ਲੋਕਾਂ ਦਾ ਕੋਈ ਵੀ ਕਸੂਰ ਨਹੀਂ ਨਿਕਲਦਾ ? ਯਹੂਦੀ ਵਿਦਵਾਨਾਂ ਨੇ ਇਨ੍ਹਾਂ ਸੁਆਲਾਂ ਨੂੰ ਧੁਰ ਡੂੰਘਾਈ ਵਿਚ ਜਾ ਕੇ ਖਰੋਚਿਆ ਅਤੇ ਗਹਿਰੇ ਅਧਿਅਨ ਤੇ ਘੋਖ-ਪੜਤਾਲ ਤੋਂ ਬਾਅਦ ਉਨ੍ਹਾਂ ਜੋ ਨਿਰਣੇ ਕੱਢੇ, ਉਨ੍ਹਾਂ ਦੀ ਰੋਸ਼ਨੀ ਵਿਚ ਨਵੰਬਰ ਚੁਰਾਸੀ ਦੇ ਵਰਤਾਰੇ ਨੂੰ ਸਮਝਣਾ ਬਹੁਤ ਅਸਾਨ ਹੋ ਜਾਂਦਾ ਹੈ।

## ਸਿਧਾਂਤਕ ਫ਼ੈਕਟਰ

ਯੂਰਪ ਅੰਦਰ ਯਹੂਦੀਆਂ ਦੇ ਮਹਾਂ-ਨਾਸ਼ ਦੀ ਮੁਹਿੰਮ ਦੀ ਤਹਿ ਹੇਠਾਂ ਕੰਮ ਕਰਦਾ ਸਿਧਾਂਤਕ ਤੱਥ (ਫ਼ੈਕਟਰ) ਸਾਮੀ (ਯਹੂਦੀ)-ਵਿਰੋਧੀ ਵਿਚਾਰਧਾਰਾ (anti-semitism) ਸੀ, ਜਿਸਦਾ ਵੈਸੇ ਤਾਂ ਯੂਰਪ ਅੰਦਰ ਪ੍ਰਾਚੀਨ ਜ਼ਮਾਨੇ ਤੋਂ ਹੀ ਡਾਢਾ ਅਸਰ ਸੀ, ਪਰ ਆਧੁਨਿਕਤਾ (ਮੌਡਰਨਿਟੀ) ਦੀ ਆਮਦ ਨਾਲ ਜਦੋਂ ਨੇਸ਼ਨ-ਸਟੇਟ ਦੇ ਸੰਕਲਪ ਤੇ ਇਸ ਦੀ ਅਮਲਕਾਰੀ ਨੇ ਯੂਰਪ ਦੇ ਸਮਾਜੀ ਤੇ ਰਾਜਸੀ ਜੀਵਨ ਅੰਦਰ ਕੇਂਦਰੀ ਸਥਾਨ ਗ੍ਰਹਿਣ ਕਰ ਲਿਆ ਸੀ ਤਾਂ ਸਾਮੀ-ਵਿਰੋਧੀ ਵਿਚਾਰਧਾਰਾ ਨੇ ਅਮਲੀ ਪੱਧਰ ’ਤੇ ਵਧੇਰੇ ਵਿਨਾਸ਼ਕਾਰੀ ਰੂਪ ਤੇ ਰੋਲ ਅਖ਼ਤਿਆਰ ਕਰ ਲਿਆ ਸੀ। ਇਸ ਵਿਚਾਰਧਾਰਾ ਦਾ ਅਸਰ ਬੇਹੱਦ ਗਹਿਰਾ ਤੇ ਵਿਆਪਕ ਸੀ। ਜਰਮਨ ਲੋਕਾਂ ਦੇ ਕੁੱਝ ਹਿੱਸਿਆਂ, ਜਿਵੇਂ ਕਿ ਨਾਜ਼ੀਆਂ, ਅੰਦਰ ਇਹ ਅਸਰ ਵੱਧ ਗੂੜ੍ਹਾ ਤੇ ਰੜਕਵਾਂ ਸੀ। ਪਰ ਇਸ ਦੀ ਲਾਗ ਹੋਰਨਾਂ ਵਰਗਾਂ, ਇਥੋਂ ਤਕ ਕਿ ਆਪਣੇ ਆਪ ਨੂੰ ਸੈਕੂਲਰ ਤੇ ਅਗਾਂਹਵਧੂ ਸਮਝਣ ਵਾਲੇ ਵਰਗਾਂ ਤਕ, ਅਤੇ ਕਾਫ਼ੀ ਮਾਤਰਾ ਵਿਚ ਸਮਾਜਵਾਦੀਆਂ ਤੇ ਕਮਿਊਨਿਸਟਾਂ ਦੀਆਂ ਸਫ਼ਾਂ ਤਕ ਵੀ ਬਰਾਬਰ ਫੈਲੀ ਹੋਈ ਸੀ। ਇਸ ਕਰਕੇ ਹਿਟਲਰ ਦੇ ਰਾਜਸੀ ਆਧਾਰ ਤੇ ਸ਼ਕਤੀ ਨੂੰ ਸਿਰਫ਼ ਉਸ ਦੇ ਨਾਜ਼ੀਵਾਦੀ ਪੈਰੋਕਾਰਾਂ ਦੀ ਸੰਖਿਆ ਨਾਲ ਨਾਪਣਾ ਠੀਕ ਨਹੀਂ ਸੀ। ਹਕੀਕਤ ਵਿਚ ਉਸ ਦੀ ਰਾਜਸੀ ਤਾਕਤ ਨਾਜ਼ੀਆਂ ਦੀ ਸੰਖਿਆ ਨਾਲੋਂ ਕਿਤੇ ਜ਼ਿਆਦਾ ਸੀ। ਮਨੋ-ਇਤਿਹਾਸਕਾਰਾਂ (psychohistorians) ਦਾ ਮੱਤ ਹੈ ਕਿ ਹਿਟਲਰ ਦੀ ਰਾਜਸੀ ਸ਼ੈਲੀ, ਤੇ ਉਸ ਦਾ ਪ੍ਰੋਗਰਾਮ ਵੀ, ਜਰਮਨੀ ਦੇ ਬਹੁਤ ਸਾਰੇ ਲੋਕਾਂ ਦੀਆਂ ਭਾਵੁਕ ਲੋੜਾਂ ਦੀ ਸਿੱਧੀ ਤਰਜਮਾਨੀ ਕਰਦਾ ਸੀ।[3] ਇਸ ਕਰਕੇ ਹੀ ਨਾਜ਼ੀਆਂ ਦੁਆਰਾ ਯਹੂਦੀਆਂ ਦੇ ਖ਼ਿਲਾਫ਼ ਸੇਧੇ ਏਨੇ ਭਿਆਨਕ ਜ਼ੁਲਮਾਂ ਦੇ ਬਾਵਜੂਦ ਜਰਮਨੀ ਅੰਦਰ ਕੋਈ ਅਸਰਦਾਰ ਵਿਰੋਧ ਲਾਮਬੰਦ ਨਹੀਂ ਹੋ ਸਕਿਆ ਸੀ। ਹਾਲਾਂਕਿ ਜਰਮਨਾਂ ਨੂੰ ਆਪਣੀ ਅਮੀਰ ਤੇ ਗੂੜ੍ਹੀ ਲਿਬਰਲ ਪਰੰਪਰਾ ਉੱਤੇ, ਯਾਨੀ ਕਿ ਜਾਗ੍ਰਤੀ ਲਹਿਰ (enlightenment) ਦੀਆਂ ਸਦਾਚਾਰਕ ਕਦਰਾਂ-ਕੀਮਤਾਂ, ਜਿਵੇਂ ਰਾਸ਼ਟਰਵਾਦ, ਸਮਝਦਾਰੀ ਤੇ ਉਦਾਰ ਮਾਨਵਵਾਦ ਨਾਲ ਜੁੜੀ ਹੋਈ ਸਹਿਣਸ਼ੀਲਤਾ, ਵਿਵੇਕ ਤੇ ਮਹਾਂ-ਨਗਰੀ ਸਗਲ-ਜਮਾਤੀ ਸੋਚ ਆਦਿ, ਉੱਤੇ ਉਚੇਚਾ ਫ਼ਖ਼ਰ ਹੈ। ਅਜਿਹੀ ਪਰੰਪਰਾ ਉੱਤੇ ਮਾਣ ਕਰਨ ਵਾਲੀ ਜਰਮਨ ਕੌਮ ਜੇਕਰ ਨਾਜ਼ੀਵਾਦ ਵਰਗੀ ਨੰਗੇ-ਤੇ-ਨਿਰਲੱਜ ਰੂਪ ਵਿਚ ਮਾਨਵ-ਵਿਰੋਧੀ ਵਿਚਾਰਧਾਰਾ ਤੇ ਜਮਹੂਰੀਅਤ-ਦੋਖੀ ਲਹਿਰ ਨੂੰ ਠੱਲ੍ਹ ਪਾਉਣ ਅਤੇ ਇਸ ਵਿਰੁੱਧ ਦੇਸ਼ ਅੰਦਰ ਕੋਈ ਪ੍ਰਭਾਵਸ਼ਾਲੀ ਵਿਰੋਧ-ਸਰਗਰਮੀ ਜਥੇਬੰਦ ਕਰ ਸਕਣ ਵਿਚ ਅਯੋਗ ਸਾਬਤ ਹੋਈ ਤਾਂ ਇਸ ਦੀ ਕੋਈ ਢੁਕਵੀਂ ਤੇ ਜਚਣਹਾਰ ਵਿਆਖਿਆ ਜ਼ਰੂਰ ਹੋਣੀ ਚਾਹੀਦੀ ਹੈ। ਮਸਲਾ ਇਹ ਨਹੀਂ ਕਿ ਨਾਜ਼ੀਆਂ ਨੇ ਕਿੰਨੇ ਵਹਿਸ਼ੀ ਕਾਰੇ ਕੀਤੇ, ਇਸ ਨਾਲੋਂ ਵੱਧ ਅਹਿਮ ਗੱਲ ਇਹ ਹੈ ਕਿ ਜਰਮਨੀ ਦੀ ਆਮ ਜਨਤਾ ਨੇ ਇੰਨੇ ਭਿਆਨਕ ਜੁਰਮਾਂ ਨੂੰ ਮੁਕਾਬਲਤਨ ਚੁੱਪ-ਚਾਪ ਤੇ ਸੌਖ ਨਾਲ ਹੀ ਬਰਦਾਸ਼ਤ ਕਿਵੇਂ ਕਰ ਲਿਆ ? ਉਨ੍ਹਾਂ ਦੀਆਂ ਜ਼ਮੀਰਾਂ ਨੂੰ

ਕਾਂਬਾ ਕਿਉਂ ਨਾ ਛਿੜਿਆ ? ਕਿਸੇ ਕੌਮ ਜਾਂ ਭਾਈਚਾਰੇ ਸਾਹਮਣੇ ਜਦੋਂ ਅਜਿਹਾ ਕਸੂਤਾ ਸੁਆਲ ਤਣ ਕੇ ਖਲੋ ਜਾਂਦਾ ਹੈ ਤਾਂ ਉਸ ਕੌਮ ਦੇ ਬੌਧਿਕ ਭਾਈਚਾਰੇ ਅੰਦਰ ਅਕਸਰ ਹੀ ਇਕ ਅਜਿਹਾ ਰੁਝਾਣ ਪ੍ਰਗਟ ਹੋ ਤੁਰਦਾ ਹੈ ਜਦੋਂ ਇਸ ਸੁਆਲ ਨੂੰ ਸਿੱਧੇ ਮੱਥੇ ਸੰਬੋਧਤ ਹੋਣ ਅਤੇ ਇਸ ਦਾ ਸਹੀ ਤੇ ਖਰਾ ਜੁਆਬ ਦੇਣ ਦੀ ਥਾਵੇਂ, ਇਸ ਸੁਆਲ ਤੋਂ ਅੱਖਾਂ ਚੁਰਾਉਣ, ਜ਼ਾਹਰਾ ਹਕੀਕਤ ਤੋਂ ਇਨਕਾਰੀ ਹੋਣ (denial) ਤੇ ਝੂਠੀਆਂ ਸਫ਼ਾਈਆਂ (apologies) ਦੇਣ ਦੇ ਯਤਨ ਕੀਤੇ ਜਾਂਦੇ ਹਨ। ਇਸ ਵਿੱਚੋਂ ਹੀ ਉਪਰੋਕਤ ਕਿਸਮ ਦੀਆਂ ਗ਼ਲਤ ਧਾਰਨਾਵਾਂ ਦਾ ਜਨਮ ਹੁੰਦਾ ਹੈ, ਜਿਥੇ ਮਨੁੱਖਤਾ ਵਿਰੋਧੀ ਜੁਰਮਾਂ ਦਾ ਸਾਰਾ ਜ਼ੁੰਮਾ 'ਕੁੱਝ ਕੁ ਲੋਕਾਂ' ਜਾਂ 'ਕੁੱਝ ਕੁ ਲੀਡਰਾਂ' ਅਤੇ ਜਾਂ ਫਿਰ ਕਿਸੇ ਖ਼ਾਸ ਸੰਗਠਨ ਅਥਵਾ ਪਾਰਟੀ ਦੇ ਸਿਰ ਮੜ੍ਹ ਕੇ, ਆਮ ਜਨਤਾ ਨੂੰ ਦੋਸ਼ ਤੋਂ ਸਾਫ਼ ਬਰੀ ਕਰ ਦੇਣ ਦੇ ਯਤਨ ਕੀਤੇ ਜਾਂਦੇ ਹਨ। ਬਹੁਤੀ ਵੇਰਾਂ ਅਜਿਹਾ ਅਚੇਤ ਰੂਪ ਵਿਚ ਅਗਿਆਨਤਾ ਵਿੱਚੋਂ ਕੀਤਾ ਜਾਂਦਾ ਹੈ, ਪਰ ਕਈ ਮਾਮਲਿਆਂ ਵਿਚ ਇਹ ਸੁਚੇਤ ਰੂਪ ਵਿਚ ਖ਼ਾਸ ਮਨੋਰਥ ਨਾਲ ਕੀਤਾ ਜਾਂਦਾ ਹੈ।

'ਮਹਾਂ-ਨਾਸ਼' ਦੇ ਵਰਤਾਰੇ (ਹਾਲੋਕਾਸਟ) ਤੋਂ ਬਾਅਦ ਯਹੂਦੀ ਵਿਦਵਾਨਾਂ ਨੇ, ਯਹੂਦੀ ਭਾਈਚਾਰੇ ਉੱਤੇ ਢਾਹੇ ਗਏ ਅਣਮਨੁੱਖੀ ਅਤਿਆਚਾਰਾਂ ਦੇ ਮਾਮਲੇ ਵਿਚ ਜਰਮਨੀ ਦੀ ਆਮ (ਗ਼ੈਰ-ਯਹੂਦੀ) ਜਨਤਾ ਦੁਆਰਾ ਵਿਖਾਈ ਗਈ ਨੈਤਿਕ ਉਦਾਸੀਨਤਾ ਜਾਂ ਬੇਰੁਖ਼ੀ ਨੂੰ ਸਮਝਣ ਅਤੇ ਇਸ ਦੀ ਸਹੀ ਤੇ ਢੁਕਵੀਂ ਵਿਆਖਿਆ ਕਰਨ ਦੀ ਬੌਧਿਕ ਚੁਣੌਤੀ ਨੂੰ ਪੂਰੀ ਸੰਜੀਦਗੀ ਤੇ ਜ਼ਿੰਮੇਵਾਰੀ ਦੇ ਅਹਿਸਾਸ ਨਾਲ ਕਬੂਲਿਆ ਅਤੇ ਲਗਨ-ਭਰਪੂਰ ਬੌਧਿਕ ਖੇਚਲ ਤੋਂ ਬਾਅਦ ਇਸ ਬਾਰੇ ਢੁਕਵਾਂ ਸਿਧਾਂਤਕ ਮੱਤ-ਨਿਰਣਾ ਪੇਸ਼ ਕੀਤਾ।

## ਸਮੂਹਿਕ ਜ਼ਮੀਰ

ਵਿਅਕਤੀਆਂ, ਅੜੇ ਸਮੂਹਿਕ ਵਰਗਾਂ ਦਾ ਵੀ, ਇਕ ਦੂਜੇ ਪ੍ਰਤਿ ਨੈਤਿਕ ਵਤੀਰਾ ਜਾਂ ਪ੍ਰਤਿਕਰਮ ਉਨ੍ਹਾਂ ਦੀ ਜ਼ਮੀਰ ਦੀ ਤਾਸੀਰ ਤੋਂ ਅਤੇ ਉਨ੍ਹਾਂ ਦੇ ਮਨਾਂ ਅੰਦਰ ਇਕ ਦੂਜੇ ਬਾਰੇ ਬਣੇ ਵਿਸ਼ਵਾਸਾਂ ਤੇ ਧਾਰਨਾਵਾਂ ਤੋਂ ਨਿਰਧਾਰਤ ਹੁੰਦਾ ਹੈ। ਮੂਲ ਰੂਪ ਵਿਚ ਜ਼ਮੀਰ ਹੀ ਹੈ ਜੋ ਇਕ ਦੂਜੇ ਪ੍ਰਤਿ ਬਣਦੇ ਇਨਸਾਨੀ ਫ਼ਰਜ਼ਾਂ ਤੇ ਜ਼ਿੰਮੇਵਾਰੀਆਂ ਦੀ ਪਾਲਣਾ ਯਕੀਨੀ ਬਣਾਉਂਦੀ ਹੈ। ਵਿਅਕਤੀਗਤ ਪੱਧਰ 'ਤੇ ਇਹ ਗੱਲ ਜਿੰਨੀ ਸਿੱਧੀ ਤੇ ਸਰਲ ਵਿਖਾਈ ਦਿੰਦੀ ਹੈ, ਸਮੂਹ ਦੇ ਪ੍ਰਸੰਗ ਵਿਚ ਇਹ ਬਹੁਤ ਹੀ ਟੇਢੀ ਤੇ ਗੁੰਝਲਦਾਰ ਹੋ ਨਿਬੜਦੀ ਹੈ। ਯਹੂਦੀ ਵਿਦਵਾਨਾਂ ਨੇ ਉਨ੍ਹਾਂ ਦੇ ਭਾਈਚਾਰੇ ਨਾਲ ਵਾਪਰੇ ਦੁਖਾਂਤ ਨੂੰ ਨੇਸ਼ਨ-ਸਟੇਟ, ਜਿਸ ਦੇ ਉਹ ਖ਼ੁਦ ਮੈਂਬਰ ਸਨ, ਦੇ ਜਵਾਬੀ-ਕਰਮ ਦੇ ਅਮਲ ਵਜੋਂ ਵੇਖਿਆ ਸੀ। ਉਹ ਆਧੁਨਿਕ ਨੇਸ਼ਨ-ਸਟੇਟ ਦੇ ਬਾਰੇ ਵਿਚ ਇਸ ਪ੍ਰਮਾਣਿਤ ਧਾਰਨਾ ਨੂੰ ਆਧਾਰ ਬਣਾ ਕੇ ਚੱਲੇ ਸਨ ਕਿ ਇਹ ਫ਼ਰਜ਼ਾਂ/ਜ਼ਿੰਮੇਵਾਰੀਆਂ ਦੇ ਇਕ ਬੰਧੇਜ-ਪੂਰਬਕ ਜਗਤ-ਮੰਡਲ ਦੀ ਚਾਰ-ਦੀਵਾਰੀ ਹੈ (perimeter of a compulsory universe of obligation)। ਜੇਕਰ ਇਹ ਗੱਲ ਮੰਨ ਲਈ ਜਾਵੇ ਕਿ ਨੇਸ਼ਨ-ਸਟੇਟ ਦਾ ਆਪਣੇ ਮੈਂਬਰਾਂ (ਵਰਗਾਂ ਤੇ ਵਿਅਕਤੀਆਂ) ਪ੍ਰਤਿ ਵਤੀਰਾ ਜਾਂ ਜਵਾਬੀ-ਕਰਮ ਉਸ ਦੀ ਸਮੂਹਿਕ-ਸਾਂਝੀ ਜ਼ਮੀਰ ਤੋਂ ਨਿਰਧਾਰਤ ਹੁੰਦਾ ਹੈ, ਤਾਂ ਸਮੂਹਿਕ-ਸਾਂਝੀ ਜ਼ਮੀਰ ਦੀ ਨਿਸ਼ਾਨਦੇਹੀ ਫ਼ਰਜ਼ਾਂ ਦੇ ਇਸ ਜਗਤ-ਮੰਡਲ ਦੀਆਂ ਹੱਦਾਂ ਤੋਂ ਹੀ ਨਿਸਚਿਤ ਹੁੰਦੀ ਹੈ। ਭਾਵ ਇਹ ਕਿ ਇਸ ਜਗਤ-ਮੰਡਲ ਦੇ ਘੇਰੇ ਵਿਚ ਆਉਂਦੇ ਵਰਗਾਂ/ਵਿਅਕਤੀਆਂ ਦੇ ਹੱਕਾਂ ਦਾ ਸਤਿਕਾਰ

ਕੀਤਾ ਜਾਂਦਾ ਹੈ, ਜਿਨ੍ਹਾਂ ਉੱਤੇ ਕਾਇਦੇ-ਕਾਨੂੰਨ ਲਾਗੂ ਹੁੰਦੇ ਹਨ, ਅਤੇ ਜਿਨ੍ਹਾਂ ਨੂੰ ਜ਼ਰਬ ਪਹੁੰਚਣ 'ਤੇ ਕੌਮ ਵੱਲੋਂ ਪਸ਼ਚਾਤਾਪ ਕੀਤੇ ਜਾਣ ਦੀ ਲੋੜ ਖੜ੍ਹੀ ਹੋ ਜਾਂਦੀ ਹੈ। ਕਿਸੇ ਵੀ ਰਾਜਸੀ-ਤੰਤਰ ਦੇ ਅੰਦਰ, ਨਾਗਰਿਕਾਂ ਪ੍ਰਤਿ ਬਣਦੇ ਜ਼ਰੂਰੀ ਫ਼ਰਜ਼ਾਂ/ਜ਼ਿੰਮੇਵਾਰੀਆਂ ਦੇ ਜਗਤ-ਮੰਡਲ ਦੀਆਂ ਹੱਦਾਂ ਦੀ ਨਿਸ਼ਾਨਦੇਹੀ ਭਾਰੂ ਵਰਗ (ਬਹੁਗਿਣਤੀ ਭਾਈਚਾਰੇ) ਦੁਆਰਾ ਹੀ ਕੀਤੀ ਜਾਂਦੀ ਹੈ, ਅਤੇ ਉਸ ਦੁਆਰਾ ਹੀ ਇਨ੍ਹਾਂ ਫ਼ਰਜ਼ਾਂ ਦੀਆਂ ਉਲੰਘਣਾਵਾਂ ਨੂੰ ਕਾਨੂੰਨੀ ਛੋਟ ਅਥਵਾ ਪ੍ਰਵਾਨਗੀ ਦਿੱਤੀ ਜਾਂਦੀ ਹੈ। ਇਸ ਘੇਰੇ ਅੰਦਰਲੇ ਵਰਗਾਂ/ ਵਿਅਕਤੀਆਂ ਨੂੰ ਪਹੁੰਚੀ ਜ਼ਰਬ (ਸੱਟ-ਫੇਟ) ਅਤੇ ਉਨ੍ਹਾਂ ਦੇ ਹੱਕਾਂ ਦਾ ਅਪਮਾਨ ਸਮੂਹਿਕ-ਸਾਂਝੀ ਜ਼ਮੀਰ ਦੇ ਵਿਰੁੱਧ ਅਪਰਾਧ ਹੋ ਨਿਬੜਦਾ ਹੈ, ਅਤੇ ਜਿਵੇਂ ਕਿ ਇਮਾਈਲ ਦੁਰਖੀਮ* ਨੇ (1893 ਵਿਚ) ਕਿਹਾ ਸੀ ਕਿ ਸੰਬੰਧਿਤ ਕੌਮੀ ਰਾਜ ਜਾਂ ਭਾਈਚਾਰੇ ਦੀ ਇਕਮੁੱਠਤਾ ਕਾਇਮ ਰੱਖਣ ਲਈ ਅਜਿਹੇ ਅਪਰਾਧ ਕਰਨ ਵਾਲਿਆਂ ਦੇ ਖ਼ਿਲਾਫ਼ ਕਾਨੂੰਨੀ ਕਾਰਵਾਈ ਨੂੰ ਮਨਜ਼ੂਰੀ ਦੇਣ ਦੀ ਜ਼ਰੂਰੀ ਲੋੜ ਪੈਦਾ ਹੋ ਜਾਂਦੀ ਹੈ। ਇਹ ਨਿਯਮ ਇਸ ਘੇਰੇ ਦੇ ਅੰਦਰਲੇ ਵਰਗਾਂ ਤੇ ਵਿਅਕਤੀਆਂ ਉੱਤੇ ਲਾਗੂ ਹੁੰਦੇ ਹਨ। ਜਿਨ੍ਹਾਂ ਨੂੰ ਇਸ ਘੇਰੇ ਤੋਂ ਬਾਹਰ ਕੱਢ ਦਿੱਤਾ ਜਾਂਦਾ ਹੈ, ਉਨ੍ਹਾਂ ਉੱਤੇ ਸਭਿਅਤਾ ਦੇ ਇਹ ਸੁਨਹਿਰੀ ਅਸੂਲ ਲਾਗੂ ਨਹੀਂ ਹੁੰਦੇ। ਉਨ੍ਹਾਂ ਨਾਲ ਜੋ ਮਰਜ਼ੀ ਵਾਪਰਦਾ ਰਹੇ, ਅਤੇ ਉਨ੍ਹਾਂ ਉੱਤੇ ਸਮੂਹਿਕ ਹਿੰਸਾ ਦੇ ਜਿੰਨੇ ਮਰਜ਼ੀ ਕਹਿਰ ਢੱਠਦੇ ਰਹਿਣ, ਭਾਰੂ ਵਰਗ ਦੇ ਅੰਦਰੋਂ ਅਪਰਾਧੀਆਂ ਖ਼ਿਲਾਫ਼ ਕਾਰਵਾਈ ਕਰਨ ਦੀ ਮੰਗ ਅਤੇ ਤਰੰਗ ਓਨੀ ਸ਼ਿੱਦਤ ਨਾਲ ਨਹੀਂ ਉੱਠਦੀ। ਸਗੋਂ ਬਹੁਤੀ ਵੇਰ ਹੁੰਦਾ ਇਹ ਹੈ ਕਿ ਉਨ੍ਹਾਂ ਉੱਤੇ ਹੋਏ ਜ਼ੁਲਮਾਂ ਨੂੰ ਉਨ੍ਹਾਂ ਦੇ ਹੀ ਕੀਤੇ ਕਹੇ ਜਾਂਦੇ 'ਗ਼ਲਤ ਕਾਰਿਆਂ' ਦੀ ਢੁਕਵੀਂ ਸਜ਼ਾ ਦਾ ਨਾਂ ਦੇ ਕੇ ਅਣਗੌਲੇ ਕਰ ਦਿੱਤਾ ਜਾਂ ਵਾਜਬ ਠਹਿਰਾਇਆ ਜਾਂਦਾ ਹੈ।[4] ਇਸ ਤਰ੍ਹਾਂ ਖ਼ਾਸ ਪ੍ਰਸੰਗ ਅੰਦਰ, ਅਤੇ ਖ਼ਾਸ ਮੌਕਿਆਂ 'ਤੇ, ਕੌਮਾਂ ਦੀਆਂ ਜ਼ਮੀਰਾਂ ਜਾਗਦੀਆਂ ਹੋਈਆਂ ਵੀ ਸੌਂ ਜਾਂਦੀਆਂ ਹਨ। ਉਨ੍ਹਾਂ ਅੰਦਰ ਇਨਸਾਨੀ ਭਾਵਨਾਵਾਂ ਤੇ ਅਹਿਸਾਸਾਂ ਦੇ ਜਾਗਣ ਦੀ ਕਿਰਿਆ ਬੰਦ ਹੋ ਜਾਂਦੀ ਹੈ। ਇਹ ਗੱਲਾਂ ਕਿਤੇ ਵੀ ਰਸਮੀ ਐਲਾਨ ਕਰਕੇ ਅਤੇ ਮਤੇ ਪਾ ਕੇ ਨਹੀਂ ਕੀਤੀਆਂ ਜਾਂਦੀਆਂ। ਭਾਰੂ ਭਾਈਚਾਰੇ ਅੰਦਰ ਇਸ ਬਾਰੇ ਚੁੱਪ-ਚੁਪੀਤੇ ਇਕ ਸੰਮਤੀ ਪੈਦਾ ਹੋ ਜਾਂਦੀ ਹੈ ਅਤੇ ਉਸ ਦਾ ਸਮੁੱਚਾ ਵਤੀਰਾ ਤੇ ਪ੍ਰਤਿਕਰਮ ਇਸ (ਸੰਮਤੀ) ਤੋਂ ਹੀ ਨਿਰਧਾਰਤ ਹੁੰਦਾ ਹੈ।

'ਕਾਨੂੰਨ ਦੀਆਂ ਨਜ਼ਰਾਂ 'ਚ ਸਭ ਬਰਾਬਰ ਹਨ'—ਸਭਿਅਤਾ ਦੇ ਯੁਗ ਦੇ ਇਸ ਸ਼ਾਨਦਾਰ ਅਸੂਲ ਦੀ ਉਲੰਘਣਾ ਕਰਨ ਲਈ ਕੋਈ ਜਚਣਹਾਰ ਬਹਾਨਾ ਜ਼ਰੂਰੀ ਹੋ ਜਾਂਦਾ ਹੈ। ਜਿਸ ਉੱਤੇ ਜ਼ੁਲਮ ਢਾਹੁਣਾ ਹੋਵੇ, ਉਸ ਨੂੰ ਕਾਨੂੰਨ ਦੇ ਘੇਰੇ 'ਚੋਂ ਬਾਹਰ ਕੱਢਣਾ ਜ਼ਰੂਰੀ ਹੋ ਜਾਂਦਾ ਹੈ। 'ਸਭ ਮਨੁੱਖ ਬਰਾਬਰ ਹਨ'—ਜਿਨ੍ਹਾਂ ਨਾਲ ਅਣਮਨੁੱਖੀ ਵਰਤਾਉ ਕਰਨਾ ਹੋਵੇ, ਉਨ੍ਹਾਂ ਨੂੰ ਮਨੁੱਖ ਦੀ ਜ਼ਾਤ ਤੋਂ ਬਾਹਰ ਕੱਢਣਾ ਜ਼ਰੂਰੀ ਹੋ ਜਾਂਦਾ ਹੈ। 'ਹਰ ਨਾਗਰਿਕ ਨੂੰ ਬਰਾਬਰ ਦਾ ਇਨਸਾਫ਼ ਮਿਲਣਾ ਚਾਹੀਦੈ'—ਜਿਸ ਨੂੰ ਇਨਸਾਫ਼ ਤੋਂ ਵਿਰਵਾ ਰੱਖਣਾ ਹੋਵੇ, ਉਸ ਨੂੰ 'ਭੈੜਾ ਨਾਗਰਿਕ' ਬਣਾ ਕੇ ਪੇਸ਼ (demonize) ਕਰਨਾ ਜ਼ਰੂਰੀ ਹੋ ਜਾਂਦੈ। ਸੋ, ਹਰ ਜਗ੍ਹਾ ਹੀ ਇਹ ਵਿਰੋਧਾਭਾਸ ਇਸ ਤਰ੍ਹਾਂ 'ਹੱਲ' ਕੀਤਾ ਜਾਂਦਾ ਹੈ। ਜਰਮਨੀ ਅੰਦਰ ਯਹੂਦੀਆਂ ਦੇ ਮਾਮਲੇ ਵਿਚ ਅਤੇ ਨਵੰਬਰ ਚੁਰਾਸੀ ਮੌਕੇ ਸਿੱਖਾਂ ਦੇ ਮਾਮਲੇ ਵਿਚ ਇਹੋ ਭਾਣਾ ਵਾਪਰਿਆ ਸੀ। ਯਾਂ ਪਾਲ ਸਾਰਤਰ ਨੇ ਫਰਾਂਜ ਫੈਨਨ ਦੀ ਜਗਤ-ਪ੍ਰਸਿੱਧ ਕਿਤਾਬ *The Wretched of the Earth* ਦੀ ਭੂਮਿਕਾ ਵਿਚ ਯੂਰਪ ਦੀਆਂ

---

* Emile Durkheim, *The Division of Labour in Society,* Chapter 2.

ਬਸਤੀਵਾਦੀ ਤਾਕਤਾਂ ਦਾ ਦੰਭ ਉਜਾਗਰ ਕਰਦੇ ਹੋਏ ਲਿਖਿਆ ਸੀ : 'ਕੋਈ ਵਿਅਕਤੀ, ਕਿਉਂਕਿ ਆਪਣੇ ਸਿਰ ਜੁਰਮ ਕਰਨ ਦਾ ਦੋਸ਼ ਲਏ ਬਗ਼ੈਰ ਆਪਣੇ ਭਾਈਚਾਰੇ ਦੇ ਬੰਦੇ ਨੂੰ ਗ਼ੁਲਾਮ ਨਹੀਂ ਬਣਾ ਸਕਦਾ, ਨਾ ਹੀ ਉਸਦੀ ਲੁੱਟ-ਖੋਹ ਜਾਂ ਹੱਤਿਆ ਕਰ ਸਕਦਾ ਹੈ। ਇਸ ਕਰਕੇ ਉਹ (ਬਸਤੀਵਾਦੀ ਹਾਕਮ) ਇਹ ਅਸੂਲ ਘੜ ਲੈਂਦੇ ਹਨ ਕਿ ਦੇਸੀ ਆਦਮੀ (native) ਸਾਡੇ ਭਾਈਚਾਰੇ 'ਚੋਂ ਨਹੀਂ ਹੈ।'[5] ਇਸ ਤਰ੍ਹਾਂ ਕਿਸੇ ਨੂੰ ਜਦ 'ਭਾਈਚਾਰੇ' 'ਚੋਂ, ਅਰਥਾਤ 'ਫ਼ਰਜ਼ਾਂ ਦੇ ਜਗਤ-ਮੰਡਲ' 'ਚੋਂ ਬਾਹਰ ਕੱਢ ਦਿੱਤਾ ਜਾਂਦਾ ਹੈ ਤਾਂ ਉਸ ਦੇ ਖ਼ਿਲਾਫ਼ ਭੈੜੇ ਤੋਂ ਭੈੜਾ ਜੁਰਮ ਵੀ ਨਾ ਸਿਰਫ਼ ਮਾਫ਼ ਹੋ ਜਾਂਦਾ ਹੈ, ਸਗੋਂ ਬਹੁਤੀ ਵੇਰਾਂ ਇਸ ਨੂੰ ਜ਼ਰੂਰੀ ਸਮਝਿਆ ਜਾਂਦਾ ਹੈ। 'ਨਿਆਂ-ਸੰਗਤ ਜਗਤ' ਦੀ ਕਲਪਿਤ ਧਾਰਨਾ ਅਨੁਸਾਰ ਲੋਕ ਇਹ ਫ਼ਰਜ਼ ਕਰ ਲੈਣ ਦੀ ਕਰੁਚੀ ਪ੍ਰਗਟਾਉਂਦੇ ਹਨ ਕਿ ਜ਼ੁਲਮ ਦਾ ਸ਼ਿਕਾਰ ਹੋਏ ਵਰਗਾਂ ਨੇ, ਆਪਣੇ ਗ਼ਲਤ ਕਿਰਦਾਰ ਜਾਂ ਕਾਰਿਆਂ ਦੀ ਬਦੌਲਤ, ਆਪਣੀ ਬਿਪਤਾ ਆਪ ਸਹੇੜੀ ਹੈ।[6] ਯੂਰਪ ਦੀਆਂ ਬਸਤੀਵਾਦੀ ਤਾਕਤਾਂ ਨੇ ਮੁਲਕੀ ਬਾਸ਼ਿੰਦਿਆਂ (natives) ਨਾਲ ਇਹ ਅਨਾਚਾਰ ਲਗਭਗ ਦੋ ਸਦੀਆਂ ਤਕ ਕੀਤਾ ਸੀ, ਅਤੇ ਹਿੰਦੂ ਸਮਾਜ ਅੰਦਰ ਅਖੌਤੀ ਸਵਰਨ ਜਾਤੀਆਂ ਨੇ ਸਮਾਜ ਦੇ 'ਅਛੂਤ' ਸਮਝੇ ਜਾਂਦੇ ਵਰਗਾਂ ਨੂੰ ਹਜ਼ਾਰਾਂ ਸਾਲਾਂ ਤਕ ਵਿਉਂਤਬੱਧ ਤੇ ਰੀਤੀਬੱਧ ਢੰਗਾਂ ਨਾਲ ਮਨੁੱਖੀ ਹੱਕਾਂ ਤੋਂ ਵਿਰਵੇ ਕਰੀ ਰੱਖਿਆ ਸੀ। ਡਾ. ਭੀਮ ਰਾਓ ਅੰਬੇਦਕਰ ਨੇ ਇਸ ਸੰਦਰਭ ਵਿਚ ਹੀ ਹਿੰਦੂ ਸਮਾਜ ਬਾਰੇ ਇਹ ਖਰ੍ਹਵਾ ਫ਼ਤਵਾ ਦਿੱਤਾ ਸੀ ਕਿ 'ਹਿੰਦੂ ਦੀ ਕੋਈ ਜ਼ਮੀਰ ਨਹੀਂ ਹੈ!'[7] ਸਿੱਖ ਕੌਮ ਨੂੰ ਅੰਬੇਦਕਰ ਦੇ ਇਨ੍ਹਾਂ ਇਲਹਾਮੀ ਸ਼ਬਦਾਂ ਦੀ ਸਮਝ 1984 ਵਿਚ ਜਾ ਕੇ ਪਈ ਸੀ। ਨਵੰਬਰ ਚੁਰਾਸੀ ਵਿਚ ਸਿੱਖਾਂ ਨੂੰ ਦਿੱਲੀ ਤੇ ਹੋਰਨਾਂ ਸ਼ਹਿਰਾਂ ਵਿਚ ਜਿੰਨੇ ਵਿਉਂਤਬੱਧ ਤੇ ਜ਼ਾਲਮਾਨਾ ਢੰਗਾਂ ਨਾਲ ਕਤਲ ਕੀਤਾ ਗਿਆ ਸੀ, ਉਹ ਵੀ ਆਪਣੇ ਆਪ ਵਿਚ ਕੋਈ ਘੱਟ ਅਪਰਾਧ ਨਹੀਂ ਸੀ, ਪਰ ਇਸ ਜ਼ੁਲਮੀ ਵਰਤਾਰੇ ਦੇ ਵਾਪਰ ਜਾਣ ਪਿੱਛੋਂ ਵੀ ਦੇਸ਼ ਦੇ ਹਿੰਦੂ ਹਾਕਮਾਂ ਨੇ, ਅਤੇ ਨਾਲ ਹੀ ਦੇਸ਼ ਦੀ ਆਮ ਹਿੰਦੂ ਜਨਤਾ ਨੇ ਵੀ, ਇਸ ਮਾਮਲੇ ਦੇ ਸੰਬੰਧ ਵਿਚ ਲਗਾਤਾਰ ਸਾਲਾਂ-ਬੱਧੀ ਜਿਸ ਤਰ੍ਹਾਂ ਦੀ ਕਠੋਰ ਨੈਤਿਕ ਬੇਰੁਖ਼ੀ ਤੇ ਅਸ਼ਲੀਲ ਇਨਕਾਰਪੁਣੇ (denial) ਦਾ ਪ੍ਰਗਟਾਵਾ ਕੀਤਾ ਹੈ, ਉਸ ਤੋਂ ਡਾ. ਅੰਬੇਦਕਰ ਦੇ ਉਪਰੋਕਤ ਕਥਨ ਦੀ ਗੂੜ੍ਹੀ ਪੁਸ਼ਟੀ ਹੋ ਗਈ ਹੈ ਕਿ ਅਖੌਤੀ ਉੱਚ-ਜਾਤੀ ਹਿੰਦੂ ਵਰਗਾਂ ਦੇ ਮਾਮਲੇ 'ਚ ਮਸਲਾ (ਜਰਮਨ ਕੌਮ ਦੀ ਤਰ੍ਹਾਂ) ਜਾਗਦੀਆਂ ਜ਼ਮੀਰਾਂ ਦੇ ਸੌਂ ਜਾਣ ਦਾ ਨਹੀਂ, ਜ਼ਮੀਰਾਂ ਤੋਂ ਸੱਖਣੇ ਹੋਣ ਦਾ ਹੈ।

## ਨੈਤਿਕ ਕੋਹਜ

ਸਾਡੇ ਸਮਾਜ ਅੰਦਰ ਇਹ ਨੈਤਿਕ ਧਾਰਨਾ ਬਹੁਤ ਹੀ ਆਮ ਪ੍ਰਚਲਤ ਹੈ ਕਿ 'ਮਰੇ ਤੇ ਮੁਕਰੇ ਦਾ ਕੋਈ ਇਲਾਜ ਨਹੀਂ ਹੁੰਦਾ।' ਇਥੇ ਜੁਰਮ ਕਰ ਕੇ ਉਸ ਤੋਂ ਮੁਕਰ ਜਾਣ ਨੂੰ ਜ਼ਾਹਰਾ ਤੌਰ 'ਤੇ ਮਰ ਜਾਣ ਨਾਲ ਤਸ਼ਬੀਹ ਦਿੱਤੀ ਗਈ ਹੈ। ਜਦੋਂ ਮਸਲਾ ਵਿਅਕਤੀਗਤ ਤੋਂ ਵਧ ਕੇ ਸਮੂਹਿਕ ਹੋ ਨਿਬੜੇ ਤਾਂ ਇਸ ਨੈਤਿਕ ਫ਼ਤਵੇ ਦੀ ਗੰਭੀਰਤਾ ਕਈ ਗੁਣਾ ਵੱਧ ਜਾਂਦੀ ਹੈ। ਨਵੰਬਰ ਚੁਰਾਸੀ ਦੇ ਸ਼ੀਸ਼ੇ 'ਚੋਂ ਹਿੰਦੂ ਵਰਗ ਦੇ ਸਦਾਚਾਰ ਦਾ ਅਕਸ ਬੇਹੱਦ ਭੱਦਾ ਵਿਖਾਈ ਦਿੰਦਾ ਹੈ।

ਸਰਕਾਰੀ ਰਿਪੋਰਟਾਂ ਮੁਤਾਬਿਕ, ਦਿੱਲੀ ਅੰਦਰ ਸਿੱਖਾਂ ਦੇ ਕਤਲੋ-ਗ਼ਾਰਤ ਦੀ ਮੁਹਿੰਮ ਦਾ ਆਗ਼ਾਜ਼ ਪਹਿਲੀ ਨਵੰਬਰ ਦੀ ਸਵੇਰ ਨੂੰ ਪੂਰਬੀ ਦਿੱਲੀ 'ਚ ਸ਼ਾਹਦਰਾ ਵਿਖੇ ਇਕ

ਸਿੱਖ ਟਰੱਕ ਡਰਾਈਵਰ ਦੇ ਕਤਲ ਨਾਲ ਹੋਇਆ ਸੀ। ਅਤੇ ਇਸ ਦੇ ਨਾਲ ਹੀ ਹਿੰਦੂ ਹੁਕਮਰਾਨ ਵਰਗ ਤੇ ਪ੍ਰਸ਼ਾਸਨ ਦੁਆਰਾ ਜੁਰਮ ਤੋਂ ਸਾਫ਼ ਮੁੱਕਰ ਜਾਣ ਦੀ ਮਸ਼ਕ ਸ਼ੁਰੂ ਹੋ ਗਈ ਸੀ। ਤਿੰਨਾਂ ਦਿਨਾਂ ਤਕ ਦਿੱਲੀ ਅੰਦਰ ਲਗਾਤਾਰ ਸਿੱਖ ਵੱਡੀ ਪੱਧਰ 'ਤੇ ਮਾਰੇ ਤੇ ਸਾੜੇ ਜਾਂਦੇ ਰਹੇ ਪਰ ਪੁਲੀਸ ਤੋਂ ਲੈ ਕੇ ਸਿਵਲ ਅਧਿਕਾਰੀਆਂ ਤੇ ਰਾਜਸੀ ਹੁਕਮਰਾਨਾਂ ਤਕ, ਕਿਸੇ ਨੇ ਵੀ ਨਾ ਸਿਰਫ਼ ਸਿੱਖ-ਵਿਰੋਧੀ ਹਿੰਸਾ ਨੂੰ ਰੋਕਣ ਦਾ ਹੀ ਕੋਈ ਯਤਨ ਕੀਤਾ, ਸਗੋਂ ਸਾਰਿਆਂ ਨੇ ਰਲ ਕੇ ਲਗਾਤਾਰ ਇਸ ਨੂੰ ਅਣਡਿੱਠ ਕਰਨ ਅਤੇ ਕਿਸੇ ਇਕ ਜਾਂ ਦੂਜੇ ਰੂਪ ਵਿਚ, ਇਸ ਤੋਂ ਇਨਕਾਰੀ ਹੋਣ ਦਾ ਰੁਖ਼ ਵੀ ਧਾਰਨ ਕਰੀ ਰੱਖਿਆ ਸੀ। ਪਹਿਲੀ ਨਵੰਬਰ ਨੂੰ ਦਿੱਲੀ ਤੋਂ ਇਲਾਵਾ ਹਰਿਆਣਾ, ਉੱਤਰ ਪ੍ਰਦੇਸ਼, ਮੱਧ ਪ੍ਰਦੇਸ਼, ਬਿਹਾਰ, ਉੜੀਸਾ, ਰਾਜਸਥਾਨ ਤੇ ਹਿਮਾਚਲ ਪ੍ਰਦੇਸ਼ ਆਦਿ ਰਾਜਾਂ ਦੇ 80 ਦੇ ਕਰੀਬ ਸ਼ਹਿਰਾਂ ਤੇ ਕਸਬਿਆਂ ਵਿਚ ਸਾਰਾ ਦਿਨ ਵਿਆਪਕ ਪੱਧਰ 'ਤੇ ਕਤਲਾਂ ਤੇ ਸਾੜ-ਫੂਕ ਦਾ ਸਿਲਸਿਲਾ ਚੱਲਦਾ ਰਿਹਾ ਸੀ, ਪਰ ਉਸ ਵੇਲੇ ਦੇ ਕੇਂਦਰੀ ਗ੍ਰਹਿ ਸਕੱਤਰ ਐੱਮ ਐੱਮ ਕੇ ਵਲੀ ਨੂੰ ਦੇਸ਼ ਅੰਦਰ 'ਸਿਰਫ਼ ਥੋੜ੍ਹੀਆਂ ਜਿਹੀਆਂ ਥਾਵਾਂ 'ਤੇ' ਹੀ 'ਗੜਬੜ ਤੇ ਟੱਕਰਾਂ ਦੀਆਂ ਕੁੱਝ ਘਟਨਾਵਾਂ' ਨਜ਼ਰ ਪਈਆਂ ਸਨ, ਜਿਨ੍ਹਾਂ ਵਿਚ ਉਸ ਨੇ ਦਿੱਲੀ ਅੰਦਰ ਕੇਵਲ ਪੰਜ ਤੇ ਸਾਰੇ ਦੇਸ਼ ਅੰਦਰ 'ਕੁੱਲ ਦਸ ਦੇ ਕਰੀਬ ਲੋਕਾਂ ਦੇ ਮਾਰੇ ਜਾਣ' ਦਾ ਅੰਦੇਸ਼ਾ ਜ਼ਾਹਰ ਕੀਤਾ ਸੀ।[8] ਝੂਠ ਤੇ ਇਨਕਾਰਪੁਣੇ ਦੀ ਕਿੰਨੀ ਕਰੂਪ ਤੇ ਘਿਰਣਤ ਮਿਸਾਲ ਹੈ ਇਹ! ਪਹਿਲਾਂ ਤਾਂ ਦੇਸ਼ ਦੇ ਦਰਜਨ ਦੇ ਕਰੀਬ ਰਾਜਾਂ ਅੰਦਰ 80 ਥਾਵਾਂ 'ਤੇ ਹੋਈ ਨਿਰੋਲ ਇਕਤਰਫ਼ਾ ਫ਼ਿਰਕੂ ਹਿੰਸਾ ਤੇ ਭਿਆਨਕ ਕਤਲੋ-ਗ਼ਾਰਤ ਨੂੰ 'ਸਿਰਫ਼ ਥੋੜ੍ਹੀਆਂ ਜਿਹੀਆਂ ਥਾਵਾਂ 'ਤੇ' ਹੋਈ 'ਗੜਬੜ ਤੇ ਟੱਕਰਬਾਜ਼ੀ' ਕਹਿ ਕੇ ਇਸ ਦੀ ਗੰਭੀਰਤਾ ਨੂੰ ਪਿਚਕਾਉਣ ਤੇ ਲੁਕੋਣ ਦਾ ਯਤਨ ਕਰਨਾ, ਅਤੇ ਫਿਰ ਉਦੋਂ ਤਕ ਜਦੋਂ ਕਿ ਦੇਸ਼ ਅੰਦਰ ਅਲੱਗ ਅਲੱਗ ਥਾਵਾਂ 'ਤੇ ਸਿੱਖਾਂ ਦੇ ਕਤਲਾਂ ਦਾ ਅੰਕੜਾ ਸੈਂਕੜਿਆਂ ਵਿਚ ਪਹੁੰਚ ਚੁੱਕਾ ਸੀ (ਉਦੋਂ ਤਕ ਦਿੱਲੀ ਅੰਦਰ ਤਰਲੋਕਪੁਰੀ ਵਿਚ ਸਿਰਫ਼ ਇੱਕੋ ਹੀ ਪਰਿਵਾਰ ਦੇ 21 ਜੀਅ ਬੇਦਰਦੀ ਨਾਲ ਕਤਲ ਕੀਤੇ ਜਾ ਚੁੱਕੇ ਸਨ ਤੇ 65 ਸਿੱਖ ਮਰਦਾਂ ਦੀਆਂ ਬਦਰੂਪ ਹੋਈਆਂ ਤੇ ਅੱਗ ਨਾਲ ਝੁਲਸੀਆਂ ਲਾਸ਼ਾਂ ਤਾਂ ਇਕੱਲੇ ਨੰਗਲੋਈ ਵਿਚ ਹੀ ਬਿਖਰੀਆਂ ਪਈਆਂ ਸਨ!)[9], ਉਦੋਂ ਵੀ ਸਾਰੇ ਦੇਸ਼ ਅੰਦਰ ਹੋਏ ਕਤਲਾਂ ਨੂੰ ਸਿਰਫ਼ ਦਸ ਦੇ ਹਿੰਦਸੇ ਤਕ ਸੁੰਗੇੜ ਦੇਣਾ; ਅਤੇ ਅਖ਼ੀਰ ਵਿਚ ਇਹ ਤੱਥ ਜਾਣਦੇ ਹੋਏ ਵੀ ਕਿ ਕਤਲ ਹੋਣ ਵਾਲੇ ਸਾਰੇ ਸਿੱਖ ਤੇ ਸਿਰਫ਼ ਸਿੱਖ ਹੀ ਸਨ, ਮ੍ਰਿਤਕਾਂ ਦੀ ਸੰਪ੍ਰਦਾਇਕ ਪਛਾਣ ਦਾ ਜ਼ਿਕਰ ਕਰਨ ਤੋਂ ਸੁਚੇਤ ਰੂਪ ਵਿਚ ਟਾਲਾ ਵੱਟ ਲੈਣਾ, ਇਨ੍ਹਾਂ 'ਚੋਂ ਕੋਈ ਵੀ ਗੱਲ ਅਣਭੋਲ-ਵੱਸ ਹੋਈ ਨਹੀਂ ਕਹੀ ਸਕਦੀ। ਇਸ ਪਿੱਛੇ ਇਕ ਨਿਸਚਿਤ ਮਾਨਸਿਕਤਾ ਕੰਮ ਕਰਦੀ ਸੀ, ਓਹੀ ਡਾ. ਅੰਬੇਦਕਰ ਦੁਆਰਾ ਪ੍ਰੀਭਾਸ਼ਤ ਕੀਤੀ ਗਈ ਜ਼ਮੀਰ-ਤੋਂ-ਸੱਖਣੀ-ਤੇ-ਅਸ਼ਲੀਲ-ਫ਼ਿਰਕੂ ਮਾਨਸਿਕਤਾ! 4 ਨਵੰਬਰ ਨੂੰ ਜਦੋਂ ਕਤਲੋ-ਗ਼ਾਰਤ ਦਾ ਅਮਲ ਲਗਭਗ ਖ਼ਤਮ ਹੋ ਚੁੱਕਾ ਸੀ ਅਤੇ ਦਿੱਲੀ ਅੰਦਰ ਹਿੰਸਾ ਦੇ ਵਰਤਾਰੇ ਨੂੰ ਕਵਰ ਕਰ ਰਹੇ ਦੇਸ਼-ਵਿਦੇਸ਼ ਦੇ ਪੱਤਰਕਾਰਾਂ ਵੱਲੋਂ ਹਿੰਸਾ ਦੌਰਾਨ ਹੋਈਆਂ ਕੁੱਲ ਮੌਤਾਂ ਦੀ ਸੰਖਿਆ ਹਜ਼ਾਰਾਂ ਤਕ ਜਾ ਅਪੜਨ ਬਾਰੇ ਆਮ ਹੀ ਅੰਦਾਜ਼ੇ ਲਾਏ ਜਾ ਰਹੇ ਸਨ, ਉਸ ਵੇਲੇ ਵੀ ਦਿੱਲੀ ਦਾ ਤਾਜ਼ਾ ਥਾਪਿਆ ਨਵਾਂ ਮੁਖ ਪ੍ਰਸ਼ਾਸਕ ਐੱਮ ਐੱਮ ਕੇ ਵਲੀ 458 ਤੋਂ ਵੱਧ ਮੌਤਾਂ ਦੀ ਗੱਲ ਮੰਨਣ ਲਈ ਤਿਆਰ ਨਹੀਂ ਸੀ।[10] ਅਗਸਤ 1987 ਤਕ ਜਦੋਂ ਤਾਈਂ ਦਿੱਲੀ ਪ੍ਰਸ਼ਾਸਨ ਦੇ ਉਸ ਵੇਲੇ ਦੇ ਗ੍ਰਹਿ ਸਕੱਤਰ ਆਰ ਕੇ ਆਹੂਜਾ ਨੇ ਦਿੱਲੀ ਅੰਦਰ ਹੋਈਆਂ ਕੁੱਲ ਮੌਤਾਂ ਸੰਬੰਧੀ ਕਰਵਾਏ ਗਏ

ਸਰਕਾਰੀ ਸਰਵੇਖਣ ਦੇ ਆਧਾਰ 'ਤੇ ਕੁੱਲ ਮਿਲਾ ਕੇ 2733 ਸਿੱਖਾਂ ਦੇ ਮਾਰੇ ਜਾਣ ਦਾ ਇਕਬਾਲ ਨਹੀਂ ਕਰ ਲਿਆ ਸੀ,* ਉਦੋਂ ਤਕ ਹਿੰਦੂ ਹਾਕਮਾਂ ਵਲੋਂ ਸਿੱਖ ਵਿਰੋਧੀ ਫ਼ਿਰਕੂ ਹਿੰਸਾ ਦੀ ਗੰਭੀਰਤਾ ਨੂੰ ਘਟਾ ਕੇ ਪੇਸ਼ ਕਰਨ ਦੇ ਮੰਤਵ ਨਾਲ ਮੌਤਾਂ ਦੇ ਅੰਕੜਿਆਂ ਨੂੰ ਲੈ ਕੇ ਝੂਠ ਤੇ ਇਨਕਾਰ ਦੀ ਖੇਡ ਪੂਰੀ ਬੇਸ਼ਰਮੀ ਨਾਲ ਖੇਡੀ ਜਾਂਦੀ ਰਹੀ ਸੀ। ਤਿੰਨ ਸਾਲ ਗੁਜ਼ਰ ਜਾਣ ਤੋਂ ਬਾਅਦ ਤਤਕਾਲੀ ਗ੍ਰਹਿ ਮੰਤਰੀ ਪੀ ਵੀ ਨਰਸਿਮ੍ਹਾ ਰਾਓ ਨੇ ਸਰਕਾਰ ਦੀ ਤਰਫ਼ੋਂ ਪਹਿਲੀ ਵਾਰ ਕੁੱਲ ਮੌਤਾਂ ਦਾ ਅੰਕੜਾ ਜੋ ਇਕ ਪਾਰਲੀਮੈਂਟਰੀ ਕਮੇਟੀ ਸਾਹਮਣੇ ਪੇਸ਼ ਕੀਤਾ ਸੀ, ਉਸ ਵਿਚ ਸਿਰਫ਼ 800 ਮੌਤਾਂ ਹੋਈਆਂ ਦਰਸਾਈਆਂ ਗਈਆਂ ਸਨ![11] ਚਾਰ ਨਵੰਬਰ ਤਕ ਜਦੋਂ ਹਜ਼ਾਰਾਂ ਸਿੱਖ ਕਤਲ ਹੋ ਚੁੱਕੇ ਸਨ ਤਾਂ ਸਾਰੀ ਦਿੱਲੀ ਵਿੱਚੋਂ ਗ੍ਰਿਫ਼ਤਾਰ ਕੀਤੇ ਗਏ ਕੁੱਲ 1809 ਵਿਅਕਤੀਆਂ 'ਚੋਂ ਕਿਸੇ ਇਕ ਜਣੇ 'ਤੇ ਵੀ ਕਤਲ ਦਾ ਦੋਸ਼ ਦਰਜ ਨਹੀਂ ਸੀ ਕੀਤਾ ਗਿਆ। ਆਪਣੇ ਕੀਤੇ ਪਾਪਾਂ ਤੋਂ ਸਾਫ਼ ਮੁਕਰ ਜਾਣ ਦਾ ਹਿੰਦੂ ਹਾਕਮਾਂ ਦੁਆਰਾ ਧਾਰਨ ਕੀਤਾ ਗਿਆ ਇਹ (ਅ)ਨੈਤਿਕ ਅੰਦਾਜ਼ ਅੱਜ ਤਕ ਵੀ ਬਦਸਤੂਰ ਜਾਰੀ ਹੈ। ਪਿਛਲੇ 25 ਸਾਲਾਂ ਦੇ ਦੌਰਾਨ ਹਾਕਮਾਂ ਨੇ ਪ੍ਰੈਸ ਸਾਹਮਣੇ, ਪਾਰਲੀਮੈਂਟ ਅੰਦਰ, ਅਦਾਲਤਾਂ ਵਿਚ, ਕਮਿਸ਼ਨਾਂ ਦੇ ਸਾਹਮਣੇ—ਗੱਲ ਕੀ ਹਰ ਥਾਂ ਤੇ ਹਰ ਮੌਕੇ 'ਤੇ ਇਹ ਝੂਠ ਪੂਰੀ ਬੇਫ਼ਿਕਰੀ ਨਾਲ ਬੋਲਿਆ ਤੇ ਨਿਰਲੱਜਤਾ ਨਾਲ ਦੁਹਰਾਇਆ ਹੈ।

## ਰਾਹਤ ਕੈਂਪਾਂ ਦਾ ਦਰਦਨਾਕ ਪ੍ਰਸੰਗ

ਸਿੱਖ ਭਾਈਚਾਰੇ ਦੇ ਜਿਨ੍ਹਾਂ ਮੈਂਬਰਾਂ ਦੀਆਂ ਆਪਣੀਆਂ ਸਿਰਫ਼ ਜਾਨਾਂ ਹੀ ਸਲਾਮਤ ਰਹਿ ਗਈਆਂ ਸਨ, ਬਾਕੀ ਸਾਰਾ ਕੁੱਝ—ਉਨ੍ਹਾਂ ਦੇ ਘਰ-ਬਾਰ, ਜਾਇਦਾਦਾਂ, ਕਾਰੋਬਾਰ, ਇੱਜ਼ਤਾਂ ਤੇ ਵੱਕਾਰ ਆਦਿ—ਪੂਰੀ ਤਰ੍ਹਾਂ ਉੱਜੜ-ਪੁੱਜੜ ਗਿਆ ਸੀ, ਉਨ੍ਹਾਂ ਨੂੰ ਤਟਫਟ ਮਨੁੱਖੀ ਹਮਦਰਦੀ ਤੇ ਅਮਲੀ ਮੱਦਦ ਦੀ ਲੋੜ ਸੀ। ਸਭ ਤੋਂ ਪਹਿਲਾਂ ਇਹ ਪ੍ਰਸ਼ਾਸਨ ਦੀ ਜ਼ਿੰਮੇਵਾਰੀ ਬਣਦੀ ਸੀ। ਇਖ਼ਲਾਕੀ ਫ਼ਰਜ਼ ਨੂੰ ਛੱਡ ਵੀ ਦੇਈਏ, ਉਨ੍ਹਾਂ ਦਾ ਸੰਵਿਧਾਨਕ ਤੌਰ 'ਤੇ ਵੀ ਇਹ ਫ਼ਰਜ਼ ਬਣਦਾ ਸੀ। ਪਰ ਜਿਸ ਕੰਮ ਵਿਚ ਮਨੁੱਖੀ ਹਮਦਰਦੀ ਤੇ ਭਾਵਨਾਵਾਂ ਦਾ ਅੰਸ਼ ਸ਼ਾਮਿਲ ਹੋਵੇ, ਉਥੇ ਇਖ਼ਲਾਕੀ ਤੇ ਸੰਵਿਧਾਨਕ ਫ਼ਰਜ਼ਾਂ ਵਿਚ ਕਤਈ ਵੰਡ ਨਹੀਂ ਕੀਤੀ ਜਾ ਸਕਦੀ। ਮਨੁੱਖੀ ਹਮਦਰਦੀ ਦੀ ਹੋਂਦ ਜਾਂ ਅਣਹੋਂਦ ਸੰਵਿਧਾਨਕ ਫ਼ਰਜ਼ਾਂ ਦੀ ਪਾਲਣਾ ਉੱਤੇ ਸਿੱਧੇ ਰੂਪ ਵਿਚ ਅਸਰ-ਅੰਦਾਜ਼ ਹੁੰਦੀ ਹੈ। ਵੈਸੇ ਤਾਂ ਸਿੱਖ ਵਿਰੋਧੀ ਹਿੰਸਾ ਦੌਰਾਨ ਹੋਏ ਕੁੱਲ ਜਾਨੀ ਤੇ ਮਾਲੀ ਨੁਕਸਾਨ ਬਾਰੇ ਵੀ ਦੇਸ਼ ਦੇ ਲੋਕਾਂ ਸਾਹਮਣੇ ਅਸਲੀ ਤੇ ਸਹੀ ਤਸਵੀਰ ਪੇਸ਼ ਕਰਨੀ ਦੇਸ਼ ਦੇ ਰਾਜਸੀ ਹੁਕਮਰਾਨਾਂ ਤੇ ਪ੍ਰਸ਼ਾਸਨ ਦਾ ਸੰਵਿਧਾਨਕ ਫ਼ਰਜ਼ ਬਣਦਾ ਸੀ। ਪਰ ਉਨ੍ਹਾਂ ਨੇ ਆਪਣੇ ਇਸ ਸੰਵਿਧਾਨਕ ਫ਼ਰਜ਼ ਦੀ ਕਿੰਨੀ ਕੁ ਪਾਲਣਾ ਕੀਤੀ, ਇਹ ਅਸੀਂ ਉਪਰ ਵੇਖ ਆਏ ਹਾਂ। ਠੀਕ ਇਹੀ ਰਵੱਈਆ ਉਨ੍ਹਾਂ ਪੀੜਤ ਸਿੱਖ ਵਰਗਾਂ ਨੂੰ ਰਾਹਤ ਪਹੁੰਚਾਉਣ ਦੇ ਮਾਮਲੇ ਵਿਚ ਪ੍ਰਗਟਾਇਆ ਸੀ।

---

* ਇਹ ਅੰਕੜਾ ਵੀ ਪੂਰਾ ਸਹੀ ਨਹੀਂ ਸੀ। ਸਿਟੀਜਨਜ਼ ਜਸਟਿਸ ਕਮੇਟੀ ਨੇ ਮਿਸ਼ਰਾ ਕਮਿਸ਼ਨ ਅੱਗੇ ਕੁੱਲ 3949 ਸਿੱਖਾਂ ਦੇ ਮਾਰੇ ਜਾਣ ਦਾ ਅੰਦਾਜ਼ਾ ਪੇਸ਼ ਕੀਤਾ ਸੀ। ਬਾਅਦ ਵਿਚ ਜਾ ਕੇ ਪ੍ਰਧਾਨ ਮੰਤਰੀ ਸਰਦਾਰ ਮਨਮੋਹਨ ਸਿੰਘ ਨੇ ਵੀ ਰਾਜ ਸਭਾ ਵਿਚ ਆਪਣੀ ਤਕਰੀਰ ਅੰਦਰ ਕੁੱਲ 4 ਹਜ਼ਾਰ ਮੌਤਾਂ ਦੀ ਗੱਲ ਕਬੂਲ ਕਰ ਲਈ ਸੀ। (*The Indian Express,* August 14, 2005) ਪਰ ਬਹੁਤ ਸਾਰੀਆਂ ਗ਼ੈਰ-ਸਰਕਾਰੀ ਸੰਸਥਾਵਾਂ ਨੇ ਇਸ ਨਾਲੋਂ ਕਿਤੇ ਵੱਧ ਮੌਤਾਂ ਹੋਣ ਦੇ ਦਾਅਵੇ ਕੀਤੇ ਹਨ।

ਪੀੜਤ ਸਿੱਖ ਭਾਈਚਾਰੇ ਲਈ ਰਾਹਤ ਕੈਂਪ ਸਥਾਪਤ ਕਰਨ ਦੀ ਲੋੜ ਤੇ ਮੰਗ ਪਹਿਲੀ ਨਵੰਬਰ ਨੂੰ ਹੀ ਉਭਰ ਆਈ ਸੀ। ਪਰ ਦਿੱਲੀ ਦੇ ਲੈਫ਼ਟੀਨੈਂਟ ਗਵਰਨਰ ਪੀ ਜੀ ਗਵੱਈ ਨੇ ਇਸ ਮੰਗ ਨੂੰ ਇਹ ਕਹਿੰਦੇ ਹੋਏ ਥਾਏਂ ਠੁਕਰਾ ਦਿੱਤਾ ਸੀ ਕਿ ਫ਼ੌਜ ਦੇ ਆ ਜਾਣ ਨਾਲ ਨਾ ਹਿੰਸਾ ਰਹੇਗੀ ਤੇ ਨਾ ਰਾਹਤ ਦੀ ਹੀ ਕੋਈ ਲੋੜ ਰਹਿ ਜਾਵੇਗੀ।[12] ਲੈਫ਼ਟੀਨੈਂਟ ਗਵਰਨਰ ਦਾ ਇਹ ਦਾਅਵਾ ਤੇ ਦਿਲਾਸਾ ਕਿੰਨਾ ਝੂਠਾ ਤੇ ਖੋਟਾ ਸਾਬਤ ਹੋਇਆ, ਇਹ ਅਸੀਂ ਪਿਛਲੇ ਕਾਂਡ ਵਿਚ ਭਲੀਭਾਂਤ ਵੇਖ ਚੁੱਕੇ ਹਾਂ। ਖ਼ੌਫ਼-ਜ਼ਦਾ ਹੋਏ ਤੇ ਦੁੱਖਾਂ ਤੇ ਗ਼ਮਾਂ ਦੇ ਭੰਨੇ ਸਿੱਖ ਪਰਿਵਾਰ, ਜਿਨ੍ਹਾਂ ਵਿਚ ਵੱਡਾ ਹਿੱਸਾ ਸਿਆਣੀ ਉਮਰ ਨੂੰ ਪਹੁੰਚੇ ਬਜ਼ੁਰਗਾਂ, ਨਬਾਲਗ ਬੱਚਿਆਂ ਅਤੇ ਵਿਧਵਾ ਤੇ ਬੇਸਹਾਰਾ ਹੋਈਆਂ ਔਰਤਾਂ ਦਾ ਸੀ, ਕਾਫ਼ਲੇ ਬਣਾ ਕੇ ਸੁਰੱਖਿਆ ਤੇ ਮੱਦਦ ਦੀ ਤਲਾਸ਼ ਵਿਚ ਮਾਰੇ ਮਾਰੇ ਫਿਰਦੇ ਸਨ। ਅਚਾਨਕ ਸਿਰ ਆ ਪਈ ਬਿਪਤਾ ਦੀ ਘੜੀ ਵਿਚ ਸਿੱਖ ਸਭ ਤੋਂ ਪਹਿਲਾਂ ਆਪਣੇ ਗੁਰਦੁਆਰਿਆਂ ਦਾ ਓਟ ਆਸਰਾ ਲੈਂਦੇ ਹਨ। ਦਿੱਲੀ ਤੇ ਹੋਰਨਾਂ ਥਾਵਾਂ 'ਤੇ ਇਸ ਤਰ੍ਹਾਂ ਹੀ ਹੋਇਆ ਸੀ। ਸਿੱਖਾਂ ਨੇ ਆਪ-ਮੁਹਾਰੇ ਤੇ ਆਪਣੇ ਹੀ ਬਲਬੂਤੇ ਸਭ ਤੋਂ ਪਹਿਲਾਂ ਗੁਰਦੁਆਰਿਆਂ ਤੇ ਆਪਣੇ ਸਕੂਲਾਂ ਦੀਆਂ ਇਮਾਰਤਾਂ ਨੂੰ ਰਾਹਤ ਦੇ ਕੈਂਪਾਂ ਵਿਚ ਤਬਦੀਲ ਕਰ ਲਿਆ ਸੀ। ਜਦੋਂ ਦਿੱਲੀ ਦਾ ਮੁੱਖ ਪ੍ਰਸ਼ਾਸਕ ਰਾਹਤ ਕੈਂਪਾਂ ਦੀ ਜ਼ਰੂਰਤ ਤੋਂ ਹੀ ਮੁਨਕਰ ਹੋ ਰਿਹਾ ਸੀ, ਦਿੱਲੀ ਅੰਦਰ ਅਜਿਹੇ ਕੈਂਪਾਂ ਦੀ ਸੰਖਿਆ ਡੇਢ ਦਰਜਨ ਦੇ ਕਰੀਬ ਹੋ ਗਈ ਸੀ।[13] ਹੌਲੀ ਹੌਲੀ ਕਈ ਸਮਾਜੀ ਅਤੇ ਸਵੈ-ਸੇਵੀ ਜਥੇਬੰਦੀਆਂ ਸਿੱਖਾਂ ਦੀ ਨੈਤਿਕ ਤੇ ਅਮਲੀ ਸਹਾਇਤਾ ਲਈ ਬਹੁੜ ਪਈਆਂ ਸਨ। ਸਿੱਖ ਭਾਈਚਾਰੇ ਨੂੰ ਜਦ ਵਰ੍ਹਦੀ ਹਿੰਸਾ ਵਿਚ ਸਿਰ ਲੁਕੋਣ ਦੀ ਸਭ ਤੋਂ ਵੱਧ ਜ਼ਰੂਰਤ ਸੀ, ਉਦੋਂ ਪ੍ਰਸ਼ਾਸਨ ਨੇ ਦੁਖਿਆਰਿਆਂ ਦੀ ਉੱਕਾ ਹੀ ਕੋਈ ਮੱਦਦ ਨਾ ਕੀਤੀ, ਸਗੋਂ ਦੁਖੀਆਂ ਨੂੰ ਹੋਰ ਦੁਖੀ ਕਰਨ ਵਿਚ ਵੀ ਕੋਈ ਕਸਰ ਨਹੀਂ ਛੱਡੀ ਸੀ। ਉਸ ਨੇ ਸਿੱਖਾਂ ਵਲੋਂ ਆਪਣੇ ਬਲਬੂਤੇ ਜਾਂ ਹਮਦਰਦ ਜਥੇਬੰਦੀਆਂ ਤੇ ਵਿਅਕਤੀਆਂ ਦੀ ਮੱਦਦ ਨਾਲ ਸਥਾਪਤ ਕੀਤੇ ਗਏ ਰਾਹਤ ਕੈਂਪਾਂ ਨੂੰ ਮਾਨਤਾ ਦੇਣ ਤੋਂ ਹੀ ਇਨਕਾਰ ਕਰ ਦਿੱਤਾ ਸੀ। ਪਰ ਉਦੋਂ ਤਾਂ ਪ੍ਰਸ਼ਾਸਨ ਦੀ ਇਖ਼ਲਾਕੀ ਬੇਰੁਖ਼ੀ ਤੇ ਜ਼ਾਲਮਪੁਣੇ ਦੀ ਹੱਦ ਹੀ ਹੋ ਗਈ ਸੀ ਜਦੋਂ ਉਸ ਨੇ ਕਤਲੇਆਮ ਦੇ ਬੰਦ ਹੋਣ ਦੇ ਸਿਰਫ਼ ਦੋ ਦਿਨ ਬਾਅਦ, 6 ਨਵੰਬਰ ਦੇ ਕਰੀਬ, ਜਦੋਂ ਸਿੱਖਾਂ ਦੇ ਹਤਿਆਰੇ ਅਜੇ ਦਨਦਨਾਉਂਦੇ ਫਿਰ ਰਹੇ ਸਨ ਅਤੇ ਸਿੱਖਾਂ ਦੇ ਜਲਾਏ ਜਾ ਚੁੱਕੇ ਘਰਾਂ ਵਿੱਚੋਂ ਸੜੀਆਂ ਵਸਤਾਂ ਤੇ ਲਾਸ਼ਾਂ ਦੀ ਬਦਬੂ ਆਉਣੀ ਬੰਦ ਵੀ ਨਹੀਂ ਸੀ ਹੋਈ, ਸਰਕਾਰ ਨੇ ਰਾਹਤ ਕੈਂਪਾਂ ਨੂੰ ਜਬਰੀ ਬੰਦ ਕਰ ਦੇਣ ਦਾ ਫ਼ੁਰਮਾਨ ਜਾਰੀ ਕਰ ਦਿੱਤਾ ਸੀ। ਦੁੱਖਾਂ ਤੇ ਗ਼ਮਾਂ ਦੇ ਮਧੋਲੇ ਲੋਕਾਂ ਨੂੰ ਜ਼ਬਰਸਤੀ ਬੱਸਾਂ ਵਿਚ ਤੁੰਨ ਕੇ ਵਾਪਸ ਆਪਣੇ ਘਰਾਂ—ਜੋ ਹੁਣ ਘਰ ਨਹੀਂ ਸੀ ਰਹੇ, ਧੁਖਦੇ ਸਿਵੇ ਬਣ ਗਏ ਹੋਏ ਸਨ—ਨੂੰ ਜਾਣ ਲਈ ਮਜਬੂਰ ਕੀਤਾ ਜਾ ਰਿਹਾ ਸੀ। ਡਾ. ਹਰਿਭਜਨ ਸਿੰਘ, ਜਿਸ ਨੇ ਹਿੰਦੂ ਹਾਕਮਾਂ ਦੀ ਇਹ ਸਾਰੀ ਦਰਿੰਦਗੀ ਤੇ ਕਮੀਨਗੀ ਆਪਣੇ ਅੱਖੀਂ ਵੇਖੀ ਸੀ, ਨੇ ਇਨ੍ਹਾਂ ਦੁਖਿਆਰਿਆਂ ਦੀ ਵੇਦਨਾ ਇਨ੍ਹਾਂ ਸ਼ਬਦਾਂ ਵਿਚ ਬਿਆਨ ਕੀਤੀ ਸੀ :

> ਫ਼ਸਾਦਾਂ ਦੇ ਲੁੱਟੇ-ਕੁੱਟੇ ਬੰਦਿਆਂ ਨੂੰ ਕੈਂਪਾਂ ਵਿਚ ਸ਼ਰਨ ਲੈਣੀ ਪਈ। ਕੈਂਪਾਂ ਵਿਚ ਬਹੁਤੇ ਜੀਅ ਵਿਧਵਾਵਾਂ ਸਨ ਜਾਂ ਯਤੀਮ। ਉਹ ਜੋ ਕੱਲ੍ਹ ਪਰਸੋਂ ਸ਼ਾਹ ਸਨ ਤੇ ਅੱਜ ਖਾਕਸ਼ਾਹ ਹਨ, ਲੱਖਾਂ ਦੇ ਮਾਲਕ ਕੱਖੋਂ ਹੌਲੇ ਹੋ ਗਏ। ਹਰ ਕਿਸੇ 'ਤੇ ਕਿਹੜਾ ਵਿਸ਼ੇਸ਼ ਦੁੱਖ ਵਾਪਰਿਆ ਸੀ, ਉਹਨੂੰ ਇਕ ਪਾਸੇ ਕਰ ਦੇਵੀਏ, ਤਾਂ ਵੀ ਹਰ ਕੈਂਪ ਵੈਣਾਂ, ਕੀਰਨਿਆਂ ਦਾ ਹਜ਼ਾਰ-ਪੀਸ ਆਰਕੈਸਟਰਾ ਸੀ ਜਿਸ ਨੂੰ ਸੁਣਨ ਲਈ ਦਿਲ-ਗੁਰਦੇ

ਦੀ ਲੋੜ ਸੀ। ਮੈਂ ਤੁਹਾਨੂੰ ਜ਼ਖ਼ਮਾਂ ਦੀ ਕਹਾਣੀ ਨਹੀਂ ਸੁਣਾਵਾਂਗਾ, ਸਿਰਫ਼ ਜ਼ਖ਼ਮਾਂ 'ਤੇ ਸੁੱਟੇ ਜਾਣ ਵਾਲੇ ਲੂਣ ਦੀ ਗੱਲ ਦੱਸਾਂਗਾ। ਇਕ ਕੈਂਪ 'ਤੇ ਇਕ ਅਜਿਹੇ ਸੱਜਣ ਨੇ 700 ਕੰਬਲ ਭੇਜੇ ਜਿਸ ਦਾ ਆਪਣਾ ਚਿਹਰਾ ਪ੍ਰਮੁੱਖ ਫ਼ਸਾਦੀਏ ਦੇ ਰੂਪ ਵਿਚ ਪਛਾਣਿਆ ਜਾ ਚੁੱਕਾ ਸੀ। ਆਪਣੇ ਘਰਾਂ ਦੇ ਸਾਰੇ ਮਰਦ ਜੀਅ ਅਤੇ ਜਾਇਦਾਦ ਗੁਆ ਚੁੱਕਣ ਬਾਅਦ ਥੋੜ੍ਹੀ ਕੁ ਅਣਖ ਬਚੀ ਸੀ। ਇਹ ਸੱਜਣ ਉਸ ਨੂੰ ਵੀ ਲੁੱਟ ਲੈਣਾ ਚਾਹੁੰਦਾ ਸੀ। ਜਦੋਂ ਸਿਤਮਗਰ ਹੀ ਪਰਉਪਕਾਰੀ ਦਾ ਵੇਸ ਧਾਰ ਕੇ ਆਉਂਦਾ ਹੈ ਤਾਂ ਦੁਖੀ ਲੋਕਾਂ ਦੇ ਜੀ 'ਤੇ ਕੀ ਬੀਤਦੀ ਹੈ, ਉਸ ਨੂੰ ਸਮਝਣ ਲਈ ਬਹੁਤੀ ਕਲਪਨਾ ਦੀ ਲੋੜ ਨਹੀਂ।

ਕੈਂਪਾਂ ਵਿਚ ਰਹਿਣਾ ਵੀ ਖ਼ਾਸਾ ਦੁਖਦਾਈ ਸੀ, ਪਰ ਉਥੇ ਦੁਖ ਜਰਨਾ ਰਤਾ ਕੁ ਸੁਖਾਲਾ ਸੀ। ਹਰ ਕਿਸੇ ਨੂੰ ਆਪਣਾ ਨਿਜੀ ਦੁਖ ਕਿਸੇ ਵਡੇਰੇ ਦੁਖ ਦਾ ਛੋਟਾ ਜਿਹਾ ਅੰਗ ਜਾਪਦਾ ਸੀ। ਹਰ ਕੈਂਪ ਬਹੁਤ ਵਿਸ਼ਾਲ ਮੁਕਾਣ ਦਾ ਰੂਪ ਸੀ ਜਿਸ ਵਿਚ ਹਰ ਔਰਤ ਖ਼ੁਦ ਆਪਣੀ ਅਤੇ ਹਰ ਦੂਸਰੀ ਔਰਤ ਦੀ ਪਰਚਾਉਣੀ ਲਈ ਆਈ ਜਾਪਦੀ ਸੀ। ਹਰ ਕੈਂਪ ਨੇਤਾਵਾਂ, ਗੁੰਡਿਆਂ ਅਤੇ ਪੁਲੀਸ ਦੇ ਵਿਰੁੱਧ 'ਹਲਫ਼ੀਆ' ਗਵਾਹੀਆਂ ਦਾ ਬਹੁਤ ਵੱਡਾ ਸੋਮਾ ਸੀ। ਇਥੇ ਦੇਸੀ ਤੇ ਵਿਦੇਸ਼ੀ ਪੱਤਰਕਾਰ ਤੇ ਫੋਟੋਗ੍ਰਾਫ਼ਰ, ਸਮਾਜ ਸੇਵਕ ਤੇ ਪ੍ਰੋਫ਼ੈਸਰ ਖੋਜੀ ਤੁਰੇ ਰਹਿੰਦੇ ਸਨ ਤੇ ਸਰਕਾਰ ਅਤੇ ਸਮਾਜ ਦੋਹਾਂ ਵਿਰੁੱਧ ਗਵਾਹੀਆਂ ਦੇ ਅੰਬਾਰ ਇਕੱਠੇ ਹੋ ਰਹੇ ਸਨ। ਕੈਂਪਾਂ ਦੇ ਦੁਖੀ ਦਰਦਮੰਦ ਲੋਕ ਆਪਣੇ ਇਲਾਕੇ ਦੇ ਨੇਤਾਵਾਂ, ਸਰਕਾਰੀ ਪਾਰਟੀ ਦੇ ਵਰਕਰਾਂ, ਥਾਣੇਦਾਰਾਂ, ਹੌਲਦਾਰਾਂ ਤੇ ਗੁੰਡਿਆਂ ਦੇ ਨਾਂ ਦੱਸਦੇ ਸਨ, ਜਿਨ੍ਹਾਂ ਉਨ੍ਹਾਂ ਦੇ ਜਿਸਮ, ਜਾਇਦਾਦ ਤੇ ਆਤਮਾ ਤਿੰਨਾਂ ਨੂੰ ਹੀ ਤਸੀਹੇ ਦਿੱਤੇ। ਸਰਕਾਰ ਆਪਣੇ ਖ਼ਿਲਾਫ਼ ਇਨ੍ਹਾਂ ਚਸ਼ਮਦੀਦ ਗਵਾਹਾਂ ਨੂੰ ਚੁੱਪ ਕਰਾਉਣਾ ਚਾਹੁੰਦੀ ਸੀ। ਇਸੇ ਲਈ ਕੈਂਪਾਂ ਨੂੰ ਤੋੜ ਰਹੀ ਸੀ ਤੇ ਸ਼ਰਨਾਰਥੀਆਂ ਨੂੰ ਜਬਰਨ ਆਪਣੇ ਘਰੀਂ ਭੇਜ ਰਹੀ ਸੀ। ਉਜਾੜੇ ਤੇ ਮੁੜ ਵਸੇਬੇ ਵਿਚ ਵਿਥ ਬਹੁਤ ਘੱਟ ਸੀ। ਹਫ਼ਤਾ ਦਸ ਦਿਨ ਵੀ ਨਹੀਂ ਸਨ ਹੋਏ ਸਰਬਨਾਸ ਦਾ ਦੁਖ ਭੋਗਿਆਂ ਤੇ ਹੁਣ ਇਨ੍ਹਾਂ ਦਾ ਪੁਨਰਵਾਸ ਕੀਤਾ ਜਾ ਰਿਹਾ ਸੀ। ਇਨ੍ਹਾਂ ਦੇ ਜ਼ਖ਼ਮ ਅਜੇ ਅੱਲੇ ਸਨ, ਇਨ੍ਹਾਂ ਦੇ ਸੜੇ ਮਕਾਨਾਂ ਦਾ ਮਲਬਾ ਅਜੇ ਅਣਬੁਹਾਰਿਆ ਪਿਆ ਸੀ। ਡਰ ਦੇ ਮਾਰੇ ਇਹ ਘਰਾਂ ਦੇ ਅੰਦਰ ਨਹੀਂ ਸਨ ਜਾਂਦੇ। ਡਰ ਸੀ ਕਿ ਅਸੀਂ ਮੁੜ ਇਨ੍ਹਾਂ ਸੜੀਆਂ, ਅਣ-ਚੁਗਾਠੀਆਂ ਕੰਧਾਂ ਵਿਚ ਕੈਦੀਆਂ ਵਾਂਗ ਜਾ ਵੱਸੇ ਤਾਂ ਕਿਸੇ ਨੇ ਸਾਨੂੰ ਉਸ ਮਾੜੀ ਮੋਟੀ ਇਮਦਾਦ ਦਾ ਦਾਹਵੇਦਾਰ ਵੀ ਨਹੀਂ ਸਮਝਣਾ ਜਿਸ ਦਾ ਐਲਾਨ ਸਰਕਾਰ ਕਰ ਚੁੱਕੀ ਹੈ। ਉਹ ਆਪਣੇ ਵੱਸਣ ਦੇ ਨਾਕਾਬਿਲ ਘਰਾਂ ਤੋਂ ਬਾਹਰ ਖੁੱਲ੍ਹੀ ਥਾਂ ਪਏ ਹਨ। ਨੀਲੇ ਅਸਮਾਨ ਦੇ ਹੇਠਾਂ। ਪਾਲੇ ਵਿਚ ਤ੍ਰੇਲ ਵਿਚ।

ਕੁੱਝ ਲੋਕ ਆਪਣੇ ਘਰਾਂ ਨੂੰ ਗਏ...ਲੁੱਟੇ-ਕੁੱਟੇ ਲੋਕ ਜਿਨ੍ਹਾਂ ਕਲੋਨੀਆਂ ਨੂੰ ਭੇਜੇ ਜਾ ਰਹੇ ਸਨ ਜਿਨ੍ਹਾਂ ਦੇ ਥਾਣਿਆਂ ਵਿਚ ਉਹੋ ਥਾਣੇਦਾਰ ਤੇ ਹਵਾਲਦਾਰ ਸਨ ਜਿਨ੍ਹਾਂ ਲੁੱਟਮਾਰ ਵਿਚ ਆਪ ਵੀ ਹੱਥ ਰੰਗੇ ਸਨ, ਜਿਨ੍ਹਾਂ ਦੇ ਹੱਥ ਕਤਲ ਨਾਲ ਵੀ ਰੰਗੇ ਹਨ ਤੇ ਧੀਆਂ-ਭੈਣਾਂ ਦੀ ਲੁੱਟੀ ਲਜ ਪਤ ਨਾਲ ਵੀ। ਇਥੇ ਉਹੋ ਗੁੰਡੇ ਦਨਦਨਾਂਦੇ ਫਿਰਦੇ ਸਨ ਜਿਨ੍ਹਾਂ ਉਨ੍ਹਾਂ ਨਾਲ ਹਰ ਤਰ੍ਹਾਂ ਦੇ ਵਹਿਸ਼ੀ ਕਾਰੇ ਕੀਤੇ ਸਨ। ਉਨ੍ਹਾਂ ਹੀ ਨੇਤਾ ਸੱਜਣਾਂ ਦੀ ਆਵਾਜਾਈ ਸੀ ਜਿਨ੍ਹਾਂ ਵਿੱਚੋਂ ਕੁੱਝ ਨੇ ਆਪ ਅੱਗੇ ਹੋ ਕੇ ਤੇ ਕੁੱਝ ਨੇ ਪਿੱਛੋਂ ਤੁਖਣੀ ਦੇ ਕੇ ਉਨ੍ਹਾਂ ਨੂੰ ਕੁਟਵਾਇਆ, ਲੁਟਵਾਇਆ, ਸੜਵਾਇਆ ਤੇ ਮਰਵਾਇਆ ਸੀ..ਅਚਿੰਤੇ ਬਾਜ ਪੈਣ ਤੇ ਜੋ ਮਾਰੇ-ਸਾੜੇ ਗਏ ਸਨ, ਉਨ੍ਹਾਂ ਨੂੰ ਹੁਣ ਸਮਝਾਇਆ ਜਾ ਰਿਹਾ ਸੀ ਕਿ ਸਮਝ ਬੁਝ ਕੇ ਹੁਣ ਫਿਰ ਆਪਣੇ ਆਪ ਨੂੰ ਓਸੇ ਹੋਣੀ ਲਈ ਮੁੜ ਤਿਆਰ ਕਰ ਲਵੋ। ਮੁਜਰਮ ਲੋਕ ਨਿਸ਼ਾਨਦੇਹੀ ਦੇ ਬਾਵਜੂਦ ਅਜੇ ਫੜੇ ਨਹੀਂ ਸਨ ਗਏ ਤੇ ਜੁਰਮ ਦੇ ਸ਼ਿਕਾਰ ਲੋਕਾਂ ਨੂੰ ਮੁੜ ਉਨ੍ਹਾਂ ਦੇ ਵਿਚਕਾਰ ਵੱਸਣ ਲਈ ਮਜਬੂਰ ਕੀਤਾ ਜਾ ਰਿਹਾ, ਪ੍ਰੇਰਿਆ ਜਾ ਰਿਹਾ ਸੀ...ਹੁਣੇ ਹੁਣੇ ਵਿਧਵਾ ਹੋਈ ਇਕ ਭੈਣ ਦੱਸਦੀ ਹੈ, ਸਾਡੇ ਘਰ ਦਾ ਇਕ ਕਮਰਾ ਸੀ, ਉਹ ਵੀ ਹੁਣ ਸੜਿਆ ਹੋਇਆ

ਹੈ। ਉਸ ਵਿਚ ਮੇਰੇ ਪਤੀ ਤੇ ਤਿੰਨਾਂ ਪੁੱਤਰਾਂ ਨੂੰ ਸਾੜਿਆ ਗਿਆ ਸੀ। ਉਸ ਸ਼ਮਸ਼ਾਨ ਕਮਰੇ ਵੱਲ ਮੈਂ ਕਿਵੇਂ ਮੁੜਾਂ ? ਮੈਨੂੰ ਜਾਪਿਆ ਮੈਂ ਆਪਣੇ ਪਤੀ ਤੇ ਪੁੱਤਰਾਂ ਦੇ ਸਿਵਿਆਂ 'ਤੇ ਪੈਰ ਰੱਖ ਕੇ ਤੁਰ ਰਹੀ ਹਾਂ। ਘਰ ਦੀ ਖ਼ਾਮੋਸ਼ੀ ਵੀ ਰੁਦਨ ਕਰੇਗੀ। ਮੈਂ ਉਸ ਖ਼ਾਮੋਸ਼ੀ ਵੈਣ ਦਾ ਹਿੱਸਾ ਕਿਵੇਂ ਬਣ ਜਾਵਾਂ ?[14]

ਪਹਿਲਾਂ ਹੀ ਹਾਕਮਾਂ ਦੇ ਇਕ ਅਨਰਥ ਸਦਕਾ ਲੁੱਟੇ-ਪੁੱਟੇ ਤੇ ਉੱਜੜੇ ਹੋਏ ਸਿੱਖਾਂ ਉੱਤੇ ਉਨ੍ਹਾਂ ਹੀ ਹਾਕਮਾਂ ਵੱਲੋਂ ਇਕ ਹੋਰ ਦੂਜਾ ਉਪੱਦਰ ਢਾਹੇ ਜਾਣ ਦੀ ਇਸ ਮੁਜਰਮਾਨਾ ਕਰਤੂਤ ਨੂੰ ਰੋਕਣ ਲਈ ਇਕ ਮਨੁੱਖ-ਦਰਦੀ ਸਮਾਜ ਸੇਵੀ ਜਥੇਬੰਦੀ ਨੂੰ ਦਿੱਲੀ ਦੀ ਹਾਈ ਕੋਰਟ ਦਾ ਬੂਹਾ ਖੜਕਾਉਣਾ ਪਿਆ ਸੀ। 'ਨਾਗਰਿਕ ਏਕਤਾ ਮੰਚ ਨੇ ਹਾਈ ਕੋਰਟ ਅੱਗੇ ਇਹ ਵਾਸਤਾ ਪਾਇਆ ਕਿ ਸਰਕਾਰ ਨੂੰ ਰਾਹਤ ਕੈਂਪਾਂ ਨੂੰ ਬੰਦ ਕਰਨ ਦੀ ਉਸ ਸਮੇਂ ਤਕ ਆਗਿਆ ਨਾ ਦਿੱਤੀ ਜਾਵੇ ਜਦੋਂ ਤਕ ਰਹਿਣ ਵਾਲਿਆਂ ਦੀ ਸੁਰੱਖਿਆ ਲਈ ਤਸੱਲੀਬਖ਼ਸ਼ ਬਦਲਵੇਂ ਪ੍ਰਬੰਧ ਨਹੀਂ ਕੀਤੇ ਜਾਂਦੇ।' ਹਾਈ ਕੋਰਟ ਨੇ 16 ਨਵੰਬਰ ਨੂੰ ਇਹ ਅਪੀਲ ਪ੍ਰਵਾਨ ਕਰ ਲਈ ਸੀ ਅਤੇ 19 ਨਵੰਬਰ ਨੂੰ ਸਰਕਾਰ ਨੂੰ ਫਸੇ ਹੋਏ ਇਹ ਵਾਅਦਾ ਕਰਨਾ ਪਿਆ ਕਿ ਕੈਂਪਾਂ ਤੋਂ ਕਿਸੇ ਨੂੰ ਜ਼ਬਰਦਸਤੀ ਨਹੀਂ ਭੇਜਿਆ ਜਾਵੇਗਾ।[15] ਹਿੰਦੂ ਹਾਕਮਾਂ ਦੇ ਇਸ ਕੋਰੇ ਜ਼ਾਲਮ ਵਤੀਰੇ ਨੂੰ ਵੇਖਦੇ ਹੋਏ ਇਸ ਤੱਥ ਉੱਤੇ ਹੈਰਾਨ ਜਾਂ ਔਖੇ ਹੋਣ ਦੀ ਕੋਈ ਵਜ੍ਹਾ ਨਹੀਂ ਰਹਿ ਜਾਂਦੀ ਕਿ ਤਤਕਾਲੀ ਕੇਂਦਰੀ ਗ੍ਰਹਿ ਮੰਤਰੀ ਪੀ ਵੀ ਨਰਸਿਮ੍ਹਾ ਰਾਓ ਨੇ ਕਤਲੇਆਮ ਦੇ ਸਾਰੇ ਅਰਸੇ ਦੌਰਾਨ ਕਿਸੇ ਵੀ ਪੀੜਤ ਜਗ੍ਹਾ ਦਾ ਦੌਰਾ ਨਹੀਂ ਕੀਤਾ ਸੀ।[16] ਇਸ ਨੂੰ ਹਿੰਦੂ ਹਾਕਮਾਂ ਦੀ ਪੱਥਰ-ਦਿਲੀ ਦਾ ਨਾਂ ਦੇਣ ਨਾਲ ਹੀ ਵਰਤਾਰੇ ਦੀ ਤਸੱਲੀਬਖ਼ਸ਼ ਢੰਗ ਨਾਲ ਵਿਆਖਿਆ ਨਹੀਂ ਕੀਤੀ ਜਾ ਸਕਦੀ। ਇਸ 'ਪੱਥਰ-ਦਿਲੀ' ਦਾ ਸਿਧਾਂਤਕ ਕੋਡ ਲੱਭਣਾ ਬੇਹੱਦ ਜ਼ਰੂਰੀ ਹੈ। ਇਸ ਤੋਂ ਬਿਨਾਂ ਇਸ ਨੂੰ ਨਾ ਠੀਕ ਤਰ੍ਹਾਂ ਸਮਝਿਆ ਜਾ ਸਕਦਾ ਹੈ ਤੇ ਨਾ ਹੀ ਇਸ ਤੋਂ ਪਿੱਛਾ ਛੁਡਾਇਆ ਜਾ ਸਕਦਾ ਹੈ।

## ਨਾ ਪਛਤਾਵਾ ਨਾ ਮਾਫ਼ੀ

ਮਨ ਅੰਦਰ ਗੁਨਾਹ ਤੇ ਪਛਤਾਵੇ ਦਾ ਅਹਿਸਾਸ ਓਨਾ ਚਿਰ ਪੈਦਾ ਨਹੀਂ ਹੋ ਸਕਦਾ ਜਿੰਨਾ ਚਿਰ ਕੀਤੇ ਜੁਰਮ (ਜਾਂ ਜੁਰਮਾਂ) ਦਾ ਸਾਫ਼ਗੋਈ ਨਾਲ ਇਕਬਾਲ ਨਹੀਂ ਕੀਤਾ ਜਾਂਦਾ। ਇਸੇ ਗੱਲ ਨੂੰ ਉਲਟਾ ਕਰਕੇ ਵੀ ਕਿਹਾ ਜਾ ਸਕਦਾ ਹੈ, ਕਿ ਜੁਰਮ ਦਾ ਇਕਬਾਲ ਕਰਨ ਲਈ ਹਿਰਦੇ ਅੰਦਰ ਗੁਨਾਹ ਤੇ ਪਛਤਾਵੇ ਦਾ ਅਹਿਸਾਸ ਪੈਦਾ ਹੋਣਾ ਜ਼ਰੂਰੀ ਹੈ। ਕਿਸੇ ਵੀ ਤਰ੍ਹਾਂ ਕਹਿ ਲਵੋ, ਪਛਤਾਵੇ ਦਾ ਜੁਰਮ ਦੇ ਇਕਬਾਲ ਨਾਲ ਅਟੁੱਟ ਸੰਬੰਧ ਜੁੜਿਆ ਹੋਇਆ ਹੈ। ਜੁਰਮ ਤੋਂ ਇਨਕਾਰੀ ਹਿਰਦੇ ਅੰਦਰ ਪਛਤਾਵੇ ਦੇ ਕੋਮਲ ਅਹਿਸਾਸ ਦੀਆਂ ਕਰੂੰਬਲਾਂ ਨਹੀਂ ਪੁੰਗਰ ਸਕਦੀਆਂ। ਹਿੰਦੂ ਹਾਕਮਾਂ ਦੇ ਪਿਛਲੇ 25 ਸਾਲਾਂ ਦੇ ਸਮੁੱਚੇ ਅਮਲ 'ਚੋਂ ਇਸ ਸਚਾਈ ਦੀ ਪ੍ਰਤੱਖ ਤੇ ਗੂੜ੍ਹੀ ਝਲਕ ਮਿਲ ਜਾਂਦੀ ਹੈ। ਇਸ ਸਮੁੱਚੇ ਅਰਸੇ ਦੌਰਾਨ ਅਜਿਹਾ ਇਕ ਵੀ ਮੌਕਾ ਜਾਂ ਪ੍ਰਮਾਣ ਸਾਹਮਣੇ ਨਹੀਂ ਆਇਆ ਜਿਸ ਤੋਂ ਨਵੰਬਰ ਚੁਰਾਸੀ ਮੌਕੇ ਸਿੱਖਾਂ ਉੱਤੇ ਕੀਤੇ ਗਏ ਘੋਰ ਜ਼ੁਲਮਾਂ ਬਾਰੇ ਹਿੰਦੂ ਹਾਕਮਾਂ ਦੇ, ਅਸਲ ਵਿਚ ਦੇਸ਼ ਦੇ ਹਿੰਦੂ ਭਾਈਚਾਰੇ ਦੇ ਹੀ, ਹਿਰਦਿਆਂ ਅੰਦਰ ਗੁਨਾਹ ਤੇ ਪਛਤਾਵੇ ਦਾ ਅਹਿਸਾਸ ਪੈਦਾ ਹੋਣ ਦੀ ਪੁਸ਼ਟੀ ਹੁੰਦੀ ਹੋਵੇ। ਜਿਵੇਂ ਨਵੰਬਰ ਕਤਲੇਆਮ ਦੇ ਦੌਰਾਨ, ਵੇਖਣ ਵਾਲਿਆਂ ਨੂੰ, ਕਤਲ ਕਰ ਰਹੀਆਂ ਹਿੰਦੂ ਭੀੜਾਂ ਦੇ ਚਿਹਰਿਆਂ 'ਤੇ ਇੰਦਰਾ ਗਾਂਧੀ ਦੀ

ਮੌਤ ਦੇ ਗ਼ਮ ਦਾ ਕੋਈ ਵੀ ਨਿਸ਼ਾਨ ਨਜ਼ਰ ਨਹੀਂ ਸੀ ਆਇਆ,[17] ਉਵੇਂ ਹੀ ਪਿਛਲੇ 25 ਸਾਲਾਂ ਦੌਰਾਨ ਪਾਰਲੀਮੈਂਟ ਅੰਦਰ, ਅਦਾਲਤਾਂ ਵਿਚ, ਟੀ ਵੀ ਚੈਨਲਾਂ ਉੱਤੇ ਅਤੇ ਜਾਂ ਪ੍ਰੈੱਸ ਕਾਨਫ਼ਰੰਸਾਂ ਅੰਦਰ ਨਵੰਬਰ ਕਤਲੇਆਮ ਬਾਰੇ ਹੋਈ ਚਰਚਾ ਦੌਰਾਨ, ਜੁਰਮਾਂ ਲਈ ਜ਼ਿੰਮੇਵਾਰ ਰਾਜਸੀ (ਹਿੰਦੂ) ਆਗੂਆਂ, ਹੁਕਮਰਾਨਾਂ ਤੇ ਅਧਿਕਾਰੀਆਂ ਦੇ ਚਿਹਰਿਆਂ ਉੱਤੇ ਪਛਤਾਵੇ ਦਾ ਕੋਈ ਵੀ ਚਿੰਨ੍ਹ ਨਜ਼ਰ ਨਹੀਂ ਪਿਆ। ਉਨ੍ਹਾਂ ਨੂੰ ਅਜੇ ਤਕ ਵੀ ਪਾਰਲੀਮੈਂਟ ਅੰਦਰ ਤੇ ਟੀ ਵੀ ਚੈਨਲਾਂ ਉੱਤੇ ਪੂਰੀ ਨਿਰਲੱਜਤਾ ਨਾਲ ਜੁਰਮ ਤੋਂ ਮੁਨਕਰ ਹੁੰਦੇ ਅਤੇ ਖੋਟੀਆਂ ਵਿਆਖਿਆਵਾਂ ਤੇ ਝੂਠੀਆਂ ਸਫ਼ਾਈਆਂ ਦਿੰਦੇ ਵੇਖਿਆ ਜਾ ਸਕਦਾ ਹੈ। ਸਿੱਖਾਂ ਨੂੰ, ਸਿੱਖ ਸਮਾਜ ਅੰਦਰਲੇ ਪੜ੍ਹੇ ਲਿਖੇ ਲਿਬਰਲ ਵਰਗ ਨੂੰ ਖ਼ਾਸ ਕਰਕੇ, ਇਸ ਗੱਲ ਦੀ ਭਾਰੀ ਰੰਜਸ਼ ਹੈ ਕਿ ਹਿੰਦੂ ਹੁਕਮਰਾਨ ਵਰਗ ਨੇ ਅਜੇ ਤਕ ਇਸ ਗੁਨਾਹ ਲਈ ਸੱਚੇ ਮਨੋਂ ਮਾਫ਼ੀ ਨਹੀਂ ਮੰਗੀ। 21 ਸਾਲ ਗੁਜ਼ਰ ਜਾਣ ਤੋਂ ਬਾਅਦ ਪਾਰਲੀਮੈਂਟ ਅੰਦਰ ਜੇਕਰ ਮਾਫ਼ੀ ਮੰਗਣ ਦਾ ਪਖੰਡ ਵੀ ਕੀਤਾ ਤਾਂ ਇਸ ਲਈ ਵੀ 'ਮੋਹਰਾ' ਇਕ ਸਿੱਖ ਪ੍ਰਧਾਨ ਮੰਤਰੀ (ਸਰਦਾਰ ਮਨਮੋਹਨ ਸਿੰਘ) ਨੂੰ ਹੀ ਬਣਾਇਆ ਗਿਆ।

ਸੱਚੀ ਮਾਫ਼ੀ ਹਮੇਸ਼ਾ ਸੱਚੇ ਪਛਤਾਵੇ ਵਿੱਚੋਂ ਹੀ ਨਿਕਲ ਸਕਦੀ ਹੈ। ਪਛਤਾਵੇ ਦੀ ਅਣਹੋਂਦ ਵਿਚ ਕਿਸੇ ਮਜਬੂਰੀ ਵਿੱਚੋਂ ਮੰਗੀ ਗਈ ਮਾਫ਼ੀ ਝੂਠੀ ਹੁੰਦੀ ਹੈ।* ਹਿੰਦੂ ਹਾਕਮਾਂ ਦੁਆਰਾ ਸੱਚੇ ਮਨ ਨਾਲ ਮਾਫ਼ੀ ਨਾ ਮੰਗੇ ਜਾਣ ਦਾ ਪ੍ਰਤੱਖ ਕਾਰਨ ਇਹੀ ਹੈ ਕਿ ਉਨ੍ਹਾਂ ਨੂੰ ਨਾ ਆਪਣੇ ਕੀਤੇ ਦਾ ਪਛਤਾਵਾ ਹੈ ਅਤੇ ਨਾ ਉਨ੍ਹਾਂ ਸਾਹਮਣੇ ਮਾਫ਼ੀ ਮੰਗਣ ਦੀ ਕੋਈ ਵੱਡੀ ਮਜਬੂਰੀ ਹੀ ਪੈਦਾ ਹੋਈ ਹੈ। ਇਹ ਮਗਰਲੀ ਗੱਲ ਜ਼ਿਆਦਾ ਅਹਿਮ ਹੈ, ਕਿਉਂਕਿ ਇਸ ਦਾ ਸੰਬੰਧ ਆਮ ਹਿੰਦੂ ਜਨਤਾ ਦੀਆਂ ਭਾਵਨਾਵਾਂ ਨਾਲ ਜੁੜਿਆ ਹੋਇਆ ਹੈ। ਹਿੰਦੂ ਹਾਕਮਾਂ ਦੀ ਇਹ ਅਦਾ ਜੇਕਰ ਆਮ ਹਿੰਦੂ ਜਨਤਾ ਦੇ ਭਾਵਾਂ ਨਾਲ ਮੇਲਵੀਂ ਨਾ ਹੁੰਦੀ ਤਾਂ ਉਨ੍ਹਾਂ ਨੇ ਆਮ ਹਿੰਦੂ ਸਮਾਜ ਨਾਲੋਂ ਅਲੱਗ-ਥਲੱਗ ਹੋ ਕੇ ਰਹਿ ਜਾਣਾ ਸੀ। ਪਰ ਅਜਿਹਾ ਨਹੀਂ ਹੋਇਆ। ਨਾ ਉਦੋਂ ਹੋਇਆ ਜਦੋਂ ਦਸੰਬਰ 1984 ਵਿਚ, ਉਸ ਹਾਲਤ ਵਿਚ ਪਾਰਲੀਮੈਂਟ ਦੀਆਂ ਚੋਣਾਂ ਕਰਵਾਉਣ ਦੀ ਤੱਦੀ ਵਿਖਾਈ ਗਈ, ਜਦੋਂ ਦੇਸ਼ ਅੰਦਰ, ਅਤੇ ਖ਼ਾਸ ਕਰਕੇ ਦੇਸ਼ ਦੀ ਰਾਜਧਾਨੀ ਅੰਦਰ, ਸਿੱਖਾਂ ਦੇ ਬਲ ਰਹੇ ਸਿਵੇ ਅਜੇ ਠੰਢੇ ਵੀ ਨਹੀਂ ਸੀ ਹੋਏ। ਉਨ੍ਹਾਂ ਕੁਲੱਛਣੀਆਂ ਚੋਣਾਂ ਦੇ ਨਤੀਜਿਆਂ 'ਚੋਂ ਆਮ ਹਿੰਦੂ ਜਨਤਾ ਦੀਆਂ ਭਾਵਨਾਵਾਂ ਦੀ ਪ੍ਰਤੱਖ ਝਲਕ ਮਿਲ ਗਈ ਸੀ (ਜਿਸ ਦਾ ਭਰਵਾਂ ਜ਼ਿਕਰ ਅਗਲੇ ਕਾਂਡ ਵਿਚ ਕੀਤਾ ਜਾਵੇਗਾ)। ਉਸ ਤੋਂ ਬਾਅਦ ਵੀ, ਜਦੋਂ ਵੀ ਮੌਕਾ ਮਿਲਿਆ ਹਿੰਦੂ ਜਨਤਾ ਨੇ ਉਨ੍ਹਾਂ ਆਗੂਆਂ ਨੂੰ ਭਾਰੀ ਜੋਸ਼-ਖ਼ਰੋਸ਼ ਨਾਲ ਵੋਟਾਂ ਪਾ ਕੇ ਜਿਤਾਉਣ ਵਿਚ ਉਕਾਈ ਨਹੀਂ ਕੀਤੀ, ਜਿਨ੍ਹਾਂ ਨੇ ਨਵੰਬਰ ਚੁਰਾਸੀ ਦੇ ਖ਼ੂਨ-ਖ਼ਰਾਬੇ ਦੌਰਾਨ ਹਿੰਦੂ ਹਜੂਮਾਂ ਨੂੰ ਸਿੱਖਾਂ ਦੇ ਕਤਲ ਕਰਨ ਲਈ ਸਿਰਫ਼ ਉਕਸਾਇਆ ਹੀ ਨਹੀਂ ਸੀ, ਕਤਲੋ-ਗ਼ਾਰਤ ਦੀ ਖੇਡ ਵਿਚ ਉਨ੍ਹਾਂ ਦੀ ਸਰਗਰਮ ਅਗਵਾਈ ਕੀਤੀ ਸੀ। ਦਿੱਲੀ ਕਤਲੇਆਮ ਤੋਂ 20 ਸਾਲ ਬਾਅਦ ਮਈ 2004 ਵਿਚ ਹੋਈਆਂ ਲੋਕ ਸਭਾ ਚੋਣਾਂ ਦੌਰਾਨ ਜਗਦੀਸ਼ ਟਾਇਟਲਰ ਤੇ ਸੱਜਣ ਕੁਮਾਰ ਵਰਗੇ ਨਾਮੀ ਮੁਜਰਿਮਾਂ ਦਾ ਵੱਡੇ ਭਾਰੀ ਬਹੁਮੱਤ ਨਾਲ ਜਿੱਤ ਜਾਣਾ ਕੋਈ ਛੋਟੀ ਮੋਟੀ ਜਾਂ ਘੱਟ ਗੰਭੀਰ ਗੱਲ ਨਹੀਂ ਹੈ। ਨਵੰਬਰ ਚੁਰਾਸੀ

---

* ਕਾਂਗਰਸ ਪ੍ਰਧਾਨ ਸੋਨੀਆ ਗਾਂਧੀ ਨੇ ਵੀ 1998 ਵਿਚ ਮਾਫ਼ੀ ਮੰਗਣ ਦਾ ਦਿਖਾਵਾ ਕੀਤਾ ਸੀ। ਪਰ ਨਾਲ ਹੀ ਉਸੇ ਦਿਨ ਉਸ ਨੇ ਐੱਚ ਕੇ ਐੱਲ ਭਗਤ ਨੂੰ ਕਾਂਗਰਸ ਵਿਚ ਮੁੜ ਸ਼ਾਮਿਲ ਕਰ ਲਿਆ ਸੀ।

—Indrajit Hazra, *Hindustan Times,* August 16, 2005.

ਦਾ ਇਹ ਤਜਰਬਾ ਬਾਅਦ ਵਿਚ ਜਾ ਕੇ ਬੰਬਈ (1993) ਤੇ ਗੁਜਰਾਤ (2003) ਵਿਚ ਵੀ ਦੁਹਰਾਇਆ ਗਿਆ। ਦੋਵਾਂ ਥਾਵਾਂ 'ਤੇ ਹਿੰਦੂ ਵਰਗਾਂ ਵਲੋਂ ਮੁਸਲਿਮ ਘੱਟ-ਗਿਣਤੀ ਭਾਈਚਾਰੇ ਦਾ ਵਿਉਂਤਬੱਧ ਢੰਗ ਨਾਲ ਕਤਲੇਆਮ ਕੀਤਾ ਗਿਆ ਸੀ, ਅਤੇ ਦੋਵਾਂ ਹੀ ਥਾਵਾਂ 'ਤੇ ਕਤਲੇਆਮ ਦੇ ਛੇਤੀ ਬਾਅਦ ਹੋਈਆਂ ਚੋਣਾਂ ਵਿਚ ਉਨ੍ਹਾਂ ਹਿੰਦੂਵਾਦੀ ਤਾਕਤਾਂ ਨੂੰ ਲਾਮਿਸਾਲ ਕਾਮਯਾਬੀ ਹਾਸਲ ਹੋਈ ਸੀ, ਜੋ ਕਤਲੇਆਮ ਦੀਆਂ ਮੋਹਰੀ ਸਨ। ਸੋ, ਜਦੋਂ ਅਸੀਂ ਇਹ ਵੇਖਦੇ ਹਾਂ ਕਿ ਹਿੰਦੂ ਜਨਤਾ ਦੁਆਰਾ ਘੱਟ-ਗਿਣਤੀ ਭਾਈਚਾਰਿਆਂ ਦੇ ਆਹੂ ਲਾਹੁਣ ਵਾਲੀਆਂ ਤਾਕਤਾਂ ਨੂੰ ਚੋਣਾਂ ਦੌਰਾਨ ਭਾਰੀ ਹਮਾਇਤ ਜੁਟਾਉਣ ਦਾ ਇਹ ਵਰਤਾਰਾ ਕਿਸੇ ਇਕ ਖ਼ਾਸ ਮੌਕੇ ਤੇ ਕਿਸੇ ਖ਼ਾਸ ਜਗ੍ਹਾ ਜਾਂ ਰਾਜਸੀ ਪਾਰਟੀ ਤਕ ਸੀਮਤ ਨਹੀਂ ਹੈ, ਤਾਂ ਇਸ ਦੀ ਅਹਿਮੀਅਤ ਨਿਰੋਲ ਘਟਨਾ-ਵਾਚੀ (situational) ਨਹੀਂ ਰਹਿ ਜਾਂਦੀ, ਇਹ ਪ੍ਰਤੱਖ ਰੂਪ ਵਿਚ ਸਿਧਾਂਤਕ (ideational) ਰੂਪ ਅਖ਼ਤਿਆਰ ਕਰ ਜਾਂਦਾ ਹੈ। ਇਸ ਜ਼ਾਹਰਾ ਤੱਥ ਨੂੰ ਰਸਮੀ ਤੌਰ 'ਤੇ ਮੰਨ ਲੈਣਾ ਹੀ ਕਾਫ਼ੀ ਨਹੀਂ ਹੈ, ਇਸ ਤੋਂ ਵੀ ਵੱਧ ਜ਼ਰੂਰੀ ਹੈ ਇਸ ਤੱਥ ਦੇ ਪਿੱਛੇ ਲੁਕੇ ਸੱਚ ਨੂੰ ਪਛਾਨਣਾ ਤੇ ਗ੍ਰਹਿਣ ਕਰਨਾ।

ਇਹ ਠੀਕ ਹੈ ਕਿ ਸਿੱਖ ਵਿਰੋਧੀ ਸਮੂਹਿਕ ਹਿੰਸਾ ਦੇ ਅਮਲ ਵਿਚ ਕੁੱਝ ਖ਼ਾਸ ਲੋਕਾਂ—ਰਾਜਸੀ ਆਗੂਆਂ, ਕਾਰਕੁੰਨਾਂ ਤੇ ਸਮਾਜ-ਵਿਰੋਧੀ ਤੱਤਾਂ—ਨੇ ਵੱਧ ਉਭਰਵੀਂ ਤੇ ਉਤਸ਼ਾਹਪੂਰਨ ਸਰਗਰਮੀ ਵਿਖਾਈ ਸੀ। ਇਹ ਵੀ ਸੱਚ ਹੈ ਕਿ ਸਮੂਹਿਕ ਹਿੰਸਾ ਦੇ ਇਸ ਅਮਲ ਨੂੰ ਵਿਉਂਤਣ ਤੇ ਜਥੇਬੰਦ ਕਰਨ ਵਿਚ ਇਕ ਖ਼ਾਸ ਜਥੇਬੰਦੀ (ਕਾਂਗਰਸ ਪਾਰਟੀ), ਤੇ ਅਗਾਂਹ ਉਸ ਵਿਚਲੇ ਕੁੱਝ ਖ਼ਾਸ ਵਿਅਕਤੀਆਂ ਤੇ ਆਗੂਆਂ ਨੇ ਮੋਹਰੀ ਭੂਮਿਕਾ ਨਿਭਾਈ ਸੀ। ਇਸ ਗੱਲ ਵਿਚ ਵੀ ਉੱਕਾ ਹੀ ਕੋਈ ਸੰਦੇਹ ਨਹੀਂ ਕਿ ਪੁਲੀਸ ਤੇ ਦਿੱਲੀ ਪ੍ਰਸ਼ਾਸਨ ਨੇ ਗਿਣ-ਮਿਥ ਕੇ ਹਿੰਸਕ ਤੱਤਾਂ ਦੀ ਸਰਗਰਮ ਹਮਾਇਤ ਕੀਤੀ ਸੀ। ਸਮੂਹਿਕ ਹਿੰਸਾ ਦੇ ਅਮਲ ਵਿਚ ਜ਼ਾਹਰਾ ਤੇ ਲੁਕਵੇਂ, ਦੋਵਾਂ ਹੀ ਰੂਪਾਂ ਵਿਚ ਦੋਸ਼ਪੂਰਵਕ ਭੂਮਿਕਾ ਨਿਭਾਉਣ ਵਾਲੇ ਇਨ੍ਹਾਂ ਸਾਰੇ ਹੀ ਅੰਸ਼ਾਂ ਦੀ ਨਿਸ਼ਾਨਦੇਹੀ ਕੀਤੀ ਜਾਣੀ ਚਾਹੀਦੀ ਹੈ ਅਤੇ ਕੀਤੇ ਗਏ ਜੁਰਮਾਂ ਦੇ ਹਿਸਾਬ ਨਾਲ ਇਨ੍ਹਾਂ ਨੂੰ ਕਰੜੀਆਂ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। ਇਨਸਾਫ਼ ਲਈ ਇਹ ਸਭ ਕੁੱਝ ਕਰਨਾ ਅਤਿਅੰਤ ਜ਼ਰੂਰੀ ਹੈ। ਉਵੇਂ ਹੀ ਜਿਵੇਂ ਦੂਜੇ ਸੰਸਾਰ ਯੁੱਧ ਮੌਕੇ ਯੂਰਪ ਅੰਦਰ ਯਹੂਦੀਆਂ ਉੱਤੇ ਢਾਹੇ ਗਏ ਵਹਿਸ਼ੀ ਜ਼ੁਲਮਾਂ ਲਈ ਜ਼ਿੰਮੇਵਾਰ ਦੋਸ਼ੀਆਂ ਨੂੰ 'ਜੰਗੀ ਮੁਜਰਿਮ' ਕਰਾਰ ਦੇ ਕੇ ਉਨ੍ਹਾਂ ਉੱਤੇ ਕੌਮਾਂਤਰੀ ਅਦਾਲਤਾਂ ਵਿਚ ਮੁਕੱਦਮੇ ਚਲਾਏ ਗਏ ਸਨ ਅਤੇ ਢੁਕਵੀਆਂ ਸਜ਼ਾਵਾਂ ਦਿੱਤੀਆਂ ਗਈਆਂ ਸਨ। ਜ਼ੁਲਮਾਂ ਦਾ ਸ਼ਿਕਾਰ ਹੋਏ ਸਿੱਖ ਭਾਈਚਾਰੇ ਨਾਲ ਨਿਆਂ ਕਰਨ ਅਤੇ ਸੰਸਾਰ ਅੰਦਰ ਕਿਸੇ ਵੀ ਜਗ੍ਹਾ ਮੁਜਰਮਾਨਾ ਨਸਲੀ/ਫ਼ਿਰਕੂ ਜ਼ਹਿਨੀਅਤ ਰੱਖਣ ਵਾਲੀਆਂ ਤਾਕਤਾਂ ਨੂੰ ਭਵਿੱਖ ਅੰਦਰ ਅਜਿਹੇ ਹੋਰ ਅਪਰਾਧ ਕਰਨ ਤੋਂ ਵਰਜਣ ਲਈ ਇਨਸਾਫ਼ ਦਾ ਇਹ ਕਾਨੂੰਨੀ ਤੇ ਅਮਲੀ (operative) ਪੱਖ ਜ਼ਰੂਰ ਪੂਰਾ ਹੋਣਾ ਚਾਹੀਦਾ ਹੈ। ਪਰ ਸਿਰਫ਼ ਤੇ ਸਿਰਫ਼ ਏਨੇ ਨਾਲ ਹੀ ਇਨਸਾਫ਼ ਦਾ ਅਮਲ ਅਸਲੀ ਅਰਥਾਂ ਵਿਚ ਮੁਕੰਮਲ ਨਹੀਂ ਹੋ ਜਾਂਦਾ। ਜਾਂ ਇਹ ਕਹਿ ਲਿਆ ਜਾਵੇ ਕਿ ਸਿਰਫ਼ ਇਸ ਨਾਲ ਹੀ ਇਨਸਾਫ਼ ਦਾ ਅਸਲੀ ਮਨੋਰਥ ਤੇ ਇਸ ਦੀ ਅਸਲੀ ਭਾਵਨਾ ਪੂਰੀ ਨਹੀਂ ਹੋ ਜਾਂਦੀ। ਇਨਸਾਫ਼ ਦਾ ਅਸਲੀ ਮਨੋਰਥ ਜੁਰਮ ਦਾ ਖ਼ਾਤਮਾ ਕਰਨਾ ਹੈ। ਮੁਜਰਿਮਾਂ ਨੂੰ ਸਜ਼ਾਵਾਂ ਦੇਣੀਆਂ ਇਨਸਾਫ਼ ਦੇ ਅਮਲ ਦਾ ਇਕ ਅਹਿਮ ਪਰ ਅੰਸ਼ਕ ਭਾਗ ਹੀ ਹੈ। ਜਿਥੇ ਜੁਰਮ ਵਿਅਕਤੀਗਤ ਨਾ ਰਹਿ ਕੇ ਸਮੂਹਿਕ ਖ਼ਾਸਾ ਅਖ਼ਤਿਆਰ ਕਰ ਜਾਂਦੇ ਹਨ, ਉਥੇ ਜੁਰਮ

ਦੇ ਖ਼ਾਤਮੇ ਲਈ ਜੁਰਮ ਦੇ ਵਰਤਾਰੇ ਨੂੰ ਪੂਰਨ ਤੇ ਸਹੀ ਰੂਪ ਵਿਚ ਸਮਝਣਾ ਜ਼ਰੂਰੀ ਲੋੜ ਬਣ ਜਾਂਦੀ ਹੈ। ਯਹੂਦੀ ਵਿਦਵਾਨਾਂ ਨੇ ਇਹੀ ਪਹੁੰਚ ਅਪਣਾਈ ਸੀ। ਸਮੂਹਿਕ ਨਸਲੀ ਹਿੰਸਾ ਤੋਂ ਪੀੜਤ ਹਰ ਭਾਈਚਾਰੇ ਦੇ ਵਿਦਵਾਨ ਵਰਗ ਨੂੰ, ਜਾਂ ਆਮ ਰੂਪ ਵਿਚ ਹਰ ਸੱਚੇ ਇਨਸਾਫ਼ ਪਸੰਦ ਵਿਅਕਤੀ ਤੇ ਵਿਦਵਾਨ ਨੂੰ ਹੀ, ਇਹੀ ਪਹੁੰਚ ਅਪਨਾਉਣੀ ਚਾਹੀਦੀ ਹੈ। ਸਿੱਖ ਵਿਦਵਾਨ ਵਰਗ ਲਈ ਇਸ ਦੀ ਅਹਿਮੀਅਤ ਹੋਰ ਵੀ ਵਿਸ਼ੇਸ਼ ਬਣ ਜਾਂਦੀ ਹੈ। ਕਾਰਨ ਇਹ ਕਿ ਸਿੱਖ ਭਾਈਚਾਰੇ ਦੇ ਸਾਹਮਣੇ ਸਮੱਸਿਆ ਓਨੀ ਜਿਸਮਾਨੀ ਖ਼ਾਤਮੇ (physical elimination) ਦੀ ਨਹੀਂ ਹੈ (ਜਿਸ ਤਰ੍ਹਾਂ ਯਹੂਦੀ ਭਾਈਚਾਰੇ ਸਾਹਮਣੇ ਸੀ, ਜਾਂ ਸੰਸਾਰ ਅੰਦਰ ਹੋਰਨਾਂ ਘੱਟ-ਗਿਣਤੀ ਭਾਈਚਾਰਿਆਂ ਦੇ ਸਾਹਮਣੇ ਹੈ), ਜਿੰਨੀ ਸਭਿਆਚਾਰਕ ਰਲੇਵੇਂ (cultural assimilation) ਦੀ ਹੈ। ਇਸ ਕਰਕੇ ਸਿੱਖ ਕੌਮ ਉੱਤੇ ਹੋਏ ਜ਼ੁਲਮਾਂ ਲਈ ਜ਼ਿੰਮੇਵਾਰ ਤੱਤਾਂ ਤੇ ਤਾਕਤਾਂ ਦੀ ਪਛਾਣ ਓਨੀ ਦੇਰ ਤਕ ਸਹੀ ਤੇ ਮੁਕੰਮਲ ਨਹੀਂ ਹੋ ਸਕਦੀ, ਜਿੰਨੀ ਦੇਰ ਤਕ ਜ਼ੁਲਮਾਂ ਦੇ ਅਸਲੀ ਕਾਰਨਾਂ ਤੇ ਮਨੋਰਥਾਂ ਨੂੰ ਸਹੀ ਰੂਪ ਵਿਚ ਨਹੀਂ ਸਮਝਿਆ ਜਾਂਦਾ। ਇਨ੍ਹਾਂ ਦੋਨੋਂ ਹੀ ਪੱਖਾਂ ਬਾਰੇ ਨਾ ਸਿਰਫ਼ ਆਮ ਸਿੱਖਾਂ ਦੀ, ਸਗੋਂ ਜ਼ਿਆਦਾਤਰ ਸਿੱਖ ਵਿਦਵਾਨਾਂ ਦੀ ਸਮਝ ਵੀ ਪੂਰੀ ਸਹੀ ਤੇ ਸਾਫ਼ ਨਹੀਂ ਹੈ। ਇਸ ਬਾਰੇ ਸਮਝ ਅੰਦਰ ਬਹੁਤ ਰੋਲ-ਘਚੋਲਾ ਹੈ। ਸਿੱਖ ਕੌਮ ਨੇ ਜੇਕਰ ਆਪਣੀ ਨਿਆਰੀ ਹਸਤੀ ਤੇ ਹੋਂਦ ਨੂੰ ਬਚਾ ਕੇ ਰੱਖਣਾ ਹੈ ਤਾਂ ਇਸ ਰੋਲ-ਘਚੋਲੇ ਤੋਂ ਮੁਕਤ ਹੋਣਾ ਉਸ ਦੀ ਅਤਿ ਜ਼ਰੂਰੀ ਤੇ ਅਣਸਰਦੀ ਲੋੜ ਬਣ ਗਈ ਹੈ। ਇਸ ਦ੍ਰਿਸ਼ਟੀ ਤੋਂ ਨਵੰਬਰ ਚੁਰਾਸੀ ਦਾ ਦੁਖਾਂਤ ਸਿੱਖਾਂ ਲਈ ਬਹੁਤ ਸਿੱਖਿਆ-ਪੂਰਨ ਹੋ ਸਕਦਾ ਹੈ। ਇਸ ਦੁਖਾਂਤ ਨੂੰ ਆਧਾਰ ਬਣਾ ਕੇ ਸਿੱਖ ਕੌਮ ਆਪਣੀ ਸਿਧਾਂਤਕ ਸੂਝ-ਬੂਝ ਅੰਦਰ ਠੀਕ ਉਸੇ ਤਰ੍ਹਾਂ ਨਿਖਾਰ ਤੇ ਸੁਧਾਰ ਲਿਆ ਸਕਦੀ ਹੈ, ਯਹੂਦੀ ਕੌਮ ਨੇ ਜਿਸ ਤਰ੍ਹਾਂ 'ਮਹਾਂ-ਨਾਸ਼' ਦੇ ਅਨੁਭਵ ਤੋਂ ਸਿੱਖ ਕੇ ਕੀਤਾ ਸੀ। ਬਾਅਦ ਵਿਚ ਜਾ ਕੇ ਯਹੂਦੀ ਕੌਮ ਦਾ ਫ਼ਲਸਤੀਨੀ ਲੋਕਾਂ ਦੇ ਪ੍ਰਸੰਗ ਵਿਚ ਜੇਕਰ ਮਜ਼ਲੂਮ ਭਾਈਚਾਰੇ ਤੋਂ ਜ਼ਾਲਮ ਕੌਮ ਵਿਚ ਕਾਇਆਪਲਟ ਹੋ ਗਿਆ ਸੀ ਤਾਂ ਇਸ ਵਿਚ ਕੁੱਝ ਵਿਸ਼ੇਸ਼ ਇਤਿਹਾਸਕ ਹਾਲਤਾਂ ਦਾ ਵੱਡਾ ਦੋਸ਼ ਹੈ। ਇਸ ਨਾਲ, ਕਿਸੇ ਵੀ ਤਰ੍ਹਾਂ, ਯਹੂਦੀ ਵਿਦਵਾਨਾਂ ਦਾ ਮਹਾਂ-ਨਾਸ਼ ਦੇ ਅਨੁਭਵ ਨੂੰ ਆਧਾਰ ਬਣਾ ਕੇ ਕੀਤਾ ਗਿਆ ਬੌਧਿਕ ਕੰਮ ਝੂਠਾ ਨਹੀਂ ਹੋ ਜਾਂਦਾ। ਉਸ ਕੰਮ ਦੀ ਪ੍ਰਮਾਣਿਕਤਾ ਤੇ ਸਾਰਥਿਕਤਾ ਬਾਰੇ ਕੋਈ ਵੀ ਕਿੰਤੂ-ਪਰੰਤੂ ਨਹੀਂ ਕੀਤਾ ਜਾ ਸਕਦਾ। ਅਜਿਹਾ ਕਿੰਤੂ-ਪਰੰਤੂ ਉਹ ਲੋਕ ਹੀ ਕਰ ਸਕਦੇ ਹਨ ਜਾਂ ਤਾਂ ਜਿਨ੍ਹਾਂ ਦੀ ਨਸਲੀ-ਸਭਿਆਚਾਰਕ ਪਛਾਣਾਂ ਬਾਰੇ ਆਮ ਰੂਪ ਵਿਚ ਹੀ ਸਮਝ ਅੰਦਰ ਵੱਡੀਆਂ ਗੜਬੜਾਂ ਹਨ, ਅਤੇ ਜਾਂ ਖ਼ਤਰੇ-ਮੂੰਹ ਆਏ ਘੱਟ-ਗਿਣਤੀ ਭਾਈਚਾਰਿਆਂ ਪ੍ਰਤਿ ਜਿਨ੍ਹਾਂ ਦੇ ਹਿਰਦੇ ਤੇ ਇਰਾਦੇ ਬਹੁਤੇ ਸਾਫ਼ ਨਹੀਂ ਕਹੇ/ਮੰਨੇ ਜਾ ਸਕਦੇ। ਭਾਵ ਜਿਨ੍ਹਾਂ ਨੂੰ ਇਨ੍ਹਾਂ ਘੱਟ-ਗਿਣਤੀ ਭਾਈਚਾਰਿਆਂ ਦੇ ਹਕੀਕੀ ਤੌਖ਼ਲਿਆਂ ਤੇ ਖ਼ਦਸ਼ਿਆਂ ਦੇ ਨਾਲ ਕੋਈ ਸੱਚੀ ਹਮਦਰਦੀ ਤੇ ਸਰੋਕਾਰ ਨਹੀਂ ਹੈ।

ਉਪਰੋਕਤ ਵਿਚਾਰ-ਚਰਚਾ ਦੀ ਰੋਸ਼ਨੀ ਵਿਚ ਹੇਠ ਲਿਖੇ ਸਿਧਾਂਤਕ ਨਿਰਣਿਆਂ ਨੂੰ ਧੁਰ ਡੂੰਘਾਈ ਤਕ ਗ੍ਰਹਿਣ ਕਰਨਾ ਅਤਿਅੰਤ ਜ਼ਰੂਰੀ ਹੋ ਜਾਂਦਾ ਹੈ।

(1) **ਸਿੱਖ-ਵਿਰੋਧੀ ਹਿੰਸਾ ਦਾ ਕੇਂਦਰੀ ਮਨੋਰਥ :** ਜਿਸ ਤਰ੍ਹਾਂ ਨਵੰਬਰ ਚੁਰਾਸੀ ਦੇ ਕਤਲੇਆਮ ਦੇ ਪੱਖ ਵਿਚ ਸਫ਼ਾਈਆਂ ਦੇਣ ਵਾਲੇ ਲੋਕਾਂ ਵੱਲੋਂ ਇਹ ਕਹਿਣਾ ਪੂਰੀ ਤਰ੍ਹਾਂ ਗ਼ਲਤ ਤੇ ਗੁੰਮਰਾਹ-ਕੁਨ ਹੈ ਕਿ ਦਿੱਲੀ ਤੇ ਹੋਰਨਾਂ ਥਾਵਾਂ 'ਤੇ ਹੋਈ ਸਿੱਖ ਵਿਰੋਧੀ

ਹਿੰਸਾ ਇੰਦਰਾ ਗਾਂਧੀ ਦੇ ਕਤਲ, ਜਾਂ ਉਸ ਤੋਂ ਪਹਿਲਾਂ ਵੀ ਪੰਜਾਬ ਅੰਦਰ ਸਿੱਖਾਂ ਵੱਲੋਂ ਹਿੰਦੂਆਂ ਦੇ ਕੀਤੇ ਗਏ ਕਤਲਾਂ ਦਾ ਜਵਾਬੀ-ਕਰਮ ਸੀ, ਉਸੇ ਤਰ੍ਹਾਂ ਸਿੱਖਾਂ ਦਾ, ਅਤੇ ਕੁੱਝ ਹੋਰਨਾਂ ਦਾ ਵੀ, ਇਹ ਸੋਚਣਾ ਉੱਕਾ ਹੀ ਠੀਕ ਨਹੀਂ ਹੈ ਕਿ ਇਹ ਹਿੰਸਾ ਕੇਵਲ ਤੇ ਕੇਵਲ ਹਿੰਦੂ ਵਰਗ ਦੀਆਂ ਵੋਟਾਂ ਹਾਸਲ ਕਰਨ ਦੇ ਸੌੜੇ ਰਾਜਨੀਤਕ ਇਰਾਦੇ ਨਾਲ ਕੀਤੀ ਜਾਂ ਕਰਵਾਈ ਗਈ ਸੀ। ਹਿੰਦੂ ਵਰਗ ਦੀਆਂ ਵੋਟਾਂ ਹਾਸਲ ਕਰਨਾ ਇਸ ਹਿੰਸਾ ਦਾ ਕੇਂਦਰੀ ਤੇ ਇਕ-ਮਾਤਰ ਮਨੋਰਥ ਨਹੀਂ ਸੀ। ਸਿਰਫ਼ ਏਨੀ ਗੱਲ ਹੁੰਦੀ ਤਾਂ ਹਿੰਦੂ ਸਮਾਜ ਦੇ ਗ਼ੈਰ-ਕਾਂਗਰਸੀ ਹਿੱਸਿਆਂ ਨੇ ਨਾ ਸਿਰਫ਼ ਇਸ ਹਿੰਸਾ ਦਾ ਸਮਰਥਨ ਨਹੀਂ ਸੀ ਕਰਨਾ, ਸਗੋਂ ਆਪਣੀ ਰਾਜਨੀਤਕ ਲੋੜ ਵਿੱਚੋਂ ਹੀ ਉਨ੍ਹਾਂ ਨੇ ਇਸ ਦਾ ਸਰਗਰਮੀ ਨਾਲ ਵਿਰੋਧ ਕੀਤਾ ਹੁੰਦਾ। ਪਰ ਇਹ ਤੱਥ ਜੱਗ ਜ਼ਾਹਰ ਹੋ ਚੁੱਕਾ ਹੈ ਕਿ ਹਿੰਦੂ ਸਮਾਜ ਅੰਦਰਲੇ ਕੁੱਝ ਕੁ ਰੋਸ਼ਨ ਜ਼ਮੀਰ ਵਿਅਕਤੀਆਂ, ਜਿਨ੍ਹਾਂ ਦੀ ਗਿਣਤੀ ਮੂਲੋਂ ਹੀ ਥੋੜ੍ਹੀ ਸੀ, ਨੂੰ ਛੱਡ ਕੇ ਆਮ ਹਿੰਦੂ ਵਰਗ ਨੇ ਸਿੱਖ ਵਿਰੋਧੀ ਹਿੰਸਾ ਦਾ ਕਿਤੇ ਵੀ, ਸਰਗਰਮ ਜਾਂ ਨਿੱਸਲ, ਵਿਰੋਧ ਨਹੀਂ ਕੀਤਾ ਸੀ। ਹਿੰਦੂ ਸਮਾਜ ਅੰਦਰ ਸਿੱਖਾਂ ਵਿਰੁੱਧ ਇਕ ਆਮ ਸਹਿਮਤੀ ਸਾਕਾਰ ਹੋਈ ਸਾਫ਼ ਨਜ਼ਰ ਆਈ ਸੀ। ਮਿਸਾਲ ਦੇ ਤੌਰ 'ਤੇ, ਭਾਰਤੀ ਜਨਤਾ ਪਾਰਟੀ ਦਾ ਦਿੱਲੀ ਵਿਚ ਰਵਾਇਤੀ ਤੌਰ 'ਤੇ ਹੀ ਤਕੜਾ ਰਾਜਸੀ ਆਧਾਰ ਰਿਹਾ ਹੈ। ਪਰ ਇਸ ਵੱਲੋਂ ਦਿੱਲੀ ਅੰਦਰ ਸਿੱਖਾਂ ਦੇ ਕਤਲੇਆਮ ਦਾ ਜਥੇਬੰਦਕ ਰੂਪ ਵਿਚ ਵਿਰੋਧ ਕਰਨ ਦੀ ਕੋਈ ਇਕ ਵੀ ਉਦਾਹਰਣ ਨਹੀਂ ਮਿਲਦੀ। ਸਿੱਖ ਵਿਰੋਧੀ ਸਮੂਹਿਕ ਹਿੰਸਾ ਦੇ ਅਸਲੀ ਤੇ ਕੇਂਦਰੀ ਮਨੋਰਥ ਨੂੰ ਸਮਝੇ ਬਿਨਾਂ ਹਿੰਦੂ ਵਰਗ ਅੰਦਰ ਸਾਕਾਰ ਹੋਈ ਇਸ ਆਮ ਸਹਿਮਤੀ ਦੀ ਸਮਝ ਨਹੀਂ ਪੈ ਸਕਦੀ, ਤੇ ਨਾ ਇਸ ਦੀ ਕੋਈ ਢੁਕਵੀਂ ਤੇ ਜੱਚਵੀਂ ਵਿਆਖਿਆ ਹੀ ਪੇਸ਼ ਕੀਤੀ ਜਾ ਸਕਦੀ ਹੈ।

ਸਿੱਖ ਵਿਰੋਧੀ ਹਿੰਸਾ ਦਾ ਅਸਲੀ ਤੇ ਕੇਂਦਰੀ ਮਨੋਰਥ ਸਿੱਖਾਂ ਦੇ ਹਿੰਦੂ ਸਮਾਜ (ਜਿਸ ਨੂੰ ਭਾਰਤ ਦੀ 'ਮੁੱਖ ਧਾਰਾ' ਦਾ ਨਾਂ ਦਿੱਤਾ ਜਾਂਦਾ ਹੈ) ਅੰਦਰ ਰਲੇਵੇਂ ਦੇ ਅਮਲ ਨੂੰ ਵੱਧ ਰੇਲਾ ਕਰਨਾ ਅਤੇ ਇਸ ਮਾਮਲੇ ਵਿਚ ਸਿੱਖਾਂ, ਜਾਂ ਸਿੱਖਾਂ ਦੇ ਕੁੱਝ ਵਰਗਾਂ, ਵਲੋਂ ਕੀਤੀ ਜਾ ਰਹੀ ਅੜੀ ਤੇ ਵਿਰੋਧ ਦੀ ਕੰਗਰੋੜ ਤੋੜ ਦੇਣਾ ਸੀ। ਹਿੰਦੂ ਸਮਾਜ ਅੰਦਰ ਸਿੱਖਾਂ ਦੇ ਰਲੇਵੇਂ ਦਾ ਇਹ ਮਸਲਾ ਨਿਰੋਲ, ਤੇ ਰਵਾਇਤੀ ਅਰਥਾਂ ਵਿਚ, ਧਾਰਮਿਕ ਨਹੀਂ ਹੈ। ਇਹ ਭਾਰੂ ਰੂਪ ਵਿਚ ਸਭਿਆਚਾਰਕ, ਅਤੇ ਬਹੁਤ ਹੀ ਅਹਿਮ ਰੂਪ ਵਿਚ ਸਿਧਾਂਤਕ ਅਥਵਾ ਰਾਜਨੀਤਕ ਹੈ। ਇੱਕੋ-ਇਕਹਿਰੀ ਭਾਰਤੀ ਕੌਮ ਦਾ ਸੰਕਲਪ ਇਸ ਰਲੇਵੇਂ ਦੀ ਮੁੱਖ ਸ਼ਰਤ ਤੇ ਪ੍ਰਮੁੱਖ ਵਸੀਲਾ ਹੈ। ਇਸ ਕਰਕੇ ਹੀ ਸਿੱਖ ਧਰਮ ਦੀ ਸਦੀਵੀ ਸੁਤੰਤਰਤਾ ਦਾ ਦਾਅਵਾ ਅਤੇ ਵੱਖਰੀ ਸਿੱਖ ਕੌਮ ਦੀ ਧਾਰਨਾ ਹਿੰਦੂ ਵਰਗ ਅੰਦਰ (ਇਕੱਲੇ ਕਾਂਗਰਸੀ ਹਿੰਦੂ ਵਰਗ ਅੰਦਰ ਹੀ ਨਹੀਂ, ਲਗਭਗ ਹਰ ਵੰਨਗੀ ਦੇ ਹਿੰਦੂ ਵਰਗਾਂ, ਕੱਟੜਪੰਥੀਆਂ ਤੋਂ ਲੈ ਕੇ ਉਦਾਰ ਖ਼ਿਆਲੀਆਂ ਤੇ ਕਮਿਊਨਿਸਟ ਹਮਾਇਤੀਆਂ ਤਕ) ਭਾਰੀ ਔਖ ਤੇ ਜਲਣ ਪੈਦਾ ਕਰਦਾ ਹੈ। ਨਵੰਬਰ ਚੁਰਾਸੀ ਵਿਚ ਹਿੰਦੂ ਵਰਗ ਨੇ ਸਿੱਖਾਂ ਵਿਰੁੱਧ ਮੁੱਖ ਤੌਰ 'ਤੇ ਆਪਣੀ ਇਹ ਵਿਹੁ ਲਾਹੀ ਸੀ। ਸਿੱਖਾਂ ਨੂੰ 'ਸਬਕ ਸਿਖਾਉਣ' ਦੀ ਧਾਰਨਾ ਇਥੋਂ ਹੀ ਪੈਦਾ ਹੋਈ ਸੀ। ਕਤਲੇਆਮ ਤੋਂ ਬਾਅਦ ਪ੍ਰਸਿੱਧ ਸੰਪਾਦਕ/ਪੱਤਰਕਾਰ ਐੱਮ ਵੀ ਕਾਮਥ ਦੁਆਰਾ 1985 ਦੀ ਵੈਸਾਖੀ ਦੇ ਪਵਿੱਤਰ ਦਿਹਾੜੇ 'ਤੇ ਲਿਖੇ ਗਏ ਇਕ ਬੇਹੱਦ ਜ਼ਹਿਰੀਲੇ ਤੇ ਫ਼ਿਰਕੂ ਲੇਖ ਦੇ ਹਵਾਲੇ ਨਾਲ ਇਸ ਗੱਲ ਨੂੰ ਵਧੇਰੇ ਚੰਗੀ ਤਰ੍ਹਾਂ ਸਮਝਿਆ ਜਾ ਸਕਦਾ ਹੈ। ਕਾਮਥ ਨੇ ਆਪਣੀ ਗੱਲ ਨੂੰ ਦਾਰਸ਼ਨਿਕ ਪੁੱਠ ਦਿੰਦਿਆਂ ਲਿਖਿਆ ਸੀ ਕਿ 'ਹੁਣ

ਜਦੋਂ ਕਿ ਸਭ ਕੁੱਝ ਨਿੱਬੜ ਮੁੱਕ ਗਿਆ ਹੈ, ਤਾਂ ਸਿੱਖ ਸਨਾਤਨੀ ਪੰਥ* ਦੇ ਪੱਲੇ ਇਹ ਸਮਝ ਪੈ ਜਾਣੀ ਚਾਹੀਦੀ ਹੈ ਕਿ ਉਸ ਦਾ ਦੁਸ਼ਮਣ ਇੰਦਰਾ ਗਾਂਧੀ ਜਾਂ ਮੌਜੂਦਾ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਜਾਂ ਕੇਂਦਰੀ ਸਰਕਾਰ, ਅਤੇ ਜਾਂ ਕਾਂਗਰਸ ਪਾਰਟੀ ਜਾਂ ਸ਼ਹਿਰੀ ਹਿੰਦੂ ਵਪਾਰੀ ਨਹੀ, ਜਿਨ੍ਹਾਂ ਸਾਰਿਆਂ ਨੂੰ ਹੀ ਉਨ੍ਹਾਂ (ਸਿੱਖਾਂ) ਨੇ ਕਿਸੇ ਇਕ ਜਾਂ ਦੂਜੇ ਸਮੇਂ ਤੇ ਦੁਸ਼ਮਣ ਟਿੱਕ ਕੇ ਉਨ੍ਹਾਂ ਖ਼ਿਲਾਫ਼ ਲੜਾਈ ਵਿੱਢੀ ਰੱਖੀ ਸੀ...ਸਿੱਖਾਂ ਦਾ ਇੱਕੋ-ਇਕ ਦੁਸ਼ਮਣ, ਅਖੌਤੀ ਪੰਜਾਬ ਮਸਲੇ ਉੱਤੇ ਹੁੰਦੀ ਰਹੀ ਸਮੁੱਚੀ ਵਿਚਾਰ-ਚਰਚਾ ਦੌਰਾਨ ਜਿਸ ਬਾਰੇ ਕਦੇ ਸੋਚਿਆ ਤਕ ਨਹੀਂ ਗਿਆ, 'ਕਾਲ' ਅਥਵਾ ਵਕਤ ਹੈ, ਜਿਸ ਬਾਰੇ ਕ੍ਰਿਸ਼ਨ ਨੇ ਗੀਤਾ ਵਿਚ ਕਿਹਾ ਹੈ ਕਿ ਕੁੱਲ ਚੀਜ਼ਾਂ ਕਾਲ ਦੇ ਅਧੀਨ ਹਨ, ਕਾਲ ਹਰ ਚੀਜ਼ ਨੂੰ ਨੇਸਤੋ-ਨਾਬੂਦ ਕਰ ਦਿੰਦਾ ਹੈ। ਸਿਰਫ਼ ਕਾਲ ਹੀ ਅਸਲੀ ਹੈ।' ਇਸ ਤੋਂ ਅੱਗੇ ਉਹ ਕਾਲ ਬਾਰੇ ਕਹੀ ਗਈ ਇਸ ਆਮ ਸਚਾਈ ਨੂੰ ਸਿੱਖਾਂ ਉੱਤੇ ਢੁਕਾਉਂਦਾ ਹੋਇਆ ਕਹਿੰਦਾ ਹੈ ਕਿ ਉਨ੍ਹਾਂ ਨੇ ਕਾਲ ਦੀ ਗਤੀ ਤੇ ਸ਼ਕਤੀ ਨੂੰ ਮਨੋਂ ਭੁਲਾ ਛੱਡਿਆ ਹੈ, ਜਿਸ ਕਰਕੇ ਉਹ ਆਪਣੇ ਆਪ ਨੂੰ ਸਮੇਂ ਦੇ ਨਾਲ ਬਦਲਣ ਤੋਂ ਇਨਕਾਰੀ ਹਨ, ਅਤੇ ਇਸ ਤਰ੍ਹਾਂ ਉਹ 'ਸਿੱਖ ਸਮਾਜ ਨੂੰ ਮੁੜ 17ਵੀਂ ਸਦੀ ਵਿਚ ਲੈ ਜਾਣਾ ਚਾਹੁੰਦੇ ਹਨ। ਉਹ ਅਤੀਤ ਵਿਚ ਹੀ ਰਹਿਣਾ ਚਾਹੁੰਦੇ ਹਨ ਤੇ ਭਵਿੱਖ ਵੱਲ ਵਧਣ ਤੋਂ ਡਰਦੇ ਹਨ। ਇਸ ਕਰਕੇ ਉਹ ਤੱਤ ਨੂੰ ਭੁਲਾ ਕੇ ਆਪਣਾ ਸਰੂਪ ਕਾਇਮ ਰੱਖਣ ਦੀ ਗੱਲ ਉੱਤੇ ਹੀ ਖੜ੍ਹੇ ਤੇ ਅੜੇ ਰਹਿਣਾ ਚਾਹੁੰਦੇ ਹਨ। ਉਹ ਹੋਰਨਾਂ ਨਾਲੋਂ ਅਲੱਗ ਬਣੇ ਰਹਿਣਾ ਚਾਹੁੰਦੇ ਹਨ।' ਇਸ ਤੋਂ ਅੱਗੇ ਉਹ ਸਿੱਖਾਂ ਨੂੰ ਧਰਮ-ਨਿਰਲੇਪਤਾ ਦੇ ਵਰਤਾਰੇ ਦੇ ਪਾਠ ਪੜ੍ਹਾਉਂਦਾ ਹੈ ਅਤੇ ਇਸ ਦੀ ਗਤੀ ਤੇ ਸ਼ਕਤੀ ਦੇ ਮੂਹਰੇ ਧਰਮ ਦੇ ਨਿਤਾਣੇ ਪੈ ਜਾਣ ਦੀ ਗੱਲ ਕਰਦਾ ਹੈ। ਉਸ ਦੀ ਇਸ ਸਾਰੀ ਉਪਦੇਸ਼ਬਾਜ਼ੀ ਦਾ ਭੇਦ ਤੇ ਅਸਲੀ ਉਦੇਸ਼ ਉਸ ਵੇਲੇ ਉਜਾਗਰ ਹੋ ਜਾਂਦਾ ਹੈ ਜਦੋਂ ਉਹ ਸਿੱਖਾਂ ਨੂੰ ਆਪਣੇ ਕੇਸਾਂ ਨਾਲ ਵਾਧੂ ਦਾ ਮੋਹ ਤਿਆਗ ਦੇਣ ਅਤੇ ਦੱਖਣ ਦੇ ਪੁਰਾਤਨ ਬ੍ਰਾਹਮਣਾਂ ਦੀ ਉਦਾਹਰਣ ਤੋਂ ਸਿੱਖਿਆ ਲੈ ਕੇ 'ਮੋਨੇ ਹੋ ਜਾਣ' ਦੀਆਂ ਸਲਾਹੁਤਾਂ ਦੇਣ ਤਕ ਚਲਾ ਜਾਂਦਾ ਹੈ। ਅਖ਼ੀਰ ਵਿਚ ਉਹ ਸਿੱਖਾਂ ਬਾਰੇ ਫ਼ਤਵੇ ਦਿੰਦਾ ਹੋਇਆ ਲਿਖਦਾ ਹੈ ਕਿ 'ਸਨਾਤਨੀ ਸਿੱਖ ਇਕ ਗ਼ੈਰ-ਯਥਾਰਥਿਕ ਦੁਨੀਆਂ ਵਿਚ ਰਹਿ ਰਹੇ ਹਨ। ਅਨੰਦਪੁਰ ਸਾਹਿਬ ਦਾ ਮਤਾ ਕੋਈ ਮੁੱਦਾ ਨਹੀਂ, ਚੰਡੀਗੜ੍ਹ ਦਾ ਵੀ ਕੋਈ ਮਸਲਾ ਨਹੀਂ ਹੈ, ਜਾਂ ਦਰਿਆਈ ਪਾਣੀਆਂ ਦੀ ਵੰਡ ਜਾਂ ਬੇਰੁਜ਼ਗਾਰੀ ਦਾ ਵੀ ਨਹੀਂ ਹੈ...ਇਹ ਸਾਰੇ ਬਣਾਉਟੀ ਮੁੱਦੇ ਹਨ। ਜਦੋਂ ਹੀ ਸਿੱਖਾਂ ਨੂੰ ਇਹ ਅਕਲ ਆ ਗਈ ਕਿ ਉਨ੍ਹਾਂ ਦੀ ਮੁੱਖ ਸਮੱਸਿਆ ਆਪਣੇ ਆਪ ਨੂੰ ਸਮੇਂ ਦੇ ਨਾਲ ਨਾ ਬਦਲ ਸਕਣ ਦੀ ਹੈ, ਤਾਂ ਇਹ ਸਾਰੇ ਮੁੱਦੇ ਇਸ ਦੇ ਨਾਲ ਹੀ ਝੱਟ ਪਿਛਾਂਹ ਚਲੇ ਜਾਣਗੇ।'[18] ਸੋ, ਇਹ ਵੇਖਣਾ ਤੇ ਸਮਝਣਾ ਮੁਸ਼ਕਲ ਨਹੀਂ ਹੈ ਕਿ ਲੇਖਕ ਵੱਲੋਂ ਇਥੇ ਸਿੱਖ ਭਾਈਚਾਰੇ ਨੂੰ ਵਰਤਾਈ ਗਈ ਸਿੱਖਿਆ ਦਾ ਸਾਰ-ਅੰਸ਼ ਇਹ ਹੈ ਕਿ ਸਿੱਖਾਂ ਨੂੰ ਨਵੰਬਰ ਚੁਰਾਸੀ ਵਿਚ ਪਈ ਮਾਰ ਤੋਂ ਸਿੱਖਿਆ ਲੈਣੀ ਚਾਹੀਦੀ ਹੈ ਅਤੇ ਆਪਣੀ ਵੱਖਰੀ ਪਛਾਣ ਕਾਇਮ ਰੱਖਣ ਦੀ ਇੱਛਾ ਤੇ ਜ਼ਿੱਦ ਛੱਡ ਕੇ ਹਿੰਦੂ ਮੁੱਖ ਧਾਰਾ ਵਿਚ ਸ਼ਾਮਿਲ ਹੋ ਜਾਣਾ ਚਾਹੀਦਾ ਹੈ। ਨਵੰਬਰ ਚੁਰਾਸੀ

* ਇਥੇ ਸਿੱਖ 'ਸਨਾਤਨੀ ਪੰਥ' ਤੋਂ ਉਸ ਦਾ ਭਾਵ ਖਰੀ ਪੰਥਕ ਚੇਤਨਾ ਰੱਖਣ ਵਾਲੇ ਸਿੱਖ ਵਰਗ ਤੋਂ ਹੈ। ਹਿੰਦੂ ਕੱਟੜਪੰਥੀ ਵਿਦਵਾਨਾਂ ਤੋਂ ਲੈ ਕੇ ਉਦਾਰਵਾਦੀ ਤੇ ਕਮਿਊਨਿਸਟ ਹਿੰਦੂ ਵਿਦਵਾਨਾਂ ਤਕ, ਸਾਰਿਆਂ ਵੱਲੋਂ ਹੀ ਖਰੀ ਪੰਥਕ ਚੇਤਨਾ ਰੱਖਣ ਵਾਲੇ ਸਿੱਖ ਵਰਗ ਨੂੰ 'ਮੂਲਵਾਦੀ', 'ਰੂੜੀਵਾਦੀ' 'ਸਨਾਤਨੀ' ਆਦਿ ਨਿਰਾਦਰੀ ਭਰੇ ਲਕਬਾਂ ਨਾਲ ਨਿਵਾਜਿਆ ਜਾਂਦਾ ਹੈ।

ਤੋਂ ਬਾਅਦ ਕਿਸੇ ਹਿੰਦੂ ਸੰਪਾਦਕ, ਪੱਤਰਕਾਰ ਜਾਂ ਲੇਖਕ ਵੱਲੋਂ ਲਿਖਿਆ ਗਿਆ ਇਹ ਇਕਲੌਤਾ ਲੇਖ ਨਹੀਂ ਸੀ, ਅਜਿਹੇ ਕਿੰਨੇ ਹੀ ਹੋਰ ਲੇਖ ਲਿਖੇ ਗਏ ਸਨ ਜਿਨ੍ਹਾਂ ਵਿਚ 'ਸਿੱਖਾਂ ਦੀ ਸੁਰਤ ਟਿਕਾਣੇ ਲਿਆ ਦੇਣ' ਅਤੇ ਉਨ੍ਹਾਂ ਦੀ ਚਿਰਾਂ ਪੁਰਾਣੀ 'ਆਕੜ ਭੰਨ ਕੇ ਰੱਖ ਦੇਣ' ਉੱਤੇ ਅਸੀਮ ਖ਼ੁਸ਼ੀ ਤੇ ਤਸੱਲੀ ਦਾ ਪ੍ਰਗਟਾਵਾ ਕੀਤਾ ਗਿਆ ਸੀ।[19] ਸੋ, ਇਹ ਉਹ 'ਸਬਕ' ਸੀ ਜਿਹੜਾ ਹਿੰਦੂ ਭੀੜਾਂ ਵੱਲੋਂ ਸਿੱਖਾਂ ਨੂੰ ਜਿਉਂਦਿਆਂ ਨੂੰ ਅੱਗਾਂ ਵਿਚ ਭੁੰਨ ਕੇ ਸਿਖਾਇਆ ਜਾ ਰਿਹਾ ਸੀ! ਇਸ ਤੋਂ ਨਵੰਬਰ ਚੁਰਾਸੀ ਦੇ ਕਤਲੇਆਮ ਦੇ ਪਿੱਛੇ ਕੰਮ ਕਰਦੇ ਅਸਲੀ ਤੇ ਕੇਂਦਰੀ ਮਨੋਰਥ ਬਾਰੇ ਕੋਈ ਸ਼ੰਕਾ ਜਾਂ ਘਚੋਲਾ ਨਹੀਂ ਰਹਿ ਜਾਂਦਾ।

(2) **ਮਨਸੂਬਾਬੰਦੀ ਚਿਰੋਕਣੀ ਤਿਆਰ ਹੋ ਚੁੱਕੀ ਸੀ :** ਇਹ ਤੱਥ ਤਾਂ ਹੁਣ ਲਗਭਗ ਪੂਰੀ ਤਰ੍ਹਾਂ ਸਥਾਪਤ ਹੋ ਚੁੱਕਾ ਹੈ ਕਿ ਨਵੰਬਰ ਚੁਰਾਸੀ ਦਾ ਸਿੱਖ ਵਿਰੋਧੀ ਕਤਲੇਆਮ ਆਪ-ਮੁਹਾਰਾ ਤੇ ਇਤਫ਼ਾਕੀਆ ਨਹੀਂ ਸੀ, ਬਲਕਿ ਦੇਸ਼ ਦੇ ਹਾਕਮਾਂ ਵੱਲੋਂ, ਨਿਸਚਿਤ ਮਨੋਰਥ ਨੂੰ ਸਾਹਮਣੇ ਰੱਖ ਕੇ ਬਾਕਾਇਦਾ ਰੂਪ ਵਿਚ ਜਥੇਬੰਦ ਕੀਤਾ ਗਿਆ ਸੀ। ਪਰ ਇਸ ਦੇ ਨਾਲ ਜੁੜਵਾਂ ਇਹ ਸੁਆਲ ਅਜੇ ਪੂਰੀ ਤਰ੍ਹਾਂ ਨਿਤਾਰਿਆ ਤੇ ਨਿਖਾਰਿਆ ਨਹੀਂ ਗਿਆ ਕਿ ਸਿੱਖਾਂ ਦਾ ਕਤਲੇਆਮ ਕਰਨ ਦਾ ਇਹ ਫ਼ੈਸਲਾ ਠੀਕ ਕਦੋਂ, ਕਿਸ ਵੱਲੋਂ, ਅਥਵਾ ਕਿਸ ਪੱਧਰ 'ਤੇ ਅਤੇ ਕਿਸ ਰੂਪ ਵਿਚ ਲਿਆ ਗਿਆ ਸੀ?

ਜ਼ਾਹਰ ਹੈ ਕਿ ਕਤਲੇਆਮ ਦਾ ਇਹ ਮਨਸੂਬਾ 31 ਅਕਤੂਬਰ ਨੂੰ ਹੀ ਤਿਆਰ ਨਹੀਂ ਸੀ ਹੋ ਗਿਆ। ਏਨੀ ਲੰਮੀ ਚੌੜੀ ਤਿਆਰੀ ਇੱਕੋ ਦਿਨ ਜਾਂ ਇੱਕੋ ਰਾਤ ਅੰਦਰ ਸੰਭਵ ਨਹੀਂ ਹੋ ਸਕਦੀ। ਇਸ ਬਾਰੇ ਨਿਰਣਾ ਯਕੀਨਨ ਹੀ 31 ਅਕਤੂਬਰ ਤੋਂ, ਯਾਨੀ ਕਿ ਇੰਦਰਾ ਗਾਂਧੀ ਦੇ ਕਤਲ ਤੋਂ ਪਹਿਲਾਂ ਹੋ ਚੁੱਕਾ ਸੀ, ਅਤੇ ਇਸ ਨੂੰ ਅਮਲੀ ਰੂਪ ਦੇਣ ਲਈ ਲੋੜੀਂਦੀਆਂ ਤਿਆਰੀਆਂ ਦਾ ਸਿਲਸਿਲਾ ਵੀ ਕਿਤੇ ਪਹਿਲਾਂ ਹੀ ਆਰੰਭ ਹੋ ਚੁੱਕਾ ਸੀ। ਇਸ ਨਾਲ ਇਸ ਵਰਤਾਰੇ ਦੀ ਗੰਭੀਰਤਾ ਹੋਰ ਵੱਧ ਜਾਂਦੀ ਹੈ, ਅਤੇ ਨਾਲ ਹੀ ਇਸ ਪਿੱਛੇ ਕੰਮ ਕਰਦੇ ਮਨੋਰਥਾਂ ਤੇ ਤਾਕਤਾਂ ਦੀ ਸਹੀ ਰੂਪ ਵਿਚ ਨਿਸ਼ਾਨਦੇਹੀ ਕਰਨ ਦੀ ਮਹੱਤਤਾ ਵੀ ਵੱਧ ਜਾਂਦੀ ਹੈ।

ਜਿਸ ਤਰ੍ਹਾਂ ਕਿ ਦਰਸਾਇਆ ਜਾ ਚੁੱਕਾ ਹੈ, ਅਜਿਹੇ ਨਿਰਣੇ ਜਥੇਬੰਦੀਆਂ ਦੇ ਇਜਲਾਸਾਂ ਵਿਚ ਬਾਕਾਇਦਾ ਮਤੇ ਪਾ ਕੇ ਨਹੀਂ ਲਏ ਜਾਂਦੇ। ਇਹ ਹਮੇਸ਼ਾ ਓਹਲੇ ਵਿਚ, ਅਤੇ ਥੋੜ੍ਹੇ ਜਿਹੇ ਤੇ ਖ਼ਾਸੋ-ਖ਼ਾਸ ਵਿਅਕਤੀਆਂ ਦੀ ਜੁੰਡਲੀ ਵੱਲੋਂ ਹੀ ਲਏ ਜਾਂਦੇ ਹਨ, ਜਿਨ੍ਹਾਂ ਨੂੰ ਹੇਠਾਂ ਬੇਹੱਦ ਲੁਕਵੇਂ ਤੇ ਗੁਪਤ ਰੂਪਾਂ ਵਿਚ ਪਹੁੰਚਾਇਆ ਜਾਂਦਾ ਹੈ, ਜਿਸ ਦੇ ਵਾਸਤੇ ਆਮ ਕਰਕੇ ਇਸ਼ਾਰਿਆਂ ਤੇ ਗੁਪਤ ਭਾਸ਼ਾ ਦਾ ਇਸਤੇਮਾਲ ਕੀਤਾ ਜਾਂਦਾ ਹੈ। ਇਸ ਗੱਲ ਨੂੰ ਜਰਮਨੀ ਅੰਦਰ ਹਿਟਲਰ ਦੁਆਰਾ ਅਪਣਾਏ ਗਏ ਤਰੀਕਾਕਾਰ ਦੀ ਉਦਾਹਰਣ ਨਾਲ ਵੱਧ ਠੀਕ ਤਰ੍ਹਾਂ ਸਮਝਿਆ ਜਾ ਸਕਦਾ ਹੈ।

ਜਰਮਨੀ ਵਿਚ ਯਹੂਦੀਆਂ ਦੇ ਵਿਰੁੱਧ ਦੇਸ਼-ਵਿਆਪੀ ਹਿੰਸਾ ਦਾ ਸਭ ਤੋਂ ਪਹਿਲਾ ਵਰੋਲਾ 9 ਨਵੰਬਰ 1938 ਨੂੰ ਉੱਠਿਆ ਸੀ। ਉਸ ਦਿਨ ਹਿਟਲਰ ਨੇ ਦੁਪਹਿਰ ਬਾਅਦ ਰੇਲ ਗੱਡੀ ਉੱਤੇ ਚੜ੍ਹਨ ਤੋਂ ਪਹਿਲਾਂ ਆਪਣੇ ਖ਼ਾਸ ਵਿਸ਼ਵਾਸਪਾਤਰ ਮੰਤਰੀ ਗੋਬਲਜ਼ ਨਾਲ ਸੰਖੇਪ ਰੂਪ ਵਿਚ ਸਲਾਹ-ਮਸ਼ਵਰਾ ਕੀਤਾ ਸੀ। ਗੋਬਲਜ਼ ਨੇ ਮੀਟਿੰਗ ਵਿਚ ਪਰਤ ਕੇ ਬਾਕੀ ਮੈਂਬਰਾਂ ਨੂੰ ਪੂਰੀ ਗੱਲ ਨਹੀਂ ਸੀ ਦੱਸੀ। ਏਨੀ ਗੱਲ ਹੀ ਦੱਸੀ ਸੀ ਕਿ ਰਾਜ ਦੇ ਮੁਖੀ (ਹਿਟਲਰ) ਦਾ ਫ਼ੈਸਲਾ ਹੈ ਕਿ ਅੱਜ ਦੀ ਰਾਤ ਜੇਕਰ ਦੇਸ਼ ਭਰ ਅੰਦਰ ਹਿੰਸਾ ਤੇ ਦੰਗੇ ਭੜਕ ਉੱਠਦੇ ਹਨ ਤਾਂ ਇਨ੍ਹਾਂ ਤੋਂ ਘਬਰਾਉਣ ਤੇ ਇਨ੍ਹਾਂ ਨੂੰ ਦਬਾਉਣ ਦੀ

ਖੇਚਲ ਨਾ ਕੀਤੀ ਜਾਵੇ। ਪਾਰਟੀ ਲੀਡਰਾਂ ਨੇ ਆਪਣੇ ਆਗੂ ਦਾ ਇਸ਼ਾਰਾ ਸਮਝ ਲਿਆ ਸੀ। ਉਸ ਰਾਤ ਜਰਮਨੀ ਦੇ ਲਗਭਗ ਹਰ ਸ਼ਹਿਰ ਅੰਦਰ ਭੜਕੀਆਂ ਭੀੜਾਂ ਵੱਲੋਂ ਯਹੂਦੀਆਂ ਉੱਤੇ ਹਿੰਸਕ ਹਮਲੇ ਕੀਤੇ ਗਏ, ਉਨ੍ਹਾਂ ਨੂੰ ਬੇਰਹਿਮੀ ਨਾਲ ਕਤਲ ਕੀਤਾ ਗਿਆ, ਉਨ੍ਹਾਂ ਦੇ ਘਰਾਂ ਤੇ ਦੁਕਾਨਾਂ ਨੂੰ ਲੁੱਟਿਆ ਤੇ ਸਾੜਿਆ ਗਿਆ ਅਤੇ ਧਾਰਮਿਕ ਅਸਥਾਨਾਂ (ਸਾਇਨਾਗੌਗਜ਼) ਨੂੰ ਅੱਗਾਂ ਲਾ ਕੇ ਲੂਹ ਦਿੱਤਾ ਗਿਆ ਸੀ। ਸਰਕਾਰ ਦੀ ਭਾਸ਼ਾ ਵਿਚ ਇਸ ਸਾੜ ਫੂਕ ਤੇ ਕਤਲੋ-ਗ਼ਾਰਤ ਨੂੰ ਲੋਕਾਂ ਦੇ 'ਆਪ-ਮੁਹਾਰੇ ਪ੍ਰਤਿਕਰਮ' ਦਾ ਨਾਉਂ ਦਿੱਤਾ ਗਿਆ ਸੀ।[20] ਇਸ ਕਰਕੇ ਬਾਅਦ ਵਿਚ ਜਾ ਕੇ ਸਮੁੱਚੇ ਵਰਤਾਰੇ ਦੀ ਛਾਣ-ਬੀਨ ਦੇ ਅਮਲ ਦੌਰਾਨ ਇਸ ਬਾਰੇ ਠੋਸ ਤੇ ਪੁਖ਼ਤਾ ਸਬੂਤ ਜੁਟਾਉਣ ਦਾ ਕੰਮ ਏਨਾ ਸੌਖਾ ਨਹੀਂ ਰਹਿ ਜਾਂਦਾ। ਇਹ ਕੰਮ ਬਹੁਤ ਹੀ ਦੁੱਭਰ ਤੇ ਗੁੰਝਲਦਾਰ ਹੋ ਜਾਂਦਾ ਹੈ। ਇਹੀ ਵਜ੍ਹਾ ਹੈ ਕਿ ਬਹੁਤੀ ਵਾਰੀ ਸਮੂਹਿਕ ਹਿੰਸਾ ਦੇ ਵਰਤਾਰਿਆਂ ਪਿੱਛੇ ਕੰਮ ਕਰਦੇ ਲੁਕਵੇਂ ਹੱਥਾਂ ਤੇ ਚਿਹਰਿਆਂ ਦੀ ਨਿਸ਼ਾਨਦੇਹੀ ਕਰਨ ਦਾ ਕਾਰਜ ਪੂਰਾ ਸਫਲ ਨਹੀਂ ਹੋ ਪਾਉਂਦਾ। ਜਿਸ ਦੇ ਨਤੀਜੇ ਵਜੋਂ ਅਸਲੀ ਦੋਸ਼ੀ ਲੁਕੇ ਤੇ ਬਚੇ ਰਹਿ ਜਾਂਦੇ ਹਨ। ਇਸ ਨਾਲ ਅਸਲੀ ਦੋਸ਼ੀਆਂ ਲਈ ਇਨਸਾਫ਼ ਦੇ ਸਿਲਸਿਲੇ ਦਾ ਘਾਤ ਤੇ ਗਰਭਪਾਤ ਕਰਨ ਦਾ ਕਾਰਜ ਆਸਾਨ ਹੋ ਜਾਂਦਾ ਹੈ। ਨਵੰਬਰ ਦਾ ਸਿੱਖ ਵਿਰੋਧੀ ਕਤਲੇਆਮ ਬਿਨਾਂ ਸ਼ੱਕ ਇਕ ਬਹੁਤ ਭਾਰੀ ਤ੍ਰਾਸਦੀ ਸੀ। ਪਰ ਓਨੀ ਹੀ ਵੱਡੀ ਤ੍ਰਾਸਦੀ ਇਹ ਵਾਪਰੀ ਹੈ ਕਿ 25 ਸਾਲ ਗੁਜ਼ਰ ਜਾਣ ਦੇ ਬਾਵਜੂਦ ਇਸ ਭਿਆਨਕ ਕਤਲੇਆਮ ਨੂੰ ਮੁੱਢਲੇ ਰੂਪ ਵਿਚ ਵਿਉਂਤਣ ਵਾਲੇ ਅਸਲੀ ਮੁਜਰਿਮ ਅਜੇ ਤਕ ਵੀ ਪਛਾਣੇ ਨਹੀਂ ਗਏ। ਹੋਰ ਵੀ ਵੱਧ ਅਫ਼ਸੋਸ ਤੇ ਦੁੱਖ ਦੀ ਗੱਲ ਇਹ ਹੈ ਕਿ ਇਸ ਪਾਸੇ ਅਜੇ ਤਕ ਬਣਦਾ ਧਿਆਨ ਵੀ ਨਹੀਂ ਦਿੱਤਾ ਗਿਆ।

ਜਦੋਂ ਇਹ ਤੱਥ ਤਸਲੀਮ ਕਰ ਲਿਆ ਜਾਂਦਾ ਹੈ ਕਿ ਕਤਲੇਆਮ ਦਾ ਸਾਰਾ ਵਰਤਾਰਾ ਕਾਂਗਰਸ ਪਾਰਟੀ ਵੱਲੋਂ ਜਥੇਬੰਦ ਕੀਤਾ ਗਿਆ ਸੀ ਤਾਂ ਨਾਲ ਹੀ ਇਹ ਅਹਿਮ ਨੁਕਤਾ ਉਭਰ ਆਉਂਦਾ ਹੈ ਕਿ ਉਸ ਵੇਲੇ ਕਾਂਗਰਸ ਪਾਰਟੀ ਅੰਦਰ ਕਿਹੋ ਜਿਹਾ ਦਸਤੂਰ ਚਾਲੂ ਸੀ। ਭਾਵ ਪਾਰਟੀ ਅੰਦਰ ਫ਼ੈਸਲੇ ਕਿਸ ਪੱਧਰ 'ਤੇ, ਅਤੇ ਕਿਸ ਰੂਪ ਵਿਚ, ਲਏ ਜਾਂਦੇ ਸਨ। ਇਸ ਸੰਬੰਧੀ ਪਿੱਛੇ ਹੋ ਚੁੱਕੀ ਸਮੁੱਚੀ ਚਰਚਾ 'ਚੋਂ ਇਸ ਬਾਰੇ ਉੱਕਾ ਹੀ ਕਿਸੇ ਸ਼ੱਕ ਜਾਂ ਭੁਲੇਖੇ ਦੀ ਕੋਈ ਗੁੰਜਾਇਸ਼ ਨਹੀ ਰਹਿ ਜਾਂਦੀ। ਉਸ ਵੇਲੇ ਕਾਂਗਰਸ ਪਾਰਟੀ ਅਤੇ ਸਰਕਾਰ ਦੀ ਤਰਫ਼ੋਂ ਕੀਤਾ ਜਾਣ ਵਾਲਾ ਹਰ ਮਹੱਤਵਪੂਰਨ ਫ਼ੈਸਲਾ ਰਾਜੀਵ ਗਾਂਧੀ ਤੇ ਉਸ ਦੇ ਗਿਣਵੇਂ-ਚੁਣਵੇਂ ਵਿਸ਼ਵਾਸ-ਪਾਤਰਾਂ ਦੀ ਜੁੰਡਲੀ ਵਲੋਂ ਹੀ ਲਿਆ ਜਾਂਦਾ ਸੀ। ਪਾਰਟੀ ਜਾਂ ਸਰਕਾਰ ਦੇ ਅੰਦਰ ਹੋਰ ਕਿਸੇ ਦੀ ਵੀ ਏਨੀ ਸੱਤਿਆ ਨਹੀਂ ਸੀ ਕਿ ਉਹ ਨਿਰੋਲ ਆਪਣੇ ਪੱਧਰ 'ਤੇ, ਆਜ਼ਾਦਾਨਾ ਤੌਰ 'ਤੇ, ਕੋਈ ਮਹੱਤਵਪੂਰਨ ਫ਼ੈਸਲਾ ਜਾਂ ਅਮਲੀ ਕਾਰਵਾਈ ਕਰ ਸਕਦਾ। ਜੇਕਰ ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਸਿੱਖਾਂ ਦੇ ਕਤਲੇਆਮ ਦਾ ਫ਼ੈਸਲਾ ਕੋਈ ਮਾਮੂਲੀ ਫ਼ੈਸਲਾ ਨਹੀਂ ਸੀ, ਤਾਂ ਇਸ ਨਾਲ ਇਹ ਗੱਲ ਸਵੈ-ਸਿੱਧ ਹੀ ਪ੍ਰਮਾਣਿਤ ਹੋ ਜਾਂਦੀ ਹੈ ਕਿ ਇਹ ਫ਼ੈਸਲਾ, ਨਿਸਚਿਤ ਰੂਪ ਵਿਚ, ਉਸ ਵੇਲੇ ਦਿੱਲੀ ਵਿਚ ਕੰਮ ਕਰ ਰਹੀ ਸਰਬ-ਸ਼ਕਤੀਮਾਨ 'ਜੁੰਡਲੀ' ਦੁਆਰਾ ਹੀ ਲਿਆ ਹੋ ਸਕਦਾ ਹੈ, ਹੋਰ ਕਿਸੇ ਵੀ ਵਿਅਕਤੀ ਜਾਂ ਵਿਅਕਤੀਆਂ ਵੱਲੋਂ ਨਹੀਂ। ਇਹ ਫ਼ੈਸਲਾ ਠੀਕ ਕਦੋਂ ਤੇ ਕਿਸ ਰੂਪ ਵਿਚ ਲਿਆ ਗਿਆ ਸੀ, ਇਨ੍ਹਾਂ ਸੁਆਲਾਂ ਉੱਤੇ ਵਿਚਾਰ ਕਰਨ ਤੋਂ ਪਹਿਲਾਂ ਇਸ ਜੁੰਡਲੀ ਦੇ ਵਿਚਾਰਧਾਰਕ ਨਜ਼ਰੀਏ ਤੇ ਮਾਨਸਿਕ ਬਣਤਰ ਉੱਤੇ

ਕੇਂਦਰਿਤ ਕਰਨਾ ਜ਼ਰੂਰੀ ਹੋ ਜਾਂਦਾ ਹੈ। ਕਿਉਂਕਿ ਇਸ ਗੁੰਝਲਦਾਰ ਵਰਤਾਰੇ ਨੂੰ ਇਸ ਗੱਲ ਤੋਂ ਬਿਨਾਂ ਨਹੀਂ ਸਮਝਿਆ ਜਾ ਸਕਦਾ। ਅਜਿਹੇ ਮਾਮਲਿਆਂ ਵਿਚ ਆਮ ਹੀ ਇਹ ਉਕਾਈ ਕੀਤੀ ਜਾਂਦੀ ਹੈ ਕਿ ਸੱਤਾ ਦਾ ਇੰਨੀ ਬੇਦਰਦੀ ਨਾਲ ਇਸਤੇਮਾਲ ਕਰਨ ਵਾਲੇ ਵਿਅਕਤੀ ਜਾਂ ਵਿਅਕਤੀਆਂ ਦੇ, ਠੋਸ ਪ੍ਰਸੰਗ ਅੰਦਰ ਵਿਸ਼ੇਸ਼ ਦ੍ਰਿਸ਼ਟੀਕੋਣ ਨੂੰ ਸਮਝਣ ਦੀ ਥਾਵੇਂ, ਅਕਸਰ ਹੀ ਉਨ੍ਹਾਂ ਦੇ ਆਮ ਸੁਭਾਅ ਅਤੇ ਕਿਰਦਾਰ, ਅਥਵਾ ਆਮ ਜ਼ਿੰਦਗੀ ਅੰਦਰ ਉਨ੍ਹਾਂ ਦੇ 'ਸਾਊ' ਵਿਹਾਰ ਅਤੇ ਤੌਰ-ਤਰੀਕਿਆਂ ਨੂੰ ਉਨ੍ਹਾਂ ਦੀ ਸਫ਼ਾਈ ਵਿਚ ਭੁਗਤਾਇਆ ਜਾਂਦਾ ਹੈ। ਅਜਿਹੇ ਵਰਤਾਰਿਆਂ ਨੂੰ ਸਮਝਣ ਲਈ ਇਹ ਪਹੁੰਚ ਠੀਕ ਨਹੀਂ ਹੁੰਦੀ। ਕਿਉਂਕਿ ਠੋਸ ਮਸਲੇ ਉੱਤੇ ਗੱਲ ਕੀਤੀ ਜਾਵੇ ਤਾਂ ਸੁਆਲ ਇਹ ਨਹੀਂ ਹੈ ਕਿ ਰਾਜੀਵ ਗਾਂਧੀ ਤੇ ਉਸ ਦੇ ਦੂਸਰੇ ਸਹਿਯੋਗੀ ਆਮ ਜ਼ਿੰਦਗੀ ਅੰਦਰ ਕਿਵੇਂ ਵਿਚਰਦੇ ਸਨ। ਅਥਵਾ ਉਹ ਆਮ ਜ਼ਿੰਦਗੀ ਅੰਦਰ ਕਿੰਨੇ ਕੁ ਸ਼ਰੀਫ਼ ਜਾਂ ਬੁਰੇ ਸਨ। ਵੇਖਣ ਤੇ ਸਮਝਣ ਵਾਲੀ ਅਹਿਮ ਗੱਲ ਇਹ ਹੈ ਕਿ ਉਨ੍ਹਾਂ ਦਾ ਰਾਜ-ਸੱਤਾ ਬਾਰੇ ਤੇ ਇਸ ਦਾ ਇਸਤੇਮਾਲ ਕਰਨ ਬਾਰੇ ਨਜ਼ਰੀਆ ਕੀ ਸੀ ? ਦੂਜਾ ਏਨਾ ਹੀ ਅਹਿਮ ਸੁਆਲ ਇਹ ਹੈ ਕਿ ਸਿੱਖਾਂ ਬਾਰੇ, ਉਨ੍ਹਾਂ ਦੇ ਮਸਲਿਆਂ ਬਾਰੇ, ਅਥਵਾ ਉਨ੍ਹਾਂ ਦੀਆਂ ਉਮੰਗਾਂ ਤੇ ਮੰਗਾਂ ਬਾਰੇ ਉਨ੍ਹਾਂ ਦੀ ਆਮ ਧਾਰਨਾ ਤੇ ਪਹੁੰਚ ਕਿਹੋ ਜਿਹੀ ਸੀ ?

ਇਹ 'ਜੁੰਡਲੀ' ਇੰਦਰਾ ਗਾਂਧੀ ਤੋਂ ਬਾਹਰੀ ਜਾਂ ਸੁਤੰਤਰ ਨਹੀਂ ਸੀ। ਇਹ ਉਸ ਦੀ ਸਮੁੱਚੀ ਸਰਪ੍ਰਸਤੀ ਹੇਠ ਹੀ ਕੰਮ ਕਰਦੀ ਸੀ ਅਤੇ ਇਸ ਨੂੰ ਉਸ ਦਾ ਸਿੱਧਾ ਤੇ 'ਨਿੱਘਾ' ਅਸ਼ੀਰਵਾਦ ਹਾਸਲ ਸੀ। ਇਸ ਕਰਕੇ ਉਪਰੋਕਤ ਸੁਆਲਾਂ ਬਾਰੇ ਇਸ ਦੀ ਪਹੁੰਚ ਮੂਲ ਰੂਪ ਵਿਚ ਇੰਦਰਾ ਗਾਂਧੀ ਦੇ ਅਨੁਸਾਰੀ ਹੀ ਸੀ। ਪਰ ਕੁੱਝ ਪੱਖਾਂ ਤੋਂ ਇਸ ਦੀ ਤਾਸੀਰ ਇੰਦਰਾ ਗਾਂਧੀ ਨਾਲੋਂ ਥੋੜ੍ਹੀ ਵੱਖਰੀ ਵੀ ਸੀ। ਹਾਂ-ਪੱਖੀ ਰੂਪ ਵਿਚ ਨਹੀਂ, ਬਲਕਿ ਨਾਂਹ-ਪੱਖੀ ਰੂਪ ਵਿਚ। ਜਿਵੇਂ ਕਿ ਗੁਰਦੇਵ (ਸਿੰਘ) ਗਰੇਵਾਲ ਨੇ ਲਿਖਿਆ ਹੈ, ਇਸ ਜੁੰਡਲੀ ਵਿਚ ਸ਼ਾਮਿਲ ਵਿਅਕਤੀਆਂ ਦਾ 'ਦ੍ਰਿਸ਼ਟੀਕੋਣ ਮੂਲੋਂ ਹੀ ਅਲੱਗ ਸੀ।'[21] ਇਹ ਲੋਕ ਸ਼ਹਿਰੀ ਸਨ, ਜੋ ਅਮੀਰਾਂ ਦੇ ਸਕੂਲਾਂ ਤੇ ਯੂਨੀਵਰਸਿਟੀਆਂ ਵਿਚ ਪੜ੍ਹੇ ਹੋਏ ਸਨ ਅਤੇ ਤਕਨੀਕੀ ਮਾਹਰਾਂ ਵਾਲੀ ਸੋਚ ਤੇ ਬਿਰਤੀ ਰੱਖਦੇ ਸਨ। ਉਨ੍ਹਾਂ ਦੇ ਸਿਰਾਂ ਉੱਤੇ ਇਤਿਹਾਸ ਨੂੰ ਆਪਣੀ ਇੱਛਾ ਅਨੁਸਾਰ ਦਿਸ਼ਾ ਤੇ ਸਰੂਪ ਦੇਣ ਦਾ ਜਨੂੰਨ ਸਵਾਰ ਸੀ। ਇਹ ਵਿਅਕਤੀ ਉਨ੍ਹਾਂ ਲੋਕਾਂ ਵਿੱਚੋਂ ਸਨ, ਸਟੌਰਮ ਜੇਮਸੋਨ ਨੇ ਨਾਜ਼ੀਵਾਦੀਆਂ ਦੇ ਪ੍ਰਸੰਗ ਵਿਚ ਗੱਲ ਕਰਦਿਆਂ ਜਿਨ੍ਹਾਂ ਬਾਰੇ ਇਹ ਲਿਖਿਆ ਹੈ ਕਿ 'ਉਨ੍ਹਾਂ ਲਈ ਮਨੁੱਖੀ ਜੀਵ ਮਹਿਜ਼ ਔਜ਼ਾਰ ਹੁੰਦੇ ਹਨ ਜਿਨ੍ਹਾਂ ਨੂੰ ਇਤਿਹਾਸ ਘੜਨ ਲਈ ਜਿਵੇਂ ਮਰਜ਼ੀ ਵਰਤਿਆ ਜਾ ਸਕਦਾ ਹੁੰਦਾ ਹੈ। ਮਨੁੱਖ ਇਤਿਹਾਸ ਦਾ ਮਕਸਦ ਪੂਰਾ ਕਰਨ ਲਈ ਹੀ ਹੁੰਦੇ ਹਨ, ਅਤੇ (ਇਤਿਹਾਸ ਦੇ) ਇਸ ਮਕਸਦ ਬਾਰੇ ਉਨ੍ਹਾਂ ਉਚੇਚੇ ਵਿਅਕਤੀਆਂ ਤੋਂ ਵੱਧ ਹੋਰ ਕੋਈ ਨਹੀਂ ਜਾਣ ਸਕਦਾ ਹੁੰਦਾ। ਇਨ੍ਹਾਂ ਉਚੇਚੇ ਲੋਕਾਂ ਨੂੰ ਹੀ ਉਚੇਚਾ ਪਤਾ ਹੁੰਦਾ ਹੈ ਕਿ ਇਤਿਹਾਸ ਦਾ ਤਰਕ ਕੀ ਮੰਗ ਕਰਦਾ ਹੈ। ਇਸ ਕਰਕੇ ਇਹ ਲੋਕ ਜਿਉਂਦੀ-ਜਾਗਦੀ ਮਨੁੱਖੀ ਸਮੱਗਰੀ ਦੀ ਕੱਟ-ਵੱਢ ਕਰ ਕੇ, ਉਸ ਨੂੰ ਆਪਣੀ ਮਨਭਾਉਂਦੀ ਸ਼ਕਲ ਦੇਣਾ ਆਪਣਾ ਅਧਿਕਾਰ ਤੇ ਫ਼ਰਜ਼ ਮੰਨ ਕੇ ਚੱਲ ਰਹੇ ਹੁੰਦੇ ਹਨ। ਉਹ ਭਵਿੱਖ ਦੀ ਸੇਵਾ ਵਿਚ ਲੱਗੇ ਹੁੰਦੇ ਹਨ, ਅਤੇ ਜੇਕਰ ਇਸ ਦੇ ਵਾਸਤੇ ਮਨੁੱਖਾਂ ਦੀਆਂ ਇਕ ਜਾਂ ਦੋ ਪੁਸ਼ਤਾਂ ਦੀ ਬਲੀ ਵੀ ਦੇਣੀ ਪੈ ਜਾਵੇ ਤਾਂ ਕੋਈ ਐਡੀ ਗੱਲ ਨਹੀਂ! ਮਨੁੱਖੀ ਦਲੀਲ ਕਿਸੇ ਵੀ ਵਹਿਸ਼ੀਪੁਣੇ ਨੂੰ ਉਚਿਤ ਠਹਿਰਾਉਣ ਦੀ ਸਮਰੱਥਾ ਰੱਖਦੀ ਹੈ। ਇਹ ਮੰਨ ਲਿਆ ਜਾਂਦਾ ਹੈ ਕਿ ਅਜਿਹਾ ਕਰਨਾ

ਜ਼ਰੂਰੀ ਹੈ; ਇਸ ਨੂੰ ਇਕ ਸਿਲਸਿਲੇ ਦੀ ਕੜੀ ਸਮਝ ਲਿਆ ਜਾਂਦਾ ਹੈ। ਜਦ ਵਿਅਕਤੀ ਇਸ ਤਰ੍ਹਾਂ ਸੋਚਣ ਲੱਗ ਪੈਣ ਤਾਂ ਉਨ੍ਹਾਂ ਦੇ ਮਨਾਂ ਅੰਦਰ ਖ਼ਾਸ ਲੋਕਾਂ ਪ੍ਰਤਿ ਤਿੱਖੀ ਘਿਰਣਾ ਜਾਗ ਪੈਂਦੀ ਹੈ। ਇਸ ਤੋਂ ਬਾਅਦ ਉਨ੍ਹਾਂ ਨੂੰ ਯਹੂਦੀਆਂ ਜਾਂ ਰਾਜਸੀ ਵਿਰੋਧੀਆਂ ਨਾਲ ਹਾਨੀਕਾਰਕ ਕੀੜਿਆਂ ਵਰਗਾ ਸਲੂਕ ਕਰਨਾ ਤੇ ਉਨ੍ਹਾਂ ਦਾ ਤੁਖ਼ਮ ਮਿਟਾ ਦੇਣਾ ਉਚਿਤ ਜਾਪਣ ਲੱਗ ਪੈਂਦਾ ਹੈ।'[22]

ਜਨਾਰਦਨ ਠਾਕਰ ਨੇ ਇੰਦਰਾ ਗਾਂਧੀ ਬਾਰੇ ਲਿਖੀ ਆਪਣੀ ਕਿਤਾਬ ਵਿਚ ਦੱਸਿਆ ਹੈ ਕਿ ਨਹਿਰੂ ਖ਼ਾਨਦਾਨ ਦੇ ਮੈਂਬਰਾਂ ਦੀ ਸੋਚ ਉੱਤੇ ਇਸ ਵਿਚਾਰਧਾਰਾ ਦਾ ਬਹੁਤ ਗੂੜ੍ਹਾ ਅਸਰ ਹੈ। ਆਮ ਜੀਵਨ ਅੰਦਰ ਉਹ ਜਿੰਨੇ ਮਰਜ਼ੀ ਨਫ਼ੀਸ ਤੇ ਸਾਊ ਬਣ ਕੇ ਪੇਸ਼ ਆਉਂਦੇ ਹੋਣ, ਪਰ ਜਦੋਂ ਹੀ ਉਨ੍ਹਾਂ ਨੂੰ ਕਿਸੇ ਵਰਗ ਜਾਂ ਵਿਅਕਤੀਆਂ ਵੱਲੋਂ ਰਾਜਸੀ ਵਿਰੋਧ ਦਾ ਸਾਹਮਣਾ ਕਰਨਾ ਪੈਂਦਾ ਹੈ ਤਾਂ ਉਨ੍ਹਾਂ ਅੰਦਰ ਉਸ ਵਿਰੋਧ ਤੇ ਵਿਰੋਧੀ ਵਰਗ ਨੂੰ ਮਸਲ ਕੇ ਰੱਖ ਦੇਣ ਦੀ ਫ਼ਾਸ਼ੀ ਰੁਚੀ ਪ੍ਰਗਟ ਹੋ ਜਾਂਦੀ ਹੈ। ਇਸ ਬਾਰੇ ਉਸ ਨੇ ਇੰਦਰਾ ਗਾਂਧੀ ਦੇ ਰਾਜਸੀ ਅਮਲ ਵਿੱਚੋਂ ਤਾਂ ਢੇਰ ਸਾਰੀਆਂ ਮਿਸਾਲਾਂ ਦਿੱਤੀਆਂ ਹੀ ਹਨ, ਪਰ ਇਸ ਗੱਲ ਨੂੰ ਨਹਿਰੂਕਿਆਂ ਦਾ ਖ਼ਾਨਦਾਨੀ ਲੱਛਣ ਸਾਬਤ ਕਰਨ ਲਈ ਉਸ ਨੇ *ਵਾਸ਼ਿੰਗਟਨ ਪੋਸਟ* ਦੇ ਇਕ ਯੂਰਪੀ ਨੁਮਾਇੰਦੇ ਦੀ ਬੀ ਕੇ ਨਹਿਰੂ, ਜਿਹੜਾ ਕਿ ਇੰਦਰਾ ਗਾਂਧੀ ਦਾ ਚਚੇਰਾ ਭਾਈ ਸੀ, ਨਾਲ ਹੋਈ ਇਕ ਅਹਿਮ ਭੇਂਟ-ਵਾਰਤਾ ਦਾ ਹਵਾਲਾ ਦਿੱਤਾ ਹੈ। ਯੂਰਪੀ ਨੁਮਾਇੰਦੇ ਨੇ ਲਿਖਿਆ ਹੈ ਕਿ "ਬੀ ਕੇ ਨਹਿਰੂ ਉਸ ਵਕਤ ਆਸਾਮ ਦਾ ਗਵਰਨਰ ਸੀ ਅਤੇ ਉਸ ਨੂੰ ਮਿਜ਼ੋਆਂ ਦੇ ਵਿਰੋਧ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਅਨੰਦਮਈ ਗਵਰਨਰ ਭਵਨ ਵਿਚ ਬੈਠਿਆਂ ਚਾਹ ਦੀਆਂ ਚੁਸਕੀਆਂ ਲੈਂਦੇ ਹੋਏ ਨਹਿਰੂ ਨੇ ਕਿਹਾ ਸੀ ਕਿ 'ਸਰਕਾਰ ਨੂੰ ਤੁਸੀਂ ਗਾਂਧੀਵਾਦੀ ਲੀਹਾਂ 'ਤੇ ਨਹੀਂ ਚਲਾ ਸਕਦੇ। ਮੈਨੂੰ ਮਾਓ ਦੀ ਗੱਲ ਠੀਕ ਲੱਗਦੀ ਹੈ ਕਿ ਰਾਜਸੀ ਤਾਕਤ ਬੰਦੂਕ ਦੀ ਨਾਲੀ ਵਿੱਚੋਂ ਪੈਦਾ ਹੁੰਦੀ ਹੈ। ਕਦੇ ਕਦੇ ਅਜਿਹੇ ਮੌਕੇ ਆਣ ਪੈਂਦੇ ਹਨ ਜਦੋਂ ਤੁਹਾਨੂੰ ਮਰਨ ਮਾਰਨ ਤੇ ਉਤਰ ਆਉਣਾ ਪੈਂਦਾ ਹੈ। ਸਦਾਚਾਰੀ ਹੋਣ ਦੇ ਨਾਤੇ ਅਸੀਂ ਅਖ਼ੀਰ ਵਿਚ ਇਹ ਨਿਰਣਾ ਕਰ ਲਿਆ ਕਿ ਸਾਨੂੰ ਇਨ੍ਹਾਂ ਜਾਂਗਲੀਆਂ ਉੱਤੇ ਹਕੂਮਤ ਕਰਨੀ ਚਾਹੀਦੀ ਹੈ।'"[23] ਇਸ ਤੋਂ ਬੀ ਕੇ ਨਹਿਰੂ ਦੀ ਮਾਨਸਿਕਤਾ ਦਾ ਸ਼ੁੱਧ ਖ਼ਾਕਾ ਉੱਘੜ ਆਉਂਦਾ ਹੈ। ਪਹਿਲਾਂ ਉਹ ਨਿਆਈਂ ਸੰਘਰਸ਼ ਕਰ ਰਹੇ ਮੀਜ਼ੋਆਂ ਉੱਤੇ ਆਪ-ਮਤੇ ਢੰਗ ਨਾਲ 'ਜਾਂਗਲੀ' ਹੋਣ ਦਾ ਠੱਪਾ ਲਾ ਦਿੰਦਾ ਹੈ, ਅਤੇ ਫਿਰ ਇਸ ਬਹਾਨੇ ਉਨ੍ਹਾਂ ਉੱਤੇ ਜ਼ੁਲਮ ਢਾਹੁਣ ਦੇ ਸਾਰੇ ਅਧਿਕਾਰ ਹਾਸਲ ਕਰ ਲੈਂਦਾ ਹੈ। ਪਰ ਇਹ ਜ਼ੁਲਮ ਢਾਹੁਣ ਵੇਲੇ ਉਸ ਨੂੰ ਦੁਨੀਆਂ ਦੇ ਅਤੇ ਜਾਂ ਆਪਣੀ ਜ਼ਮੀਰ ਦੇ ਸਾਹਮਣੇ ਸ਼ਰਮਸਾਰ ਨਹੀਂ ਹੋਣਾ ਪੈਂਦਾ। ਕਿਉਂਕਿ ਉਹ ਆਪਣੇ ਆਪ ਨੂੰ ਜ਼ਾਲਮ ਅਥਵਾ ਗੁਨਾਹਗਾਰ ਨਹੀਂ ਸਮਝਦਾ, ਬਲਕਿ 'ਸਦਾਚਾਰੀ' ਸਮਝਦਾ ਹੈ ਜਿਸ ਨੂੰ 'ਜਾਂਗਲੀ' ਲੋਕਾਂ ਨੂੰ 'ਸਭਿਅਤਾ' ਦੇ ਰਾਹ ਉੱਤੇ ਲਿਆਉਣ ਦਾ ਜੋਖਮ-ਭਰਿਆ ਕੰਮ ਕਰਨਾ ਪੈ ਰਿਹਾ ਸੀ! ਸੋ ਇਹ ਉਹ ਮਾਨਸਿਕਤਾ ਹੈ ਜਿਥੋਂ ਪਹਿਲਾਂ ਤਾਂ ਕਿਸੇ ਭਾਈਚਾਰੇ ਦੇ ਮੱਥੇ ਉੱਤੇ ਮਨਮਰਜ਼ੀ ਦੇ ਢੰਗ ਨਾਲ ਭੈੜੇ ਤੋਂ ਭੈੜਾ ਇਲਜ਼ਾਮ ਮੜ੍ਹ ਦੇਣ, ਅਤੇ ਫਿਰ ਉਨ੍ਹਾਂ ਦਾ ਸਮੂਹਿਕ ਤੌਰ 'ਤੇ ਕਤਲੇਆਮ ਰਚਣ ਦੀ ਨਾਜ਼ੀਵਾਦੀ ਸੋਚ ਤੇ ਰੁਚੀ ਦਾ ਜਨਮ ਹੁੰਦਾ ਹੈ।

ਅਰੁਣ ਸਿੰਘ, ਜਿਹੜਾ ਕਿ ਇੰਗਲੈਂਡ ਵਿਚ ਕੈਂਬਰਿਜ ਵਿਖੇ ਪੜ੍ਹਾਈ ਕਰਨ ਮੌਕੇ ਰਾਜੀਵ ਗਾਂਧੀ ਦਾ ਖ਼ਾਸ ਦੋਸਤ ਸੀ, ਨੇ ਵੀ ਤਾਰਿਕ ਅਲੀ ਨਾਲ ਇਕ ਗੱਲਬਾਤ ਦੌਰਾਨ

ਬੀ ਕੇ ਨਹਿਰੂ ਨਾਲ ਬਿਲਕੁਲ ਮਿਲਦਾ ਜੁਲਦਾ ਨੈਤਿਕ ਅੰਦਾਜ਼ ਧਾਰਨ ਕੀਤਾ ਸੀ। ਉਸ ਨੇ ਪੂਰੇ ਭਰੋਸੇ ਦੇ ਨਾਲ ਇਹ ਦਾਅਵਾ ਕੀਤਾ ਸੀ ਕਿ '(ਰਾਜੀਵ ਗਾਂਧੀ ਦੇ ਜਿੰਨੇ ਵੀ ਸਹਿਯੋਗੀਆਂ ਨੂੰ) ਮੈਂ ਜਾਣਦਾ ਹਾਂ, ਉਨ੍ਹਾਂ ਵਿਚ ਕੁੱਝ ਬੁਨਿਆਦੀ ਗੱਲਾਂ ਦੀ ਸਾਂਝ ਹੈ। ਅਸੀਂ ਸਾਰੇ ਪਹਿਲਾਂ ਭਾਰਤੀ ਹਾਂ; ਅਸੀਂ ਸਾਰੇ ਹਰ ਲਿਹਾਜ਼ ਨਾਲ ਸੈਕੁਲਰ (ਧਰਮ-ਨਿਰਪੱਖ) ਹਾਂ। ਕੋਈ ਹੋਰ ਜੋ ਮਰਜ਼ੀ ਕਹੀ ਜਾਵੇ, ਪਰ ਅਸੀਂ ਦਿਆਨਤਦਾਰੀ, ਜ਼ਾਤੀ ਦਿਆਨਤਦਾਰੀ ਦੇ ਬਹੁਤ ਹੀ ਉੱਚੇ ਪੱਧਰ 'ਤੇ ਵਿਚਰਦੇ ਹਾਂ।'[24] ਸੋ, ਰਾਜੀਵ ਗਾਂਧੀ ਦੀ ਸਹਿਯੋਗੀ ਢਾਣੀ ਆਪਣੇ ਆਪ ਨੂੰ ਹੋਰਨਾਂ ਨਾਲੋਂ ਸਿਰਫ਼ ਅਲੱਗ ਹੀ ਨਹੀਂ, ਹੋਰਨਾਂ ਨਾਲੋਂ ਉੱਤਮ ਅਤੇ ਨਾਲ ਹੀ ਰਾਜਸੀ ਤੌਰ 'ਤੇ ਪੂਰਨ ਰੂਪ ਵਿਚ 'ਦਰੁਸਤ' ਸਮਝਦੀ ਸੀ। ਇਸ ਕਰਕੇ ਜਿਹੜਾ ਵਿਅਕਤੀ ਜਾਂ ਵਰਗ ਉਨ੍ਹਾਂ ਦੀ ਪ੍ਰੀਭਾਸ਼ਾ ਅਨੁਸਾਰ 'ਸੈਕੁਲਰ' ਨਹੀਂ ਸੀ, ਅਤੇ ਜੋ ਆਪਣੇ ਆਪ ਨੂੰ 'ਸਭ ਨਾਲੋਂ ਪਹਿਲਾਂ ਭਾਰਤੀ' ਨਹੀਂ ਸੀ ਸਮਝਦਾ, ਅਰਥਾਤ ਜੋ ਆਪਣੇ ਆਪ ਨੂੰ 'ਪਹਿਲਾਂ ਸਿੱਖ ਤੇ ਬਾਅਦ ਵਿਚ ਭਾਰਤੀ' ਸਮਝਣ ਦੀ ਰਾਜਨੀਤਕ ਗੁਸਤਾਖ਼ੀ ਕਰਦਾ ਸੀ, ਉਹ 'ਦੇਸ਼ ਦਾ ਦੁਸ਼ਮਣ' ਸੀ, ਜਿਸ ਕੋਲੋਂ ਦੇਸ਼ ਨੂੰ 'ਭਾਰੀ ਖ਼ਤਰਾ' ਸੀ। ਇਸ ਕਰਕੇ ਦੇਸ਼ ਦੇ ਵਿਰੁੱਧ ਅਜਿਹਾ 'ਸੰਗੀਨ ਅਪਰਾਧ' ਕਰਨ ਵਾਲੇ ਵਰਗ ਜਾਂ ਵਿਅਕਤੀਆਂ ਨੂੰ 'ਹਾਨੀਕਾਰਕ ਕੀੜਿਆਂ' ਦੀ ਤਰ੍ਹਾਂ ਮਸਲ ਕੇ ਰੱਖ ਦੇਣਾ ਉਹ ਜ਼ਰੂਰੀ ਕਰਤੱਵ ਤੋਂ ਵਧ ਕੇ ਆਪਣਾ 'ਰਾਸ਼ਟਰਵਾਦੀ ਧਰਮ' ਸਮਝਦੇ ਸਨ। ਇਹ ਉਹ ਮਾਨਸਿਕਤਾ ਸੀ ਜਿਸ ਵਿੱਚੋਂ ਸਿੱਖਾਂ ਨੂੰ 'ਸਬਕ ਸਿਖਾਉਣ' ਅਤੇ ਉਨ੍ਹਾਂ ਦੀ 'ਸੁਰਤ ਟਿਕਾਣੇ ਲਿਆਉਣ' ਦਾ ਨਹਿਸ਼ ਵਿਚਾਰ ਪੈਦਾ ਹੋਇਆ ਸੀ ਅਤੇ ਜਿਸ ਵਿੱਚੋਂ ਅਖ਼ੀਰ ਵਿਚ ਜਾ ਕੇ ਨਵੰਬਰ ਚੁਰਾਸੀ ਦੇ ਖ਼ੂਨੀ ਸਾਕੇ ਦਾ ਜਨਮ ਹੋਇਆ ਸੀ।

ਅਰੁਣ ਨਹਿਰੂ, ਜਿਹੜਾ ਕਿ ਰਾਜੀਵ ਗਾਂਧੀ ਦੇ ਸਹਿਯੋਗੀਆਂ ਵਿੱਚੋਂ ਸਭ ਨਾਲੋਂ ਤਾਕਤਵਰ, ਅਤੇ ਸਭ ਨਾਲੋਂ ਵਧ ਕੇ ਦੁਸ਼ਟ ਸੀ, ਦੀ ਮਾਨਸਿਕਤਾ ਬਾਰੇ ਜਾਨਣ ਲਈ ਕੋਈ ਬਹੁਤਾ ਤਰੱਦਦ ਨਹੀਂ ਕਰਨਾ ਪੈਂਦਾ। ਉਸ ਦੇ ਸਮੁੱਚੇ ਅਮਲਾਂ, ਸਵੈ-ਕਥਨਾਂ ਤੇ ਲਿਖਤਾਂ/ਮੁਲਾਕਾਤਾਂ ਉੱਤੇ ਸਰਸਰੀ ਝਾਤੀ ਮਾਰਿਆਂ ਹੀ ਉਸ ਦੀ ਫ਼ਿਰਕੂ ਤੇ ਨਾਜ਼ੀਵਾਦੀ ਮਾਨਸਿਕਤਾ ਸ਼ੁੱਧ ਤੇ ਨੰਗੇ ਰੂਪ ਵਿਚ ਪ੍ਰਗਟ ਹੋ ਜਾਂਦੀ ਹੈ। ਬਾਅਦ ਵਿਚ ਜਾ ਕੇ ਅਰੁਣ ਨਹਿਰੂ* ਨੇ ਬਹੁਤ ਹੀ ਬੇਬਾਕ ਤੇ ਨਿਸ਼ੰਗ ਹੋ ਕੇ ਇਹ ਅਹਿਮ ਭੇਦ ਪ੍ਰਗਟ ਕੀਤਾ ਸੀ

---

* ਪੱਤਰਕਾਰ ਕੂਮੀ ਕਪੂਰ ਨੇ *ਇੰਡੀਅਨ ਐਕਸਪ੍ਰੈਸ* ਵਿਚ ਇਹ ਅਹਿਮ ਖ਼ੁਲਾਸਾ ਕਰਦਿਆਂ ਲਿਖਿਆ ਸੀ ਕਿ 'ਧਰਮ ਦਾਸ ਸ਼ਾਸਤਰੀ ਹੁਣ ਇਹ ਦਾਅਵਾ ਕਰਦਾ ਹੈ ਕਿ ਅਰੁਣ ਨਹਿਰੂ ਹੀ ਸੀ, ਜਿਸ ਨੇ ਦਿੱਲੀ ਦੇ ਕਾਂਗਰਸੀਆਂ ਨੂੰ ਸਿੱਖਾਂ ਦਾ ਕਤਲੇਆਮ ਸ਼ੁਰੂ ਕਰਨ ਲਈ ਹਰੀ ਝੰਡੀ ਦਿੱਤੀ ਸੀ। ਜਦੋਂ ਉਸ ਨੂੰ ਇਹ ਪੁੱਛਿਆ ਗਿਆ ਕਿ ਇਹ ਗੱਲ ਉਸ ਨੇ ਪਹਿਲਾਂ ਕਿਉਂ ਨਾ ਦੱਸੀ ? ਤਾਂ ਉਸ ਦਾ ਕਹਿਣਾ ਸੀ ਕਿ ਜਦੋਂ ਤਕ ਉਹ 'ਮੋਟੂ' (ਭਾਵ ਅਰੁਣ ਨਹਿਰੂ) ਸੱਤਾ ਵਿਚ ਸੀ, ਉਦੋਂ ਇਹ ਗੱਲ ਦੱਸ ਕੇ ਉਹ ਆਪਣੀ ਜਾਨ ਦਾ ਖ਼ਤਰਾ ਨਹੀਂ ਸੀ ਸਹੇੜ ਸਕਦਾ'।

—"The Inside Story," *Indian Express*, February 23, 1992.

ਇਸ ਤੋਂ ਪਹਿਲਾਂ ਤਵਲੀਨ ਸਿੰਘ ਨੇ ਇਕ ਕੇਂਦਰੀ ਮੰਤਰੀ ਕੇ ਕੇ ਤਿਵਾੜੀ ਦੇ ਹਵਾਲੇ ਨਾਲ ਇਹ ਗੱਲ ਜੱਗ ਜ਼ਾਹਿਰ ਕਰ ਦਿੱਤੀ ਸੀ ਕਿ ਸਿੱਖ ਵਿਰੋਧੀ ਕਤਲੇਆਮ ਦੀ ਕਮਾਨ ਅਰੁਣ ਨਹਿਰੂ ਦੇ ਹੀ ਹੱਥਾਂ ਵਿਚ ਸੀ। —"Unwilling Confessions," *Indian Express*, February 23, 1989.

ਪ੍ਰਸਿੱਧ ਕਾਨੂੰਨਦਾਨ ਏ ਜੀ ਨੂਰਾਨੀ ਨੇ ਨਾਨਾਵਤੀ ਕਮਿਸ਼ਨ ਦੀ ਰਿਪੋਰਟ ਉੱਤੇ ਆਪਣਾ ਪ੍ਰਤਿਕਰਮ ਜ਼ਾਹਿਰ ਕਰਦੇ ਹੋਏ ਖੁੱਲ੍ਹੇਆਮ ਇਹ ਕਹਿ ਦਿੱਤਾ ਸੀ ਕਿ 'ਪੜਤਾਲੀਆ ਕਮਿਸ਼ਨ ਜੇਕਰ ਸੱਚ ਦੀ ਤਹਿ ਤਕ ਜਾਣਾ ਚਾਹੁੰਦਾ ਤਾਂ ਉਸ ਦਾ ਇਹ ਫ਼ਰਜ਼ ਬਣਦਾ ਸੀ ਕਿ ਉਹ ਅਰੁਣ ਨਹਿਰੂ ਨੂੰ ਗਵਾਹੀ ਲਈ ਬੁਲਾਉਂਦਾ ਅਤੇ ਉਸ ਨਾਲ ਖੁੱਲ੍ਹੀ ਸੁਣਵਾਈ ਦੌਰਾਨ ਸਹੁੰ ਪੁਆ ਕੇ ਜਿਰਾਹ ਕੀਤੀ ਜਾਂਦੀ।'

—A G Noorani, *Hindustan Times*, August 24, 2005.

ਕਿ ਦਰਬਾਰ ਸਾਹਿਬ ਉੱਤੇ ਫ਼ੌਜੀ ਹੱਲਾ ਬੋਲਣ ਦੀ ਯੋਜਨਾ ਸਭ ਨਾਲੋਂ ਪਹਿਲਾਂ ਉਨ੍ਹਾਂ ਨੇ, ਭਾਵ ਦੋਨੋਂ ਅਰੁਣਾਂ ਤੇ ਰਾਜੀਵ ਗਾਂਧੀ ਦੀ ਤਿਕੜੀ ਨੇ ਹੀ ਤਿਆਰ ਕੀਤੀ ਸੀ। ਅਰੁਣ ਨਹਿਰੂ ਦੇ ਦੱਸਣ ਮੁਤਾਬਿਕ ਇੰਦਰਾ ਗਾਂਧੀ ਤਾਂ ਸ਼ੁਰੂ ਵਿਚ ਹਮਲਾ ਕਰਨ ਤੋਂ ਝਿਜਕਦੀ ਸੀ, ਅਤੇ ਉਨ੍ਹਾਂ ਨੇ ਹੀ ਉਸ ਨੂੰ ਇਸ ਵਾਸਤੇ ਤਿਆਰ ਕੀਤਾ ਸੀ।[25] ਬਾਅਦ ਵਿਚ ਜਾ ਕੇ ਦੋਵਾਂ ਅਰੁਣਾਂ (ਨਹਿਰੂ ਤੇ ਸਿੰਘ) ਵੱਲੋਂ ਖੁੱਲ੍ਹੇ ਰੂਪ ਵਿਚ ਹਿੰਦੂਤਵੀ ਤਾਕਤਾਂ ਨਾਲ ਜਾ ਖਲੋਣਾ, ਇਸ ਜੁੰਡਲੀ ਦੇ ਵਿਚਾਰਧਾਰਕ ਝੁਕਾਵਾਂ ਤੇ ਮਾਨਸਿਕ ਪ੍ਰਵਿਰਤੀਆਂ ਬਾਰੇ ਕੋਈ ਭੁਲੇਖਾ ਨਹੀਂ ਰਹਿਣ ਦਿੰਦਾ।

ਸਾਰੀ ਜੁੰਡਲੀ ਵਿੱਚੋਂ ਰਾਜੀਵ ਗਾਂਧੀ ਇਕ ਅਜਿਹਾ ਵਿਅਕਤੀ ਸੀ ਜਿਸ ਦਾ ਆਮ ਜਨਤਾ ਅੰਦਰ ਪ੍ਰਭਾਵ ਬਹੁਤਾ ਮਾੜਾ ਨਹੀਂ ਸੀ। ਆਮ ਕਰਕੇ ਉਸ ਨੂੰ ਇਕ 'ਸਾਫ਼-ਸੁਥਰਾ', 'ਸਾਊ' ਤੇ 'ਨਫ਼ੀਸ' ਆਦਮੀ ਕਰਕੇ ਜਾਣਿਆ ਜਾਂਦਾ ਸੀ। ਆਮ ਜੀਵਨ ਅੰਦਰ ਉਹ ਕੀ ਸੀ, ਸਾਡੇ ਲਈ ਇਥੇ ਇਹ ਗੱਲ ਕੋਈ ਮਾਇਨੇ ਨਹੀਂ ਰੱਖਦੀ। ਸਾਡਾ ਮਤਲਬ ਰਾਜੀਵ ਗਾਂਧੀ ਦੇ ਰਾਜਸੀ ਦ੍ਰਿਸ਼ਟੀਕੋਣ ਅਤੇ ਇਸ ਵਿੱਚੋਂ ਪੈਦਾ ਹੋਏ ਉਸ ਦੇ ਰਾਜਨੀਤਕ ਅਮਲਾਂ ਨਾਲ ਹੈ। ਜਨਾਰਦਨ ਠਾਕਰ ਦੇ ਨਹਿਰੂ ਖ਼ਾਨਦਾਨ ਬਾਰੇ ਵਿਸ਼ਲੇਸ਼ਣ ਨੂੰ ਜੇਕਰ ਦਰੁਸਤ ਮੰਨ ਲਿਆ ਜਾਵੇ ਤਾਂ ਰਾਜਸੀ ਸੱਤਾ, ਅਤੇ ਨਾਲ ਹੀ ਸਿੱਖਾਂ ਬਾਰੇ, ਉਸ ਦੇ ਦ੍ਰਿਸ਼ਟੀਕੋਣ ਅੰਦਰਲੇ ਐਬਾਂ, ਅਤੇ ਉਸ ਦੇ ਰਾਜਸੀ ਅਮਲਾਂ ਉੱਤੇ ਪਏ ਇਨ੍ਹਾਂ ਦੇ ਦੁਰ-ਪ੍ਰਭਾਵਾਂ ਨੂੰ ਸਹੀ ਪਰਿਪੇਖ ਵਿਚ ਰੱਖ ਕੇ ਵੇਖਿਆ ਤੇ ਸਮਝਿਆ ਜਾ ਸਕਦਾ ਹੈ।

1982 ਵਿਚ ਰਾਜਨੀਤੀ ਅੰਦਰ ਸਰਗਰਮ ਹੋਣ ਦੇ ਨਾਲ ਹੀ ਰਾਜੀਵ ਗਾਂਧੀ ਨੇ ਪੰਜਾਬ ਅੰਦਰਲੇ ਰਾਜਸੀ ਘਟਨਾ-ਕ੍ਰਮ, ਯਾਨੀ ਕਿ ਸਿੱਖ ਕੌਮ ਦੇ ਚੱਲ ਰਹੇ ਸੰਘਰਸ਼, ਵਿਚ ਤਿੱਖੀ ਦਿਲਚਸਪੀ ਲੈਣੀ ਅਤੇ ਇਸ ਨੂੰ ਆਪਣੀ ਪਸੰਦ ਮੁਤਾਬਿਕ ਮੋੜਾ ਦੇਣ ਦੇ ਉਪਰਾਲੇ ਆਰੰਭ ਦਿੱਤੇ ਸਨ। ਇਸ ਮਾਮਲੇ ਵਿਚ ਉਹ ਉੱਕਾ ਹੀ 'ਨਵਾਂ' ਜਾਂ 'ਅਣਜਾਣ' ਨਹੀਂ ਸੀ। ਆਮ ਰਾਜਨੀਤੀ ਦੇ ਸੰਦਰਭ ਵਿਚ ਉਹ ਭਲੇ ਹੀ 'ਨਵਾਂ' ਤੇ 'ਸਿਖਾਂਦਰੂ' ਸੀ, ਪਰ ਸਿੱਖਾਂ ਦੇ ਧਾਰਮਿਕ ਤੇ ਸਭਿਆਚਾਰਕ ਸਰੋਕਾਰਾਂ, ਅਤੇ ਨਾਲ ਹੀ ਉਨ੍ਹਾਂ ਦੀਆਂ ਰਾਜਸੀ ਉਮੰਗਾਂ ਤੇ ਮੰਗਾਂ ਬਾਰੇ ਉਹ ਆਪਣੇ ਨਾਨੇ ਤੇ ਮਾਂ ਕੋਲੋਂ ਮਿਲੀ ਇਕ ਬਾਕਾਇਦਾ ਵਿਰਾਸਤ ਦਾ ਮਾਲਕ ਸੀ। ਇਹ ਵਿਰਾਸਤ ਕਿਸੇ ਵੀ ਲਿਹਾਜ਼ ਨਾਲ ਹਾਂ-ਪੱਖੀ ਨਹੀਂ ਸੀ। ਜਿਸ ਕਰਕੇ ਸਿੱਖਾਂ ਦੇ ਮਾਮਲੇ ਵਿਚ ਰਾਜੀਵ ਗਾਂਧੀ ਨੂੰ ਜੋ ਰਾਜਸੀ ਗੁੜ੍ਹਤੀ ਮਿਲੀ ਸੀ, ਉਸ ਨੂੰ ਵੇਖਦਿਆਂ ਉਸ ਕੋਲੋਂ ਬਹੁਤੀ ਭਦਰਕਾਰੀ ਦੀ ਉਮੀਦ ਨਹੀਂ ਰੱਖੀ ਜਾ ਸਕਦੀ ਸੀ। 1982 ਤੋਂ ਲੈ ਕੇ 1984 ਤਕ ਦੇ ਉਸ ਦੇ ਸਮੁੱਚੇ ਰਾਜਸੀ ਵਿਹਾਰ ਵਿੱਚੋਂ ਇਸ ਦੀ ਭਲੀਭਾਂਤ ਪੁਸ਼ਟੀ ਹੋ ਜਾਂਦੀ ਹੈ। ਇਥੇ ਅਸੀਂ ਇਸ ਦੌਰ ਦੇ ਵਿਸਥਾਰ ਵਿਚ ਨਹੀਂ ਜਾਂਦੇ। ਸਿਰਫ਼ ਇੱਕੋ ਦ੍ਰਿਸ਼ਟਾਂਤ ਦਾ ਜ਼ਿਕਰ ਕਰਦੇ ਹਾਂ, ਜਿਸ ਤੋਂ ਰਾਜੀਵ ਗਾਂਧੀ ਦੀ ਮਾਨਸਿਕਤਾ ਬਾਰੇ ਅਨੁਮਾਨ ਲਾਉਣਾ ਔਖਾ ਨਹੀਂ ਰਹਿ ਜਾਂਦਾ। ਉਸ ਤੋਂ ਬਾਅਦ ਅਸੀਂ ਸਿੱਧਾ, ਉਸ ਦੁਆਰਾ 31 ਅਕਤੂਬਰ ਨੂੰ ਆਪਣੀ ਮਾਂ ਦੇ ਕਤਲ ਉੱਤੇ ਪ੍ਰਗਟਾਏ ਗਏ ਪ੍ਰਤਿਕਰਮ ਦੀ ਗੱਲ ਕਰਾਂਗੇ।

ਇਹ ਗੱਲ ਆਮ ਵੇਖਣ ਵਿਚ ਆਉਂਦੀ ਹੈ ਕਿ ਬੰਦਾ ਭਾਵੇਂ ਜਿੰਨੀ ਮਰਜ਼ੀ ਸਾਵਧਾਨੀ ਵਰਤ ਲਵੇ, ਉਸ ਦੀ ਮੂਲ ਪ੍ਰਵਿਰਤੀ ਕਿਤੇ ਨਾ ਕਿਤੇ, ਕਿਸੇ ਨਾ ਕਿਸੇ ਸ਼ਕਲ ਵਿਚ, ਪ੍ਰਗਟ ਹੋ ਹੀ ਜਾਂਦੀ ਹੈ। ਰਾਜੀਵ ਗਾਂਧੀ ਨੇ 1982 ਵਿਚ ਏਸ਼ੀਆਈ ਖੇਡਾਂ ਤੋਂ ਪਹਿਲਾਂ ਦਿੱਲੀ ਵਿਚ ਸੁਰੱਖਿਆ ਸੰਬੰਧੀ ਹੋਈ ਇਕ ਉੱਚ-ਪੱਧਰੀ ਮੀਟਿੰਗ ਵਿਚ, ਜਿਸ

ਵਿਚ ਦੇਸ਼ ਦੀਆਂ ਖ਼ੁਫ਼ੀਆ ਏਜੰਸੀਆਂ ਦੇ ਅਹਿਮ ਅਧਿਕਾਰੀ ਸ਼ਾਮਿਲ ਹੋਏ ਸਨ, ਸਿੱਖਾਂ ਵੱਲੋਂ ਖੇਡਾਂ ਮੌਕੇ ਕੋਈ ਗੜਬੜ ਕੀਤੇ ਜਾਣ ਦੀ ਸੰਭਾਵਨਾ ਨੂੰ ਰੋਕਣ ਦੇ ਪ੍ਰਸੰਗ ਵਿਚ ਗੱਲ ਕਰਦਿਆਂ ਹੋਇਆਂ 'ਦਹਿਸ਼ਤਗਰਦਾਂ ਨੂੰ ਖ਼ਤਮ ਕਰਨ ਲਈ ਦਹਿਸ਼ਤ-ਨੁਮਾ ਸਾਧਨਾਂ (terrorizing tools) ਦੀ ਵਰਤੋਂ ਕੀਤੇ ਜਾਣ' ਨੂੰ ਉਚਿਤ ਠਹਿਰਾਇਆ ਸੀ।[26] ਆਈ ਬੀ ਦੇ ਇਕ ਸੀਨੀਅਰ ਅਧਿਕਾਰੀ ਸ੍ਰੀ ਐੱਮ ਕੇ ਧਰ, ਜੋ ਉਸ ਮੀਟਿੰਗ ਵਿਚ ਹਾਜ਼ਰ ਸੀ, ਦੇ ਦੱਸਣ ਮੁਤਾਬਿਕ ਰਾਜੀਵ ਗਾਂਧੀ ਦੇ ਇਸ ਸੁਝਾਅ ਨੇ ਉਸ ਨੂੰ ਹੈਰਾਨ ਕਰਕੇ ਰੱਖ ਦਿੱਤਾ ਸੀ। ਪਰ ਜਿਵੇਂ ਕਿ ਉਪਰ ਸਟੋਰਮ ਜੇਮੇਸਨ ਦੇ ਹਵਾਲੇ ਵਿਚ ਦੱਸਿਆ ਗਿਆ ਹੈ, ਰਾਜੀਵ ਗਾਂਧੀ ਕੋਲ ਆਪਣੇ ਇਸ ਨਾਜ਼ੀਵਾਦੀ ਮਸ਼ਵਰੇ ਦੇ ਪੱਖ ਵਿਚ ਤਾਕਤਵਰ ਦਲੀਲ ਸੀ—'ਦੇਸ਼ ਨੂੰ ਦਹਿਸ਼ਤਗਰਦਾਂ ਦੇ ਖ਼ਤਰੇ ਤੋਂ ਬਚਾਉਣ' ਦੀ ਦਲੀਲ!

31 ਅਕਤੂਬਰ ਨੂੰ ਇੰਦਰਾ ਗਾਂਧੀ ਉੱਤੇ ਕੀਤੇ ਗਏ ਹਮਲੇ ਦੀ ਖ਼ਬਰ ਮਿਲਦਿਆਂ ਹੀ ਉਸ ਨੇ ਪੱਛਮੀ ਬੰਗਾਲ ਤੋਂ ਵਿਸ਼ੇਸ਼ ਹੈਲੀਕਾਪਟਰ ਦੇ ਜ਼ਰੀਏ ਦਿੱਲੀ ਵੱਲ ਉਡਾਣ ਸ਼ੁਰੂ ਕਰ ਦਿੱਤੀ ਸੀ। ਰਾਹ ਵਿਚ ਦੁਪਹਿਰੇ ਸਾਢੇ ਬਾਰ੍ਹਾਂ ਵਜੇ ਦੇ ਕਰੀਬ ਜਦ ਉਸ ਨੇ ਬੀ ਬੀ ਸੀ ਤੋਂ ਇੰਦਰਾ ਦੀ ਮੌਤ ਹੋ ਜਾਣ ਦੀ ਖ਼ਬਰ ਸੁਣੀ ਸੀ ਤਾਂ ਉਸ ਅੰਦਰ ਇਕ-ਦਮ ਗ਼ੁੱਸੇ ਦਾ ਉਬਾਲ ਉੱਠ ਖੜ੍ਹਾ ਹੋਇਆ ਸੀ। ਤਾਰਿਕ ਅਲੀ ਲਿਖਦਾ ਹੈ ਕਿ ਉਸ ਨੇ ਆਪਣੇ ਮਨ ਵਿਚ ਹੀ ਕੁੱਝ ਇਸ ਤਰ੍ਹਾਂ ਦੇ ਭਾਵ ਪ੍ਰਗਟ ਕੀਤੇ ਸਨ ਕਿ 'ਹੈਂ! ਸਾਡੇ ਆਪਣੇ ਹੀ ਘਰ ਦੇ ਅੰਦਰ!! ਅਤੇ ਉਹ ਵੀ ਉਸ ਦੇ ਆਪਣੇ ਹੀ ਸੁਰੱਖਿਆ ਗਾਰਡਾਂ ਨੇ!!!' ਫਿਰ ਉਸ ਨੇ ਪੱਤਰਕਾਰਾਂ ਨੂੰ ਦੱਸਿਆ ਸੀ ਕਿ 'ਹਰ ਰੋਜ਼ ਸਵੇਰੇ ਮੈਂ ਵੇਖਿਆ ਕਰਦਾ ਸਾਂ ਕਿ 1 ਸਫਦਰਜੰਗ ਰੋਡ ਤੇ ਅਕਬਰ ਰੋਡ ਦੇ ਵਿਚਕਾਰ ਤੈਨਾਤ ਕੀਤਾ ਗਿਆ ਇਕ ਸਿੱਖ ਸੁਰੱਖਿਆ ਗਾਰਡ ਮੇਰੇ ਵੱਲ ਸ਼ੱਕੀ ਜਿਹੇ ਢੰਗ ਨਾਲ ਵੇਖਿਆ ਕਰਦਾ ਸੀ।' ਰਾਜੀਵ ਗਾਂਧੀ ਦੇ ਇਸ ਫ਼ੌਰੀ ਪ੍ਰਤਿਕਰਮ ਵਿੱਚੋਂ ਉਸ ਦੀ ਮਾਨਸਿਕ ਦਸ਼ਾ ਤੇ ਸਿੱਖਾਂ ਦੇ ਪ੍ਰਸੰਗ ਵਿਚ ਉਸ ਦੇ ਸ਼ੱਕੀ ਮਿਜ਼ਾਜ ਬਾਰੇ ਜ਼ਾਹਰਾ ਸੰਕੇਤ ਮਿਲ ਜਾਂਦੇ ਹਨ। ਸ਼ੱਕੀ ਤਬੀਅਤ ਵਾਲਾ ਵਿਅਕਤੀ ਅਕਸਰ ਹੀ ਅਪਰਾਧ ਕਰਨ 'ਤੇ ਛੇਤੀ ਉਤਾਰੂ ਹੋ ਜਾਂਦਾ ਹੈ। ਸਿੱਖ ਵਿਰੋਧੀ ਹਿੰਸਾ ਵਿਚ ਸਰਗਰਮ ਤੇ ਮੋਹਰੀ ਭੂਮਿਕਾ ਨਿਭਾਉਣ ਵਾਲੇ ਦਿੱਲੀ ਦੇ ਇਕ ਕੌਂਸਲਰ ਧਰਮ ਦਾਸ ਸ਼ਾਸਤਰੀ ਨੇ ਬਾਅਦ ਵਿਚ ਜਾ ਕੇ ਇਹ ਅੰਦਰਲਾ ਭੇਦ ਨਸ਼ਰ ਕਰ ਦਿੱਤਾ ਸੀ ਕਿ ਜਿਉਂ ਹੀ ਰਾਜੀਵ ਗਾਂਧੀ ਦਿੱਲੀ ਦੇ ਹਵਾਈ ਅੱਡੇ ਉੱਤੇ ਪਹੁੰਚਿਆ ਸੀ ਤਾਂ ਉਸ ਨੂੰ ਲੈਣ ਗਏ ਲੋਕਾਂ, ਜਿਨ੍ਹਾਂ ਵਿਚ ਉਹ (ਸ਼ਾਸਤਰੀ) ਆਪ ਵੀ ਸ਼ਾਮਿਲ ਸੀ, ਨੂੰ ਮਿਲਦਿਆਂ ਹੀ ਉਸ ਨੇ ਠਾਹ ਇਹ ਸੁਆਲ ਕੀਤਾ ਸੀ ਕਿ 'ਮੇਰੀ ਮਾਂ ਮਰ ਗਈ ਹੈ, ਅਤੇ ਤੁਸੀਂ ਕੀ ਕੀਤਾ ਹੈ?'[27] ਉਸ ਦਾ ਇਸ਼ਾਰਾ ਸਾਫ਼ ਸੀ। ਇਹ ਕੋਈ ਇਤਫ਼ਾਕੀਆ ਗੱਲ ਨਹੀਂ ਸੀ ਕਿ ਉਸ ਦਿਨ ਉਸ ਦੇ ਦਿੱਲੀ ਪਹੁੰਚਣ ਤੋਂ ਬਾਅਦ ਹੀ ਸਿੱਖਾਂ ਉੱਤੇ ਵਿਆਪਕ ਪੱਧਰ 'ਤੇ, ਅਤੇ ਵਿਉਂਤਬੱਧ ਢੰਗਾਂ ਨਾਲ, ਹਮਲੇ ਹੋਣੇ ਆਰੰਭ ਹੋਏ ਸਨ।

ਪੂਪਲ ਜਯਾਕਾਰ ਦਾ ਪਹਿਲੀ ਤੇ ਦੂਜੀ ਨਵੰਬਰ ਦੇ ਦੋ ਦਿਨਾਂ ਦਾ ਲਿਖਿਆ ਹੋਇਆ ਬਿਰਤਾਂਤ ਪੜ੍ਹਦਿਆਂ ਤੇਜ਼ੀ ਨਾਲ ਫੈਲ ਪਸਰ ਰਹੀ ਸਿੱਖ ਵਿਰੋਧੀ ਹਿੰਸਾ ਦੇ ਸੰਬੰਧ ਵਿਚ, ਪੈਰ ਪੈਰ 'ਤੇ, ਰਾਜੀਵ ਗਾਂਧੀ ਦੇ ਦਿਲੀ ਇਰਾਦਿਆਂ ਬਾਰੇ ਸ਼ੱਕ ਹੋਣ ਲੱਗਦਾ ਹੈ। ਉਹ ਹਿੰਸਾ ਤੋਂ ਬੇਚੈਨ ਹੋਈ ਅਤੇ ਇਸ ਉੱਤੇ ਛੇਤੀ ਕਾਬੂ ਪਾਉਣ ਲਈ ਰਾਜੀਵ ਗਾਂਧੀ ਦੇ ਤਰਲੇ ਕੱਢ ਰਹੀ ਪੂਪਲ ਜਯਾਕਰ ਨੂੰ ਪ੍ਰਤੱਖ ਰੂਪ ਵਿਚ ਟਾਲਦਾ ਤੇ ਟਰਕਾਉਂਦਾ

ਨਜ਼ਰ ਆਉਂਦਾ ਹੈ। ਤੀਨ ਮੂਰਤੀ ਹਾਊਸ ਵਿਖੇ ਹਿੰਸਕ ਹਜੂਮ ਦੁਆਰਾ ਉਸ ਦੀ ਹਾਜ਼ਰੀ ਵਿਚ ਲਗਾਤਾਰ ਅਤੇ ਬੁਲੰਦ ਆਵਾਜ਼ਾਂ ਵਿਚ 'ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ' ਦੇ ਭੜਕਾਊ ਨਾਹਰੇ ਲਾਏ ਜਾ ਰਹੇ ਸਨ।[28] ਪਰ ਉਸ ਵੱਲੋਂ ਹਜੂਮ ਨੂੰ ਰੋਕਣ ਜਾਂ ਵਰਜਣ ਦਾ ਕੋਈ ਝੂਠਾ ਜਿਹਾ ਯਤਨ ਕੀਤਾ ਵੀ ਨਜ਼ਰ ਨਹੀਂ ਆਉਂਦਾ। ਉਥੇ ਹੀ ਪੂਪਲ ਉਸ ਨੂੰ ਫਿਰ ਹਿੰਸਾ ਰੋਕਣ ਲਈ ਜ਼ੋਰ ਨਾਲ ਕਹਿੰਦੀ ਹੈ। ਅੱਗੋਂ ਜੁਆਬ ਵਿਚ ਉਹ ਉਸ ਨੂੰ ਇਹ ਦਿਲਾਸਾ ਦਿੰਦਾ ਹੈ ਕਿ 'ਕੋਈ ਗੱਲ ਨਹੀਂ। ਮੈਂ ਭਗਤ ਜੀ (ਐੱਚ ਕੇ ਐੱਲ ਭਗਤ) ਨੂੰ ਹਿੰਸਾ ਰੋਕਣ ਲਈ ਭੇਜ ਦਿੱਤਾ ਹੈ।' ਪਹਿਲੀ ਨਵੰਬਰ ਦੀ ਉਸ ਨਾਮੁਰਾਦ ਰਾਤ ਨੂੰ ਉਹ ਅਚਾਨਕ ਥੋੜ੍ਹੇ ਜਿਹੇ ਚਿਰ ਲਈ 'ਭਗਤ ਜੀ' ਦੇ ਖੇਤਰ (ਪੂਰਬੀ ਦਿੱਲੀ) ਦਾ ਦੌਰਾ ਕਰਦਾ ਹੈ।[29] ਅਗਲੇ ਦਿਨ ਹਿੰਸਾ ਰੁਕਣ ਜਾਂ ਦਬਣ ਦੀ ਥਾਵੇਂ ਹੋਰ ਵੀ ਵੱਧ ਪ੍ਰਚੰਡ ਸ਼ਕਲ ਧਾਰਨ ਕਰ ਜਾਂਦੀ ਹੈ।

ਇਨ੍ਹਾਂ ਸਾਰੀਆਂ ਗੱਲਾਂ ਬਾਰੇ ਰਾਜੀਵ ਗਾਂਧੀ ਕੋਲੋਂ ਕਿਸੇ ਨੇ ਵੀ ਕੁੱਝ ਪੁੱਛਣ ਜਾਂ ਜਾਨਣ ਦੀ ਹਿੰਮਤ ਨਹੀਂ ਕੀਤੀ। 'ਕੱਲੇ ਰਾਜੀਵ ਗਾਂਧੀ ਕੋਲੋਂ ਹੀ ਕਿਉਂ, ਇਸ ਸਾਰੇ ਸਮੇਂ ਦੌਰਾਨ ਸਭ ਨਾਲੋਂ ਵੱਧ ਸਰਗਰਮ ਰਹੇ ਅਰੁਣ ਨਹਿਰੂ ਕੋਲੋਂ ਵੀ ਕਿਸੇ ਨੇ, ਨਾ ਕਿਸੇ ਕਮਿਸ਼ਨ ਨੇ ਤੇ ਨਾ ਕਿਸੇ ਪੜਤਾਲੀਆ ਏਜੰਸੀ ਨੇ, ਕਦੇ ਵੀ ਕੋਈ ਸੁਆਲ ਪੁੱਛਣ ਦੀ ਖੇਚਲ ਨਹੀਂ ਕੀਤੀ।[30] ਕਿਸੇ ਨੇ ਇਸ ਗੱਲ ਦੀ ਲੋੜ ਹੀ ਨਹੀਂ ਸਮਝੀ। ਅਤੇ ਉਸ ਤੋਂ ਬਾਅਦ 1985 ਤੋਂ ਲੈ ਕੇ 1989 ਤਕ ਜਦ ਵੀ ਕਿਸੇ ਨੇ, ਉਹ ਭਾਵੇਂ ਉਹ ਉਸ ਵੇਲੇ ਦਾ ਪੰਜਾਬ ਪੁਲੀਸ ਦਾ ਮੁਖੀ ਜੂਲੀਓ ਰਿਬੇਰੋ ਹੋਵੇ,[31] ਜਾਂ *ਦੀ ਟ੍ਰਿਬਿਊਨ* ਦਾ ਮੁੱਖ ਸੰਪਾਦਕ ਵੀ ਐੱਨ ਨਾਰਾਇਣਨ ਹੋਵੇ,[32] ਅਤੇ ਜਾਂ ਫਿਰ ਪ੍ਰਸਿੱਧ ਸਮਾਜ-ਸ਼ਾਸਤਰੀ ਰਜਨੀ ਕੋਠਾਰੀ ਹੋਵੇ,[33] ਜਦੋਂ ਵੀ ਕਿਸੇ ਨੇ ਰਾਜੀਵ ਗਾਂਧੀ ਕੋਲ ਨਵੰਬਰ ਦੇ ਕਤਲੇਆਮ ਦਾ ਮੁੱਦਾ ਉਠਾਉਣਾ ਚਾਹਿਆ, ਖ਼ਾਸ ਕਰਕੇ ਜੇਕਰ ਕਿਸੇ ਨੇ ਦੋਸ਼ੀ ਸਮਝੇ ਜਾਂਦੇ ਰਾਜਸੀ ਵਿਅਕਤੀਆਂ ਨੂੰ ਗ੍ਰਿਫ਼ਤਾਰ ਕਰ ਕੇ ਉਨ੍ਹਾਂ ਉੱਤੇ ਮੁਕੱਦਮੇ ਚਲਾਉਣ ਦਾ ਨਰਮ ਜਿਹਾ ਵੀ ਮਸ਼ਵਰਾ ਦੇਣ ਦੀ ਗੁਸਤਾਖ਼ੀ ਕੀਤੀ, ਤਾਂ ਰਾਜੀਵ ਗਾਂਧੀ ਕੋਲੋਂ ਆਪਣਾ ਗ਼ੁੱਸਾ ਸੰਭਾਲਿਆ ਨਹੀਂ ਸੀ ਜਾ ਸਕਿਆ। ਇਨ੍ਹਾਂ ਸਾਰੀਆਂ ਗੱਲਾਂ ਦੀ ਰੋਸ਼ਨੀ ਵਿਚ ਇਸ ਨਿਰਣੇ 'ਤੇ ਅੱਪੜਨਾ ਰਤੀ ਔਖਾ ਨਹੀਂ ਰਹਿ ਜਾਂਦਾ ਕਿ ਸਿੱਖਾਂ ਦੇ ਕਤਲੇਆਮ ਦੀ ਯੋਜਨਾ ਨਿਸਚਿਤ ਰੂਪ ਵਿਚ ਇਸ ਬਦਨਾਮ ਤਿੱਕੜੀ ਨੇ ਹੀ ਤਿਆਰ ਕੀਤੀ ਸੀ। ਇਸ ਤੋਂ ਅੱਗੇ ਹੋਰ, ਇਸ ਗੱਲ ਦੇ ਵੀ ਭਰਪੂਰ ਸੰਕੇਤ ਮਿਲਦੇ ਹਨ ਕਿ ਇਹ ਯੋਜਨਾ 31 ਅਕਤੂਬਰ ਤੋਂ ਪਹਿਲਾਂ ਹੀ, ਸ਼ਾਇਦ ਸਤੰਬਰ ਵਿਚ, ਤਿਆਰ ਕਰ ਲਈ ਗਈ ਸੀ। ਇਹ ਕਦੋਂ ਤੇ ਕਿਸ ਰੂਪ ਵਿਚ ਲਾਗੂ ਕੀਤੀ ਜਾਣੀ ਸੀ, ਇਸ ਬਾਰੇ ਲੋਕਾਂ ਵੱਲੋਂ ਅਲੱਗ ਅਲੱਗ ਤਰ੍ਹਾਂ ਦੇ ਕਿਆਫ਼ੇ ਲਾਏ ਗਏ ਹਨ।[34] ਇਸ ਬਾਰੇ ਕੁੱਝ ਵੀ ਪੂਰੇ ਭਰੋਸੇ ਨਾਲ ਕਹਿਣਾ ਔਖਾ ਹੈ। ਇੰਦਰਾ ਗਾਂਧੀ ਦੇ ਕਤਲ ਨੇ ਇਸ ਨੂੰ ਤਟਫਟ ਲਾਗੂ ਕਰਨ ਦੀ ਲੋੜ ਖੜ੍ਹੀ ਕਰ ਦਿੱਤੀ ਸੀ।

(3) **ਖ਼ੂਨ ਦੀ ਬਲੀ :** ਯਹੂਦੀ ਬੌਧਿਕ ਪ੍ਰਤਿਭਾ ਨੇ ਇਸ ਡੂੰਘੇ ਮਨੋਵਿਗਿਆਨਕ ਤੱਥ ਦੀ ਗੂੜ੍ਹੀ ਪਛਾਣ ਕਰ ਲਈ ਸੀ ਕਿ ਕੋਈ ਵਿਅਕਤੀ ਹੋਵੇ ਜਾਂ ਸਮਾਜੀ ਵਰਗ, ਜਦੋਂ ਉਹ ਕਿਸੇ ਨਿਰਾਕਾਰ ਅਕੀਦੇ ਜਾਂ ਇਸ਼ਟ, ਉਹ ਅਧਿਆਤਮਿਕ ਹੋਵੇ ਜਾਂ ਰਾਜਨੀਤਕ ਤੇ ਜਾਂ ਫਿਰ ਬੌਧਿਕ, ਨੂੰ ਵਧਵੀਂ ਸ਼ਰਧਾ ਤੇ ਕੱਟੜਤਾ ਨਾਲ ਧਾਰਨ ਕਰ ਲੈਂਦਾ ਹੈ ਤਾਂ ਉਸ ਨੂੰ ਉਸ ਪ੍ਰਤਿ ਆਪਣੀ ਸੱਚੀ ਨਿਸ਼ਠਾ ਦਾ ਸਬੂਤ ਦੇਣ ਲਈ ਖ਼ੂਨ ਦੀ ਬਲੀ ਚੜ੍ਹਾਉਣੀ

ਪੈਂਦੀ ਹੈ। ਇਸ ਦ੍ਰਿਸ਼ਟੀ ਤੋਂ ਵੇਖਿਆਂ, ਜਰਮਨ ਕੌਮ ਦੀ ਸ਼ੁੱਧਤਾ ਤੇ ਪਵਿੱਤਰਤਾ ਵਿਚ ਯਕੀਨ ਰੱਖਣ ਵਾਲੇ ਨਾਜ਼ੀਆਂ ਲਈ ਆਪਣੇ ਇਸ਼ਟ ਦੀ ਬਲੀਵੇਦੀ 'ਤੇ ਯਹੂਦੀਆਂ ਦੇ ਖ਼ੂਨ ਦੀ ਬਲੀ ਚੜ੍ਹਾਉਣੀ ਜ਼ਰੂਰੀ ਹੋ ਗਈ ਸੀ, ਜਿਸ ਦੇ ਵਾਸਤੇ ਉਹ ਲੋੜ ਪੈਣ 'ਤੇ ਆਪਣੀਆਂ ਜਾਨਾਂ ਦੀ ਬਾਜ਼ੀ ਲਾਉਣ ਲਈ ਵੀ ਤਤਪਰ ਸਨ।[35] 1984 ਦੇ ਘਟਨਾ-ਕ੍ਰਮ ਨੂੰ ਜੇਕਰ ਇਸ ਸੰਦਰਭ ਵਿਚ ਰੱਖ ਕੇ ਸਮਝਣ ਦਾ ਯਤਨ ਕੀਤਾ ਜਾਵੇ ਤਾਂ ਇੰਦਰਾ ਗਾਂਧੀ ਨੂੰ, ਆਪਣੇ ਆਪ ਨੂੰ 'ਦੇਸ਼ ਦੀ ਏਕਤਾ ਤੇ ਅਖੰਡਤਾ ਦੀ ਸੱਚੀ ਪਹਿਰੇਦਾਰ', 'ਹਿੰਦੂ ਹਿਤਾਂ ਦੀ ਨਿਧੜਕ ਰਖਵਾਲੀ' ਅਤੇ 'ਦੁਰਗਾ ਸਮਾਨ ਵੀਰਾਂਗਣਾਂ' ਸਾਬਤ ਕਰਨ ਲਈ ਆਪਣੇ 'ਇਸ਼ਟ' (ਸਰਬ-ਸਾਂਝੀ ਅਤੇ ਪੂਰੀ ਤਰ੍ਹਾਂ ਇਕ-ਜੁੱਟ ਤੇ ਇਕ-ਦੇਹ ਭਾਰਤੀ ਕੌਮ ਸਿਰਜਣ ਦਾ ਜਨੂੰਨ ਅਤੇ ਜੋਸ਼) ਦੀ ਬਲੀਵੇਦੀ 'ਤੇ ਦੇਸ਼ ਦੇ ਕਿਸੇ ਘੱਟ-ਗਿਣਤੀ ਭਾਈਚਾਰੇ ਦੇ ਖ਼ੂਨ ਦੀ ਬਲੀ ਚੜ੍ਹਾਉਣੀ ਪੈਣੀ ਸੀ। ਜਿਸ ਤਰ੍ਹਾਂ ਕਿ ਪਿੱਛੇ ਤੀਜੇ ਕਾਂਡ ਵਿਚ ਦਰਸਾਇਆ ਜਾ ਚੁੱਕਾ ਹੈ, ਭਾਰਤ ਦੇ ਕਿਸੇ ਵੀ ਹੋਰ ਘੱਟ-ਗਿਣਤੀ ਵਰਗ ਨਾਲੋਂ ਵੱਧ ਇਹ ਖ਼ੂਨ ਸਿੱਖਾਂ ਦਾ ਹੀ ਹੋ ਸਕਦਾ ਸੀ। ਇਹ ਗੱਲ ਵੱਖਰੀ ਹੈ ਕਿ ਇਸ ਅਮਲ ਦੌਰਾਨ ਉਸ ਨੂੰ ਨਾਲ ਹੀ ਆਪਣੀ ਜਾਨ ਦੀ ਵੀ ਆਹੂਤੀ ਦੇਣੀ ਪੈ ਗਈ ਸੀ।

(3) **ਵਹਿਸ਼ਤ ਦਾ ਸਿਧਾਂਤਕ ਜ਼ਾਵੀਆ :** ਨਵੰਬਰ ਕਤਲੇਆਮ ਬਾਰੇ ਥੋੜ੍ਹੀ ਜਿਹੀ ਵੀ ਨਿਰਪੱਖ ਭਾਵਨਾ ਨਾਲ ਲਿਖੀ ਗਈ ਹਰ ਲਿਖਤ, ਰਿਪੋਰਟ ਅਤੇ ਪੁਸਤਕ ਅੰਦਰ, ਸਿੱਖ ਵਿਰੋਧੀ ਹਿੰਸਾ ਦੌਰਾਨ ਹਿੰਸਕ ਭੀੜਾਂ ਵੱਲੋਂ ਅੱਤ ਦਰਜੇ ਦੀ ਦਰਿੰਦਗੀ ਤੇ ਨਿਰਦਈਪੁਣੇ ਦਾ ਪ੍ਰਗਟਾਵਾ ਕੀਤੇ ਜਾਣ ਦੇ ਤੱਥ ਨੂੰ ਨਿਝੱਕ ਕਬੂਲਿਆ ਗਿਆ ਹੈ। ਪਰ ਇਸ ਤੱਥ ਦੀ ਵਿਆਖਿਆ ਤੇ ਅਰਥ-ਪੇਸ਼ਕਾਰੀ ਕਰਨ ਵੇਲੇ ਕਈ ਤਰ੍ਹਾਂ ਦੀਆਂ ਸਿਧਾਂਤਕ ਗੜਬੜਾਂ ਹੋਈਆਂ ਹਨ। ਅਜਿਹਾ ਕਿਤੇ ਸੁਚੇਤ ਰੂਪ ਵਿਚ ਅਤੇ ਕਿਤੇ ਅਗਿਆਨਤਾ ਤੇ ਅਣਜਾਣਪੁਣੇ ਵਿੱਚੋਂ ਹੋਇਆ ਹੈ। ਇਸ ਤੱਥ ਦੀ ਵਿਆਖਿਆ ਮੁੱਖ ਤੌਰ 'ਤੇ ਦੋ ਤਰ੍ਹਾਂ ਨਾਲ ਕੀਤੀ ਗਈ ਹੈ। ਇਸ ਨੂੰ ਜਾਂ ਤਾਂ ਆਦੀ ਮੁਜਰਮਾਂ ਤੇ ਗੁੰਡਾ ਅਨਸਰਾਂ ਦਾ ਕਾਰਾ ਕਹਿ ਕੇ ਭੰਡਿਆ ਗਿਆ ਹੈ, ਅਤੇ ਜਾਂ ਇੰਦਰਾ ਗਾਂਧੀ ਦੇ ਕਤਲ ਵਿਰੁੱਧ ਕੁੱਝ ਹਿੰਦੂ ਵਰਗਾਂ ਦੇ ਮਨਾਂ ਅੰਦਰ ਪੈਦਾ ਹੋਈ ਪ੍ਰਚੰਡ ਗ਼ੁੱਸੇ ਦੀ ਤਰੰਗ ਦੇ ਨਾਂ ਮੜ੍ਹਨ ਦੇ ਯਤਨ ਕੀਤੇ ਗਏ ਹਨ। ਇਹ ਦੋਨੋਂ ਹੀ ਗੱਲਾਂ ਹਕੀਕਤ ਨਾਲ ਮੇਲ ਨਹੀਂ ਖਾਂਦੀਆਂ। ਪਹਿਲੀ ਗੱਲ ਤਾਂ ਸਿੱਖ ਵਿਰੋਧੀ ਹਿੰਸਾ ਦੇ ਸਮੁੱਚੇ ਅਮਲ ਵਿਚ ਆਦੀ ਮੁਜਰਮਾਂ ਤੇ ਗੁੰਡਾ ਅਨਸਰਾਂ ਦੀ ਸ਼ਮੂਲੀਅਤ ਦੇ ਅੰਸ਼ ਨੂੰ ਵਧਾਅ ਚੜ੍ਹਾਅ ਕੇ ਪੇਸ਼ ਕਰਨਾ ਨਾ ਤਾਂ ਤੱਥ ਦੇ ਤੌਰ 'ਤੇ ਹੀ ਸਹੀ ਹੈ ਅਤੇ ਨਾ ਸਿਧਾਂਤਕ ਤੌਰ 'ਤੇ ਦਰੁਸਤ ਬਣਦਾ ਹੈ। ਹਿੰਸਾ ਦਾ ਏਨਾ ਵਿਆਪਕ, ਭਿਆਨਕ ਤੇ ਵਿਉਂਤਬੱਧ ਵਰਤਾਰਾ ਨਿਰੋਲ ਆਦੀ ਮੁਜਰਮਾਂ ਤੇ ਗੁੰਡਾ ਅਨਸਰਾਂ ਦੀ ਕਾਰਵਾਈ ਨਹੀਂ ਹੋ ਸਕਦੀ। ਗੁੰਡਾ ਅਨਸਰ ਤਿੰਨ ਦਿਨਾਂ ਤਕ ਸਾਰੀ ਹਕੂਮਤੀ ਮਸ਼ੀਨਰੀ ਨੂੰ ਪੂਰੀ ਤਰ੍ਹਾਂ ਜਾਮ ਨਹੀਂ ਸੀ ਕਰ ਸਕਦੇ, ਅਤੇ ਨਾ ਹੀ ਉਸ ਤੋਂ ਬਾਅਦ ਨਿਆਂ ਦੇ ਅਮਲ ਨੂੰ ਨਕਾਰਾ ਕਰ ਸਕਦੇ ਸਨ। ਇਹ ਤੱਥ ਵੀ ਕਿਤੋਂ ਪ੍ਰਮਾਣਤ ਨਹੀਂ ਹੁੰਦਾ ਕਿ ਇੰਦਰਾ ਗਾਂਧੀ ਦੇ ਕਤਲ ਦੀ ਘਟਨਾ ਨੇ ਆਮ ਹਿੰਦੂ ਜਨਤਾ ਅੰਦਰ ਗ਼ੁੱਸੇ ਦੀ ਪ੍ਰਚੰਡ ਲਹਿਰ ਪੈਦਾ ਕਰ ਦਿੱਤੀ ਸੀ। ਕਿਤਿਓਂ ਵੀ ਅਜਿਹੀ ਗੱਲ ਸਿੱਧ ਨਹੀਂ ਹੁੰਦੀ। ਜਸਟਿਸ ਮਿਸ਼ਰਾ ਨੂੰ ਵੀ ਆਪਣੀ ਰਿਪੋਰਟ ਵਿਚ ਇਹ ਅਹਿਮ ਤੱਥ ਦਰਜ ਕਰਨਾ ਪੈ ਗਿਆ ਸੀ ਕਿ 'ਭੀੜਾਂ ਦੇ ਚਿਹਰਿਆਂ ਉੱਤੇ ਗ਼ਮ ਜਾਂ ਅਫ਼ਸੋਸ ਦਾ ਕੋਈ ਵੀ ਨਿਸ਼ਾਨ ਨਜ਼ਰ ਨਹੀਂ ਆਉਂਦਾ ਸੀ। ਉਹ ਪ੍ਰਧਾਨ ਮੰਤਰੀ ਦੀ ਮੌਤ ਦਾ ਸ਼ੋਕ ਨਹੀਂ ਮਨਾ ਰਹੇ ਸਨ।'[36] ਕਿਤੋਂ

ਵੀ ਇਹ ਸਿੱਧ ਨਹੀਂ ਹੁੰਦਾ ਕਿ ਇੰਦਰਾ ਗਾਂਧੀ ਆਮ ਰੂਪ 'ਚ ਹੀ ਦੇਸ਼ ਦੇ ਲੋਕਾਂ ਅੰਦਰ ਹਰਮਨਪਿਆਰੀ ਸੀ। ਅਜੇ ਥੋੜ੍ਹੇ ਸਾਲ ਪਹਿਲਾਂ (1977) ਹੀ ਲੋਕਾਂ ਨੇ, ਉੱਤਰੀ ਭਾਰਤ ਦੀ ਜਨਤਾ ਨੇ ਤਾਂ ਖ਼ਾਸ ਕਰਕੇ ਹੀ, ਉਸ ਨੂੰ ਬਹੁਤ ਹੀ ਜ਼ਲੀਲ-ਪੂਰਨ ਤਰੀਕੇ ਨਾਲ ਹਰਾਇਆ ਸੀ। ਇੰਦਰਾ ਗਾਂਧੀ ਦੇ ਕਤਲ ਤੋਂ ਸਿਰਫ਼ 15-16 ਘੰਟੇ ਪਹਿਲਾਂ ਹੀ, 30 ਅਕਤੂਬਰ ਦੀ ਸ਼ਾਮ ਨੂੰ ਪੀ ਸੀ ਅਲੈਗਜ਼ੈਂਡਰ ਨੇ ਉਸ ਨਾਲ ਆਗਾਮੀ ਚੋਣਾਂ, ਜੋ ਨਿਸਚਿਤ ਪ੍ਰੋਗਰਾਮ ਮੁਤਾਬਿਕ ਦੋ ਮਹੀਨਿਆਂ ਅੰਦਰ ਹੋਣ ਜਾ ਰਹੀਆਂ ਸਨ, ਬਾਰੇ ਜਾਇਜ਼ਾ ਸਾਂਝਾ ਕੀਤਾ ਸੀ। ਅਲੈਗਜ਼ੈਂਡਰ ਤੋਂ ਬਾਅਦ ਰਾਤ ਨੂੰ ਇਸੇ ਹੀ ਮਸਲੇ 'ਤੇ ਅਰੁਣ ਨਹਿਰੂ ਤੇ ਇੰਦਰਾ ਗਾਂਧੀ ਨੇ ਵੀ ਆਪਸ ਵਿਚ ਵਿਚਾਰ-ਵਟਾਂਦਰਾ ਕੀਤਾ ਸੀ। ਬਾਅਦ ਵਿਚ ਅਰੁਣ ਨਹਿਰੂ ਨੇ ਉਸ ਮੁਲਾਕਾਤ ਦਾ ਹਵਾਲਾ ਦਿੰਦਿਆਂ ਲਿਖਿਆ ਹੈ ਕਿ 'ਮੁਕਾਬਲਾ ਤਕੜਾ ਲੱਗ ਰਿਹਾ ਸੀ ਅਤੇ ਕਾਫ਼ੀ ਘੱਟ ਫ਼ਰਕ ਨਾਲ ਬਹੁਮੱਤ ਮਿਲਣ ਦਾ ਅੰਦਾਜ਼ਾ ਸੀ।'[37] ਫਿਰ ਵੀ ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਇੰਦਰਾ ਗਾਂਧੀ ਨੇ ਦੇਸ਼ ਦੇ ਲੋਕਾਂ ਦੇ ਇਕ ਵਰਗ ਨਾਲ ਤਕੜੀ ਭਾਵਨਾਤਮਿਕ ਸਾਂਝ ਪੈਦਾ ਕਰ ਲਈ ਹੋਈ ਸੀ। ਪਰ ਇਸ ਸਾਂਝ ਦਾ ਆਧਾਰ ਉਸ ਦੀ ਧਰਮ-ਨਿਰਲੇਪ ਰਾਜਨੀਤੀ, ਜਿਸ ਨਾਲ ਉਸ ਦੀ ਪਲੇਠੀ ਰਾਜਨੀਤਕ ਪਛਾਣ ਬਣੀ ਸੀ, ਨਹੀਂ ਸੀ। ਧਰਮ-ਨਿਰਲੇਪ ਰਾਜਨੀਤੀ ਨੂੰ ਤਾਂ ਉਸ ਨੇ ਸੱਤਰਵਿਆਂ ਦੇ ਦਹਾਕੇ ਦੇ ਨਾਲ ਹੀ ਦਫ਼ਨ ਕਰ ਦਿੱਤਾ ਸੀ। ਦਹਾਕਾ ਬਦਲਣ ਦੇ ਨਾਲ ਹੀ ਉਸ ਨੇ ਆਪਣਾ ਰਾਜਨੀਤਕ ਰੁਖ਼ ਤੇ ਅੰਦਾਜ਼ ਬਦਲ ਲਿਆ ਸੀ। ਉਸ ਨੇ ਬਹੁਤ ਸਿੱਧੇ ਤੇ ਉੱਘੜਵੇਂ ਰੂਪ ਵਿਚ ਹਿੰਦੂ ਭਾਵਨਾਵਾਂ ਦੀ ਓਟ ਲੈਣੀ ਸ਼ੁਰੂ ਕਰ ਦਿੱਤੀ ਹੋਈ ਸੀ। ਸੋ, ਹਿੰਦੂ ਭਾਵਨਾਵਾਂ ਸਨ ਜੋ ਉਸ ਨੂੰ ਹਿੰਦੂ ਜਨਤਾ ਨਾਲ ਜੋੜਦੀਆਂ ਸਨ। ਹਿੰਦੂ ਸਮਾਜ ਲਈ ਉਹ ਸ਼ਕਤੀ ਦੀ, ਜਾਂ ਵੱਧ ਠੀਕ ਅਰਥਾਂ ਵਿਚ ਗੱਲ ਕਰਨੀ ਹੋਵੇ ਤਾਂ ਹਿੰਦੂ ਸ਼ਕਤੀ ਦੀ, ਪ੍ਰਤੀਕ ਬਣ ਕੇ ਉਭਰ ਆਈ ਸੀ। ਇਸ ਕਰਕੇ ਹਿੰਦੂ ਵਰਗ ਨੇ, ਮੱਧ ਵਰਗ ਨੇ ਖ਼ਾਸ ਕਰਕੇ, ਇੰਦਰਾ ਗਾਂਧੀ ਉੱਤੇ ਹਮਲੇ ਨੂੰ ਹਿੰਦੂ ਸਮਾਜ ਉੱਤੇ ਹਮਲਾ ਸਮਝ ਲਿਆ ਸੀ। ਇੰਦਰਾ ਗਾਂਧੀ ਦੇ ਕਤਲ ਨਾਲ ਇਸ ਵਰਗ ਨੂੰ ਕੋਈ 'ਅਮੁੱਲ ਸ਼ੈਅ' ਖੁੱਸ ਜਾਣ ਜਾਂ ਹਥਿਆ ਲਏ ਜਾਣ ਵਰਗਾ ਅਹਿਸਾਸ ਹੋਇਆ ਸੀ। ਵਾਧੇ ਦੀ ਗੱਲ ਇਹ ਸੀ ਕਿ ਇਹ ਭਾਣਾ ਵਰਤਾਉਣ ਵਾਲੇ ਸਿੱਖ ਸਨ। ਇਸ ਨਾਲ ਚੋਭ ਹੋਰ ਤਿੱਖੀ ਹੋ ਗਈ ਸੀ। ਇੰਦਰਾ ਗਾਂਧੀ ਦੀ ਮੌਤ ਜੇਕਰ ਕਿਸੇ ਸੜਕੀ ਜਾਂ ਹਵਾਈ ਹਾਦਸੇ ਵਿਚ ਹੋਈ ਹੁੰਦੀ ਤਾਂ ਹਿੰਦੂ ਵਰਗ ਦੇ ਗ਼ਮ ਦੀ ਤਾਸੀਰ ਅਲੱਗ ਹੋਣੀ ਸੀ। ਜੇਕਰ ਗ਼ੁਰਬਤ ਦੇ ਮਾਰੇ ਕਿਸੇ ਹਿੰਦੂ ਨੌਜਵਾਨ ਨੇ ਵਕਤੀ ਗ਼ੁੱਸੇ ਦੇ ਵੇਗ ਵਿਚ ਆ ਕੇ ਇੰਦਰਾ ਗਾਂਧੀ ਨੂੰ ਗੋਲੀ ਮਾਰ ਦਿੱਤੀ ਹੁੰਦੀ ਫਿਰ ਵੀ ਗੱਲ ਹੋਰ ਹੋਣੀ ਸੀ। ਪਰ ਸਿੱਖਾਂ ਹੱਥੋਂ ਹੋਏ ਕਤਲ ਨੇ ਹਿੰਦੂ ਵਰਗ ਅੰਦਰ ਸਿਰਫ਼ ਗ਼ੁੱਸੇ ਦੀ ਭਾਵਨਾ ਹੀ ਪ੍ਰਚੰਡ ਨਹੀਂ ਕੀਤੀ ਸੀ, ਇਸ ਗ਼ੁੱਸੇ ਵਿਚ ਕਈ ਕਿਸਮ ਦੇ ਤੱਤ ਰਲੇ ਹੋਏ ਸਨ। ਗ਼ੁੱਸੇ ਦੀ ਇਸ ਤਰੰਗ ਅੰਦਰ ਕਈ ਤਰ੍ਹਾਂ ਦੇ ਰੰਗ ਘੁਲੇ ਹੋਏ ਸਨ। ਇਸ ਵਿਚ ਇਕ ਰੰਗ ਸਿੱਖ ਕੌਮ ਨਾਲ ਸਦੀਵੀ ਵਿਰੋਧ ਤੇ ਦੁਸ਼ਮਣੀ ਦਾ ਸੀ। ਇਕ ਰੰਗ ਸਾੜੇ ਤੇ ਦਵੈਖ ਦਾ ਵੀ ਸੀ। ਇਕ ਉੱਘੜਵਾਂ ਰੰਗ ਵਿਸ਼ੈਲੇ ਹਿੰਦੂ ਸੰਸਕਾਰਾਂ ਅੰਦਰ ਉਪਜੇ ਦਹਿਲ ਦਾ ਵੀ ਸੀ। ਹਿੰਦੂ ਇਸ ਦਹਿਲ 'ਚੋਂ ਵੀ ਵਧੇਰੇ ਵਹਿਸ਼ੀ ਹੋ ਗਿਆ ਸੀ। ਪ੍ਰਸਿੱਧ ਮਨੋਵਿਗਿਆਨੀ ਸੁਧੀਰ ਕੱਕੜ ਨੇ ਅੱਸੀਵਿਆਂ ਦੇ ਦਹਾਕੇ ਦੌਰਾਨ, ਕੁੱਲ ਮਿਲਾ ਕੇ, ਸਿੱਖ ਕੌਮ ਅੰਦਰ ਪੈਦਾ ਹੋਈ ਬੇਚੈਨੀ ਅਤੇ ਇਸ ਪ੍ਰਤਿ ਹਿੰਦੂ ਵਰਗ ਦੁਆਰਾ ਧਾਰੇ ਤੇ ਪ੍ਰਗਟਾਏ

ਗਏ ਵਿਰੋਧ ਤੇ ਦੁਸ਼ਮਣੀ ਭਰੇ ਵਤੀਰੇ ਦਾ ਡੂੰਘਾ ਮਨੋ-ਵਿਸ਼ਲੇਸ਼ਣ ਕਰਦਿਆਂ ਇਹ ਅਹਿਮ ਨਿਰਣਾ ਪੇਸ਼ ਕੀਤਾ ਸੀ ਕਿ 'ਹਿੰਦੂਆਂ ਦੇ ਮਨਾਂ ਅੰਦਰ ਸਿੱਖਾਂ ਬਾਰੇ ਡਰ ਪੈਦਾ ਕਰ ਦਿੱਤਾ ਗਿਆ ਸੀ।'[38] ਇਸ ਤਰ੍ਹਾਂ, ਹਿੰਦੂ ਵਰਗ ਦੇ ਮਨਾਂ ਅੰਦਰ ਸਿੱਖਾਂ ਪ੍ਰਤਿ ਡੂੰਘੀ ਵੱਸੀ ਚਿਰਾਂ ਪੁਰਾਣੀ ਨਫ਼ਰਤ ਤੇ ਈਰਖਾ ਦੇ ਭਾਵਾਂ, ਅਤੇ ਪੈਦਾ ਕੀਤੇ ਗਏ ਫ਼ੌਰੀ ਡਰ ਨੇ ਰਲ ਕੇ ਅਜਿਹੀ ਮਨੋ-ਦਸ਼ਾ ਪੈਦਾ ਕਰ ਦਿੱਤੀ ਕਿ ਹਿੰਦੂਆਂ ਨੂੰ ਸਿੱਖ ਸਿਰਫ਼ ਆਪਣੇ ਵਿਰੋਧੀ ਨਹੀਂ, ਦੁਸ਼ਮਣ ਦਿਖਣ ਲੱਗ ਪਏ। ਮਨੋਵਿਗਿਆਨੀਆਂ ਦੀ ਧਾਰਨਾ ਹੈ ਕਿ ਡਰੇ ਜਾਂ ਦਹਿਲੇ ਹੋਏ ਲੋਕ ਆਪਣੇ ਆਗੂਆਂ ਨੂੰ ਸੁਆਲ ਕਰਨੋਂ ਹਟ ਜਾਂਦੇ ਹਨ। ਉਨ੍ਹਾਂ ਦੀ ਘੋਖ ਅਤੇ ਪੜਚੋਲ ਕਰਨ ਦੀ ਸਮਰੱਥਾ ਖ਼ਤਮ ਹੋ ਜਾਂਦੀ ਹੈ ਅਤੇ ਉਨ੍ਹਾਂ ਅੰਦਰ ਅੰਨ੍ਹੀ ਸ਼ਰਧਾ ਤੇ ਪਿਛਲੱਗਪੁਣੇ ਦੀ ਬਿਰਤੀ ਹੋਰ ਮਜ਼ਬੂਤ ਹੋ ਜਾਂਦੀ ਹੈ। ਡਾ. ਮਹੀਪ ਸਿੰਘ ਨੇ, ਉਸ ਵਿਸ਼ੇਸ਼ ਘੜੀ, ਘਟਨਾ-ਅਮਲ ਦੇ ਤਿੱਖੇ ਅਸਰ ਹੇਠ ਦੇਸ਼ ਦੇ ਹਿੰਦੂ ਵਰਗ ਦੀ ਮਾਨਸਿਕਤਾ ਦੀ ਦਰੁਸਤ ਪਛਾਣ ਕਰ ਲਈ ਸੀ। ਉਸ ਨੇ ਠੀਕ ਲਿਖਿਆ ਸੀ ਕਿ 'ਰਾਈ ਦਾ ਪਹਾੜ ਬਣਾਉਣਾ, ਨਿਰ-ਆਕਾਰ ਨੂੰ ਆਕਾਰ ਦੇਣਾ, ਆਪਣੀ ਵਿਸ਼ਵਾਸਹੀਣਤਾ ਤੇ ਕਮਜ਼ੋਰੀ ਨੂੰ ਦੂਸਰਿਆਂ ਦੀ ਨੀਯਤ ਦੇ ਖੋਟੇਪਣ ਦੇ ਹਊਏ ਦੀ ਓਟ ਵਿਚ ਲੁਕਾ ਕੇ ਚੀਖ਼-ਪੁਕਾਰ ਦਾ ਪੋਜ਼ ਬਣਾਉਣਾ ਇਸ ਦੇਸ਼ ਦੀ ਮਾਨਸਿਕਤਾ ਹੈ।[39]

ਸੋ, ਇਨ੍ਹਾਂ ਸਾਰੀਆਂ ਗੱਲਾਂ ਨੂੰ ਮਿਲਾ ਕੇ ਵੇਖਿਆ ਜਾਵੇ ਤਾਂ ਨਿਰਣਾ ਇਹ ਨਿਕਲਦਾ ਹੈ ਕਿ ਹਿੰਦੂਆਂ ਅੰਦਰ ਸਿੱਖਾਂ ਨੂੰ ਮਾਰਨ, ਲੁੱਟਣ ਤੇ ਸਾੜਨ ਦੀ ਇੱਛਾ ਨਿਰੋਲ ਬਾਹਰੀ ਹਾਲਤਾਂ ਨੇ ਨਹੀਂ ਜਗਾਈ ਸੀ। ਇਸ ਦੀਆਂ ਜੜ੍ਹਾਂ ਸਿੱਖਾਂ ਬਾਰੇ ਉਨ੍ਹਾਂ ਦੇ ਵਿਸ਼ਵਾਸਾਂ ਤੇ ਧਾਰਨਾਵਾਂ ਵਿਚ ਲੱਗੀਆਂ ਹੋਈਆਂ ਸਨ। ਇਸ ਕਰਕੇ ਉਨ੍ਹਾਂ ਅੰਦਰ ਇਹ ਝੱਲ ਧੁਰ ਅੰਦਰੋਂ ਉੱਠਿਆ ਸੀ, ਨਿਰਾ ਬਾਹਰੋਂ ਪੈਦਾ ਨਹੀਂ ਕੀਤਾ ਗਿਆ ਸੀ। ਇਹੀ ਕਾਰਨ ਸੀ ਕਿ ਪੁਲੀਸ ਦੀ, ਕਤਲੇਆਮ ਦੌਰਾਨ ਮੌਤ ਦੇ ਜਬਾੜਿਆਂ ਵਿਚ ਫਸੇ ਸਿੱਖਾਂ ਨੂੰ ਬਚਾਉਣ ਵਿਚ ਕੋਈ ਰੁਚੀ ਨਹੀਂ ਸੀ। ਫ਼ਾਇਰ ਬ੍ਰਿਗੇਡ ਦੇ ਅਮਲੇ ਦੀ ਸਿੱਖਾਂ ਦੇ ਘਰਾਂ ਤੇ ਜਾਇਦਾਦਾਂ ਨੂੰ ਲੱਗੀਆਂ ਅੱਗਾਂ ਬੁਝਾਉਣ ਵਿਚ ਕੋਈ ਦਿਲਚਸਪੀ ਨਹੀਂ ਸੀ। ਹਸਪਤਾਲਾਂ ਅੰਦਰ ਡਾਕਟਰੀ ਅਮਲਾ-ਫੈਲਾ ਜ਼ਖ਼ਮੀ ਹੋਏ ਸਿੱਖਾਂ ਦਾ ਇਲਾਜ ਕਰਨ ਤੋਂ ਨੰਗੇ ਰੂਪ ਵਿਚ ਕੰਨੀ ਕਤਰਾ ਰਿਹਾ ਸੀ।* ਪ੍ਰਸ਼ਾਸਨ ਦੇ ਮਨਾਂ ਅੰਦਰ ਫ਼ਿਰਕੂ ਹਿੰਸਾ ਤੋਂ ਪੀੜਤ ਸਿੱਖਾਂ ਨਾਲ ਹਮਦਰਦੀ ਦਾ ਕੋਈ ਭਾਵ ਨਹੀਂ ਸੀ। ਕਸਟਮ ਮਹਿਕਮੇ ਦੇ ਅਧਿਕਾਰੀਆਂ ਨੇ ਪੀੜਤ ਸਿੱਖ ਭਾਈਚਾਰੇ ਪ੍ਰਤਿ ਅੱਤ ਦਰਜੇ ਦੀ ਬੇਤਰਸੀ ਵਿਖਾਉਂਦਿਆਂ, ਕੈਂਪਾਂ ਅੰਦਰ ਠੰਢ ਵਿਚ ਰੁਲ ਰਹੇ ਲੋਕਾਂ ਲਈ ਬਾਹਰੋਂ ਆਇਆ ਸਾਮਾਨ—ਪੈਸੇ, ਕੰਬਲ ਤੇ ਲੀੜਾ ਕੱਪੜਾ ਆਦਿ—ਮਹੀਨਿਆਂ ਤਕ ਰੋਕੀ ਰੱਖਿਆ ਸੀ।†

---

* ਪੰਜਾਬੀ ਬਾਗ਼ ਵਿਚ ਪੁਲੀਸ ਸਟੇਸ਼ਨ 'ਤੇ ਬਣੇ ਹੋਏ ਰਾਹਤ ਕੈਂਪ ਵਿਚ ਇਕ ਬੁਰੀ ਤਰ੍ਹਾਂ ਘਾਇਲ ਹੋਏ ਸਿੱਖ ਨੇ ਡਾ. ਮਹੀਪ ਸਿੰਘ ਨੂੰ ਦੱਸਿਆ ਸੀ ਕਿ ਜਦੋਂ ਉਸ ਦੇ ਰਿਸ਼ਤੇਦਾਰ ਉਸ ਨੂੰ ਹਸਪਤਾਲ ਵਿਚ ਲੈ ਕੇ ਗਏ ਤਾਂ ਡਿਊਟੀ ਉਪਰ ਤੈਨਾਤ ਇਕ ਡਾਕਟਰ ਨੇ ਤਨਜ਼ੀਆ ਲਹਿਜੇ ਵਿਚ ਕਿਹਾ, "ਇਸ ਨੂੰ ਅਮਰੀਕਾ ਲੈ ਜਾਓ, ਇਸ ਦਾ ਇਲਾਜ ਉਥੇ ਹੀ ਹੋਵੇਗਾ।"

—ਮਹੀਪ ਸਿੰਘ, 'ਵਿਸ਼ਵਾਸ ਦੀਆਂ ਨੀਹਾਂ ਹਿੱਲ ਗਈਆਂ', *ਅਜੀਤ*, 25 ਦਸੰਬਰ 1984.

† ਖ਼ੁਸ਼ਵੰਤ ਸਿੰਘ ਨੇ ਦੱਸਿਆ ਕਿ ਵਿਦੇਸ਼ਾਂ ਵਿਚ ਵੱਸਦੇ ਸਿੱਖ ਭਾਈਚਾਰੇ ਵੱਲੋਂ ਭੇਜੇ ਗਏ ਗਰਮ ਕੱਪੜਿਆਂ ਤੇ ਕੰਬਲਾਂ ਦੇ ਬਹੁਤੇ ਪਾਰਸਲ ਮੇਰੇ ਨਾਂ ਆਏ ਸਨ। ਪਰ ਕਸਟਮ ਅਧਿਕਾਰੀਆਂ ਨੇ ਕਈ ਮਹੀਨੇ ਉਹ ਪਾਰਸਲ ਦੇਣ ਤੋਂ ਇਨਕਾਰ ਕਰੀ ਰੱਖਿਆ। ਪਰ ਸਰਦੀਆਂ ਦਾ ਮੌਸਮ ਲੰਘ ਗਿਆ ਅਤੇ ਗਰਮ ਕੱਪੜੇ ਤੇ ਕੰਬਲ ਕਸਟਮ ਮਹਿਕਮੇ ਕੋਲ ਹੀ ਪਏ ਰਹੇ। ਦੂਜੇ ਪਾਸੇ ਗ਼ਰੀਬ ਸਿੱਖ ਸਰਦੀ ਵਿਚ ਕੰਬਦੇ ਰਹੇ।

—ਖ਼ੁਸ਼ਵੰਤ ਸਿੰਘ, *ਮੌਜ ਮੇਲਾ* (ਸਵੈ-ਜੀਵਨੀ), ਸਫ਼ਾ 362.

ਅਦਾਲਤਾਂ ਨੇ ਸਿੱਖਾਂ ਦੇ ਕਾਤਲਾਂ ਨੂੰ ਸਜ਼ਾਵਾਂ ਦੇਣ ਵਿਚ ਕੋਈ ਰੁਚੀ ਨਹੀਂ ਪ੍ਰਗਟਾਈ। ਦੇਸ਼ ਦੇ ਹੁਕਮਰਾਨਾਂ ਦੇ ਦਿਲਾਂ ਵਿਚ ਸਿੱਖਾਂ ਨਾਲ ਇਨਸਾਫ਼ ਕਰਨ ਦੀ ਕਦੇ ਵੀ ਭਾਵਨਾ ਨਹੀਂ ਜਾਗੀ। ਵਿਰੋਧੀ ਪਾਰਟੀਆਂ ਨੇ ਸਿੱਖਾਂ ਦੇ ਡੁੱਲ੍ਹੇ ਹੋਏ ਖ਼ੂਨ ਉੱਤੇ ਆਪਣੀ ਸੌੜੀ ਰਾਜਨੀਤੀ ਕਰਨ ਨਾਲੋਂ ਅੱਗੇ ਵਧ ਕੇ ਉਨ੍ਹਾਂ ਦੀ ਹੋਰ ਕੋਈ ਸਾਰਥਿਕ ਮੱਦਦ ਨਹੀਂ ਕੀਤੀ। ਦੇਸ਼ ਦੀ ਆਮ ਹਿੰਦੂ ਜਨਤਾ ਆਪਣਾ ਦੋਸ਼ ਕਬੂਲ ਕਰਨ ਲਈ ਹੀ ਤਿਆਰ ਨਹੀਂ। ਇਸ ਕਰਕੇ ਉਸ ਦੇ ਸਾਹਮਣੇ ਪਛਤਾਵੇ ਤੇ ਮੁਆਫ਼ੀ ਦਾ ਸੁਆਲ ਹੀ ਖੜ੍ਹਾ ਨਹੀਂ ਹੋਇਆ।

ਉੱਤਰੀ ਦਿੱਲੀ ਦੇ ਸੇਂਟ ਜ਼ੇਵੀਅਰ ਸਕੂਲ ਵਿਚ ਪੜ੍ਹਦੇ ਇਕ 13 ਸਾਲਾਂ ਦੇ ਵਿਦਿਆਰਥੀ ਸੁਸ਼ਾਂਤ ਚਤੁਰਵੇਦੀ ਨੇ ਬਾਅਦ ਵਿਚ ਉਨ੍ਹਾਂ ਦਿਨਾਂ ਬਾਰੇ ਗੱਲਬਾਤ ਕਰਦਿਆਂ ਦੱਸਿਆ ਕਿ ਕਤਲੇਆਮ ਤੋਂ ਬਾਅਦ ਜਦ ਪਹਿਲੇ ਦਿਨ ਸਕੂਲ ਖੁੱਲ੍ਹਿਆ ਤਾਂ ਮਾਹੌਲ ਆਮ ਵਰਗਾ ਸੀ। ਕਤਲੇਆਮ ਬਾਰੇ ਕਿਸੇ ਨੇ ਵੀ ਕੋਈ ਚਰਚਾ ਨਹੀਂ ਸੀ ਕੀਤੀ। ਸਕੂਲ ਵਿਚ ਇੰਦਰਾ ਗਾਂਧੀ ਦੀ ਮੌਤ ਦੇ ਗ਼ਮ ਵਿਚ ਜ਼ਰੂਰ ਸਭਾ ਕਰਕੇ ਦੋ ਮਿੰਟ ਦਾ ਮੋਨ ਧਾਰਨ ਕੀਤਾ ਗਿਆ ਸੀ। ਪਰ ਇਸ ਵਿਚ ਸਿੱਖਾਂ ਦਾ ਕਿਤੇ ਵੀ ਕੋਈ ਜ਼ਿਕਰ ਨਹੀਂ ਸੀ ਕੀਤਾ ਗਿਆ। ਹਾਲਾਂਕਿ ਸਕੂਲ ਵਿਚ ਸਿੱਖ ਵਿਦਿਆਰਥੀ ਚੋਖੀ ਸੰਖਿਆ ਵਿਚ ਪੜ੍ਹਦੇ ਸਨ। ਇਹ ਸਿੱਖ ਵਿਦਿਆਰਥੀ ਹੌਲੀ ਹੌਲੀ, ਕੋਈ ਇਕ ਹਫ਼ਤੇ ਬਾਅਦ ਤੇ ਕੋਈ ਦੋ ਹਫ਼ਤੇ ਬਾਅਦ ਸਕੂਲ ਆਉਣੇ ਸ਼ੁਰੂ ਹੋ ਗਏ ਸਨ। ਪਰ ਇਨ੍ਹਾਂ ਦੀ ਗ਼ੈਰ-ਹਾਜ਼ਰੀ ਕਿਸੇ ਨੂੰ ਨਹੀਂ ਸੀ ਰੜਕੀ। ਸਭ ਕੁੱਝ ਆਮ ਵਾਂਗ ਹੀ ਚੱਲਦਾ ਰਿਹਾ ਸੀ। ਸਕੂਲ ਨੇ ਰਾਹਤ ਕਾਰਜਾਂ ਵਿਚ ਵੀ ਉੱਕਾ ਹੀ ਕੋਈ ਹੱਥ ਨਹੀਂ ਸੀ ਵਟਾਇਆ। ਰੀਲੀਫ਼ ਲਈ ਕੋਈ ਪੈਸਾ ਇਕੱਠਾ ਨਹੀਂ ਸੀ ਕੀਤਾ।[40] ਖਿਚੜੀਪੁਰ ਦੇ ਜਿਨ੍ਹਾਂ ਲੋਕਾਂ (ਗੁੱਜਰਾਂ, ਜਾਟਾਂ ਤੇ ਚਮਾਰਾਂ) ਨੇ ਕਲਿਆਣਪੁਰੀ ਵਿਚ ਬਹੁਤ ਹੀ ਵਹਿਸ਼ੀ ਤਰੀਕਿਆਂ ਨਾਲ ਕਤਲੋ-ਗ਼ਾਰਤ ਤੇ ਲੁੱਟ-ਮਾਰ ਕੀਤੀ ਸੀ, ਨੰਦਿੱਤਾ ਹਕਸਰ ਨੇ ਜਦ ਛੇ ਮਹੀਨੇ ਲੰਘ ਜਾਣ ਬਾਅਦ ਉਨ੍ਹਾਂ ਨਾਲ ਗੱਲਾਂਬਾਤਾਂ ਕੀਤੀਆਂ ਸਨ ਤਾਂ ਉਨ੍ਹਾਂ ਵਿਚ ਆਪਣੇ ਕੀਤੇ ਕੁਕਰਮਾਂ ਬਾਰੇ ਉੱਕਾ ਹੀ ਕੋਈ ਦੁੱਖ ਜਾਂ ਪਛਤਾਵੇ ਵਾਲੀ ਗੱਲ ਨਜ਼ਰ ਨਹੀਂ ਆਈ ਸੀ। ਉਹ ਸਿੱਖਾਂ ਵਿਰੁੱਧ ਆਪਣੀ ਫ਼ਿਰਕੂ ਨਫ਼ਰਤ ਦਾ ਬੇਬਾਕ ਪ੍ਰਗਟਾਵਾ ਕਰ ਰਹੇ ਸਨ ਅਤੇ ਸਿੱਖਾਂ ਬਾਰੇ ਅਜੇ ਵੀ ਉਵੇਂ ਹੀ ਨਫ਼ਰਤ ਭਰੀ ਫ਼ਿਰਕੂ ਸ਼ਬਦਾਵਲੀ ਦਾ ਇਸਤੇਮਾਲ ਕਰ ਰਹੇ ਸਨ। ਸਿੱਖਾਂ ਨੂੰ ਸਰਕਾਰ ਦੁਆਰਾ ਰਾਹਤ ਵਜੋਂ ਦਿੱਤੀ ਜਾ ਰਹੀ ਨਿਗੂਣੀ ਰਾਸ਼ੀ ਉੱਤੇ ਵੀ ਉਨ੍ਹਾਂ ਨੂੰ ਵੱਡੀ ਔਖ ਸੀ।[41]

ਸਾਬਕਾ ਰਾਜਦੂਤ ਸਰਦਾਰ ਗੁਰਬਚਨ ਸਿੰਘ, ਜਿਸ ਦੇ ਪਰਿਵਾਰ ਦੇ ਅੱਧਿਓਂ ਬਹੁਤੇ ਜੀਅ ਹਿੰਦੂ ਸਨ, ਉਸ ਦੀ ਮਾਂ, ਦਾਦੀ, ਪਤਨੀ ਤੇ ਇਕ ਨੂੰਹ, ਸਾਰੀਆਂ ਹਿੰਦੂ ਪਰਿਵਾਰਾਂ ਵਿੱਚੋਂ ਆਈਆਂ ਸਨ। ਉਸ ਦੀਆਂ ਦੋ ਫੁਫੀਆਂ ਹਿੰਦੂ ਪਰਿਵਾਰਾਂ ਵਿਚ ਵਿਆਹੀਆਂ ਹੋਈਆਂ ਸਨ। ਉਸ ਨੂੰ ਇਸ ਗੱਲ ਦਾ ਭਾਰੀ ਗਿਲਾ ਸੀ ਕਿ ਉਸ ਦੇ ਕਿਸੇ ਇਕ ਵੀ ਹਿੰਦੂ ਦੋਸਤ ਨੇ ਉਸ ਦੇ ਘਰ ਆ ਕੇ ਉਸ ਦਾ ਹਾਲ-ਚਾਲ ਨਹੀਂ ਪੁੱਛਿਆ ਸੀ। ਸਗੋਂ ਉਸ ਨੂੰ ਆਪਣੇ ਹਿੰਦੂ ਦੋਸਤਾਂ ਦੇ ਵਤੀਰੇ ਵਿਚ ਪ੍ਰਤੱਖ ਤਬਦੀਲੀ ਨਜ਼ਰ ਪਈ ਸੀ।[42] ਮਲਿਕ ਪਰਿਵਾਰ ਦੇ ਕਿੰਨੇ ਸਾਰੇ ਹਿੰਦੂ ਦੋਸਤ ਸਨ, ਪਰ ਹਰਜੀ ਮਲਿਕ ਨੂੰ ਇਸ ਗੱਲ ਉੱਤੇ ਭਾਰੀ ਦੁੱਖ ਹੋਇਆ ਸੀ ਕਿ ਉਨ੍ਹਾਂ ਵਿੱਚੋਂ ਬਹੁਤ ਹੀ ਘੱਟ ਦੋਸਤਾਂ ਨੇ ਉਨ੍ਹਾਂ ਦੀ ਵਾਤ ਪੁੱਛੀ ਸੀ।[43] ਕ੍ਰਿਸ਼ਨ ਕਾਂਤ, ਜੋ ਕਿ ਆਪਣੇ ਆਪ ਨੂੰ ਸੱਚਾ ਗਾਂਧੀਵਾਦੀ ਤੇ ਸ਼ੁੱਧ ਸੈਕੂਲਰ ਸਮਝਦਾ ਸੀ, ਦੇ ਘਰ ਵਿਚ ਵੀ ਸਿੱਖ ਵਿਰੋਧੀ ਤੁਅੱਸਬਾਂ ਦਾ ਬੇਬਾਕ ਪ੍ਰਗਟਾਵਾ ਕੀਤਾ ਜਾ ਰਿਹਾ ਸੀ।[44]

(4) **ਮੁਨਕਰਬਾਜ਼ੀ ਦਾ ਹਿੰਦੂ ਦਸਤੂਰ :** ਨਵੰਬਰ ਚੁਰਾਸੀ ਦੇ ਕਤਲੇਆਮ ਦੇ ਸੰਬੰਧ ਵਿਚ ਕਾਂਗਰਸੀ ਹਾਕਮਾਂ ਤੇ ਆਗੂਆਂ ਦੇ ਦੋਸ਼ਪੂਰਨ ਰੋਲ ਤੇ ਰਵੱਈਏ ਦਾ ਸੱਚ ਵਿਆਪਕ ਰੂਪ ਵਿਚ ਸਥਾਪਤ ਤੇ ਪ੍ਰਮਾਣਤ ਹੋ ਚੁੱਕਾ ਹੈ। ਇਸ ਮਸਲੇ ਨੂੰ ਲੈ ਕੇ ਉਨ੍ਹਾਂ ਦੀ ਵਿਆਪਕ ਪੈਮਾਨੇ 'ਤੇ ਭੰਡੀ ਹੋਈ ਹੈ। ਉਨ੍ਹਾਂ ਵੱਲੋਂ ਲਗਾਤਾਰ ਤੇ ਬੇਸ਼ਰਮੀ ਦੇ ਪੱਧਰ 'ਤੇ ਅਪਣਾਏ ਗਏ ਇਨਕਾਰੀ ਰੁਖ਼ ਨੂੰ ਵੀ ਵੱਡੇ ਪੱਧਰ ਉੱਤੇ ਭੰਡਿਆ ਗਿਆ ਹੈ। ਹਿੰਦੂ ਸਮਾਜ ਦੇ ਹੀ ਜਮਹੂਰੀ ਤੇ ਇਨਸਾਫ਼ਪਸੰਦ ਸੋਚ ਵਾਲੇ ਤੱਤਾਂ ਨੇ ਕਾਂਗਰਸੀ ਹਾਕਮਾਂ ਤੇ ਆਗੂਆਂ ਦੇ ਇਸ ਅਨੈਤਿਕ ਰਵੱਈਏ ਵਿਰੁੱਧ ਤਿੱਖੀ ਔਖ ਤੇ ਨਰਾਜ਼ਗੀ ਪ੍ਰਗਟਾਈ ਹੈ। ਪ੍ਰਤਿਕਰਮ ਦਾ ਇਹ ਪੱਖ ਸੁਆਗਤਯੋਗ ਤੇ ਪ੍ਰਸੰਸਾਯੋਗ ਕਿਹਾ ਜਾ ਸਕਦਾ ਹੈ। ਪਰ ਘੋਖਵੀਂ ਨੀਝ ਨਾਲ ਵੇਖਿਆ ਜਾਵੇ ਤਾਂ ਕਾਂਗਰਸੀ ਹਾਕਮਾਂ ਤੇ ਆਗੂਆਂ ਦੀ ਇਸ ਨੁਕਤਾਚੀਨੀ ਤੇ ਭੰਡੀ ਅੰਦਰ ਵੀ ਇਨਕਾਰ ਦੀ ਇਕ ਹੋਰ ਮਹੀਨ ਤਹਿ ਛੁਪੀ ਹੋਈ ਹੈ। ਭਲੇ ਹੀ ਇਹ ਇਨਕਾਰ ਕਾਂਗਰਸੀ ਹਾਕਮਾਂ ਦੇ ਇਨਕਾਰ ਵਾਂਗ ਉੱਘੜਵਾਂ ਤੇ ਉਸ ਜਿੰਨਾ ਕੋਫਤ-ਭਰਿਆ ਨਜ਼ਰ ਨਹੀਂ ਆਉਂਦਾ। ਪਰ ਹਕੀਕਤ ਵਿਚ ਇਹ ਉਸ ਨਾਲੋਂ ਕਿਸੇ ਤਰ੍ਹਾਂ ਵੀ ਘੱਟ-ਗੰਭੀਰ ਤੇ ਘੱਟ-ਖ਼ਤਰਨਾਕ ਨਹੀਂ ਹੈ। ਇਸ ਇਨਕਾਰ ਦਾ ਕੇਂਦਰੀ ਤੱਤ ਇਹ ਹੈ ਕਿ ਇਕ ਕਮਿਊਨਿਟੀ ਵਜੋਂ ਹਿੰਦੂ ਵਰਗ ਨੂੰ ਦੋਸ਼ ਦੇਣ ਤੋਂ ਜ਼ੋਰਦਾਰ, ਤੇ ਕਈ ਮਾਮਲਿਆਂ ਵਿਚ ਸੂਖਮਤਾ ਭਰੇ, ਢੰਗਾਂ ਨਾਲ ਇਨਕਾਰ ਕੀਤਾ ਗਿਆ ਹੈ। ਦੇਸ਼ ਦੀਆਂ ਕਾਂਗਰਸ ਵਿਰੋਧੀ ਰਾਜਸੀ ਪਾਰਟੀਆਂ, ਖ਼ਾਸ ਤੌਰ 'ਤੇ ਭਾਰਤੀ ਜਨਤਾ ਪਾਰਟੀ, ਨੇ ਸਿੱਖ ਵਿਰੋਧੀ ਹਿੰਸਾ ਨੂੰ ਜੇ ਮਾੜਾ ਵੀ ਕਿਹਾ ਤਾਂ ਬਹਾਨੇ ਲੱਭ ਕੇ ਕਿਹਾ। ਇਸ ਸਾਰੇ ਕੁਕਰਮ ਲਈ ਜਾਂ ਤਾਂ ਨਿਰੋਲ ਕਾਂਗਰਸ ਪਾਰਟੀ ਨੂੰ ਹੀ ਜ਼ਿੰਮੇਵਾਰ ਠਹਿਰਾਇਆ ਗਿਆ, ਅਤੇ ਜਾਂ ਸਾਰੀ ਗੱਲ 'ਸਮਾਜ-ਵਿਰੋਧੀ ਤੇ ਉਪੱਦਰੀ' ਤੱਤਾਂ ਉੱਤੇ ਸੁੱਟ ਕੇ ਹਿੰਦੂ ਸਮਾਜ ਨੂੰ ਦੋਸ਼ ਤੋਂ ਸੁਰਖ਼ਰੂ ਕਰ ਦਿੱਤਾ ਗਿਆ। ਜਾਂ ਇਸ ਦਾ ਸੰਬੰਧ ਪੰਜਾਬ ਵਿਚ ਵਾਪਰੀਆਂ ਘਟਨਾਵਾਂ ਨਾਲ ਜੋੜਨ ਦੇ ਯਤਨ ਕੀਤੇ ਗਏ। ਜਾਂ ਕਤਲੇਆਮ ਤੋਂ ਪਹਿਲਾਂ ਤੇ ਇਸ ਦੇ ਦੌਰਾਨ ਫੈਲਾਈਆਂ ਗਈਆਂ ਅਫ਼ਵਾਹਾਂ ਨੂੰ ਬਾਅਦ ਵਿਚ ਹੋਈ ਹਿੰਸਾ ਦਾ ਕਾਰਨ ਮੰਨ ਲਿਆ ਗਿਆ। ਵਿਰੋਧੀ ਰਾਜਸੀ ਪਾਰਟੀਆਂ ਤੋਂ ਲੈ ਕੇ ਮਨੁੱਖੀ ਅਧਿਕਾਰ ਜਥੇਬੰਦੀਆਂ ਤੇ ਕਾਰਕੁੰਨਾਂ ਤਕ ਸਭ ਨੇ, ਉਨ੍ਹਾਂ ਨੇ ਵੀ ਜਿਨ੍ਹਾਂ ਨੇ ਕਤਲੇਆਮ ਦੇ ਦੌਰਾਨ ਤੇ ਉਸ ਤੋਂ ਇਕਦਮ ਬਾਅਦ ਪੀੜਤ ਸਿੱਖ ਭਾਈਚਾਰੇ ਦੀ ਤਨਦੇਹੀ ਨਾਲ ਮੱਦਦ ਕੀਤੀ ਸੀ, 'ਕੁੱਝ ਕੁ ਆਗੂਆਂ' ਵੱਲੋਂ ਆਮ ਲੋਕਾਂ ਨੂੰ 'ਗੁੰਮਰਾਹ ਕਰਕੇ' ਸਿੱਖਾਂ ਵਿਰੁੱਧ ਭੜਕਾਉਣ ਦੀ ਧਾਰਨਾ, ਸਮਾਜ ਵਿਗਿਆਨ ਦੀ ਭਾਸ਼ਾ ਵਿਚ ਜਿਸ ਨੂੰ 'ਤੁੱਖਣੀ ਦੇਣ ਦਾ ਸਿਧਾਂਤ' (instigation theory) ਕਿਹਾ ਜਾਂਦਾ ਹੈ, ਦਾ ਵਿਆਪਕ ਪੈਮਾਨੇ 'ਤੇ ਇਸਤੇਮਾਲ ਕੀਤਾ। ਹਥਲੀ ਪੁਸਤਕ ਦੇ ਤੀਜੇ ਕਾਂਡ ਵਿਚ ਇਸ ਸਿਧਾਂਤ ਬਾਰੇ ਚਰਚਾ ਕਰਦੇ ਹੋਏ ਅਸੀਂ ਇਹ ਤਰਕ ਪੇਸ਼ ਕੀਤਾ ਹੈ ਕਿ ਕੋਈ ਆਗੂ ਲੋਕਾਂ ਨੂੰ ਗੁੰਮਰਾਹ ਕਰਨ ਲਈ ਉੱਕਾ ਹੀ ਸੁਤੰਤਰ ਨਹੀਂ ਹੁੰਦਾ। ਜਿਸਦਾ ਭਾਵ ਹੈ ਕਿ ਉਹ ਲੋਕਾਂ ਨੂੰ ਜਦੋਂ ਮਨ ਚਾਹੇ, ਅਤੇ ਜਿਸ ਮਰਜ਼ੀ ਮੁੱਦੇ ਉੱਤੇ, ਗੁੰਮਰਾਹ ਨਹੀਂ ਕਰ ਸਕਦਾ। ਸਹੀ ਮੌਕੇ ਤੇ ਢੁਕਵੇਂ ਮੁੱਦੇ ਦੀ ਚੋਣ ਕਰਨੀ ਗੁੰਮਰਾਹ ਕਰਨ ਲਈ ਅਤੀ ਜ਼ਰੂਰੀ ਸ਼ਰਤ ਹੁੰਦੀ ਹੈ। ਏਨੀ ਹੀ ਅਹਿਮ ਇਕ ਹੋਰ ਗੱਲ ਇਹ ਹੈ ਕਿ 'ਗੁੰਮਰਾਹ ਕਰਨ ਵਾਲੇ ਜਾਂ ਵਾਲਿਆਂ' (instigators) ਦੇ ਨਾਲ ਹੀ 'ਗੁੰਮਰਾਹ ਹੋਣ ਵਾਲੇ' (instigatees) ਵੀ ਤਾਂ ਹੋਣੇ ਜ਼ਰੂਰੀ ਹਨ। ਗੁੰਮਰਾਹ ਕਰਨ ਦੀ ਕਿਰਿਆ ਇਸ ਤੋਂ ਬਿਨਾਂ ਕਦਾਚਿਤ ਮੁਕੰਮਲ ਨਹੀਂ ਹੋ ਸਕਦੀ। ਇਸ ਕਰਕੇ ਜਿਸ ਤਰ੍ਹਾਂ ਗੁੰਮਰਾਹ ਕਰਨ

ਵਾਲੇ ਤੱਤਾਂ ਜਾਂ ਤਾਕਤਾਂ ਦੇ ਖੋਟੇ ਮਨੋਰਥਾਂ, ਇਰਾਦਿਆਂ ਤੇ ਨੀਤੀ-ਪੈਂਤੜਿਆਂ ਦੀ ਪਛਾਣ ਤੇ ਪੜਚੋਲ ਕੀਤੀ ਜਾਂਦੀ ਹੈ, ਉਸੇ ਤਰ੍ਹਾਂ 'ਗੁੰਮਰਾਹ ਹੋਣ ਵਾਲੇ' ਲੋਕਾਂ ਜਾਂ ਵਰਗਾਂ ਦੀ ਮਾਨਸਕਿਤਾ ਦਾ ਵੀ ਸਹੀ ਵਿਸ਼ਲੇਸ਼ਣ ਕਰਨਾ ਬੇਹੱਦ ਜ਼ਰੂਰੀ ਹੋ ਜਾਂਦਾ ਹੈ। ਇਸ ਵਰਤਾਰੇ ਨੂੰ ਸਮਝਣ ਦਾ ਅਮਲ ਤੇ ਕਾਰਜ ਇਸ ਮਗਰਲੀ ਗੱਲ ਤੋਂ ਬਗ਼ੈਰ ਮੁਕੰਮਲ ਨਹੀਂ ਹੋ ਸਕਦਾ। ਮੰਨਿਆ ਕਿ ਕਾਂਗਰਸੀ ਹਾਕਮਾਂ ਜਾਂ ਆਗੂਆਂ ਨੇ ਆਪਣੇ ਸੌੜੇ ਤੇ ਖੋਟੇ ਰਾਜਸੀ ਮੰਤਵਾਂ ਲਈ ਲੋਕਾਂ ਨੂੰ ਗੁੰਮਰਾਹ ਕਰਨ ਦਾ ਕਾਰਾ ਕੀਤਾ ਸੀ। ਪਰ ਸੁਆਲ ਖੜ੍ਹਾ ਹੁੰਦਾ ਹੈ ਕਿ 'ਗੁੰਮਰਾਹ ਹੋਣ ਵਾਲੇ' ਲੋਕ ਕੌਣ ਸਨ ? ਉਹ, ਬਿਨਾਂ ਸ਼ੱਕ, ਆਮ ਹਿੰਦੂ ਲੋਕ ਹੀ ਤਾਂ ਸਨ ਅਤੇ ਉਹ ਬਿਨਾਂ ਵਜ੍ਹਾ ਹੀ ਗੁੰਮਰਾਹ ਨਹੀਂ ਹੋ ਗਏ ਸਨ। ਉਨ੍ਹਾਂ ਦੇ ਗੁੰਮਰਾਹ ਹੋਣ ਦੇ ਕੁੱਝ ਨਿਸਚਿਤ ਕਾਰਨ ਸਨ। ਉਹ ਕਾਰਨ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਨਹੀਂ ਸੀ। ਕਿਉਂਕਿ ਜਦੋਂ 'ਭਿੰਡਰਾਂਵਾਲਾ' ਨਹੀਂ ਵੀ ਸੀ, ਜਦੋਂ ਅਜੇ ਕਿਸੇ ਨੇ ਉਸ ਦਾ ਨਾਂ ਤਕ ਵੀ ਨਹੀਂ ਸੀ ਸੁਣਿਆ, ਉਦੋਂ ਵੀ ਮੌਕਾ ਬਣਦਿਆਂ ਹੀ ਹਿੰਦੂ ਸਮਾਜ ਦੇ ਇਕ ਵਿਸ਼ੇਸ਼ ਵਰਗ ਅੰਦਰ ਸਿੱਖ ਵਿਰੋਧੀ ਫ਼ਿਰਕੂਪੁਣੇ ਦਾ ਝੱਲ ਆਮ ਹੀ ਪ੍ਰਗਟ ਹੁੰਦਾ ਰਹਿੰਦਾ ਸੀ। ਪੰਜਾਬੀ ਸੂਬੇ ਦੇ ਅੰਦੋਲਨ ਦੌਰਾਨ ਪੰਜਾਬ ਦੇ ਪ੍ਰਮੁੱਖ ਸ਼ਹਿਰਾਂ ਅੰਦਰ ਹਿੰਦੂ ਹਜੂਮਾਂ ਦੁਆਰਾ ਮਚਾਇਆ ਜਾਂਦਾ ਰਿਹਾ ਫ਼ਿਰਕੂ ਧਮੱਚੜ ਇਸ ਦੀ ਪੁਖ਼ਤਾ ਉਦਾਹਰਣ ਮੰਨੀ ਜਾ ਸਕਦੀ ਹੈ।[45] ਸੋ, ਹਿੰਦੂ ਜਨਤਾ ਦੇ 'ਗੁੰਮਰਾਹ ਹੋਣ' ਦੇ ਕਾਰਨ ਘਟਨਾ-ਵਾਚੀ (situational) ਨਹੀਂ ਸਨ, ਉਹ ਵੱਧ ਬੁਨਿਆਦੀ ਤੇ ਸਿਧਾਂਤਕ ਸਨ। ਉਨ੍ਹਾਂ ਦੀਆਂ ਜੜ੍ਹਾਂ ਸਿੱਖ ਧਰਮ ਤੇ ਸਿੱਖ ਭਾਈਚਾਰੇ ਬਾਰੇ ਹਿੰਦੂਵਾਦੀ ਮਨੌਤਾਂ ਤੇ ਵਿਸ਼ਵਾਸਾਂ ਵਿਚ ਲੱਗੀਆਂ ਹੋਈਆਂ ਹਨ, ਜਿਨ੍ਹਾਂ ਬਾਰੇ ਪਿੱਛੇ ਚਰਚਾ ਕੀਤੀ ਗਈ ਹੈ।

ਹਿੰਦੂ ਵਰਗ ਅੰਦਰ ਇਕ ਇਹ ਭਾਵਨਾ ਵੀ ਬਹੁਤ ਹੀ ਆਮ ਪਾਈ ਜਾਂਦੀ ਸੀ ਕਿ ਸਿੱਖ ਹਰ ਪਾਸੇ ਛਾਏ ਹੋਏ ਹਨ। ਸੋ, ਹਿੰਦੂ ਮਨ ਅੰਦਰ ਸਿੱਖਾਂ ਵਿਰੁੱਧ ਲੁਕਵੀਂ ਪਰ ਤਿੱਖੀ ਈਰਖਾ ਤੇ ਹਸਦ ਦਾ ਭਾਵ ਚਿਰਾਂ ਤੋਂ ਮੌਜੂਦ ਸੀ। ਇਹ ਸੱਚ ਸਰਬ ਪਰਵਾਣਤ ਹੋ ਚੁੱਕਾ ਹੈ ਕਿ ਇਤਿਹਾਸ ਅੰਦਰ 'ਈਰਖਾ ਵਿਸ਼ੈਲੇ ਤੇ ਖ਼ਤਰਨਾਕ ਰਾਸ਼ਟਰਵਾਦ ਦਾ ਸੋਮਾ ਬਣਦੀ ਰਹੀ ਹੈ।'[46] ਨਵੰਬਰ ਚੁਰਾਸੀ ਤੋਂ ਪਹਿਲਾਂ ਹੀ ਸਿੱਖਾਂ ਬਾਰੇ ਦੇਸ਼ ਦੇ ਹਿੰਦੂ ਵਰਗ ਅੰਦਰ ਇਹ ਧਾਰਨਾ ਬਣ ਗਈ ਹੋਈ ਸੀ ਕਿ 'ਸਿੱਖ ਇਕ ਸਮੱਸਿਆ ਹਨ', ਉਵੇਂ ਜਿਵੇਂ ਨਾਜ਼ੀਆਂ ਦੀ ਦ੍ਰਿਸ਼ਟੀ ਵਿਚ ਯਹੂਦੀ ਇਕ 'ਸਮੱਸਿਆ' ਸਨ। ਜਦੋਂ ਕਿਸੇ ਵਿਸ਼ੇਸ਼ ਵਰਗ ਨੂੰ 'ਸਮੱਸਿਆ' ਸਮਝ ਲਿਆ ਜਾਂਦਾ ਹੈ ਤਾਂ ਇਸ 'ਚੋਂ ਅਖ਼ੀਰ ਵਿਚ, ਅਤੇ ਅਟੱਲ ਤੌਰ 'ਤੇ, ਸਮੱਸਿਆ ਦੇ 'ਅੰਤਿਮ ਹੱਲ' (final solution) ਦਾ ਨਸਲ-ਘਾਤੀ ਪੈਂਤੜਾ ਨਿਕਲ ਆਉਂਦਾ ਹੈ। ਸਿੱਖਾਂ ਬਾਰੇ ਇਹ ਵਿਰੋਧ-ਭਾਵੀ ਧਾਰਨਾਵਾਂ ਅਚਾਨਕ ਤੇ ਇਕਦਮ ਪੈਦਾ ਨਹੀਂ ਸੀ ਹੋ ਗਈਆਂ। ਇਨ੍ਹਾਂ ਦਾ ਸੰਚਾਰ ਲੰਮੇ ਚਿਰ ਤੋਂ ਹੁੰਦਾ ਆ ਰਿਹਾ ਸੀ। ਅੱਜ ਵੀ ਹੋ ਰਿਹਾ ਹੈ। ਇਨ੍ਹਾਂ ਦੀ ਬਦੌਲਤ ਹੀ ਹਿੰਦੂ ਭੀੜਾਂ ਨੂੰ ਜੁਰਮ ਕਰਨ ਲਈ ਉਤੇਜਿਤ ਕੀਤਾ ਜਾ ਸਕਿਆ ਸੀ।

ਸਮੂਹਿਕ ਹਿੰਸਾ ਦੇ ਵਰਤਾਰਿਆਂ ਦਾ ਘੋਖਵਾਂ ਵਿਸ਼ਲੇਸ਼ਣ ਕਰਨ ਤੋਂ ਬਾਅਦ ਵਿਦਵਾਨਾਂ ਨੇ ਇਕ ਇਹ ਵੀ ਗੱਲ ਨੋਟ ਕੀਤੀ ਹੈ ਕਿ ਕਿਸੇ ਸਮਾਜੀ ਵਰਗ ਜਾਂ ਭਾਈਚਾਰੇ ਦੇ ਅੰਦਰੂਨੀ ਬਖੇੜੇ ਵੀ ਉਸ ਨੂੰ 'ਬਲੀ ਦੇ ਬੱਕਰੇ' ਦੀ ਤਲਾਸ਼ ਕਰਨ ਲਈ ਉਤੇਜਿਤ ਤੇ ਪ੍ਰੇਰਿਤ ਕਰ ਦਿੰਦੇ ਹਨ। ਉਹ ਆਪਣੀ ਅੰਦਰੂਨੀ ਏਕਤਾ ਤੇ ਇਕਮੁੱਠਤਾ ਹਾਸਲ ਕਰਨ ਲਈ ਵੀ ਕਿਸੇ ਹੋਰ ਦੀ 'ਬਲੀ ਲੈਣ' ਲਈ ਉਤੇਜਿਤ ਹੋ ਜਾਂਦਾ ਹੈ। ਇਸ ਤਰ੍ਹਾਂ,

ਕਿਸੇ ਦੂਸਰੇ ਭਾਈਚਾਰੇ ਦੇ ਸਮੂਹਿਕ ਕਤਲੇਆਮ ਨੂੰ, ਆਪਣੇ ਅੰਦਰ ਇਕਮੱਤਤਾ ਤੇ ਫ਼ਰਜ਼ ਦਾ ਅਹਿਸਾਸ ਪੈਦਾ ਕਰਨ ਵਾਲਾ ਪਵਿੱਤਰ ਕਾਰਜ ਸਮਝ ਲਿਆ ਜਾਂਦਾ ਹੈ।[47] ਹਿੰਦੂ ਵਰਗ ਨੂੰ ਆਮ ਹੀ ਇਸ ਗੱਲ ਦਾ ਗਿਲਾ ਤੇ ਝੋਰਾ ਹੈ ਕਿ ਮੁਸਲਮਾਨਾਂ ਤੇ ਸਿੱਖਾਂ ਦੀ ਤੁਲਨਾ ਵਿਚ ਉਨ੍ਹਾਂ ਵਿਚਕਾਰ ਅੰਦਰੂਨੀ ਏਕਤਾ ਤੇ ਇਕਮੁੱਠਤਾ ਦੀ ਘਾਟ ਕਿਉਂ ਹੈ। ਆਪਣੀ ਇਹ ਕਮੀ ਅਥਵਾ ਘਾਟ ਪੂਰੀ ਕਰਨ ਲਈ ਵੀ ਉਨ੍ਹਾਂ ਨੇ ਸਿੱਖਾਂ ਵਿਰੁੱਧ ਸਮੂਹਿਕ ਹਿੰਸਾ ਦਾ ਰੁਖ਼ ਅਖ਼ਤਿਆਰ ਕਰ ਲਿਆ ਸੀ। ਆਪਣੇ ਇਸ ਮੰਤਵ ਵਿਚ ਉਹ ਕਾਮਯਾਬ ਵੀ ਹੋ ਨਿਬੜੇ ਸਨ। ਅਜਿਹੀ ਇਕਮੱਤਤਾ ਤੇ ਇਕਮੁੱਠਤਾ ਹਿੰਦੂ ਵਰਗ ਅੰਦਰ ਪਹਿਲਾਂ ਕਦੇ ਨਹੀਂ ਹੋਈ ਸੀ।

(5) **ਇਨਸਾਨੀਅਤ ਦਾ ਸੰਕਟ** : ਕਾਤਲਾਂ ਨੂੰ 'ਹੈਵਾਨ' ਜਾਂ 'ਦਰਿੰਦੇ' ਗਰਦਾਨ ਕੇ ਉਨ੍ਹਾਂ ਵਿਰੁੱਧ ਤਿੱਖੀ ਨਫ਼ਰਤ ਤਾਂ ਪ੍ਰਗਟਾਈ ਜਾ ਸਕਦੀ ਹੈ (ਇਹ ਗੱਲ ਆਪਣੇ ਆਪ ਵਿਚ ਬਹੁਤੀ ਗ਼ਲਤ ਨਹੀਂ ਬਣਦੀ), ਪਰ ਇਸ ਨਾਲ ਸਮੂਹਿਕ ਹਿੰਸਾ ਦੇ ਇਸ ਵਰਤਾਰੇ ਦੀ ਪੂਰੀ ਠੀਕ ਤੇ ਢੁਕਵੀਂ ਵਿਆਖਿਆ ਨਹੀਂ ਹੋ ਸਕਦੀ। ਇਸ ਵਰਤਾਰੇ ਨੂੰ ਠੀਕ ਤਰ੍ਹਾਂ ਸਮਝਣ ਲਈ ਇਸ ਗੱਲ ਨੂੰ ਸਮਝਣਾ ਬੇਹੱਦ ਜ਼ਰੂਰੀ ਹੈ ਕਿ ਸਿੱਖਾਂ ਨੂੰ ਬੇਰਹਿਮੀ ਨਾਲ ਕਤਲ ਕਰਨ ਤੇ ਸਾੜਨ ਵਾਲੇ ਲੋਕ ਇਨਸਾਨ ਹੀ ਸਨ, ਕੋਈ ਬਘਿਆੜ ਨਹੀਂ ਸਨ। ਇਹ ਵੱਖਰੀ ਗੱਲ ਹੈ ਕਿ ਉਨ੍ਹਾਂ ਦੇ ਕਾਰੇ ਬਘਿਆੜਾਂ ਨਾਲੋਂ ਵੀ ਭੈੜੇ ਸਨ। ਇਸੇ ਹੀ ਤਰ੍ਹਾਂ ਜਿਨ੍ਹਾਂ ਨੂੰ ਮਾਰਿਆ ਗਿਆ ਸੀ, ਉਹ ਵੀ ਕੋਈ ਕੁੱਤੇ ਬਿੱਲੇ ਨਹੀਂ ਸਨ, ਇਨਸਾਨ ਹੀ ਸਨ। ਇਹ ਵੱਖਰੀ ਗੱਲ ਹੈ ਕਿ ਉਨ੍ਹਾਂ ਨੂੰ ਕੁੱਤਿਆਂ ਬਿੱਲਿਆਂ ਨਾਲੋਂ ਵੀ ਵੱਧ ਭੈੜੀ ਤਰ੍ਹਾਂ ਨਾਲ ਮਾਰਿਆ ਗਿਆ ਸੀ। ਐਨੀ ਫ਼ਰੈਂਕ ਨੇ ਆਪਣੀ ਡਾਇਰੀ ਵਿਚ ਲਿਖਿਆ ਸੀ ਕਿ 'ਬੈਲਸਨ* ਦੀ ਸਿਰਜਣਾ ਮਨੁੱਖੀ ਜੀਵਾਂ ਨੇ ਹੀ ਕੀਤੀ ਸੀ।' ਇਸ ਕਰਕੇ ਇਹ ਗੱਲ ਸਮਝਣੀ ਬੇਹੱਦ ਜ਼ਰੂਰੀ ਹੈ ਕਿ ਕੁੱਝ ਵਿਸ਼ੇਸ਼ ਹਾਲਤਾਂ ਵਿਚ ਆਮ ਇਨਸਾਨ, ਜਿਨ੍ਹਾਂ ਦਾ ਵੈਸੇ ਕੋਈ ਮੁਜਰਮਾਨਾ ਪਿਛੋਕੜ ਨਹੀਂ ਹੁੰਦਾ, ਵੀ ਹੈਵਾਨਾਂ ਵਾਂਗੂੰ ਕਿਉਂ ਵਰਤਾਉ ਕਰਨ ਲੱਗ ਪੈਂਦੇ ਹਨ ? ਜਦੋਂ ਤਕ ਇਸ ਗੱਲ ਨੂੰ ਪੂਰੀ ਠੀਕ ਤਰ੍ਹਾਂ ਨਾਲ ਨਹੀਂ ਸਮਝ ਲਿਆ ਜਾਂਦਾ, ਉਦੋਂ ਤਕ ਮਨਾਂ ਅੰਦਰ ਅਜਿਹੇ ਖ਼ੂਨੀ ਵਰਤਾਰਿਆਂ ਨੂੰ ਵਾਰ ਵਾਰ ਵਾਪਰਨ ਤੋਂ ਰੋਕਣ ਦੀ ਜ਼ੋਰਦਾਰ ਇੱਛਾ ਰੱਖਣ ਦੇ ਬਾਵਜੂਦ, ਇਨ੍ਹਾਂ ਨੂੰ ਰੋਕਿਆ ਨਹੀਂ ਜਾ ਸਕਦਾ।

(6) **ਦੋਸ਼ੀਆਂ ਦੀ ਅਸਲੀ ਤੇ ਸੱਚੀ ਪਛਾਣ** : ਯਹੂਦੀ ਵਿਦਵਾਨਾਂ ਨੇ ਦੂਜੀ ਸੰਸਾਰ ਜੰਗ ਦੇ ਖ਼ਾਤਮੇ ਤੋਂ ਬਾਅਦ ਜਰਮਨੀ ਦੇ ਲੋਕਾਂ ਤੇ ਵਿਦਵਾਨਾਂ ਦੁਆਰਾ ਸਾਰੇ ਜ਼ੁਲਮਾਂ ਦੀ ਜ਼ਿੰਮੇਵਾਰੀ ਨਾਜ਼ੀਆਂ ਉੱਤੇ ਮੜ੍ਹ ਕੇ ਆਪਣੇ ਆਪ ਨੂੰ ਦੋਸ਼ਾਂ ਤੋਂ ਮੁਕੰਮਲ ਤੌਰ 'ਤੇ ਸੁਰਖ਼ਰੂ ਕਰ ਲੈਣ ਦੇ ਰੁਝਾਣ ਦੀ ਤਿੱਖੀ ਨੁਕਤਚੀਨੀ ਕੀਤੀ ਸੀ। ਉਨ੍ਹਾਂ ਦਾ ਕਹਿਣਾ ਸੀ ਕਿ ਜਰਮਨੀ ਦੇ ਲੋਕ ਜ਼ੁਲਮਾਂ ਦੀ ਸਾਰੀ ਜ਼ਿੰਮੇਵਾਰੀ ਨਾਜ਼ੀਵਾਦ ਸਿਰ ਮੜ੍ਹ ਕੇ ਆਪਣੇ ਦੋਸ਼ਾਂ ਤੋਂ ਸੁਰਖ਼ਰੂ ਨਹੀਂ ਹੋ ਸਕਦੇ। ਕਿਉਂਕਿ ਨਾਜ਼ੀਵਾਦ ਕੋਈ ਅਸਲੋਂ ਹੀ ਓਪਰਾ ਜਾਂ ਬਾਹਰੀ ਵਰਤਾਰਾ ਨਹੀਂ ਸੀ। ਇਹ ਜਰਮਨੀ ਦੀ ਧਰਤੀ 'ਤੇ, ਅਤੇ ਜਰਮਨੀ ਦੇ ਖ਼ਮੀਰ ਵਿੱਚੋਂ ਉਗਿਆ ਰੁਝਾਨ ਸੀ ਜਿਸ ਨੂੰ ਜਰਮਨਾਂ ਦੀ ਵਸੀਹ ਪੈਮਾਨੇ 'ਤੇ ਹਮਾਇਤ ਹਾਸਲ ਹੋਈ। ਜੇ ਇਸ ਨੂੰ 'ਫੋੜਾ' ਵੀ ਸਮਝ ਲਈਏ ਫਿਰ ਵੀ ਇਹ ਜਰਮਨੀ ਦੇ ਜਿਸਮ ਵਿੱਚੋਂ ਹੀ ਫੁੱਟਿਆ, ਤੇ ਜਰਮਨੀ ਦੇ ਜਿਸਮ ਉੱਤੇ ਹੀ ਉਗਿਆ ਸੀ, ਹੋਰ ਕਿਤੋਂ ਬਾਹਰੋਂ 'ਇੰਪਲਾਂਟ' ਨਹੀਂ ਸੀ ਹੋਇਆ। ਪ੍ਰਸਿੱਧ ਯਹੂਦੀ ਵਿਦਵਾਨ ਗੋਲਡਹੇਗਨ ਨੇ ਆਮ ਜਰਮਨ ਜਨਤਾ

* ਹਾਲੈਂਡ ਵਿਚ ਨਾਜ਼ੀਆਂ ਦੁਆਰਾ ਸਥਾਪਤ ਕੀਤਾ ਗਿਆ ਇਕ ਬਦਨਾਮ ਤਸੀਹਾ ਕੈਂਪ।

ਦਾ ਯਹੂਦੀਆਂ ਦੇ ਮਹਾਂ-ਕਤਲੇਆਮ ਨਾਲ ਸੰਬੰਧ ਦਰਸਾਉਂਦਿਆਂ ਕਿਹਾ ਸੀ ਕਿ ਕਾਤਲਾਂ ਨੂੰ ਅਕਸਰ ਹੀ ਅਣਢੁਕਵੇਂ ਤੇ ਧੁੰਦਲੇ ਨਾਂ ਦਿੱਤੇ ਜਾਂਦੇ ਹਨ। ਜਿਵੇਂ 'ਨਾਜ਼ੀ' ਜਾਂ 'ਐੱਸ ਐੱਸ* ਵਾਲੇ' ਆਦਿ। ਉਸ ਨੇ ਇਹ ਗੱਲ ਪੂਰੇ ਜ਼ੋਰ ਤੇ ਧੜੱਲੇ ਨਾਲ ਉਭਾਰੀ ਸੀ ਕਿ ਕਾਤਲਾਂ ਜਾਂ ਦੋਸ਼ੀਆਂ ਨੂੰ ਉਨ੍ਹਾਂ ਦੇ ਅਸਲੀ ਨਾਂ ਨਾਲ ਹੀ ਜਾਣਿਆ ਜਾਣਾ ਚਾਹੀਦਾ ਹੈ। ਜਿਨ੍ਹਾ ਲੋਕਾਂ ਨੇ ਜਰਮਨੀ ਅੰਦਰ ਯਹੂਦੀਆਂ ਦੇ ਮਹਾਂ-ਨਾਸ਼ ਦੀ ਮੁਹਿੰਮ ਵਿਚ ਹਿੱਸਾ ਲਿਆ ਸੀ, ਉਨ੍ਹਾਂ ਦਾ ਸਭ ਨਾਲੋਂ ਢੁਕਵਾਂ, ਜਾਂ ਇਕਮਾਤਰ ਢੁਕਵਾਂ, ਨਾਂ 'ਜਰਮਨ' ਹੀ ਸੀ, ਜੋ ਕਿ ਉਨ੍ਹਾਂ ਦਾ ਆਮ ਨਾਂ ਵੀ ਸੀ ਤੇ ਨਾਲ ਹੀ ਖ਼ਾਸ ਨਾਂ ਵੀ। ਉਹ ਜਰਮਨ ਸਨ, ਕੋਈ ਹੋਰ ਨਹੀਂ ਸਨ, ਅਤੇ ਉਨ੍ਹਾਂ ਨੇ ਜੋ ਵੀ ਕੀਤਾ, ਜਰਮਨੀ ਦੇ, ਤੇ ਇਸ ਦੇ ਮਹਿਬੂਬ ਆਗੂ ਹਿਟਲਰ ਦੇ ਨਾਂ 'ਤੇ ਹੀ ਕੀਤਾ ਸੀ। ਕੁੱਝ ਨਾਜ਼ੀ ਸਨ, ਪਰ ਕੁੱਝ ਨਾਜ਼ੀ ਨਹੀਂ ਵੀ ਸਨ। ਕੁੱਝ 'ਐੱਸ ਐੱਸ ਵਾਲੇ' ਸਨ, ਪਰ ਕੁੱਝ ਐੱਸ ਐੱਸ ਵਾਲੇ ਨਹੀਂ ਵੀ ਸਨ। ਪਰ ਉਨ੍ਹਾਂ ਸਾਰਿਆਂ ਵਿਚ ਪ੍ਰਮੁੱਖ ਸਾਂਝ ਇਹ ਸੀ ਕਿ ਉਹ ਸਾਰੇ ਜਰਮਨ ਸਨ ਅਤੇ ਜਰਮਨੀ ਦੇ ਹੀ ਕੌਮੀ ਨਿਸ਼ਾਨਿਆਂ ਨੂੰ ਹਾਸਲ ਕਰਨ ਲਈ ਕਾਰਜਸ਼ੀਲ ਹੋਏ ਸਨ। ਯਹੂਦੀਆਂ ਦਾ ਸਫ਼ਾਇਆ ਕਰਨਾ ਇਨ੍ਹਾਂ ਜਰਮਨ ਕੌਮੀ ਨਿਸ਼ਾਨਿਆਂ ਦੀ ਹੀ ਇਕ ਅਹਿਮ ਕੜੀ ਸੀ।[48]

ਠੀਕ ਇਹੀ ਗੱਲ ਹਿੰਦੂ ਨਾਜ਼ੀਵਾਦ ਉੱਤੇ ਢੁਕਦੀ ਹੈ। ਨਵੰਬਰ ਚੁਰਾਸੀ ਵਿਚ ਪ੍ਰਗਟ ਹੋਇਆ ਹਿੰਦੂ ਨਾਜ਼ੀਵਾਦੀ ਰੁਝਾਣ ਕੋਈ ਉੱਕਾ ਹੀ ਓਪਰਾ ਜਾਂ ਬਾਹਰੀ ਵਰਤਾਰਾ ਨਹੀਂ ਸੀ। ਇਹ ਹਿੰਦੂ ਸਮਾਜ ਦੇ ਅੰਦਰੋਂ ਹੀ ਉਗਮਿਆ ਸੀ, ਕਿਤੋਂ ਬਾਹਰੋਂ ਦਰਾਮਦ ਨਹੀਂ ਹੋਇਆ ਸੀ। ਇਸ ਕਰਕੇ ਭਾਰਤ ਦਾ ਹਿੰਦੂ ਵਰਗ ਇਸ ਰੁਝਾਣ ਦੀ ਸਮੂਹਿਕ ਰੂਪ ਵਿਚ ਜ਼ਿੰਮੇਵਾਰੀ ਓਟਣ ਤੋਂ ਸੁਰਖ਼ਰੂ ਨਹੀਂ ਹੋ ਸਕਦਾ। ਨਵੰਬਰ ਚੁਰਾਸੀ ਵਿਚ ਸਿੱਖਾਂ ਦੇ ਭਿਆਨਕ ਕਤਲੇਆਮ ਲਈ ਨਿਰੋਲ ਰੂਪ ਵਿਚ 'ਕਾਂਗਰਸੀਆਂ' ਜਾਂ 'ਗੁੰਡਿਆਂ/ਲਫ਼ੰਗਿਆਂ' ਨੂੰ ਦੋਸ਼ੀ ਨਹੀਂ ਠਹਿਰਾਇਆ ਜਾ ਸਕਦਾ। ਸਿੱਖਾਂ ਉੱਤੇ ਜ਼ੁਲਮ ਕਰਨ ਵਾਲੇ ਕੁੱਝ, ਜਾਂ ਬਹੁਤੇ, ਕਾਂਗਰਸੀ ਸਨ—ਪਰ ਕੁੱਝ ਕਾਂਗਰਸੀ ਨਹੀਂ ਵੀ ਸਨ। ਕੁੱਝ 'ਗੁੰਡੇ/ਲਫ਼ੰਗੇ' ਸਨ—ਪਰ ਕੁੱਝ 'ਗੁੰਡੇ/ਲਫ਼ੰਗੇ' ਨਹੀਂ ਵੀ ਸਨ। ਪਰ ਉਨ੍ਹਾਂ ਸਾਰਿਆਂ ਵਿਚ ਪ੍ਰਮੁੱਖ ਸਾਂਝ ਇਹ ਸੀ ਕਿ ਉਹ ਸਾਰੇ ਹਿੰਦੂ ਸਨ ਅਤੇ ਉਨ੍ਹਾਂ ਹਿੰਦੂਆਂ ਦੇ ਤੌਰ 'ਤੇ ਹੀ ਐਕਟ ਕੀਤਾ ਸੀ। ਕਾਤਲ ਭੀੜਾਂ ਨਿਰੋਲ ਕਾਂਗਰਸੀਆਂ ਜਾਂ ਨਿਰੋਲ ਗੁੰਡਿਆਂ ਦੀਆਂ ਨਹੀਂ ਸਨ। ਉਨ੍ਹਾਂ ਵਿਚ ਚੋਖੀ ਗਿਣਤੀ ਵਿਚ ਦੂਸਰੀਆਂ ਰਾਜਸੀ ਪਾਰਟੀਆਂ ਦੇ ਮੈਂਬਰ ਤੇ ਹਮਦਰਦ ਵੀ ਸ਼ਾਮਿਲ ਸਨ। ਜਾਂ ਜੇ ਉਹ ਕਾਤਲ ਭੀੜਾਂ ਵਿਚ ਸਿੱਧੇ ਜਿਸਮਾਨੀ ਰੂਪ ਵਿਚ ਸ਼ਾਮਿਲ ਨਾ ਵੀ ਹੋਏ ਹੋਣ, ਤਾਂ ਵੀ ਉਨ੍ਹਾਂ ਦੀਆਂ ਦਿਲੀ ਭਾਵਨਾਵਾਂ ਕਾਤਲ ਭੀੜਾਂ ਨਾਲ ਸਾਂਝੀਆਂ ਸਨ। ਇਸ ਬਾਰੇ ਉਸ ਵੇਲੇ ਦਿੱਲੀ ਯੂਨੀਵਰਸਿਟੀ ਦੇ ਇਕ ਹਿੰਦੂ ਪ੍ਰੋਫ਼ੈਸਰ ਬ੍ਰਿਜ ਰਾਇ ਸਿੰਘ ਦੀ ਗਵਾਹੀ ਬਹੁਤ ਮਹੱਤਵਪੂਰਨ ਹੈ। ਪ੍ਰੋ. ਬ੍ਰਿਜ ਰਾਇ ਸਿੰਘ ਨੇ ਇਕ ਮੁਲਾਕਤ ਦੌਰਾਨ ਆਪਣੇ ਹਿੰਦੂ ਗੁਆਂਢੀਆਂ ਦੀ ਮਾਨਸਿਕਤਾ ਬਾਰੇ ਇਹ ਕਰੂਰ ਸੱਚ ਬੋਲਣ ਦੀ ਇਖ਼ਲਾਕੀ ਜੁਰਅਤ ਵਿਖਾਈ ਸੀ ਕਿ 'ਇਹ ਗੱਲ ਨਹੀਂ ਕਿ ਇਨ੍ਹਾਂ ਲੋਕਾਂ, ਭਾਵ ਮੇਰੇ ਗੁਆਂਢੀਆਂ ਨੇ ਸਿੱਖਾਂ ਨੂੰ ਆਪ ਹੀ ਮਾਰਨ ਪੈ ਜਾਣਾ ਸੀ। ਪਰ ਉਨ੍ਹਾਂ ਦੀ ਬੋਲ-ਬਾਣੀ ਤੇ ਉਨ੍ਹਾਂ ਦੇ ਵਤੀਰੇ ਵਿੱਚੋਂ ਇਕ ਹਿੰਸਾ ਸਾਫ਼ ਝਲਕਦੀ ਸੀ। ਇਹ ਅਹਿਸਾਸ ਕਿ 'ਅੱਛਾ ਹੂਆ! ਅੱਛੀ ਮਾਰ ਪੜੀ!' ਬਹੁਤ ਆਮ ਸੀ। ਇਸ ਤਰ੍ਹਾਂ ਉਹ ਲੋਕ (ਹਿੰਦੂ)

* ਹਿਟਲਰ ਦੀ ਉਚੇਚੀ ਖ਼ੁਫ਼ੀਆ ਜਥੇਬੰਦੀ।

ਵੀ, ਜੋ ਆਪਣੇ ਅਫ਼ਿਰਕੂ ਹੋਣ ਦਾ ਦਾਅਵਾ ਕਰਦੇ ਸਨ ਅਤੇ ਜੋ ਸਿੱਖਾਂ ਨਾਲ ਬਾਕਾਇਦਾ ਖਾਂਦੇ ਪੀਂਦੇ ਤੇ ਮੁਸਲਮਾਨਾਂ ਦੇ ਨਾਲ ਸਾਂਝਾ ਖੇਡਦੇ ਪਰਚਦੇ ਸਨ ਅਤੇ ਹੋਰਨਾਂ ਜਾਤਾਂ ਵਿਚ ਵਿਆਹ ਸ਼ਾਦੀਆਂ ਰਚਾਉਂਦੇ ਤੇ ਅਜਿਹਾ ਹੋਰ ਕਾਫ਼ੀ ਕੁੱਝ ਕਰਦੇ ਸਨ, ਉਹ ਵੀ ਇਸ ਦ੍ਰਿਸ਼ਟੀ ਤੋਂ ਫ਼ਿਰਕੂ ਹੀ ਸਨ।'[49] ਸੋ, ਕਾਤਲ ਭੀੜਾਂ ਨੇ ਹਿੰਦੂਆਂ ਵਜੋਂ ਸੋਚਿਆ, ਹਿੰਦੂਆਂ ਵਜੋਂ ਮਹਿਸੂਸ ਕੀਤਾ ਤੇ ਹਿੰਦੂਆਂ ਦੇ ਤੌਰ 'ਤੇ ਹੀ ਆਪਣਾ ਪ੍ਰਤਿਕਰਮ ਪ੍ਰਗਟਾਇਆ ਸੀ। ਜਿਨ੍ਹਾਂ ਨੂੰ ਮਾਰਿਆ ਜਾਂ ਸਾੜਿਆ ਗਿਆ ਸੀ, ਉਨ੍ਹਾਂ ਨੂੰ 'ਸਿੱਖ' ਹੋਣ ਕਰਕੇ ਹੀ ਮਾਰਿਆ/ਸਾੜਿਆ ਗਿਆ ਸੀ, ਕਿਸੇ ਵਿਚਾਰਧਾਰਾ ਜਾਂ ਰਾਜਸੀ ਧੜੇ ਕਰਕੇ ਨਹੀਂ। ਇਸ ਸੱਚਾਈ ਨੂੰ ਡਾ. ਹਰਿਭਜਨ ਸਿੰਘ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ, 'ਬਲਵਾ ਕਰਨ ਵਾਲੇ ਨਿਰੇ-ਪੁਰੇ ਬਲਵਈ ਨਹੀਂ ਸਨ, ਇਕ ਧਰਮ-ਵਿਸ਼ੇਸ਼ ਦੇ ਜੀ ਸਨ। ਤੇ ਦੂਸਰੇ ਧਰਮ-ਵਿਸ਼ੇਸ਼ ਦਾ ਜੀ ਹੋਣ ਕਾਰਨ ਹੀ ਉਹ ਮੇਰੀ ਤੇ ਮੇਰੇ ਜਿਹਿਆਂ ਦੀ ਤਲਾਸ਼ ਵਿਚ ਸਨ।'[50] ਇਸ ਕਰਕੇ ਇਹ ਗੱਲ ਸਮਝੇ ਤੇ ਕਹੇ ਬਿਨਾਂ ਕਿ ਕਾਤਲ 'ਹਿੰਦੂ' ਸਨ ਅਤੇ ਕਤਲ ਹੋਣ ਵਾਲੇ 'ਸਿੱਖ' ਸਨ, ਇਸ ਖ਼ੂਨੀ ਵਰਤਾਰੇ ਦੀ ਦਰੁਸਤ ਵਿਆਖਿਆ ਸੰਭਵ ਨਹੀਂ ਹੋ ਸਕਦੀ। ਫ਼ਿਰਕੂ ਸੋਚ ਜਾਂ ਤੰਗ ਫ਼ਿਰਕਾਪ੍ਰਸਤੀ ਨਾਲ ਇਸ ਦਾ ਕੋਈ ਵੀ ਵਾਸਤਾ ਨਹੀਂ ਹੈ। ਇਕ ਵਾਪਰ ਚੁੱਕੇ ਖ਼ੂਨੀ ਵਰਤਾਰੇ ਨੂੰ ਠੀਕ ਰੂਪ ਵਿਚ ਸਮਝਣ ਲਈ ਅਜਿਹਾ ਕਰਨਾ ਅਤਿਅੰਤ ਜ਼ਰੂਰੀ ਹੈ, ਤਾਂ ਜੋ ਅਜਿਹਾ ਗ਼ੈਰ-ਮਨੁੱਖੀ ਕਰਮ ਭਵਿੱਖ ਵਿਚ ਫਿਰ ਕਦੇ ਨਾ ਵਾਪਰੇ।

(7) **ਉਦਾਰਵਾਦੀ ਹਿੰਦੂ ਵਰਗ ਦਾ ਸੰਕਟ :** ਮਨੁੱਖੀ ਅਧਿਕਾਰਾਂ ਪ੍ਰਤਿ ਲਗਾਉ ਅਤੇ ਰਾਜ ਦੀ ਧਰਮ-ਨਿਰਲੇਪਤਾ (ਸੈਕੁਲਰਿਜ਼ਮ) ਵਿਚ ਗੂੜ੍ਹਾ ਵਿਸ਼ਵਾਸ, ਉਦਾਰਵਾਦੀ (ਲਿਬਰਲ) ਪਰੰਪਰਾ ਦੇ ਦੋ ਜੌੜੇ ਅੰਗ ਹਨ। ਇਸ ਕਰਕੇ ਭਾਰਤੀ ਸਮਾਜ ਅੰਦਰਲੇ ਹਕੀਕੀ ਲਿਬਰਲ ਤੱਤਾਂ ਨੇ ਦਿੱਲੀ ਤੇ ਹੋਰਨਾਂ ਥਾਵਾਂ 'ਤੇ ਸਿੱਖਾਂ ਦੇ ਸਮੂਹਿਕ ਕਤਲੇਆਮ ਵਿਰੁੱਧ ਤਿੱਖਾ ਸਰੋਕਾਰ ਪ੍ਰਗਟਾਇਆ। ਬਹੁਤ ਸਾਰੀਆਂ ਮਨੁੱਖੀ ਅਧਿਕਾਰ ਜਥੇਬੰਦੀਆਂ ਨੇ ਫ਼ੌਰੀ ਹਰਕਤ ਵਿਚ ਆਉਂਦੇ ਹੋਏ ਕਤਲੇਆਮ ਬਾਰੇ ਤਟਫਟ ਵੱਡੇ ਪੱਧਰ 'ਤੇ ਠੋਸ ਤੱਥ ਤੇ ਸਬੂਤ ਇਕੱਠੇ ਕੀਤੇ ਅਤੇ ਇਨ੍ਹਾਂ ਨੂੰ ਜਨਤਕ ਤੌਰ 'ਤੇ ਨਸ਼ਰ ਕੀਤਾ। ਇਸ ਵਰਗ ਨੇ ਜੂਨ 1984 ਵਿਚ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਉੱਤੇ ਕੀਤੇ ਗਏ ਫ਼ੌਜੀ ਹਮਲੇ ਨੂੰ ਵੀ ਭਾਵੇਂ ਪੂਰੀ ਤਰ੍ਹਾਂ ਦਰੁਸਤ ਤੇ ਵਾਜਬ ਨਹੀਂ ਸੀ ਮੰਨਿਆ ਅਤੇ ਇਸ ਦੇ ਲਈ ਇੰਦਰਾ ਗਾਂਧੀ ਦੀ ਕਰੜੀ ਨੁਕਤਾਚੀਨੀ ਕੀਤੀ ਸੀ, ਪਰੰਤੂ ਫਿਰ ਵੀ ਉਨ੍ਹਾਂ ਕੋਲ ਇਸ ਘਟਨਾ-ਕ੍ਰਮ ਦੀ ਇਕ, ਠੀਕ ਜਾਂ ਗ਼ਲਤ, ਵਿਆਖਿਆ ਜ਼ਰੂਰ ਸੀ। ਇਸ ਕਰਕੇ ਇਸ ਘਟਨਾ ਨੇ ਭਾਰਤ ਦੇ ਗ਼ੈਰ-ਸਿੱਖ ਲਿਬਰਲ ਤੱਤਾਂ ਲਈ ਏਨਾ ਵੱਡਾ ਤੇ ਗੰਭੀਰ ਸੰਕਟ ਖੜ੍ਹਾ ਨਹੀਂ ਸੀ ਕੀਤਾ। ਪਰ ਇੰਦਰਾ ਗਾਂਧੀ ਦੇ ਕਤਲ ਉਪਰੰਤ ਹੋਈ ਸਿੱਖ-ਵਿਰੋਧੀ ਸਮੂਹਿਕ ਹਿੰਸਾ ਦੀ ਉਨ੍ਹਾਂ ਕੋਲ ਕੋਈ ਵੀ ਢੁਕਵੀਂ ਤੇ ਜਚਣਹਾਰ ਵਿਆਖਿਆ ਨਹੀਂ ਸੀ। ਇਥੇ ਮਸਲਾ ਨਿਰਾ-ਪੁਰਾ ਹਕੂਮਤ ਜਾਂ ਰਾਜ ਦੇ ਵਹਿਸ਼ੀ ਹੋ ਜਾਣ ਦਾ ਨਹੀਂ ਸੀ ਰਿਹਾ। ਇਥੇ ਨਾਲ ਹੀ ਸਮਾਜ ਦਾ ਇਕ ਵਰਗ ਵੀ ਵਹਿਸ਼ਤ ਦੇ ਰਾਹ ਪੈ ਗਿਆ ਸੀ। ਇਹ ਵਰਗ ਭਾਵੇਂ 'ਕਾਂਗਰਸੀ' ਸੀ ਤੇ ਭਾਵੇਂ 'ਗੁੰਡਾ/ਲਫ਼ੰਗਾ' ਸੀ, ਪਰ ਉਹ ਨਿਸਚਿਤ ਤੌਰ 'ਤੇ ਹਿੰਦੂ ਸਮਾਜ ਦਾ ਹੀ ਅੰਗ ਸੀ। ਮਸਲਾ ਜੇਕਰ ਆਮ ਹਿੰਦੂ ਜਨਤਾ ਵੱਲੋਂ ਇਸ ਵਹਿਸ਼ੀਪੁਣੇ ਨੂੰ ਉਦਾਸੀਨ ਢੰਗ ਨਾਲ (in a passive way) 'ਸਹਿਣ ਕਰਨ' ਤਕ ਹੀ ਸੀਮਤ ਰਿਹਾ ਹੁੰਦਾ, ਫਿਰ ਵੀ ਇਸ ਦੀ ਵਿਆਖਿਆ ਕਰਨੀ ਏਨੀ ਮੁਸ਼ਕਲ ਨਹੀਂ ਹੋਣੀ ਸੀ। ਪਰ ਆਮ

ਹਿੰਦੂ ਜਨਤਾ ਨੇ ਇਨ੍ਹਾਂ ਵਹਿਸ਼ੀ ਜ਼ੁਲਮਾਂ ਨੂੰ 'ਸਹਿਣ ਕਰਨ' ਤੋਂ ਅੱਗੇ ਵਧ ਕੇ, ਇਸ ਨਾਲ ਆਪਣੀ, ਕਿਤੇ ਲੁਕਵੀਂ ਤੇ ਕਿਤੇ ਗੂੰਜਵੀਂ, ਸਹਿਮਤੀ ਪ੍ਰਗਟਾਈ ਸੀ; ਅਤੇ ਚੋਣਾਂ ਵੇਲੇ ਜਿਉਂ ਹੀ, ਤੇ ਜਦੋਂ ਕਦੇ ਵੀ, ਮੌਕਾ ਬਣਿਆ ਤਾਂ ਇਸ ਉੱਤੇ ਗੱਜ-ਵੱਜ ਕੇ ਪ੍ਰਵਾਨਗੀ ਦੀ ਮੋਹਰ ਲਾਉਣ ਤੋਂ ਉਕਾਈ ਨਹੀਂ ਕੀਤੀ ਸੀ। ਇਸ ਕਰਕੇ ਗੱਲ ਸਿਰਫ਼ ਪ੍ਰਸ਼ਾਸਨ ਜਾਂ ਪੁਲੀਸ ਦੁਆਰਾ ਦੋਸ਼ੀਆਂ/ਹਤਿਆਰਿਆਂ ਦੀ ਹਿਫ਼ਾਜ਼ਤ ਕਰਨ ਤਕ ਹੀ ਸੀਮਤ ਨਹੀਂ ਰਹੀ ਸੀ। ਜੁਰਮ ਕਰਨ ਤੋਂ ਲੈ ਕੇ ਜੁਰਮਾਂ ਉੱਤੇ ਪਰਦਾ ਪਾਉਣ, ਅਤੇ ਮੁਜਰਿਮਾਂ ਨੂੰ ਢਾਲ ਮੁਹੱਈਆ ਕਰਨ ਤਕ ਦੇ ਸਮੁੱਚੇ ਅਮਲ ਅੰਦਰ ਹਿੰਦੂ ਸਮਾਜ ਦੀ ਸਰਗਰਮ ਤੇ ਨੰਗੀ ਹਮਾਇਤ ਇਕ ਜਿਉਂਦੀ-ਜਾਗਦੀ ਹਕੀਕਤ ਹੈ। ਇਸ 'ਚੋਂ ਦੋ ਨਿਰਣੇ ਸਵੈ-ਪ੍ਰਮਾਣਤ ਹੋ ਜਾਂਦੇ ਹਨ। ਇਕ ਇਹ ਕਿ ਨਵੰਬਰ ਚੁਰਾਸੀ ਦੀ ਸਿੱਖ ਵਿਰੋਧੀ ਸਮੂਹਿਕ ਹਿੰਸਾ ਦੀ ਰੋਸ਼ਨੀ ਵਿਚ ਵੇਖਿਆਂ, ਭਾਰਤੀ ਹਕੂਮਤ ਜਾਂ ਪ੍ਰਸ਼ਾਸਨ ਅਤੇ ਜਾਂ ਰਾਜ (ਸਟੇਟ) ਦਾ ਸਿਰਫ਼ ਵਹਿਸ਼ੀਪੁਣਾ ਹੀ ਉਜਾਗਰ ਨਹੀਂ ਹੋਇਆ, ਨਾਲ ਹੀ ਉਸ ਦੀ ਫ਼ਿਰਕੂ ਖ਼ਸਲਤ ਵੀ ਬਰਾਬਰ ਉੱਘੜਵੇਂ ਰੂਪ ਵਿਚ ਬੇਪਰਦ ਹੋ ਗਈ ਹੈ। ਦੂਜਾ, ਭਾਰਤੀ ਹਾਕਮਾਂ ਦਾ ਸਿੱਖਾਂ ਪ੍ਰਤਿ ਧਾਰਨ ਕੀਤਾ ਗਿਆ ਉੱਘੜਵਾਂ ਫ਼ਿਰਕੂ ਤੇ ਫ਼ਾਸ਼ੀ ਵਤੀਰਾ ਹਿੰਦੂ ਸਮਾਜ ਕੋਲੋਂ ਲੁਕਿਆ ਹੋਇਆ ਨਹੀਂ ਸੀ। ਉਹ ਇਸ ਤੋਂ ਪੂਰੀ ਤਰ੍ਹਾਂ ਬਾਖ਼ਬਰ ਸੀ। ਉਸ ਨੇ ਭਾਰਤੀ ਰਾਜ ਤੇ ਹਾਕਮਾਂ ਦੇ ਸਮੁੱਚੇ ਸਿੱਖ-ਵਿਰੋਧੀ ਫ਼ਿਰਕੂ-ਫ਼ਾਸ਼ੀ ਕਦਮਾਂ ਤੇ ਅਮਲਾਂ ਨਾਲ ਆਪਣੀ ਪੂਰਨ ਸਹਿਮਤੀ ਜਤਾਈ, ਅਤੇ ਜਦੋਂ ਹੀ ਮੌਕਾ ਆਇਆ ਤਾਂ (ਕਤਲੇਆਮ ਦੇ ਮੌਕੇ, ਤੇ ਉਸ ਦੇ ਉਪਰੰਤ ਇਕ ਤੋਂ ਬਾਅਦ ਦੂਜੀਆਂ ਚੋਣਾਂ ਦੇ ਦੌਰਾਨ, ਲਗਾਤਾਰ ਤੇ ਅਡੋਲਤਾ ਦੇ ਨਾਲ) ਇਸ ਨੂੰ ਆਪਣੀ ਪੂਰੀ ਤੇ ਸਰਗਰਮ ਹਮਾਇਤ ਜੁਟਾਈ।

ਇਸ ਤਰ੍ਹਾਂ, ਇਸ ਵਰਤਾਰੇ ਦੇ ਇਸ ਉੱਘੜਵੇਂ ਫ਼ਿਰਕੂ ਖ਼ਾਸੇ ਨੇ ਲਿਬਰਲ ਹਿੰਦੂ ਵਰਗ ਸਾਹਮਣੇ ਇਕ ਵੱਡਾ ਭਾਰੀ ਸੰਕਟ ਖੜ੍ਹਾ ਕਰ ਦਿੱਤਾ ਸੀ। ਇਸ ਨਾਲ ਭਾਰਤੀ ਰਾਜ ਤੇ ਸਮਾਜ ਬਾਰੇ ਉਨ੍ਹਾਂ ਦੇ ਮੂਲ ਵਿਸ਼ਵਾਸਾਂ ਦੀਆਂ ਬੁਨਿਆਦਾਂ ਹਿੱਲ ਗਈਆਂ ਸਨ। ਉਹ ਭਾਰਤੀ ਰਾਜ ਨੂੰ ਇਕ ਧਰਮ-ਨਿਰਪੱਖ ਰਾਜ ਮੰਨ ਕੇ ਚੱਲ ਰਹੇ ਸਨ। ਉਨ੍ਹਾਂ ਦਾ ਭਾਰਤੀ ਸਮਾਜ ਜਾਂ ਭਾਰਤ ਦੇ ਲੋਕਾਂ ਦੀਆਂ ਅਫ਼ਿਰਕੂ ਮਾਨਤਾਵਾਂ ਵਿਚ ਗੂੜ੍ਹਾ ਵਿਸ਼ਵਾਸ ਬਣਿਆ ਹੋਇਆ ਹੈ। ਇਹ ਉਨ੍ਹਾਂ ਦੇ ਖ਼ਾਸੋ-ਖ਼ਾਸ (ਲਿਬਰਲ) ਨਜ਼ਰੀਏ ਦੀ ਗੱਲ ਹੈ। ਉਹ ਬਾਹਰਮੁਖੀ ਹਕੀਕਤ ਨੂੰ ਆਪਣੇ ਇਸ ਅੰਤਰਮੁਖੀ ਨਜ਼ਰੀਏ ਅਨੁਸਾਰ ਹੀ ਵੇਖਣ ਦੀ ਰੁਚੀ ਤੇ ਜ਼ੋਰਦਾਰ ਇੱਛਾ ਪਾਲ ਕੇ ਚੱਲਦੇ ਹਨ। ਆਪਣੇ ਇਸ ਵਿਸ਼ਵਾਸ ਨੂੰ ਉਹ ਕਿਸੇ ਵੀ ਸੂਰਤ ਝੂਠਾ ਸਿੱਧ ਹੋਇਆ ਵੇਖ ਜਰ ਨਹੀਂ ਸਕਦੇ। ਇਸ ਕਰਕੇ ਨਵੰਬਰ ਚੁਰਾਸੀ ਦੇ ਕਤਲੇਆਮ ਨੇ ਉਨ੍ਹਾਂ ਦੇ ਸਾਹਮਣੇ ਇਕ ਕਸੂਤੀ ਤੇ ਮੁਸ਼ਕਲ ਹਾਲਤ ਪੈਦਾ ਕਰ ਦਿੱਤੀ ਸੀ। ਇਕ ਪਾਸੇ ਉਨ੍ਹਾਂ ਸਾਹਮਣੇ ਨੰਗਾ ਤੇ ਕਰੂਰ ਯਥਾਰਥ ਸੀ, ਜਿਸ ਨੂੰ ਕੁਲਦੀਪ ਨਈਅਰ ਨੇ ਇਸ ਤਰ੍ਹਾਂ ਬਿਆਨ ਕੀਤਾ ਸੀ : 'ਸ਼੍ਰੀਮਤੀ ਇੰਦਰਾ ਗਾਂਧੀ ਦੀ ਹੱਤਿਆ ਤੋਂ ਪਿੱਛੋਂ ਦਿੱਲੀ, ਕਾਨ੍ਹਪੁਰ, ਧਨਬਾਦ, ਬੋਕਾਰੋ, ਜੱਬਲਪੁਰ ਤੇ ਹੋਰ ਸ਼ਹਿਰਾਂ ਵਿਚ ਜੋ ਕੁੱਝ ਹਿੰਦੂਆਂ ਨੇ ਕੀਤਾ ਹੈ, ਉਸ 'ਤੇ ਮੈਨੂੰ ਸ਼ਰਮ ਆ ਰਹੀ ਹੈ। ਕੀ ਭਾਰਤ ਸੈਕੂਲਰ ਹੈ ? ਨਹੀਂ। ਮੇਰਾ ਵਿਸ਼ਵਾਸ ਟੁੱਟ ਗਿਆ ਹੈ।'[51] ਭਾਰਤੀ ਰਾਜ ਦੀ ਹਕੀਕਤ ਬਾਰੇ ਕੁਲਦੀਪ ਨਈਅਰ ਦੁਆਰਾ ਕੀਤਾ ਗਿਆ ਇਹ ਇਕਬਾਲ ਇਕਦਮ ਖਰਾ ਸੀ। ਪਰ ਨਾਲ ਹੀ ਹਿੰਦੂ ਲਿਬਰਲ ਵਰਗ ਲਈ ਆਪਣੇ ਵਿਸ਼ਵਾਸਾਂ ਤੇ ਧਾਰਨਾਵਾਂ ਨੂੰ ਤਿਆਗਣਾ ਇੰਨਾ ਆਸਾਨ ਕੰਮ ਨਹੀਂ ਸੀ। ਇਸ ਕਰਕੇ ਉਨ੍ਹਾਂ ਦੇ ਪ੍ਰਤਿਕਰਮ ਵਿਚ ਦੋਨੋਂ ਅੰਸ਼ ਸ਼ਾਮਿਲ ਸਨ। ਇਕ ਪਾਸੇ

ਤਾਂ ਉਨ੍ਹਾਂ ਨੇ ਇਸ ਘੋਰ ਅਨਰਥ ਨੂੰ ਨਿੰਦਣ ਤੇ ਇਨਸਾਫ਼ ਲਈ ਜੂਝਣ ਦਾ ਖਰਾ ਮਾਨਵਵਾਦੀ ਪੈਂਤੜਾ ਤੇ ਰੁਖ਼ ਅਖ਼ਤਿਆਰ ਕਰ ਲਿਆ ਸੀ; ਪਰ ਨਾਲ ਹੀ, ਦੂਜੇ ਪਾਸੇ, ਸੈਕੁਲਰਿਜ਼ਮ ਵਿਚ ਆਪਣੇ, ਤੇ ਨਾਲ ਹੀ ਲੋਕਾਂ ਦੇ ਵੀ, ਵਿਸ਼ਵਾਸ ਨੂੰ ਠੁੰਮ੍ਹਣਾ ਦੇਣ ਦੀ ਲੋੜ ਤੇ ਮਜਬੂਰੀ ਵਿੱਚੋਂ ਦਰਪੇਸ਼ ਵਰਤਾਰੇ ਦੀ ਅੱਧੀ ਸੱਚੀ ਤੇ ਅੱਧੀ ਝੂਠੀ ਵਿਆਖਿਆ ਦੇਣ ਦਾ ਦਸਤੂਰ ਅਪਣਾ ਲਿਆ ਸੀ। ਪਹਿਲੀ ਕਿਸਮ ਦਾ ਪ੍ਰਤਿਕਰਮ ਸ਼ੁੱਧ ਤੇ ਸੱਚੇ ਨੈਤਿਕ ਸਰੋਕਾਰ ਵਿੱਚੋਂ ਉਪਜਿਆ ਸੀ, ਜਦ ਕਿ ਮਗਰਲੀ ਕਿਸਮ ਦਾ ਪੈਂਤੜਾ ਰਾਜਸੀ ਸਰੋਕਾਰਾਂ ਨਾਲ ਉਲਝਿਆ ਹੋਇਆ ਸੀ। ਉਹ ਨਹੀਂ ਸੀ ਚਾਹੁੰਦੇ ਕਿ ਮਸਲਾ ਹਿੰਦੂਆਂ ਤੇ ਸਿੱਖਾਂ ਦਾ ਬਣੇ। ਉਨ੍ਹਾਂ ਨੂੰ ਇਹ ਗੱਲ ਵਾਪਰ ਚੁੱਕੇ ਖ਼ੂਨੀ ਵਰਤਾਰੇ ਤੋਂ ਵੀ ਵਧੇਰੇ ਡਰਾਉਣੀ ਲੱਗਦੀ ਸੀ। ਇਸ ਨਾਲ ਹਿੰਦੂ ਲਿਬਰਲ ਵਰਗ ਦਾ ਸੰਕਟ ਹੋਰ ਗੁੰਲਝਦਾਰ ਹੋ ਗਿਆ ਸੀ। 'ਸਿਟੀਜ਼ਨਜ਼ ਫ਼ਾਰ ਡੈਮੋਕਰੇਸੀ' ਨਾਂ ਦੀ ਜਮਹੂਰੀ ਸੰਸਥਾ ਵੱਲੋਂ ਜਨਵਰੀ 1985 ਵਿਚ ਦਿੱਲੀ ਕਤਲੇਆਮ ਬਾਰੇ ਜਾਰੀ ਕੀਤੀ ਗਈ ਰਿਪੋਰਟ *(Report To The Nation : Truth About Delhi Violence)* ਵਿੱਚੋਂ ਇਹ ਸੰਕਟ ਸਾਫ਼ ਤੌਰ 'ਤੇ ਰੂਪਮਾਨ ਹੁੰਦਾ ਹੈ। ਇਸ ਰਿਪੋਰਟ, ਤੇ ਇਸ ਰਿਪੋਰਟ ਦੀ ਜਸਟਿਸ ਤਾਰਕੁੰਡੇ ਦੁਆਰਾ ਲਿਖੀ ਗਈ ਭੂਮਿਕਾ, ਵਿਚ ਸਾਰਾ ਜ਼ੋਰ ਇਹ ਵਿਖਾਉਣ ਤੇ ਸਿੱਧ ਕਰਨ ਉੱਤੇ ਲੱਗ ਗਿਆ ਸੀ ਕਿ ਇਹ ਹਿੰਸਾ 'ਫ਼ਿਰਕੂ' ਨਹੀਂ ਸੀ।[52] ਰਿਪੋਰਟ ਦੇ ਲੇਖਕਾਂ ਦਾ ਤਰਕ ਸੀ ਕਿ 'ਹਿੰਸਾ ਅੰਦਰ ਕੁੱਝ ਫ਼ਿਰਕੂ ਅੰਸ਼ ਜ਼ਰੂਰ ਸੀ ਪਰ ਇਸ ਨੂੰ ਫ਼ਿਰਕੂ ਦੰਗਿਆਂ ਦਾ ਨਾਂ ਦੇਣਾ ਮੁਸ਼ਕਲ ਸੀ।' ਹਿੰਸਾ ਦੇ ਫ਼ਿਰਕੂ ਖ਼ਾਸੇ ਨੂੰ ਝੁਠਲਾਉਣ ਲਈ ਲੇਖਕਾਂ ਨੇ ਰਿਪੋਰਟ ਵਿਚ ਇਹ ਵਿਖਾਉਣ ਤੇ ਸਿੱਧ ਕਰਨ ਉੱਤੇ ਪੂਰਾ ਜ਼ੋਰ ਲਾ ਦਿੱਤਾ ਸੀ ਕਿ ਹਿੰਸਾ ਦਾ ਸਾਰਾ ਮੰਜ਼ਰ ਕਾਂਗਰਸ ਪਾਰਟੀ ਨੇ ਰਚਿਆ ਸੀ। ਪਰ ਹਿੰਸਾ ਨੂੰ ਕਾਂਗਰਸ ਪਾਰਟੀ ਦੁਆਰਾ ਜਥੇਬੰਦ ਕੀਤੇ ਜਾਣ ਦੇ ਤੱਥ ਅਤੇ ਦਲੀਲ ਨਾਲ ਸਵੈ-ਸਿੱਧ ਹੀ ਇਹ ਗੱਲ ਸਾਬਤ ਨਹੀਂ ਹੋ ਜਾਂਦੀ ਕਿ ਹਿੰਸਾ ਫ਼ਿਰਕੂ ਨਹੀਂ ਸੀ। ਇਹ ਦੋਨੋਂ ਹੀ ਗੱਲਾਂ ਇੱਕੋ ਮੌਕੇ ਬਰਾਬਰ ਸਹੀ ਸਨ। ਇਹ ਫ਼ਿਰਕੂ ਕਤਲੇਆਮ ਸੀ ਜਿਸ ਨੂੰ ਮੁੱਖ ਰੂਪ ਵਿਚ ਕਾਂਗਰਸ ਪਾਰਟੀ ਨੇ ਜਥੇਬੰਦ ਕੀਤਾ ਸੀ ਤੇ ਜਿਸ ਨੂੰ ਪ੍ਰਸ਼ਾਸਨ ਦੀ ਪੂਰਨ ਸ਼ਹਿ ਤੇ ਹਮਾਇਤ ਹਾਸਲ ਸੀ, ਅਤੇ ਹਿੰਦੂ ਸਮਾਜ ਨੇ ਜਿਸ ਉੱਤੇ ਆਪਣੀ ਪ੍ਰਵਾਨਗੀ ਦੀ ਮੋਹਰ ਲਾਈ ਸੀ।

ਇਸ ਗੱਲ ਵਿਚ ਰਤੀ ਵੀ ਕੋਈ ਸ਼ੱਕ ਨਹੀਂ ਹੈ ਕਿ ਨਵੰਬਰ ਚੁਰਾਸੀ ਦੇ ਕਤਲੇਆਮ ਨੇ ਹਿੰਦੂ ਸਮਾਜ ਅੰਦਰਲੇ ਕੁੱਝ ਕੁ ਰੋਸ਼ਨ-ਜ਼ਮੀਰ ਤੱਤਾਂ ਅੰਦਰ ਰੋਸ ਤੇ ਗ਼ੁੱਸੇ ਦੇ ਤਿੱਖੇ ਭਾਵ ਪੈਦਾ ਕਰ ਦਿੱਤੇ ਸਨ, ਅਤੇ ਉਨ੍ਹਾਂ ਵਿੱਚੋਂ ਕਾਫ਼ੀ ਸਾਰੇ ਲੋਕਾਂ ਨੇ ਕਤਲੇਆਮ ਦੇ ਦੌਰਾਨ ਤੇ ਉਸ ਤੋਂ ਬਾਅਦ ਪੀੜਤ ਸਿੱਖ ਭਾਈਚਾਰੇ ਦੇ ਦੁੱਖਾਂ ਵਿਚ ਭਾਈਵਾਲ ਬਣਨ ਅਤੇ ਉਨ੍ਹਾਂ ਦੀ ਹਰ ਤਰੀਕੇ ਨਾਲ ਮੱਦਦ ਕਰਨ ਦਾ ਮਾਨਵਵਾਦੀ ਫ਼ਰਜ਼ ਨਿਭਾਇਆ ਸੀ। ਉਨ੍ਹਾਂ ਦਾ ਇਹ ਕਰਮ, ਬਿਨਾਂ ਸ਼ੱਕ, ਸੁਆਗਤਯੋਗ ਤੇ ਸ਼ਲਾਘਾ ਦਾ ਹੱਕਦਾਰ ਹੈ। ਪਰ ਇਸ ਮਾਮਲੇ ਵਿਚ ਦੋ ਤੱਥਾਂ ਨੂੰ ਧਿਆਨ ਵਿਚ ਰੱਖਣਾ ਜ਼ਰੂਰੀ ਹੈ। ਇਕ ਤਾਂ ਅਜਿਹੇ ਰੋਸ਼ਨ-ਜ਼ਮੀਰ ਲੋਕਾਂ ਦੀ ਗਿਣਤੀ ਮੂਲੋਂ ਹੀ ਥੋੜ੍ਹੀ, ਆਟੇ ਵਿਚ ਲੂਣ ਮਾਤਰ ਹੀ ਸੀ। ਦੂਜਾ, ਉਨ੍ਹਾਂ ਦਾ ਇਹ ਕਰਮ ਮੂਲ ਰੂਪ ਵਿਚ ਸੁਆਗਤਯੋਗ ਤੇ ਹਾਂ-ਪੱਖੀ ਹੋਣ ਦੇ ਬਾਵਜੂਦ ਨਿਰੋਲ ਮਾਨਵੀ ਅਥਵਾ ਨੈਤਿਕ ਸਰੋਕਾਰਾਂ ਤੋਂ ਨਿਰਧਾਰਤ ਨਹੀਂ ਸੀ ਹੋਇਆ। ਇਸ ਵਿਚ ਰਾਜਸੀ ਸਰੋਕਾਰਾਂ ਦਾ ਤਾਕਤਵਰ ਅੰਸ਼ ਰਲਿਆ ਹੋਇਆ ਸੀ। ਸਿੱਖਾਂ ਨਾਲ ਹਮਦਰਦੀ ਪ੍ਰਗਟਾਉਣ ਤੇ ਉਨ੍ਹਾਂ ਦੇ ਹੱਕ ਵਿਚ 'ਹਾਅ ਦਾ ਨਾਹਰਾ' ਮਾਰਨ ਵਾਲੇ ਕਾਫ਼ੀ

ਸਾਰੇ ਹਿੰਦੂ ਜਾਂ ਗ਼ੈਰ-ਸਿਖ ਲੋਕ ਰਾਜਸੀ ਤੌਰ 'ਤੇ ਸਿੱਖਾਂ ਦੀਆਂ ਬਹੁਤ ਸਾਰੀਆਂ ਮੰਗਾਂ ਤੇ ਪੁਜ਼ੀਸ਼ਨਾਂ ਨਾਲ ਸੰਮਤੀ ਨਹੀਂ ਰੱਖਦੇ ਸਨ। ਉਹ ਸਿੱਖਾਂ ਵੱਲੋਂ ਆਪਣੀ ਵੱਖਰੀ ਪਛਾਣ ਦਾ ਦਾਅਵਾ ਕਰਨ ਅਤੇ ਇਸ ਉੱਤੇ ਵਧਵਾਂ ਜ਼ੋਰ ਦਿੱਤੇ ਜਾਣ ਨੂੰ ਦਿਲੋਂ ਪਸੰਦ ਨਹੀਂ ਕਰਦੇ ਸਨ। ਸਿੱਖ ਵਿਰੋਧੀ ਹਿੰਸਾ ਨੂੰ ਉਹ ਮਾਨਵੀ ਪੱਖ ਤੋਂ ਤਾਂ ਗ਼ਲਤ ਮੰਨਦੇ ਹੀ ਸਨ, ਨਾਲ ਹੀ ਉਹ ਇਸ ਨੂੰ ਰਾਜਸੀ ਤੌਰ 'ਤੇ ਵੀ ਬੇਹੱਦ ਹਾਨੀਕਾਰਕ ਸਮਝਦੇ ਸਨ। ਉਨ੍ਹਾਂ ਨੂੰ ਡਰ ਸੀ ਕਿ ਇਸ ਨਾਲ ਸਿੱਖਾਂ ਅੰਦਰ ਬੇਗਾਨਗੀ ਤੇ ਅਲਹਿਦਗੀ ਦੀਆਂ ਭਾਵਨਾਵਾਂ ਜ਼ੋਰ ਫੜ ਜਾਣਗੀਆਂ ਅਤੇ ਉਹ 'ਭਿੰਡਰਾਂਵਾਲੇ ਦੀ ਵਿਚਾਰਧਾਰਾ' ਵੱਲ ਉਲਰ ਪੈਣਗੇ। ਮਾਨਵੀ ਸਰੋਕਾਰਾਂ ਦੇ ਨਾਲ ਹੀ ਉਨ੍ਹਾਂ ਨੇ ਇਸ ਰਾਜਸੀ ਫ਼ਿਕਰ ਵਿੱਚੋਂ ਵੀ ਸਿੱਖਾਂ ਨਾਲ ਹਮਦਰਦੀ ਜਤਾਉਣ ਅਤੇ ਉਨ੍ਹਾਂ ਦੀ ਹਮਾਇਤ ਤੇ ਮੱਦਦ ਕਰਨ ਦਾ ਪੈਂਤੜਾ ਧਾਰਨ ਕੀਤਾ ਸੀ। ਉਨ੍ਹਾਂ ਦੇ ਸਮੁੱਚੇ ਕੰਮ-ਕਾਰ ਤੇ ਬੋਲ-ਚਾਲ ਵਿੱਚੋਂ ਇਸ ਅੰਸ਼ ਨੂੰ ਸਾਫ਼ ਪਛਾਣਿਆ ਜਾ ਸਕਦਾ ਹੈ।

ਇਸ ਰੋਸ਼ਨੀ ਵਿਚ, ਹਿੰਦੂ ਸਮਾਜ ਵਿੱਚੋਂ ਸਿੱਖਾਂ ਨਾਲ ਹਮਦਰਦੀ ਜਤਾਉਣ ਵਾਲੇ ਲੋਕਾਂ ਨੂੰ ਦੋ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ। ਇਕ ਉਹ ਸਨ ਜੋ ਮਾਨਵੀ ਸਰੋਕਾਰਾਂ ਨਾਲੋਂ ਵੱਧ ਰਾਜਸੀ ਸਰੋਕਾਰਾਂ ਵਿੱਚੋਂ ਸਰਗਰਮ ਹੋਏ ਸਨ। ਕ੍ਰਿਸ਼ਨ ਕਾਂਤ, ਇੰਦਰ ਕੁਮਾਰ ਗੁਜਰਾਲ ਤੇ ਕੁਲਦੀਪ ਨਈਅਰ ਵਰਗੇ ਲੋਕਾਂ ਨੂੰ ਇਸ ਵਰਗ ਵਿਚ ਸ਼ਾਮਿਲ ਕੀਤਾ ਜਾ ਸਕਦਾ ਹੈ। ਇਨ੍ਹਾਂ ਵਿੱਚੋਂ ਕੁੱਝ ਨੇ ਤਾਂ ਸਿੱਖਾਂ ਦੇ ਕਤਲੇਆਮ ਦੀ ਨਿੰਦਿਆ ਮਹਿਜ਼ ਆਪਣਾ 'ਅਕਸ' ਬਚਾ ਕੇ ਰੱਖਣ ਲਈ ਹੀ ਕੀਤੀ ਸੀ। ਧੁਰ ਦਿਲੋਂ ਉਹ 'ਸਿੱਖਾਂ ਦੀ ਸੁਰਤ ਟਿਕਾਣੇ ਲਿਆਉਣ' ਦੀ ਸੋਚ ਤੇ ਧਾਰਨਾ ਨਾਲ ਬਹੁਤੀ ਅਸੰਮਤੀ ਨਹੀਂ ਰੱਖਦੇ ਸਨ। ਇਸ ਕਰਕੇ ਉਨ੍ਹਾਂ ਨੇ ਜੋ ਕੋਈ, ਤੇ ਜਿੰਨੀ ਵੀ, ਸਰਗਰਮੀ ਕੀਤੀ, ਉਹ ਵਿਖਾਵੇ ਲਈ ਕੀਤੀ ਸੀ। ਪਰ ਇਸ ਦੇ ਉਲਟ ਕੁੱਝ ਅਜਿਹੀਆਂ ਨੇਕ ਰੂਹਾਂ ਵੀ ਸਨ ਜਿਨ੍ਹਾਂ ਨੇ ਜੋ ਵੀ ਕੀਤਾ, ਸ਼ੁੱਧ ਤੇ ਸੱਚੀ ਮਨੁੱਖੀ ਭਾਵਨਾ 'ਚੋਂ ਕੀਤਾ, ਭਾਵੇਂ ਕਿ ਉਨ੍ਹਾਂ ਦੀ ਸੰਖਿਆ ਮੂਲੋਂ ਹੀ ਥੋੜ੍ਹੀ ਸੀ।*

ਆਪਣੀ ਹੀ ਕੌਮ ਵੱਲੋਂ ਕਿਸੇ ਦੂਸਰੀ ਕੌਮ ਉੱਤੇ ਢਾਹੇ ਜਾ ਰਹੇ ਅੱਤ ਦਰਜੇ ਦੇ ਵਹਿਸ਼ੀ ਜ਼ੁਲਮਾਂ ਵਿਰੁੱਧ ਮਨੁੱਖੀ ਜ਼ਮੀਰ ਦੀ ਆਵਾਜ਼ ਬੁਲੰਦ ਕਰਨ ਦੀ ਸਭ ਨਾਲੋਂ ਉਤਸ਼ਾਹਪੂਰਨ ਉਦਾਹਰਣ ਅਮਰੀਕੀ ਫ਼ਿਲਮ ਅਦਾਕਾਰਾ ਸੂਜ਼ਨ ਸੋਂਤਾਗ (Susan Sontag) ਦੀ ਹੈ। ਸੱਠਵਿਆਂ ਦੇ ਦਹਾਕੇ ਵਿਚ ਜਦ ਅਮਰੀਕੀ ਸਾਮਰਾਜੀਆਂ ਨੇ ਵੀਅਤਨਾਮ ਅੰਦਰ ਜ਼ੁਲਮਾਂ ਦੀ ਹੱਦ ਮੁਕਾ ਦਿੱਤੀ ਸੀ ਤਾਂ ਹਾਲੀਵੁੱਡ ਦੀ ਇਕ ਚੋਟੀ ਦੀ ਫ਼ਿਲਮ ਅਦਾਕਾਰਾ, ਵਿਦਵਾਨ, ਸਾਹਿਤਕਾਰ ਤੇ ਸਮਾਜ-ਸੇਵਿਕਾ ਸੂਜ਼ਨ ਸੋਂਤਾਗ ਨੇ ਵਰ੍ਹਦੀ ਜੰਗ ਦੇ ਦੌਰਾਨ ਵੀਅਤਨਾਮ ਦੀ ਰਾਜਧਾਨੀ ਹੈਨੋਈ ਦਾ ਦੌਰਾ ਕੀਤਾ ਸੀ ਅਤੇ ਉਥੇ ਅਮਰੀਕੀ ਜ਼ੁਲਮਾਂ ਦੀ ਘਿਨਾਉਣੀ ਤਸਵੀਰ ਵੇਖਣ ਤੋਂ ਬਾਅਦ ਗ਼ੁੱਸੇ ਵਿਚ

---

* ਕੁੱਝ ਕੁ ਹਿੰਦੂਆਂ ਵੱਲੋਂ ਸਿੱਖਾਂ ਦੇ ਹੱਕ ਵਿਚ ਹਾਅ ਦਾ ਨਾਹਰਾ ਬੁਲੰਦ ਕਰਨ ਦੇ ਤੱਥ ਨਾਲ, ਕਤਲੇਆਮ ਦੌਰਾਨ ਹਿੰਦੂ ਵਰਗ ਦੁਆਰਾ ਸਮੂਹਿਕ ਪੱਧਰ 'ਤੇ ਨਿਭਾਈ ਗਈ ਦੋਸ਼ਪੂਰਨ ਭੂਮਿਕਾ ਦੇ ਕੌੜੇ ਸੱਚ ਨੂੰ ਨਹੀਂ ਝੁਠਲਾਇਆ ਜਾ ਸਕਦਾ। ਕਿਸੇ ਵਰਤਾਰੇ ਦਾ ਦਰੁਸਤ ਵਿਸ਼ਲੇਸ਼ਣ ਕਰਨ ਲਈ ਉਸ ਵਰਤਾਰੇ ਦੇ ਸਮੁੱਚੇ ਅਮਲ ਦੌਰਾਨ ਵਾਪਰੀਆਂ ਇਕਾ-ਦੁੱਕਾ ਘਟਨਾਵਾਂ (exception) ਨੂੰ ਆਧਾਰ ਬਣਾਉਣਾ ਠੀਕ ਨਹੀਂ ਹੁੰਦਾ। ਇਕਾ-ਦੁੱਕਾ ਘਟਨਾਵਾਂ (exception) ਨੂੰ ਉਸ ਵਰਤਾਰੇ ਦਾ ਆਮ ਸੱਚ (rule) ਸਮਝ ਲੈਣਾ, ਅਟੱਲ ਰੂਪ ਵਿਚ, ਗ਼ਲਤ ਨਿਰਣਿਆਂ ਵੱਲ ਲੈ ਜਾਂਦਾ ਹੈ। (*See also* Daniel Jonah Goldhagen, *Hitler's Willing Executioners : Ordinary Germans and the Holocaust,* p. 47)

ਆ ਕੇ ਆਪਣੀ ਸਾਰੀ ਗੋਰੀ ਨਸਲ ਨੂੰ ਹੀ ਤਿੱਖੀ ਗਾਲ੍ਹ ਕੱਢ ਮਾਰੀ ਸੀ। ਉਸ ਨੇ ਕਿਹਾ ਸੀ ਕਿ 'ਗੋਰੀ ਨਸਲ ਮਨੁੱਖੀ ਇਤਿਹਾਸ ਦਾ ਕੈਂਸਰ ਹੈ।' ਵੀਅਤਨਾਮ ਅੰਦਰ ਅਮਰੀਕਾ ਵੱਲੋਂ ਕੀਤੇ ਜਾ ਰਹੇ ਭਿਆਨਕ ਜ਼ੁਲਮਾਂ ਨੂੰ ਵੇਖਦੇ ਹੋਏ ਸੁਜ਼ਨ ਸੌਂਤਾਗ ਦਾ ਏਦੂੰ ਘੱਟ ਗੱਲ ਕਹਿਣ ਨਾਲ ਗੁਜ਼ਾਰਾ ਨਹੀਂ ਸੀ ਹੋਣਾ। ਨਵੰਬਰ ਚੁਰਾਸੀ ਦੇ ਕਤਲੇਆਮ ਤੋਂ ਬਾਅਦ ਹਿੰਦੂ ਸਮਾਜ ਦੇ ਅੰਦਰੋਂ ਏਸ ਪਾਏ ਦੀ ਆਵਾਜ਼ ਤਾਂ ਨਹੀਂ ਉੱਠੀ ਪਰ ਕੁੱਝ ਆਵਾਜ਼ਾਂ ਇਸ ਦੇ ਨੇੜੇ ਤੇੜੇ ਜ਼ਰੂਰ ਪਹੁੰਚੀਆਂ ਸਨ। ਮੀਤਾ ਬੋਸ, ਜਿਸ ਨੇ ਪੀੜਤ ਸਿੱਖ ਭਾਈਚਾਰੇ ਲਈ ਅਥਾਹ ਲਗਨ ਤੇ ਸਿਦਕ ਨਾਲ ਕੰਮ ਕੀਤਾ ਸੀ, ਨੇ ਬਾਅਦ ਵਿਚ ਇਕ ਮੁਲਾਕਾਤ ਅੰਦਰ ਪੂਰੇ ਜਜ਼ਬੇ ਨਾਲ ਇਹ ਗੱਲ ਕਹੀ ਸੀ ਕਿ ਸਿੱਖਾਂ ਬਾਰੇ ਤਾਂ ਪੱਕ ਨਾਲ ਨਹੀਂ ਕਿਹਾ ਜਾ ਸਕਦਾ ਕਿ ਇੰਨਾ ਸਾਰਾ ਜ਼ੁਲਮ ਤੇ ਅਪਮਾਨ ਭੋਗਣ ਤੋਂ ਬਾਅਦ ਉਹ ਹੁਣ ਕੀ ਸੋਚਦੇ ਹਨ 'ਪਰ ਜੇਕਰ ਮੈਂ ਸਿੱਖ ਹੁੰਦੀ ਤਾਂ (ਇਹ ਸਭ ਕੁੱਝ ਭੋਗਣ ਤੋਂ ਬਾਅਦ) ਮੈਂ ਭਾਰਤ ਦੇ ਕਿਸੇ ਕੜੇ-ਕਾਨੂੰਨ ਵਿਚ ਵਿਸ਼ਵਾਸ ਨਹੀਂ ਸੀ ਰੱਖਣਾ...ਮੈਨੂੰ ਹੁਣ ਕੋਈ ਅਜਿਹੀ ਜਗ੍ਹਾ ਚਾਹੀਦੀ ਹੈ ਜਿਥੇ ਮੈਂ ਸੁਰੱਖਿਅਤ ਹੋ ਸਕਾਂ, ਕਿਉਂਕਿ ਜਿਸ ਸਿਸਟਮ ਨੇ ਮੇਰੀ ਇਸ ਕਦਰ ਹੇਠੀ ਕੀਤੀ ਹੈ, ਉਸ ਵਿਚ ਮੈਨੂੰ ਹੁਣ ਕੋਈ ਵਿਸ਼ਵਾਸ ਨਹੀਂ ਰਹਿ ਗਿਆ।'[53]

(8) **ਸਿੱਖ ਕੁਲੀਨ ਵਰਗ ਦਾ ਸੰਕਟ :** ਜੂਨ 1984 ਵਿਚ ਦਰਬਾਰ ਸਾਹਿਬ ਉੱਤੇ ਕੀਤੇ ਗਏ ਫ਼ੌਜੀ ਹਮਲੇ ਵਾਂਗ ਹੀ ਸਿੱਖ ਕੁਲੀਨ ਵਰਗ ਲਈ, ਨਵੰਬਰ ਚੁਰਾਸੀ ਦਾ ਸਿੱਖ-ਵਿਰੋਧੀ ਕਤਲੇਆਮ ਵੀ ਬਿਲਕੁਲ ਅਚਾਨਕ ਤੇ ਅਣਕਿਆਸਿਆ ਸੀ। ਉਨ੍ਹਾਂ ਨੂੰ ਹਿੰਦੂ ਹਾਕਮਾਂ ਤੇ ਹਿੰਦੂ ਜਨਤਾ ਹੱਥੋਂ ਇਸ ਤਰ੍ਹਾਂ ਦੇ ਵਹਿਸ਼ੀ ਵਰਤਾਓ ਦੀ ਉੱਕਾ ਹੀ ਉਮੀਦ ਨਹੀਂ ਸੀ। 31 ਅਕਤੂਬਰ ਨੂੰ ਦਿੱਲੀ ਅੰਦਰ ਸਿੱਖ ਵਿਰੋਧੀ ਹਿੰਸਾ ਦੇ ਸ਼ੁਰੂ ਹੋ ਜਾਣ 'ਤੇ ਵੀ ਉਨ੍ਹਾਂ ਨੂੰ ਯਕੀਨ ਨਹੀਂ ਸੀ ਹੋ ਰਿਹਾ ਕਿ ਇਹ ਸਭ ਕੁੱਝ ਕੀ ਹੋਣ ਜਾ ਰਿਹਾ ਹੈ ਤੇ ਕਿਉਂ ਹੋ ਰਿਹਾ ਸੀ। ਗਵਾਂਢੀਆਂ ਦੇ ਕਹਿਣ 'ਤੇ ਵੀ ਕਈ ਸਿੱਖ ਆਪਣੇ ਘਰਾਂ ਤੋਂ ਹਿੱਲਣ ਲਈ ਰਾਜ਼ੀ ਨਹੀਂ ਸਨ ਹੋਏ। 31 ਅਕਤੂਬਰ ਦੀ ਸ਼ਾਮ ਨੂੰ 6 ਵਜੇ ਤਕ ਵੀ ਜਨਰਲ ਜਗਜੀਤ ਸਿੰਘ ਅਰੋੜਾ ਨੂੰ ਅਜਿਹੀ ਗੱਲ ਅਨਹੋਣੀ ਜਾਪਦੀ ਸੀ।[54] ਉਨ੍ਹਾਂ ਨੂੰ ਲੱਗਦਾ ਸੀ ਕਿ ਉਨ੍ਹਾਂ ਨੂੰ ਕੋਈ ਮਾਰੇਗਾ ਨਹੀਂ, ਤੇ ਭਲਾ ਕਿਉਂ ਮਾਰੇਗਾ ? ਉਨ੍ਹਾਂ ਕਦੇ ਸਰਕਾਰ ਦੇ ਖ਼ਿਲਾਫ਼ ਮੂੰਹ ਤਕ ਨਹੀਂ ਸੀ ਖੋਲ੍ਹਿਆ, ਕਿਸੇ ਹਿੰਦੂ ਦਾ ਮਾੜਾ ਨਹੀਂ ਸੀ ਕੀਤਾ, ਕਦੇ ਵੀ ਅਕਾਲੀਆਂ ਨਾਲ ਜਾਂ 'ਭਿੰਡਰਾਂਵਾਲੇ' ਨਾਲ ਹਮਦਰਦੀ ਨਹੀਂ ਸੀ ਰੱਖੀ, ਜ਼ਿੰਦਗੀ ਭਰ ਦੇਸ਼ ਦੀ ਸੇਵਾ ਕੀਤੀ ਸੀ—ਫਿਰ ਉਨ੍ਹਾਂ ਨੂੰ ਕੋਈ ਕਿਉਂ ਮਾਰੇਗਾ ? ਸਾਬਕਾ ਰਾਜਦੂਤ ਸਰਦਾਰ ਗੁਰਬਚਨ ਸਿੰਘ ਨੇ ਬਾਅਦ ਵਿਚ ਜਾ ਕੇ ਇਸ ਗੱਲ ਦਾ ਖੁੱਲ੍ਹੇ-ਆਮ ਇਕਬਾਲ ਕਰਦਿਆਂ ਕਿਹਾ ਸੀ ਕਿ 'ਮੈਂ ਕਦੇ ਸੋਚਿਆ ਤਕ ਨਹੀਂ ਸੀ ਕਿ ਹਿੰਦੂਆਂ ਤੇ ਸਿੱਖਾਂ ਵਿਚਕਾਰ ਵੀ ਕੋਈ ਅਜਿਹਾ ਫ਼ਸਾਦ ਹੋ ਸਕਦਾ ਹੈ। ਹਿੰਦੂਆਂ ਤੇ ਮੁਸਲਮਾਨਾਂ ਵਿਚਕਾਰ ਇਹ ਆਮ ਗੱਲ ਸੀ, ਜਿਸ ਨੂੰ ਅਸੀਂ ਕਦੇ ਬਹੁਤਾ ਗੌਲਿਆ ਨਹੀਂ ਸੀ।'[55]

ਜਿਵੇਂ ਕਿ ਪਿੱਛੇ ਛੇਵੇਂ ਕਾਂਡ ਵਿਚ ਦਰਸਾਇਆ ਗਿਆ ਹੈ, ਜੂਨ 1984 ਵਿਚ ਭਾਰਤੀ ਫ਼ੌਜ ਵੱਲੋਂ ਦਰਬਾਰ ਸਾਹਿਬ ਉੱਤੇ ਭਿਆਨਕ ਫ਼ੌਜੀ ਹੱਲਾ ਬੋਲ ਦੇਣ ਨਾਲ ਵੀ ਸਿੱਖ ਕੁਲੀਨ ਵਰਗ ਲਈ ਵੱਡਾ ਭਾਰੀ ਮਾਨਸਿਕ ਤੇ ਸਿਧਾਂਤਕ ਸੰਕਟ ਖੜ੍ਹਾ ਹੋ ਗਿਆ ਸੀ। ਉਹ ਘਟਨਾ-ਕ੍ਰਮ ਵੀ ਉਸ ਲਈ ਅਣਕਿਆਸਿਆ ਸੀ, ਜਿਸ ਨਾਲ ਭਾਰਤੀ

ਰਾਜ ਤੇ ਹਿੰਦੂ ਸਮਾਜ ਬਾਰੇ ਉਨ੍ਹਾਂ ਦੇ ਚਿਰਾਂ ਤੋਂ ਬਣੇ ਹੋਏ ਵਿਸ਼ਵਾਸਾਂ ਦੀਆਂ ਨੀਹਾਂ ਤਿੜਕ ਗਈਆਂ ਸਨ। ਉਨ੍ਹਾਂ ਨੂੰ ਦੇਸ਼ ਅੰਦਰ ਪਹਿਲੀ ਵਾਰ ਬੇਗਾਨਗੀ ਦਾ ਅਹਿਸਾਸ ਹੋਇਆ ਸੀ। ਪਰ ਉਸ ਵੇਲੇ ਸਿੱਖ ਕੁਲੀਨ ਵਰਗ ਨੇ ਉਸ ਦੁਖਾਂਤ ਲਈ ਇਕੱਲੇ ਭਾਰਤੀ ਹਾਕਮਾਂ ਨੂੰ ਦੋਸ਼ੀ ਨਹੀਂ ਮੰਨਿਆ ਸੀ। ਉਸ ਵੇਲੇ ਉਨ੍ਹਾਂ ਅੰਦਰ ਭਾਰਤੀ ਹਾਕਮਾਂ ਦੇ ਨਾਲ ਹੀ, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਵੀ ਹਮਲੇ ਲਈ ਜੇਕਰ ਬਰਾਬਰ ਦਾ ਨਹੀਂ ਤਾਂ ਥੋੜ੍ਹਾ ਘੱਟ ਦੋਸ਼ੀ ਸਮਝਣ ਦੀ ਸੋਚ ਅਤੇ ਭਾਵਨਾ ਪ੍ਰਫੁਲਤ ਹੋਈ ਸੀ। ਜਿਸ ਕਰਕੇ ਉਨ੍ਹਾਂ ਭਾਰਤੀ ਹਾਕਮਾਂ ਦੇ ਨਾਲ ਹੀ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਵੀ ਵੱਧ ਚੜ੍ਹ ਕੇ ਨਿੰਦਿਆ ਤੇ ਭੰਡਿਆ ਸੀ। ਪਰ ਨਵੰਬਰ ਚੁਰਾਸੀ ਵਿਚ ਜੋ ਕੁੱਝ ਹੋਇਆ, ਉਸ ਦੇ ਲਈ ਉਨ੍ਹਾਂ ਵੱਲੋਂ ਕਿਸੇ 'ਆਪਣੇ' ਨੂੰ ਦੋਸ਼ੀ ਸਮਝਣ ਦਾ ਉੱਕਾ ਹੀ ਕੋਈ ਆਧਾਰ ਨਹੀਂ ਸੀ ਰਿਹਾ। ਇਸ ਕਰਕੇ ਉਨ੍ਹਾਂ ਦਾ ਸੰਕਟ ਵੱਧ ਗਹਿਰਾ ਹੋ ਗਿਆ ਸੀ। ਉਨ੍ਹਾਂ ਦੇ ਵਿਸ਼ਵਾਸਾਂ ਦੀਆਂ ਨੀਹਾਂ ਨੂੰ ਵੱਧ ਜ਼ੋਰਦਾਰ ਤੇ ਕਹਿਰ-ਭਰਿਆ ਝਟਕਾ ਲੱਗਾ ਸੀ, ਜਿਸ ਨਾਲ ਉਨ੍ਹਾਂ ਅੰਦਰ ਬੇਗਾਨਗੀ ਦਾ ਅਹਿਸਾਸ ਬਹੁਤ ਤੀਖਣ ਹੋ ਗਿਆ ਸੀ। ਕੋਈ ਘਟਨਾ-ਵਰਤਾਰਾ ਜਦੋਂ ਕਿਸੇ ਕੌਮ ਜਾਂ ਵਰਗ ਦੇ ਸਾਹਮਣੇ ਵੱਡਾ ਸੰਕਟ ਪੈਦਾ ਕਰ ਦਿੰਦਾ ਹੈ, ਤਾਂ ਤੁਰੰਤ ਉਸ ਘਟਨਾ-ਵਰਤਾਰੇ ਦੀ ਤਾਰ ਉਸ ਕੌਮ ਦੇ ਇਤਿਹਾਸ ਦੇ ਹੋਰਨਾਂ ਸੰਕਟ-ਵਰਤਾਰਿਆਂ ਨਾਲ ਜਾ ਜੁੜਦੀ ਹੈ। ਅਜਿਹੇ ਮੌਕਿਆਂ 'ਤੇ ਕੌਮ ਦੀ ਆਪਣੇ ਇਤਿਹਾਸ ਬਾਰੇ ਅਵਚੇਤਨ ਜਾਗਰੂਕਤਾ ਪ੍ਰਚੰਡ ਹੋ ਜਾਂਦੀ ਹੈ।[56] ਨਵੰਬਰ ਚੁਰਾਸੀ ਵਿਚ ਇਵੇਂ ਹੀ ਹੋਇਆ ਸੀ। ਆਮ ਸਿੱਖ ਜਨਤਾ ਦੀ ਤਰ੍ਹਾਂ, ਸਿੱਖ ਸਮਾਜ ਦੀਆਂ ਕੁਲੀਨ ਪਰਤਾਂ ਨੇ ਵੀ ਇਸ ਖ਼ੂਨੀ ਸਾਕੇ ਦੀ ਰੋਸ਼ਨੀ ਵਿਚ ਨਾ ਸਿਰਫ਼ ਜੂਨ 1984 ਦੇ ਘਟਨਾ-ਕ੍ਰਮ ਨੂੰ, ਸਗੋਂ ਉਸ ਤੋਂ ਵੀ ਪਿੱਛੇ ਜਾ ਕੇ, 1947 ਦੇ ਘੱਲੂਘਾਰੇ ਨੂੰ ਵੀ ਨਵੀਂ ਦ੍ਰਿਸ਼ਟੀ ਨਾਲ ਵੇਖਣਾ ਸ਼ੁਰੂ ਕਰ ਦਿੱਤਾ ਸੀ। ਜਿਸ ਨਾਲ ਉਨ੍ਹਾਂ ਨੂੰ ਹੁਣ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਓਨਾ ਬੁਰਾ ਤੇ ਦੋਸ਼ੀ ਦਿਖਣੋਂ ਹਟ ਗਿਆ ਸੀ। ਉਸ ਦੀਆਂ ਜਿਨ੍ਹਾਂ ਗੱਲਾਂ ਨੂੰ ਉਹ ਪਹਿਲਾਂ ਬੇਹੱਦ ਗ਼ਲਤ ਤੇ 'ਉਜੱਡਪੂਰਨ' ਸਮਝ ਕੇ ਪੂਰੀ ਹਕਾਰਤ ਨਾਲ ਰੱਦ ਕਰਦੇ ਰਹੇ ਸਨ, ਹੁਣ ਉਨ੍ਹਾਂ ਨੂੰ ਨਾ ਸਿਰਫ਼ ਓਨੀਆਂ ਗ਼ਲਤ ਨਹੀਂ ਸਨ ਲੱਗਦੀਆਂ, ਸਗੋਂ ਕਾਫ਼ੀ ਹੱਦ ਤਕ ਠੀਕ ਅਤੇ ਸੱਚੀਆਂ ਵੀ ਜਾਪਣ ਲੱਗ ਪਈਆਂ ਸਨ। ਇਹ ਗੱਲ ਉਨ੍ਹਾਂ ਲਈ ਖੁੱਲ੍ਹੇ ਰੂਪ ਵਿਚ ਮੰਨਣੀ ਤੇ ਕਹਿਣੀ ਤਾਂ ਭਾਵੇਂ ਔਖੀ ਸੀ, ਪਰ ਇਸ ਸਚਾਈ ਨੂੰ ਉਨ੍ਹਾਂ ਨੇ ਆਪਣੇ ਮਨਾਂ ਦੇ ਅੰਦਰ ਜ਼ਰੂਰ ਕਬੂਲ ਕਰ ਲਿਆ ਸੀ। ਦਸੰਬਰ 1984 ਵਿਚ ਡਾ. ਹਰਿਭਜਨ ਸਿੰਘ ਨੇ ਲਿਖਿਆ ਸੀ : "ਮਨ ਵਿਚ ਉਸ ਸੰਤ ਦੇ ਉਹੋ ਸ਼ਬਦ ਉਭਰ ਰਹੇ ਹਨ : 'ਅਸੀਂ ਖ਼ਾਲਿਸਤਾਨ ਕਦੇ ਨਹੀਂ ਮੰਗਿਆ, ਨਾ ਉਸ ਦੀ ਕਦੇ ਹਮਾਇਤ ਕੀਤੀ ਹੈ, ਭਾਰਤ ਸਰਕਾਰ ਸਾਨੂੰ ਜੋ ਦੇਵੇਗੀ ਲੈ ਲਵਾਂਗੇ।' ਇਹ ਬੋਲ ਉਸ ਨੇ ਸ਼ਾਇਦ ਵਿਅੰਗ ਨਾਲ ਕਹੇ ਸਨ ਜਿਨ੍ਹਾਂ ਦਾ ਮਤਲਬ ਸੀ ਕਿਉਂ ਸਾਨੂੰ ਖ਼ਾਹਮਖ਼ਾਹ ਉਸ ਪਾਸੇ ਭੇਜ ਰਹੇ ਹੋ। ਪਰ ਇਹ ਵਿਅੰਗ ਅੱਜ ਸੱਚ ਹੁੰਦਾ ਜਾਪਦਾ ਹੈ।"[57] ਸੰਤ ਜਰਨੈਲ ਸਿੰਘ ਦੇ ਕੱਟੜ ਤੇ ਮੂੰਹ-ਫੱਟ ਨਿੰਦਕ ਰਹੇ ਇਸ ਵਰਗ ਦੇ, ਜਾਂ ਉਨ੍ਹਾਂ ਵਿੱਚੋਂ ਕਾਫ਼ੀ ਸਾਰਿਆਂ ਦੇ, ਮਨਾਂ ਅੰਦਰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਪ੍ਰਤਿ ਸਤਿਕਾਰ ਤੇ ਪ੍ਰਸ਼ੰਸਾ ਦੇ ਲੁਕਵੇਂ ਭਾਵ ਪੈਦਾ ਹੋ ਗਏ ਸਨ। ਇਹ ਗੱਲ ਵਾਹਵਾ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਜੇਕਰ ਨਵੰਬਰ ਚੁਰਾਸੀ ਨਾ ਵਾਪਰਿਆ ਹੁੰਦਾ ਤਾਂ ਸਿੱਖਾਂ ਦੇ ਇਸ ਵਰਗ ਅੰਦਰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਇਤਿਹਾਸ ਦਾ ਨਾਇਕ

ਤਸਲੀਮ ਕਰਨ ਦੀ ਥਾਵੇਂ, ਇਤਿਹਾਸ ਦਾ ਦੋਸ਼ੀ ਸਮਝਣ ਤੇ ਗਰਦਾਨਣ ਦੀ ਭਾਵਨਾ ਲਗਾਤਾਰ ਮਜ਼ਬੂਤ ਹੁੰਦੀ ਚਲੀ ਜਾਣੀ ਸੀ।

ਪਰ ਨਵੰਬਰ ਚੁਰਾਸੀ ਨੇ ਸਭ ਕੁੱਝ ਉਲਟਾ-ਪੁਲਟਾ ਕਰ ਕੇ ਰੱਖ ਦਿੱਤਾ ਸੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਰੂਪਮਾਨ ਹੋਈ ਵਿਲੱਖਣ ਰਾਜਸੀ ਸਮਝ ਤੇ ਵਿਚਾਰਧਾਰਾ ਦੀ ਬੁਨਿਆਦ, ਉਸ ਦੀ ਇਹ ਧਾਰਨਾ ਸੀ ਕਿ 'ਸਿੱਖ ਭਾਰਤ ਅੰਦਰ ਗ਼ੁਲਾਮ ਹਨ।' ਇਸ 'ਚੋਂ ਉਸ ਅੰਦਰ ਇਸ 'ਗ਼ੁਲਾਮੀ ਨੂੰ ਗਲੋਂ ਲਾਹੁਣ' ਦਾ ਦ੍ਰਿੜ੍ਹ ਨਿਹਚਾ ਪੈਦਾ ਹੋ ਗਿਆ ਸੀ। ਉਸ ਦਾ ਸਮੁੱਚਾ ਅਮਲ ਇਸ ਮਨੌਤ ਤੇ ਨਿਸਚੇ ਤੋਂ ਨਿਰਧਾਰਤ ਹੋਇਆ ਸੀ। ਨਵੰਬਰ ਚੁਰਾਸੀ ਦੇ ਕਤਲੇਆਮ ਨੇ ਸਿੱਖ ਸਮਾਜ ਦੀਆਂ ਕੁਲੀਨ ਪਰਤਾਂ ਅੰਦਰ ਜਿਥੇ ਆਪਣੀ ਕੌਮ ਦੇ 'ਸੰਤ' ਦੀ ਪਹਿਲੀ ਧਾਰਨਾ ਨੂੰ ਸੱਚ ਕਰਕੇ ਮੰਨ ਲੈਣ ਦਾ, ਕਿਤੇ ਉੱਘੜਵਾਂ ਤੇ ਕਿਤੇ ਲੁਕਵਾਂ, ਅਹਿਸਾਸ ਪੈਦਾ ਕਰ ਦਿੱਤਾ ਸੀ, ਉਥੇ ਉਨ੍ਹਾਂ ਦੁਆਰਾ ਆਪਣੀ ਕੌਮ ਦੇ ਬੇਜੋੜ 'ਸਿਪਾਹੀ' ਦੇ ਨਿਹਚੇ ਵਿਚ ਯਕੀਨ ਪ੍ਰਗਟਾਉਣ ਦੇ ਰਾਹ ਵਿਚ ਵੱਡੀਆਂ ਭਾਰੀ ਸਿਧਾਂਤਕ ਤੇ ਮਨੋਵਿਗਿਆਨਕ ਔਕੜਾਂ ਸਨ। ਨਵੰਬਰ ਚੁਰਾਸੀ ਤੋਂ ਬਾਅਦ ਕੁਲੀਨ ਸਿੱਖ ਵਰਗ ਦਾ ਸਮੁੱਚਾ ਅਮਲ ਇਸ ਵਿਰੋਧਾਭਾਸ ਨਾਲ ਗ੍ਰਹਿਣਿਆ ਨਜ਼ਰ ਆਇਆ। ਸੰਤ ਜਰਨੈਲ ਸਿੰਘ ਨੇ ਜਿਹੜੀਆਂ ਗੱਲਾਂ ਆਪਣੇ ਅਨੁਭਵ ਤੇ ਅੰਤਰ-ਬੋਧ ਨਾਲ ਬਹੁਤ ਚਿਰ ਪਹਿਲਾਂ ਹੀ ਧੁਰ ਡੂੰਘਾਈ ਤਕ ਬੁੱਝ ਲਈਆਂ ਸਨ, ਪਤਵੰਤੇ ਸਿੱਖ ਵਰਗ ਨੂੰ ਉਨ੍ਹਾਂ ਦੀ ਸਮਝ 1984 ਵਿਚ ਜਾ ਕੇ ਉਪਰੋਥਲੀ ਦੋ ਸਾਕੇ ਵਾਪਰ ਜਾਣ ਤੋਂ ਬਾਅਦ ਪਈ ਸੀ, ਅਤੇ ਉਹ ਵੀ ਬਹੁਤੀ ਪੂਰੀ ਤੇ ਡੂੰਘੀ ਨਹੀਂ ਸੀ।

ਸੰਤ ਜਰਨੈਲ ਸਿੰਘ ਨੂੰ ਧਰਮ ਯੁੱਧ ਮੋਰਚੇ ਦੇ ਸਮੁੱਚੇ ਅਮਲ 'ਚੋਂ ਹਿੰਦੂ ਮਾਨਸਿਕਤਾ ਦੀ ਗੂੜ੍ਹੀ ਪਛਾਣ ਹੋ ਗਈ ਸੀ। ਅਕਾਲੀ ਆਗੂਆਂ ਤੇ ਪਤਵੰਤੇ ਸਿੱਖ ਵਿਦਵਾਨਾਂ ਵਾਂਗੂੰ, ਉਹ ਇਸ ਅਮਲ ਦੌਰਾਨ ਵਾਪਰੀਆਂ ਘਟਨਾਵਾਂ ਨੂੰ ਇਕ ਦੂਜੀ ਨਾਲੋਂ ਨਿਖੇੜ ਕੇ ਨਹੀਂ ਦੇਖਦੇ ਸਨ। ਉਨ੍ਹਾਂ ਨੂੰ ਇਨ੍ਹਾਂ ਵਿੱਚੋਂ ਇਕ ਨਿਸਚਿਤ ਪੈਟਰਨ ਦਿਖਾਈ ਦਿੰਦਾ ਸੀ। ਦੇਸ਼ ਭਰ ਦੇ ਹਿੰਦੂ ਮੀਡੀਏ ਦੀ ਸਿੱਖਾਂ ਦੇ ਵਿਰੁੱਧ ਨਫ਼ਰਤ-ਭਿੱਜੀ ਜ਼ਹਿਰ-ਉਗਾਲੀ; ਦਿੱਲੀ ਏਸ਼ੀਆਈ ਖੇਡਾਂ ਮੌਕੇ ਹਰਿਆਣੇ ਅੰਦਰ ਹਰ ਵਰਗ ਦੇ ਸਿੱਖਾਂ ਨੂੰ ਵਿਆਪਕ ਪੱਧਰ 'ਤੇ ਬੇਇੱਜ਼ਤ ਤੇ ਜ਼ਲੀਲ ਕਰਨ ਦੀਆਂ ਸਿਲਸਿਲੇਬੱਧ ਵਾਰਦਾਤਾਂ; ਇੰਦਰਾ ਗਾਂਧੀ ਤੇ ਉਸ ਦੇ ਸਹਿਯੋਗੀਆਂ ਵੱਲੋਂ ਵਾਰਤਾਲਾਪ ਦੇ ਪੱਜ ਅਕਾਲੀ ਆਗੂਆਂ ਨੂੰ ਜ਼ਲੀਲ ਤੇ ਜਿੱਚ ਕਰਨ ਦੀਆਂ ਗਿਣੀਆਂ-ਮਿੱਥੀਆਂ ਕੁਚਾਲਾਂ; ਸਿੱਖਾਂ ਦੇ ਜਨਤਕ ਤੇ ਜਮਹੂਰੀ ਸੰਘਰਸ਼ ਪ੍ਰਤਿ ਦਿੱਲੀ ਦੀ ਹਕੂਮਤ ਦੁਆਰਾ ਪ੍ਰਗਟਾਇਆ ਗਿਆ ਸਿਰੇ ਦਾ ਤੰਗ-ਦਿਲ, ਅਸਹਿਣਸ਼ੀਲ ਅਤੇ ਹੈਂਕੜ-ਭਰਿਆ ਵਤੀਰਾ; ਕਾਨੂੰਨਾਂ-ਕਚਹਿਰੀਆਂ ਤੋਂ ਲੈ ਕੇ 'ਵਿੱਦਿਆ ਦੇ ਮੰਦਰਾਂ' ਤਕ, ਭਾਰਤੀ ਰਾਜ ਤੇ ਜੀਵਨ ਦੇ ਸਭਨਾਂ ਅੰਗਾਂ ਵਿਚ ਡੂੰਘੀ ਫੈਲੀ ਸਿੱਖ-ਦੁਸ਼ਮਣੀ ਦੀ ਵਬਾ; ਪੰਜਾਬ ਤੋਂ ਲੈ ਕੇ ਮਹਾਂਰਾਸ਼ਟਰ ਤਕ, ਉੱਤਰੀ ਤੇ ਮੱਧ ਭਾਰਤ ਦੇ ਸਮੁੱਚੇ 'ਗਊ ਖੇਤਰ' ਅੰਦਰ ਅਖੌਤੀ 'ਉੱਚ ਜਾਤੀਆਂ' ਨਾਲ ਸੰਬੰਧ ਰੱਖਣ ਵਾਲੇ ਹਿੰਦੂ ਵਰਗਾਂ ਦੇ ਦਿਮਾਗ਼ਾਂ ਨੂੰ ਤੇਜ਼ੀ ਨਾਲ ਚੜ੍ਹ ਫੈਲ ਰਿਹਾ ਬਹੁਗਿਣਤੀ ਦੀ ਹੈਂਕੜ ਦਾ ਫ਼ਤੂਰ, ਇਹ ਸਾਰੀਆਂ ਨਿਸ਼ਾਨੀਆਂ ਰਲ ਕੇ ਇਕ ਖ਼ਤਰਨਾਕ ਰੁਝਾਣ ਦੀ ਦੱਸ ਪਾਉਂਦੀਆਂ ਸਨ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਭਾਵੇਂ ਕਿਸੇ ਯਹੂਦੀ ਵਿਦਵਾਨ ਦੀ ਕੋਈ ਲਿਖਤ ਨਹੀਂ ਪੜ੍ਹੀ ਸੀ, ਪਰ ਨਾਜ਼ੀਆਂ ਹੱਥੋਂ ਯਹੂਦੀ ਵਰਗ ਦੇ ਹੋਏ 'ਮਹਾਂ-ਨਾਸ਼' ਦੇ ਸਬਕਾਂ ਨੂੰ ਉਸ ਨੇ ਆਪਣੇ ਅਨੁਭਵ ਵਿੱਚੋਂ, ਸੁਤੰਤਰ ਤੌਰ 'ਤੇ,

ਗ੍ਰਹਿਣ ਕਰ ਲਿਆ ਹੋਇਆ ਸੀ। ਇਹ ਜਾਨਣ ਲਈ ਉਸ ਨੂੰ ਹੈਲਨ ਫੀਨ* ਜਾਂ ਗੋਲਡਹੇਗਨ* ਪੜ੍ਹਨ ਦੀ ਲੋੜ ਨਹੀਂ ਸੀ ਪਈ ਕਿ ਦੁਸ਼ਮਣ ਵਰਗ ਦੀ ਨਾਜ਼ੀਵਾਦੀ ਮਾਨਸਿਕਤਾ ਅਤੇ ਉਸ ਦੀ ਜ਼ੁਲਮ ਢਾਹੁਣ ਦੀ ਸਮਰੱਥਾ ਦਾ ਪੂਰਾ ਸਹੀ ਨਾਪ ਲੈਣ ਲਈ ਸਿਰਫ਼ ਸਮਕਾਲੀ ਹੁਕਮਰਾਨ ਜੁੰਡਲੀ ਦੀਆਂ ਨੀਤੀਆਂ ਅਤੇ ਨੀਤਾਂ ਦੀ ਜਾਣਕਾਰੀ ਹੀ ਕਾਫ਼ੀ ਨਹੀਂ ਹੁੰਦੀ। ਨਾਲ ਹੀ, ਉਸ ਹੁਕਮਰਾਨ ਜੁੰਡਲੀ ਦੇ ਸਮਾਜਿਕ ਆਧਾਰ, ਅਰਥਾਤ ਉਸ ਦੀ ਢੋਈ ਬਣ ਰਹੇ ਸਮਾਜੀ ਵਰਗ ਜਾਂ ਵਰਗਾਂ ਦੀ ਮਾਨਸਿਕਤਾ ਨੂੰ ਸਮਝਣਾ ਵੀ ਬੇਹੱਦ ਜ਼ਰੂਰੀ ਹੁੰਦਾ ਹੈ। ਕਿਉਂਕਿ ਆਪਣੇ ਸਮਾਜਿਕ ਆਧਾਰ ਦੀ ਸਰਗਰਮ ਹਮਾਇਤ ਜੁਟਾਏ ਬਿਨਾਂ ਕੋਈ ਵੀ ਹੁਕਮਰਾਨ ਜੁੰਡਲੀ ਕਿਸੇ 'ਦੂਸਰੇ', ਘੱਟ-ਗਿਣਤੀ ਭਾਈਚਾਰੇ ਉੱਤੇ ਵੱਡਾ ਅਨਰਥ ਨਹੀਂ ਢਾਅ ਸਕਦੀ। ਅਤੇ ਹੁਕਮਰਾਨ ਜੁੰਡਲੀ ਤੇ ਉਸ ਦੀ ਸਮਾਜਿਕ ਢੋਈ ਬਣੇ ਸਮਾਜੀ ਵਰਗਾਂ ਵਿਚਕਾਰ ਮਾਨਸਿਕਤਾ ਦੀ ਸਾਂਝ ਦੇ ਬਗ਼ੈਰ ਦੋਵਾਂ ਦੀ, ਘਿਣਾਉਣਾ ਪਾਪ ਵਰਤਾਉਣ ਵਿਚ ਭਾਈਵਾਲੀ ਸੰਭਵ ਨਹੀਂ ਹੋ ਸਕਦੀ। ਉਸ ਨੇ ਅਕਾਲੀ ਆਗੂਆਂ ਤੇ ਪਤਵੰਤੇ ਸਿੱਖ ਵਿਦਵਾਨਾਂ ਤੋਂ ਉਲਟ, ਇਸ ਰੁਝਾਣ ਦੀਆਂ ਸਾਰੀਆਂ ਪਰਤਾਂ ਦਾ ਪੂਰਾ 'ਹਿਸਾਬ' ਲਾ ਲਿਆ ਸੀ। ਹਿੰਦੂ ਮਾਨਸਿਕਤਾ ਨੂੰ ਸਮਝਣ ਲਈ ਉਸ ਨੂੰ 'ਨਵੰਬਰ 1984' ਦੇ ਸਾਕੇ ਵਿੱਚੋਂ ਲੰਘਣ ਦੀ ਲੋੜ ਨਹੀਂ ਸੀ ਰਹੀ। ਆਪਣੀ ਅੰਤਰ-ਦ੍ਰਿਸ਼ਟੀ ਦੀ ਬਦੌਲਤ ਉਸ ਨੇ ਇਸ ਮਾਨਸਿਕਤਾ ਦੀ ਮੁਕੰਮਲ ਤਸਵੀਰ ਕਲਪ ਲਈ ਸੀ।

ਭਾਰਤ ਅੰਦਰ 'ਸਿੱਖਾਂ ਦੀ ਗ਼ੁਲਾਮੀ' ਦੀ ਜਿਸ ਹਕੀਕਤ ਦਾ ਬੋਧ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਧਰਮ-ਯੁੱਧ ਮੋਰਚੇ ਦੇ ਮੁੱਢਲੇ ਦੌਰ ਅੰਦਰ ਹੀ ਹੋ ਗਿਆ ਸੀ, ਕਰਤਾਰ ਸਿੰਘ ਦੁੱਗਲ ਵਰਗੇ ਪੜ੍ਹੇ-ਲਿਖੇ ਲੋਕਾਂ ਨੂੰ ਉਹ ਗੱਲ ਨਵੰਬਰ ਚੁਰਾਸੀ ਦਾ ਦੁਖਾਂਤ ਭੋਗਣ ਤੋਂ ਬਾਅਦ ਵਿਚ ਜਾ ਕੇ ਹੀ ਸਮਝ ਪਈ ਸੀ। ਕਰਤਾਰ ਸਿੰਘ ਦੁੱਗਲ ਨੇ ਪੰਜਾਬੀ ਦੀ ਸੰਵੇਦਨਸ਼ੀਲ ਲੇਖਿਕਾ ਅਜੀਤ ਕੌਰ ਨਾਲ ਗੱਲਬਾਤ ਕਰਦਿਆਂ ਨਵੰਬਰ ਚੁਰਾਸੀ ਦੇ ਸਾਕੇ ਦੀ ਤੰਦ, ਆਪਣੀ ਜ਼ਿੰਦਗੀ ਦੀ ਇਕ ਹੋਰ ਦੁਖਦਾਈ ਘਟਨਾ ਨਾਲ ਇਸ ਤਰ੍ਹਾਂ ਜੋੜੀ ਸੀ : 'ਬਚਪਨ ਦੀ ਜਿਹੜੀ ਸਭ ਤੋਂ ਤਿੱਖੀ ਤੇ ਖੁਭਵੀਂ ਯਾਦ ਮੈਨੂੰ ਆਉਂਦੀ ਏ, ਉਹ ਇਕ ਛੋਟਾ ਜਿਹਾ ਹਾਦਸਾ ਸੀ...ਮੈਂ ਸਕੂਲੋਂ ਆ ਰਿਹਾ ਸਾਂ ਇਕ ਦਿਨ। ਬਸਤਾ ਲਮਕਾਈ। ਇਕ ਅੰਗਰੇਜ਼ ਮੁੰਡੇ ਨੇ ਦੂਰੋਂ ਮੈਨੂੰ ਵੇਖਿਆ। ਏਧਰ ਨੂੰ ਹੀ ਤੁਰਿਆ ਆਉਂਦਾ ਸੀ। ਨਾਲ ਤਿੰਨ ਚਾਰ ਮੋਟੇ ਤਗੜੇ ਕੁੱਤੇ ਸਨ ਉਹਦੇ। ਮੇਰੇ ਕੋਲੋਂ ਲੰਘਣ ਲੱਗਿਆਂ ਉਹਨੇ ਮੈਨੂੰ ਮੋਢੇ ਨਾਲ ਹੁੱਜ ਮਾਰੀ। ਮੈਂ ਅਜੇ ਸੰਭਲਿਆ ਵੀ ਨਹੀਂ ਸਾਂ ਕਿ ਉਹਨੇ ਆਪਣੇ ਕੁੱਤਿਆਂ ਨੂੰ ਇਸ਼ਾਰਾ ਕੀਤਾ, ਤੇ ਉਹ ਤਿੰਨੇ ਚਾਰੇ ਕੁੱਤੇ ਮੇਰੇ 'ਤੇ ਝਪਟ ਪਏ। ਬੱਸ, ਜਦੋਂ ਉਹ ਛਿਣ ਤੁਰ ਕੇ ਮੇਰੇ ਕੋਲ ਆਉਂਦਾ ਏ, ਤਾਂ ਮੈਨੂੰ ਕੁੱਤਿਆਂ ਦੇ ਭੌਂਕਣ ਦੀਆਂ ਆਵਾਜ਼ਾਂ ਸੁਣਾਈ ਦੇਂਦੀਆਂ ਨੇ, ਅੰਗਰੇਜ਼ ਮੁੰਡੇ ਦਾ ਚਿੜ੍ਹਾਉਣ ਵਾਲਾ ਖਿੱਲੀ ਪਾਂਦਾ ਹਾਸਾ, ਤੇ ਕੁੱਤਿਆਂ ਦੇ ਦੰਦਾਂ ਤੇ ਨਹੁੰਦਰਾਂ ਨਾਲ ਛਿੱਲੇ ਜਾਂਦੇ ਆਪਣੇ ਜਿਸਮ ਦੀ ਖ਼ੌਫ਼ਨਾਕ ਪੀੜ। ਇਕ ਬੇਪਨਾਹ ਦਹਿਸ਼ਤ, ਖ਼ੌਫ਼! ਤੇ ਬੇਇੰਤਹਾ ਗ਼ੁੱਸਾ, ਰੋਹ!

---

* Helen Fein ਨੇ ਆਪਣੀ ਅਹਿਮ ਸਿਧਾਂਤਕ ਰਚਨਾ *Accounting for Genocide, National Responses and Jewish Victimization during the Holocaust* ਵਿਚ ਅਤੇ Daniel Jonah Goldhagen ਨੇ *Hitler's Willing Executioners : Ordinary Germans and the Holocaust* ਵਿਚ 'ਮਹਾਂ-ਨਾਸ਼' ਦੇ ਵਰਤਾਰੇ ਦੀਆਂ ਬਹੁਤ ਸਾਰੀਆਂ ਸੂਖਮ ਪਰਤਾਂ ਫਰੋਲੀਆਂ ਹਨ ਅਤੇ ਨਾਜ਼ੀਵਾਦ ਦੀਆਂ ਸਿਧਾਂਤਕ ਬੁਨਿਆਦਾਂ ਦੀ ਭਰਵੀਂ ਚੀਰ-ਫਾੜ ਕੀਤੀ ਹੈ।

ਇਕ ਕਾਲਾ ਬੋਲ਼ਾ ਹਨੇਰਾ ਜਿਸ ਵਿਚ ਮੈਨੂੰ ਕੁੱਝ ਵੀ ਵਿਖਾਈ ਨਹੀਂ ਸੀ ਦੇ ਰਿਹਾ। ਪਿਟ ਜਾਣ ਦਾ ਅਹਿਸਾਸ। ਆਪਣੇ ਹਮ-ਉਮਰ ਮੁੰਡੇ ਕੋਲੋਂ, ਜਿਹੜਾ ਮੇਰੇ ਕਿਸੇ ਹੁਕਮਰਾਨ ਦਾ ਬੇਟਾ ਸੀ। ਤੇ ਮੈਂ ਸਾਂ ਗ਼ੁਲਾਮ। ਗ਼ੁਲਾਮ ਦੇਸ਼ ਦਾ ਇਕ ਅਦਨਾ ਮੁੰਡਾ। ਮੈਂ ਉਹਦਾ ਤੇ ਉਹਦੇ ਕੁੱਤਿਆਂ ਦਾ ਕੁੱਝ ਵੀ ਨਹੀਂ ਸਾਂ ਵਿਗਾੜ ਸਕਦਾ। ਸਿਰਫ਼ ਗ਼ੁੱਸੇ ਨਾਲ ਖੌਲ ਸਕਦਾ ਸਾਂ, ਬੱਸ। ਇਕ ਅਜੀਬ ਬੇਬਸੀ ਦਾ ਅਹਿਸਾਸ ਸੀ ਇਹ, ਜਿਹੜਾ ਮੇਰੇ ਮਨ ਵਿਚ ਗਰਮ ਸਲਾਖ਼ ਵਾਂਗੂੰ ਲਹਿ ਗਿਆ ਸੀ। 'ਇਹ ਹੁੰਦੀ ਐ ਗ਼ੁਲਾਮੀ! ਇਹ ਹੁੰਦਾ ਹੈ ਗ਼ੁਲਾਮੀ ਦਾ ਜਿਉਣ!'—ਇਹੀ ਲਫ਼ਜ਼ ਘੜੀ ਮੁੜੀ ਮੇਰੇ ਮਨ ਦੇ ਗੁੰਬਦ ਵਿੱਚੋਂ ਬੌਖ਼ਲਾਏ ਹੋਏ ਉੱਡਦੇ ਤੇ ਮੇਰੀਆਂ ਪੁੜਪੁੜੀਆਂ ਦੇ ਅੰਦਰਵਾਰ ਢੋਲ ਵਜਾਉਣ ਲੱਗਦੇ।...ਏਨੇ ਵਰ੍ਹਿਆਂ ਮਗਰੋਂ ਅੱਜ ਫੇਰ ਮੈਨੂੰ ਉਸੇ ਤਰ੍ਹਾਂ ਦਾ ਅਹਿਸਾਸ ਹੋ ਰਿਹਾ ਏ। ਨਵੰਬਰ ਦੇ ਕਤਲੇਆਮ ਵੇਲੇ, ਅਜੇ ਤਕ ਵੀ, ਓਹੀ ਬੇਬਸੀ, ਓਹੀ ਖ਼ੌਲਦਾ ਰੋਹ, ਓਹੀ ਬੇਬਸ ਬੁਖਲਾਹਟ, ਮਹਿਸੂਸ ਹੋ ਰਹੀ ਐ। ਤੇ ਮਨ ਦੇ ਮਜ਼ਾਰ ਵਿਚ ਸੁੱਤੇ ਓਹੀ ਲਫ਼ਜ਼ ਅੱਜ ਫੇਰ ਕਬਰਾਂ ਫਾੜ ਕੇ ਬੇਦਾਰ ਹੋ ਗਏ ਨੇ, ਤੇ ਮੇਰੀਆਂ ਪੁੜਪੁੜੀਆਂ ਦੇ ਅੰਦਰਵਾਰ ਹਥੌੜੇ ਚਲਾ ਰਹੇ ਨੇ, 'ਇਹ ਹੁੰਦਾ ਐ ਮਾਈਨਾਰਿਟੀ ਹੋਣਾ! ਇਹ ਹੁੰਦਾ ਹੈ ਆਪਣੇ ਹੀ ਮੁਲਕ ਵਿਚ ਦਿਨ ਦੀਵੀਂ ਕਤਲ ਹੋ ਜਾਣਾ! ਇਹ ਹੁੰਦਾ ਹੈ ਆਪਣੇ ਹੀ ਘਰ ਵਿਚ ਪਰਦੇਸੀ ਹੋਣ ਦਾ ਅਹਿਸਾਸ!'

ਮੈਂ ਸੋਚਦਾਂ, ਨਵੰਬਰ ਦੇ ਕਤਲੋ-ਗ਼ਾਰਤ ਦਾ ਇਹੀ ਸਭ ਤੋਂ ਦੁਖਦਾਈ ਪਹਿਲੂ ਏ।"[58]

ਕਰਤਾਰ ਸਿੰਘ ਦੁੱਗਲ ਦੇ ਉਪਰੋਕਤ ਬਿਰਤਾਂਤ ਵਿੱਚੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀਆਂ ਕਹੀਆਂ ਗੱਲਾਂ ਦੀ ਸਾਫ਼ ਪੁਸ਼ਟੀ ਹੁੰਦੀ ਹੈ। ਪਰ ਸੰਤ ਦੁਆਰਾ ਬੋਲੇ ਗਏ ਸੱਚ ਨੂੰ ਸ਼ੁੱਧ ਰੂਪ ਵਿਚ ਪ੍ਰਵਾਨ ਕਰਨ ਨਾਲ ਉਦਾਰਵਾਦ (ਲਿਬਰਲਿਜ਼ਮ) ਦੇ ਮੁਰੀਦ ਸਿੱਖਾਂ ਦੇ ਸਾਹਮਣੇ ਵੱਡਾ ਸਿਧਾਂਤਕ ਤੇ ਨੈਤਿਕ ਸੰਕਟ ਖੜ੍ਹਾ ਹੋ ਜਾਂਦਾ ਹੈ। ਜੇਕਰ ਇਹ ਮੰਨ ਲਿਆ ਜਾਵੇ ਕਿ ਭਾਰਤ ਅੰਦਰ ਜਮਹੂਰੀਅਤ ਤੇ ਧਰਮ-ਨਿਰਪੱਖਤਾ ਇਕ ਫ਼ਰਾਡ ਹੈ, ਅਤੇ ਭਾਰਤੀ ਰਾਜ ਅਸਲੀ ਮਾਇਨਿਆਂ ਵਿਚ ਇਕ ਫ਼ਿਰਕੂ ਤੇ ਜਾਬਰ ਰਾਜ ਹੈ, ਤਾਂ ਇਸ ਰਾਜ ਅੰਦਰ ਰਹਿਣਾ ਮਾਨਸਿਕ ਤੌਰ 'ਤੇ ਬੜਾ ਔਖਾ ਤੇ ਦੁਖਦਾਈ ਹੋ ਜਾਂਦਾ ਹੈ। ਉਨ੍ਹਾਂ ਸਿੱਖਾਂ ਲਈ ਤਾਂ ਖ਼ਾਸ ਕਰਕੇ ਹੀ ਜਿਨ੍ਹਾਂ ਨੇ ਸਵੈ-ਇੱਛਾ ਦੇ ਨਾਲ ਹੀ ਆਪਣੇ ਮੁਕੱਦਰ ਨੂੰ ਮੌਜੂਦਾ ਭਾਰਤ ਜਾਂ ਭਾਰਤੀ ਰਾਜ ਦੇ ਨਾਲ ਪੱਕੇ ਤੇ ਅੰਤਿਮ ਤੌਰ 'ਤੇ ਨੱਥੀ ਕਰ ਦਿੱਤਾ ਹੋਇਆ ਹੈ। ਜਿਸ ਤਰ੍ਹਾਂ ਕਿ ਦਰਸ਼ਨ ਸਿੰਘ ਮੈਣੀ ਨੇ ਸਾਰਾ ਕੁੱਝ ਵਾਪਰ ਜਾਣ ਤੋਂ ਬਾਅਦ ਵੀ *ਦੀ ਟ੍ਰਿਬਿਊਨ* ਵਿਚ ਛਪੇ ਆਪਣੇ ਇਕ ਲੇਖ ਵਿਚ ਲਿਖਿਆ ਸੀ ਕਿ ਸਿੱਖਾਂ ਦੀ ਹੋਣੀ ਅਟੱਲ ਅਤੇ ਅੰਤਿਮ ਰੂਪ ਵਿਚ ਭਾਰਤ ਨਾਲ ਹੀ ਜੁੜੀ ਹੋਈ ਹੈ, ਜਿਸ ਤੋਂ ਵੱਖਰੀ ਕਿਸੇ ਸੰਭਾਵਨਾ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ।

ਇਸ ਮਾਨਸਿਕ ਔਖ ਤੋਂ ਬਚਣ ਲਈ ਸਿੱਖਾਂ ਦਾ ਇਹ ਵਰਗ ਭਾਰਤੀ ਰਾਜ ਤੇ ਸਮਾਜ ਬਾਰੇ ਆਪਣੇ ਮਨਾਂ ਅੰਦਰ ਬਣਾਈਆਂ ਭਰਮ-ਗ੍ਰਸੀਆਂ ਧਾਰਨਾਵਾਂ ਦੀ ਜਕੜ ਤੋਂ ਸੁਰਖ਼ਰੂ ਹੋਣ ਤੋਂ ਕੰਨੀ ਕਤਰਾਉਂਦਾ ਹੈ। ਇਹ ਕਰੁਚੀ ਇਸ ਵਰਗ ਨੂੰ ਸਦੀਵੀ ਰੋਗ ਬਣ ਕੇ ਚੰਬੜੀ ਹੋਈ ਹੈ।

(9) **'ਬਾਬਾ ਅਬ ਨ ਬਸਉ ਇਹ ਗਾਉ'** : ਨਵੰਬਰ ਦੇ ਕਤਲੇਆਮ ਤੋਂ ਬਾਅਦ ਸੁਪਰੀਮ

ਕੋਰਟ ਦੀ ਉੱਚ-ਕੋਟੀ ਦੀ ਵਕੀਲ ਨੰਦਿੱਤਾ ਹਕਸਰ ਅਤੇ ਉਸ ਦੀ ਸਹਿਯੋਗੀ ਊਮਾ ਚੱਕਰਵਰਤੀ ਨੇ ਕੁੱਝ ਹੋਰਨਾਂ ਰੋਸ਼ਨ-ਜ਼ਮੀਰ ਤੇ ਰੋਸ਼ਨ-ਖ਼ਿਆਲ ਵਿਅਕਤੀਆਂ ਨਾਲ ਰਲ ਕੇ ਵੱਡੀ ਸੰਖਿਆ ਵਿਚ ਪੀੜਤ ਸਿੱਖ ਔਰਤਾਂ ਤੇ ਮਰਦਾਂ ਨਾਲ ਲੰਮੀਆਂ ਮੁਲਾਕਾਤਾਂ ਕੀਤੀਆਂ ਸਨ, ਜਿਸ ਨੂੰ ਬਾਅਦ ਵਿਚ ਕਿਤਾਬੀ ਸ਼ਕਲ ਵਿਚ ਪ੍ਰਕਾਸ਼ਤ ਕੀਤਾ ਗਿਆ ਸੀ। ਇਹ ਮੁਲਾਕਾਤਾਂ ਸਾਰੇ ਵਰਤਾਰੇ ਬਾਰੇ ਸਿੱਖਾਂ ਦੇ, ਅਤੇ ਉਨ੍ਹਾਂ ਦੇ ਅਲੱਗ ਅਲੱਗ ਵਰਗਾਂ ਦੇ, ਪ੍ਰਤਿਕਰਮ ਨੂੰ ਜਾਨਣ ਅਤੇ ਉਨ੍ਹਾਂ ਦੇ ਅੰਤਰੀਵੀ ਦੁੱਖਾਂ ਤੇ ਭਾਵਨਾਵਾਂ ਨੂੰ ਸਮਝਣ ਵਿਚ ਬੇਹੱਦ ਸਹਾਈ ਹੁੰਦੀਆਂ ਹਨ। ਇਹ ਮੁਲਾਕਾਤਾਂ ਪੜ੍ਹਦਿਆਂ ਨਵੰਬਰ ਚੁਰਾਸੀ ਦੇ ਸਾਕੇ ਨਾਲ ਸਿੱਖਾਂ ਅੰਦਰ ਪੈਦਾ ਹੋਈ ਬੇਗਾਨਗੀ ਦੀ ਭਾਵਨਾ ਦੀ ਸ਼ਿੱਦਤ ਸਾਫ਼ ਨਜ਼ਰ ਆਉਂਦੀ ਹੈ। ਮੁਲਾਕਾਤਾਂ ਵਿੱਚੋਂ ਇਹ ਗੱਲ ਰੜਕਵੇਂ ਰੂਪ ਵਿਚ ਸਾਹਮਣੇ ਆਉਂਦੀ ਹੈ ਕਿ ਨਵੰਬਰ ਚੁਰਾਸੀ ਦਾ ਦੁੱਖ ਸੁਣਾਉਂਦਿਆਂ ਲਗਭਗ ਹਰ ਸਿੱਖ ਨੂੰ 1947 ਯਾਦ ਆਇਆ। ਬਹੁਤ ਸਾਰੇ ਸਿੱਖਾਂ ਨੇ ਇਸ ਸਾਕੇ ਦੀ ਤੁਲਨਾ 1947 ਦੇ ਘੱਲੂਘਾਰੇ ਨਾਲ ਕੀਤੀ। ਦੋਵਾਂ ਵਿਚਕਾਰ ਸਮਾਨਤਾ ਵਿਖਾਉਣ ਦੇ ਨਾਲੋ-ਨਾਲ ਇਹ ਫ਼ਰਕ ਵੀ ਮਹਿਸੂਸ ਕੀਤਾ ਗਿਆ ਕਿ ਉਦੋਂ ਜੋ ਖ਼ੂਨ-ਖ਼ਰਾਬਾ ਹੋਇਆ ਸੀ, ਉਹ ਦੇਸ਼ ਦੀ ਵੰਡ ਨਾਲ ਜੁੜ ਕੇ ਹੋਇਆ ਸੀ, ਅਤੇ ਰਾਤੋ-ਰਾਤ ਬਿਗਾਨਾ ਹੋ ਚੁੱਕੇ ਮੁਲਕ ਦੀ ਧਰਤੀ ਉੱਤੇ ਹੋਇਆ ਸੀ। ਉਦੋਂ ਸਿੱਖਾਂ ਨਾਲ ਜੋ ਜ਼ੁਲਮ ਤੇ ਅਨਿਆਇ ਹੋਇਆ, ਉਹ ਰਵਾਇਤੀ ਦੁਸ਼ਮਣ ਸਮਝੇ ਜਾਂਦੇ ਭਾਈਚਾਰੇ ਹੱਥੋਂ ਹੋਇਆ ਸੀ। ਉਦੋਂ ਵੇਲੇ ਦੀ ਸਰਕਾਰ ਨੇ ਨੰਗੇ ਰੂਪ ਵਿਚ ਕਤਲੇਆਮ ਨੂੰ ਸ਼ਹਿ ਨਹੀਂ ਦਿੱਤੀ ਸੀ, ਤੇ ਨਾ ਹੀ ਕਾਤਲਾਂ ਦਾ ਨੰਗੇ ਰੂਪ ਵਿਚ ਪੱਖ ਪੂਰਿਆ ਸੀ। ਪਰ ਨਵੰਬਰ ਚੁਰਾਸੀ ਵਿਚ ਸਿੱਖਾਂ ਨਾਲ ਜੋ ਕੁੱਝ ਹੋਇਆ, ਉਨ੍ਹਾਂ ਦੇ ਆਪਣੇ ਸਮਝੇ ਤੇ ਕਹੇ ਜਾਂਦੇ ਦੇਸ਼ ਅੰਦਰ, ਖ਼ਾਸ ਕਰਕੇ ਇਸ ਦੀ ਰਾਜਧਾਨੀ ਅੰਦਰ ਹੋਇਆ, ਅਤੇ 'ਆਪਣੇ' ਤੇ ਰਵਾਇਤੀ ਦੋਸਤ ਸਮਝੇ ਜਾਂਦੇ ਵਰਗ ਹੱਥੋਂ ਹੋਇਆ।[59] ਇਸ ਨਾਲ ਜ਼ਾਹਰਾ ਤੌਰ 'ਤੇ ਸਿੱਖਾਂ ਦਾ ਨਾ ਸਿਰਫ਼ ਵੇਲੇ ਦੇ ਹਾਕਮਾਂ ਤੋਂ, ਸਗੋਂ 'ਦੇਸ਼' ਤੋਂ ਹੀ ਮੋਹ-ਭੰਗ ਹੋ ਗਿਆ ਸੀ। ਸਿੱਖਾਂ ਨੇ ਦੇਸ਼ ਅੰਦਰ ਪਹਿਲੀ ਵਾਰ ਆਪਣੇ ਆਪ ਨੂੰ 'ਬਿਗਾਨੇ' ਤੇ 'ਅਜਨਬੀ' ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਸੀ। ਡਾ. ਹਰਿਭਜਨ ਸਿੰਘ ਨੇ ਬਾਅਦ ਵਿਚ ਆਪਣੀ ਸਵੈ-ਜੀਵਨੀ ਲਿਖਦਿਆਂ ਸਿੱਖਾਂ ਦੀ ਤਤਕਾਲੀ ਮਨੋ-ਦਸ਼ਾ ਨੂੰ ਇਨ੍ਹਾਂ ਭਾਵਪੂਰਤ ਸ਼ਬਦਾਂ ਵਿਚ ਅੰਕਤ ਕੀਤਾ ਸੀ : 'ਇਸ ਸਮੇਂ ਦੰਗਈ ਦੇਸ਼ ਸਨ ਤੇ ਇਹੋ ਦੇਸ਼ ਸਾਨੂੰ ਮਾਰ ਰਿਹਾ ਸੀ। ਇਸ ਦੇਸ਼ ਨੂੰ ਆਪਣਾ ਮੰਨਣ ਸਾਹਵੇਂ ਨਿਸ਼ਾਨ ਲੱਗ ਪਿਆ ਸੀ।'[60]

ਉਸ ਸਮੇਂ ਉਨ੍ਹਾਂ ਨੇ ਆਪਣੀ ਇਕ ਕਵਿਤਾ ਦਾ ਇਹ ਭਾਵਮਈ ਸ਼ਿਅਰ ਲਿਖਿਆ ਸੀ :

> ਨ ਆਪਣੇ ਲੋਕ ਨ ਆਪਣੀ ਜ਼ਮੀਨ ਨ ਆਪਣਾ ਖ਼ੁਦਾ
> ਮੈਂ ਕਿਹੜੇ ਦੇਸ਼ 'ਚ ਰਹਿੰਦੈਂ ਮੈਨੂੰ ਕਿਆਸ ਨਹੀਂ।[61]

ਜਿਵੇਂ ਕਿ ਦਿੱਲੀ ਦੇ ਕੋਟਲਾ ਮੁਬਾਰਕਪੁਰ ਵਿਚ ਆਪਣਾ ਛੋਟਾ ਜਿਹਾ ਕਾਰੋਬਾਰ ਚਲਾ ਰਹੇ ਇਕ ਅੱਧ-ਖੜ੍ਹ ਉਮਰ ਦੇ ਸਿੱਖ ਨੇ ਮੁਲਾਕਾਤ ਦੌਰਾਨ ਆਪਣੇ ਮਨ ਦੇ ਭਾਵ ਦਰਸਾਉਂਦਿਆਂ ਕਿਹਾ ਸੀ ਕਿ 'ਇਸ ਦੇਸ਼ ਵਿਚ ਹੁਣ ਅਜੀਬ ਜਿਹਾ ਲੱਗਣ ਲੱਗ ਪਿਆ ਹੈ। ਜਿਵੇਂ ਇਸ ਦੇਸ਼ ਨਾਲ ਹੁਣ ਸਾਡਾ ਕੋਈ ਰਿਸ਼ਤਾ ਨਾ ਰਹਿ ਗਿਆ ਹੋਵੇ। ਹਰ ਚੀਜ਼ ਬਿਗਾਨੀ ਲੱਗਣ ਲੱਗ ਪਈ ਹੈ।'[62]

ਦਿੱਲੀ ਤੇ ਪੰਜਾਬ ਤੋਂ ਬਾਹਰ ਹੋਰਨਾਂ ਸ਼ਹਿਰਾਂ ਵਿਚ ਰਹਿੰਦੇ ਬਹੁਤ ਸਾਰੇ ਸਿੱਖਾਂ ਦਾ ਪੰਜਾਬ ਨਾਲ ਉੱਕਾ ਹੀ ਕੋਈ ਵਾਹ-ਵਾਸਤਾ ਨਹੀਂ ਸੀ। ਬਹੁਤਿਆਂ ਨੂੰ ਤਾਂ ਚੱਜ ਨਾਲ ਪੰਜਾਬੀ ਬੋਲਣੀ ਵੀ ਨਹੀਂ ਸੀ ਆਉਂਦੀ। ਪਰ ਕਤਲੇਆਮ ਤੋਂ ਬਾਅਦ ਸਾਰੇ ਸਿੱਖਾਂ ਨੇ ਆਪਣੀ ਹਿਫ਼ਾਜ਼ਤ ਲਈ ਪੰਜਾਬ ਬਾਰੇ ਸੋਚਣਾ ਤੇ ਪੰਜਾਬ ਵੱਲ ਵੇਖਣਾ ਸ਼ੁਰੂ ਕਰ ਦਿੱਤਾ ਸੀ। ਵੱਡੀ ਗਿਣਤੀ ਵਿਚ ਸਿੱਖਾਂ ਨੇ ਪੰਜਾਬ ਅੰਦਰ ਵਸੇਬਾ ਕਰਨ ਬਾਰੇ ਗੰਭੀਰਤਾ ਨਾਲ ਸੋਚਣਾ ਆਰੰਭ ਕਰ ਦਿੱਤਾ ਸੀ। ਦਿੱਲੀ ਦੇ ਤਿਲਕ ਵਿਹਾਰ ਵਿਚ ਰਹਿੰਦੀ ਇਕ ਦੁਖਿਆਰੀ ਸਿੱਖ ਵਿਧਵਾ ਨੂੰ ਜਦ ਇਹ ਪੁੱਛਿਆ ਗਿਆ ਕਿ ਮੰਨ ਲਵੋ ਖ਼ਾਲਿਸਤਾਨ ਬਣ ਜਾਂਦਾ ਹੈ, ਤਾਂ ਤੁਸੀਂ ਕਿਥੇ ਰਹਿਣਾ ਪਸੰਦ ਕਰੋਗੇ ? ਤਾਂ ਕੋਲ ਬੈਠੀ ਉਸ ਦੀ ਮੁਟਿਆਰ ਧੀ ਨੇ ਇਕਦਮ ਧੜੱਲੇ ਨਾਲ ਉੱਤਰ ਦਿੱਤਾ ਸੀ ਕਿ 'ਅਸੀਂ ਪੰਜਾਬ ਚਲੀਆਂ ਜਾਵਾਂਗੀਆਂ। ਅਸੀਂ ਖ਼ਾਲਿਸਤਾਨ ਵਿਚ ਰਹਿਣਾ ਪਸੰਦ ਕਰਾਂਗੀਆਂ।' ਧੀ ਦੇ ਬੋਲਾਂ ਦੀ ਪੁਸ਼ਟੀ ਕਰਦੇ ਹੋਏ ਮਾਂ ਨੇ ਵੀ ਕਿਹਾ ਸੀ ਕਿ 'ਉਹ ਸਾਡਾ ਆਪਣਾ ਪੰਜਾਬ, ਸਾਡਾ ਆਪਣਾ ਵਤਨ ਹੋਵੇਗਾ। ਜੇਕਰ ਸਾਡੇ ਨਾਲ ਇਹ ਅਣਹੋਣੀ ਨਾ ਵਾਪਰੀ ਹੁੰਦੀ ਤਾਂ ਕੀ ਅਸੀਂ ਆਪਣੇ ਇਸ ਵਤਨ ਨੂੰ ਛੱਡ ਕੇ ਜਾ ਸਕਦੇ ਸਾਂ ?'[63] ਇਹ ਭਾਵ ਕਿਸੇ ਇੱਕਾ-ਦੁੱਕਾ ਸਿੱਖ ਦੇ ਨਹੀਂ ਸਨ। ਇਹ ਸਿੱਖ ਭਾਈਚਾਰੇ ਦੇ ਵੱਡੇ ਹਿੱਸੇ ਦੀ ਸੋਚ ਤੇ ਉਨ੍ਹਾਂ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਦੇ ਸਨ। ਡਾ. ਹਰਿਭਜਨ ਸਿੰਘ ਨੇ ਇਨ੍ਹਾਂ ਭਾਵਨਾਵਾਂ ਦੀ ਫਬਵੀਂ ਪੇਸ਼ਕਾਰੀ ਕਰਦਿਆਂ ਲਿਖਿਆ ਸੀ ਕਿ 'ਦਿੱਲੀ ਵਿਚਲੇ ਆਪਣੇ ਘਰਾਂ ਵੱਲ ਮੁੜਨ ਦੀ ਥਾਂ ਹੁਣ ਬਹੁਤ ਸਾਰੇ ਸਿੱਖ ਪੰਜਾਬ ਵੱਲ ਮੁੜ ਰਹੇ ਹਨ ਜਾਂ ਮੁੜਨ ਦੇ ਆਹਰ ਵਿਚ ਹਨ। ਅਸੀਂ ਖ਼ਾਲਿਸਤਾਨ ਦੇ ਹਾਮੀ ਕਦੇ ਵੀ ਨਹੀਂ ਸਾਂ, ਕਦੇ ਵੀ ਹੋਣਾ ਨਹੀਂ ਚਾਹਾਂਗੇ। ਪਰ ਦੇਸ਼ ਚਾਲ ਦਾ ਅਮਲ ਸ਼ੁਰੂ ਹੋ ਚੁੱਕਾ ਹੈ। ਅਸੀਂ ਆਪਣੇ ਪੱਖ ਦੀ ਭੀੜ ਵਿਚ ਸ਼ਾਮਿਲ ਹੋ ਕੇ ਸੁਰੱਖਿਆ ਮਹਿਸੂਸ ਕਰਦੇ ਹਾਂ।'[64] ਬਾਅਦ ਵਿਚ ਜਾ ਕੇ ਡਾ. ਹਰਿਭਜਨ ਸਿੰਘ ਨੇ ਇਸ ਘਟਨਾ-ਅਮਲ ਦੀ ਡੂੰਘੀ ਰਾਜਨੀਤਕ ਤੇ ਇਤਿਹਾਸਕ ਮਹੱਤਤਾ ਦਰਸਾਉਂਦਿਆਂ ਲਿਖਿਆ ਹੈ ਕਿ 'ਦੰਗਿਆਂ ਤੋਂ ਬਾਅਦ ਜਦੋਂ ਸਿੱਖ ਦਿੱਲੀ ਛੱਡ ਕੇ ਪੰਜਾਬ ਜਾਣ ਲੱਗ ਪਏ ਸਨ ਤਾਂ ਮੈਨੂੰ ਇਤਿਹਾਸ ਭਾਰਤ ਦੇ ਵਿਰੁੱਧ ਬੇਪ੍ਰਤੀਤੀ ਦਾ ਮਤਾ ਪਾਸ ਕਰਦਾ ਪ੍ਰਤੱਖ ਹੋਇਆ।'[65] ਇਸ ਤਰ੍ਹਾਂ ਨਵੰਬਰ ਦੇ ਸਾਕੇ ਤੋਂ ਬਾਅਦ ਸਿੱਖਾਂ ਨੇ ਪਹਿਲੀ ਵਾਰ ਆਪਣੇ ਆਪ ਨੂੰ ਭਾਰਤ ਅੰਦਰ ਅਸੁਰੱਖਿਅਤ ਤੇ ਅਜਨਬੀ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਸੀ ਅਤੇ ਉਨ੍ਹਾਂ ਆਪਣੀ ਸੁਰੱਖਿਆ ਦੇ ਮਸਲੇ ਨੂੰ 'ਆਪਣੇ ਪੱਖ ਦੀ ਭੀੜ' ਨਾਲ ਜੋੜ ਕੇ ਵੇਖਣਾ ਸ਼ੁਰੂ ਕਰ ਦਿੱਤਾ ਸੀ। ਹਕੀਕੀ ਕੌਮੀ ਚੇਤਨਾ ਦੇ ਵਿਕਾਸ ਦੇ ਪ੍ਰਸੰਗ ਵਿਚ ਇਹ ਗੱਲ ਭਾਰੀ ਅਹਿਮੀਅਤ ਰੱਖਦੀ ਹੈ।

(10) **ਡੂੰਘੇ ਮਨੋਵਿਗਿਆਨਕ ਅਸਰ :** ਨਵੰਬਰ ਚੁਰਾਸੀ ਦੇ ਖ਼ੂਨੀ ਸਾਕੇ ਨੇ ਸਿੱਖਾਂ ਦੇ ਮਨਾਂ ਅੰਦਰ ਹਿੰਦੂ ਵਰਗ ਬਾਰੇ ਬਣੇ ਹੋਏ ਕਈ ਗ਼ਲਤ ਵਿਸ਼ਵਾਸ ਇਕਦਮ ਚਕਨਾਚੂਰ ਕਰ ਕੇ ਰੱਖ ਦਿੱਤੇ ਸਨ। ਦੁਨੀਆਂ ਦੇ ਹੋਰਨਾਂ ਕਾਫ਼ੀ ਸਾਰੇ ਲੋਕਾਂ ਵਾਂਗ ਸਿੱਖਾਂ ਦੇ ਕੁੱਝ ਵਰਗਾਂ ਅੰਦਰ ਵੀ ਇਹ ਧਾਰਨਾ ਕਾਫ਼ੀ ਮਕਬੂਲ ਸੀ ਕਿ ਹਿੰਦੂ ਸਮਾਜ ਆਪਣੇ ਮੂਲ ਸੁਭਾਅ ਪੱਖੋਂ ਅਹਿੰਸਕ, ਖੁੱਲ੍ਹ-ਦਿਲਾ ਤੇ ਸਹਿਣਸ਼ੀਲ ਹੈ। ਪਰ ਤਿੰਨਾਂ ਦਿਨਾਂ ਅੰਦਰ ਹੀ ਸਿੱਖਾਂ ਦੇ, ਅਸਲ ਵਿਚ ਸਾਰੇ ਸੰਸਾਰ ਦੇ ਹੀ, ਸਾਹਮਣੇ ਹਿੰਦੂ ਸਮਾਜ ਦਾ ਅਸਲੀ ਚਰਿੱਤਰ ਤੇ ਚਿਹਰਾ ਉਜਾਗਰ ਹੋ ਗਿਆ ਸੀ। ਭਾਰਤੀ ਰਾਜ ਤੇ ਹਿੰਦੂ ਸਮਾਜ ਤੋਂ ਮੋਹ-ਭੰਗ ਹੋ

ਜਾਣ ਦੇ ਨਤੀਜੇ ਵਜੋਂ, ਪੰਜਾਬ ਤੋਂ ਬਾਹਰ ਵੱਸਦੇ ਸਿੱਖਾਂ ਦੇ ਮਨਾਂ ਅੰਦਰ ਡਰ, ਅਸੁਰੱਖਿਆ, ਬੇਪ੍ਰਤੀਤੀ ਤੇ ਬੇਯਕੀਨੀ ਦਾ ਭਾਵ ਗੂੜ੍ਹਾ ਹੋ ਗਿਆ ਸੀ। ਇਸ ਦੇ ਨਾਲ ਹੀ ਸਿੱਖਾਂ ਦੇ ਕੁੱਝ ਹਿੱਸਿਆਂ ਅੰਦਰ ਹਿੰਦੂ ਵਰਗ ਪ੍ਰਤਿ ਤਿੱਖੀ ਨਫ਼ਰਤ ਤੇ ਬਦਲੇ ਦੀ ਭਾਵਨਾ ਵੀ ਮਜ਼ਬੂਤ ਹੋ ਗਈ ਸੀ।[66] ਸਿੱਖਾਂ ਦੇ ਇਨ੍ਹਾਂ ਮਨੋ-ਭਾਵਾਂ ਦੀ ਦਰੁਸਤ ਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਪੇਸ਼ਕਾਰੀ ਕਰਦਿਆਂ ਹੋਇਆਂ ਡਾ. ਹਰਿਭਜਨ ਸਿੰਘ ਨੇ ਲਿਖਿਆ ਸੀ : 'ਇੰਦਰਾ ਗਾਂਧੀ ਦੇ ਕਤਲ ਨੂੰ ਜੇ ਸਿੱਖਾਂ ਦੇ ਕਤਲਾਮ ਦਾ ਕਾਰਨ ਮਿਥ ਲਈਏ ਤਾਂ ਸੋਚਣਾ ਪਏਗਾ ਕਿ ਇਹ ਕਤਲਾਮ ਅਗਾਂਹ ਇਸ ਤੋਂ ਵੀ ਭਿਆਨਕ ਕਿਸੇ ਘੱਲੂਘਾਰੇ ਦਾ ਕਾਰਨ ਬਣ ਸਕਦਾ ਹੈ। ਆਪਣੀ ਖ਼ਾਮੋਸ਼ੀ ਵਿਚ ਮੈਂ ਉਹ ਚੀਕਾਂ ਵੀ ਸੁਣ ਰਿਹਾ ਹਾਂ ਜੋ ਅੱਜ ਤੋਂ ਕਈ ਪੀੜ੍ਹੀਆਂ ਬਾਅਦ ਅਜੋਕੇ ਕਤਲਾਮ ਦੇ ਬਦਲੇ ਵਜੋਂ ਲਾਏ ਜਾ ਰਹੇ ਜ਼ਖ਼ਮਾਂ ਵਿੱਚੋਂ ਬੋਲਣਗੀਆਂ। ਮੈਨੂੰ ਆਪਣੀ ਜਾਨ ਦਾ ਹੀ ਨਹੀਂ, ਆਪਣੇ ਪੋਤਰਿਆਂ ਪੜਪੋਤਰਿਆਂ ਦੀ ਜਾਨ ਦਾ ਵੀ ਖ਼ਤਰਾ ਹੈ ਜੋ ਆਪਣੇ ਨਾਲ ਮੇਰਾ ਧਰਮ ਲੈ ਕੇ ਜੰਮਣਗੇ ਤੇ ਅਚੇਤ ਹੀ ਉਸੇ ਫ਼ਿਰਕੂ ਅੱਗ ਦਾ ਸੇਕ ਹੰਢਾਉਣਗੇ ਜਿਸ ਦਾ ਸੇਕ ਮੈਂ ਤੇ ਮੇਰਿਆਂ ਪੁੱਤਰਾਂ ਨੇ ਹੰਢਾਇਆ ਹੈ। ਮੈਂ ਅੱਗ ਵਿਚ ਗਲੇਫੇ ਜਿਉਂਦੇ ਮਨੁੱਖ ਸੜਕਾਂ 'ਤੇ ਭੱਜੇ ਜਾਂਦੇ ਵੇਖੇ ਹਨ। ਆਪਣੇ ਧਰਮ ਦੇ ਅਣਜੰਮੇ ਬੱਚਿਆਂ ਬਾਰੇ ਤੌਖ਼ਲਾ ਹੈ। ਕਦੀ ਭਵਿੱਖ ਵਿਚ ਕਿਸੇ ਥਾਂ ਉਹ ਬਦਲੇ ਵਿਚ ਮਨੁੱਖ ਤੇ ਮਕਾਨ ਸਾੜਨ ਵਾਲੇ ਵੀ ਹੋ ਸਕਦੇ ਹਨ।* ਉਨ੍ਹਾਂ ਅਣਹੋਏ ਕਤਲਾਮਾਂ ਦੀ ਸ਼ਰਮਿੰਦਗੀ ਮੈਂ ਅੱਜ ਮਹਿਸੂਸ ਕਰ ਰਿਹਾ ਹਾਂ। ਪਾਕਿਸਤਾਨ ਸਾਡੇ 'ਤੇ ਹਮਲਾ ਕਰੇਗਾ, ਇਸ ਤੋਂ ਵੱਡਾ ਡਰ ਮੈਨੂੰ ਇਹ ਹੈ ਕਿ ਕਦੀ ਮੇਰਾ ਹੀ ਗੁਆਂਢੀ ਅਚਨਚੇਤ ਬੈਠੇ ਬਿਠਾਏ ਮੈਨੂੰ ਅਗਨ ਭੇਟ, ਛੁਰੀ ਭੇਟ ਜਾਂ ਧਰਮ ਭੇਟ ਕਰ ਸਕਦਾ ਹੈ। ਮੈਨੂੰ ਹਰ ਘੜੀ ਬੇਮਤਲਬ ਆਪਣਾ ਦਿਮਾਗ਼ੀ ਤਵਾਜ਼ਨ ਖੋਹ ਬੈਠਣ ਦਾ ਭੈਅ ਵਿਆਪ ਰਿਹਾ ਹੈ। ਹੋ ਸਕਦਾ ਹੈ ਮੈਂ ਹੀ ਆਪਣੇ ਗੁਆਂਢੀ ਲਈ ਅਕਾਰਨ ਖ਼ਤਰਾ ਬਣ ਜਾਵਾਂ।'[67]

ਨੰਦਿੱਤਾ ਹਕਸਰ ਤੇ ਊਮਾ ਚੱਕਰਵਰਤੀ ਨੇ ਉਨ੍ਹਾਂ ਹੋਣੀ ਭਰੇ ਦਿਨਾਂ ਦੌਰਾਨ ਮਜ਼ਲੂਮ ਸਿੱਖ ਭਾਈਚਾਰੇ ਨਾਲ ਆਪਣੇ ਗੂੜ੍ਹੇ ਵਾਹ-ਵਾਸਤੇ ਵਿੱਚੋਂ ਇਹ ਤੱਥ ਨੋਟ ਕੀਤਾ ਸੀ ਕਿ ਨਵੰਬਰ ਚੁਰਾਸੀ ਦਾ ਕਤਲੇਆਮ 'ਇਨ੍ਹਾਂ ਲੋਕਾਂ ਦੇ ਜੀਵਨ ਅੰਦਰ ਇਕ ਅਹਿਮ ਵਾਕਿਆਤ ਹੋ ਗੁਜ਼ਰਿਆ ਸੀ ਜਿਸ ਨੇ, ਨਾਟਕੀ ਢੰਗ ਨਾਲ, ਉਨ੍ਹਾਂ ਦੀ ਆਪਣੇ ਆਪ ਬਾਰੇ ਤੇ ਦੂਸਰੇ ਭਾਈਚਾਰਿਆਂ ਬਾਰੇ ਸਮਝ ਮੁੱਢੋਂ ਹੀ ਬਦਲ ਕੇ ਰੱਖ ਦਿੱਤੀ ਸੀ...ਨਵੰਬਰ ਚੁਰਾਸੀ ਦੇ ਉਨ੍ਹਾਂ ਦੁਖਦਾਈ ਪਲਾਂ ਵਿਚ ਵਿਅਕਤੀਗਤ ਜ਼ਿੰਦਗੀਆਂ ਦੀ ਕਾਇਆਪਲਟ ਹੋ ਗਈ ਸੀ ਅਤੇ ਇਕ ਕੌਮ ਦੀ ਸਮੂਹਿਕ ਚੇਤਨਾ ਸ਼ਕਲ ਧਾਰ ਰਹੀ ਸੀ...ਇਸ ਸਾਰੇ ਅਰਸੇ ਦੌਰਾਨ ਅਸੀਂ ਇਸ ਤੱਥ ਬਾਰੇ ਚੇਤੰਨ ਹੋ ਰਹੇ ਸਾਂ ਕਿ ਅਸੀਂ ਨਵੀਂ ਕਿਸਮ ਦੀਆਂ ਰਾਜਸੀ ਤੇ ਸਮਾਜੀ ਤਾਕਤਾਂ ਨੂੰ ਪ੍ਰਗਟ ਹੁੰਦਾ ਤੱਕ ਰਹੇ ਸਾਂ, ਜਿਨ੍ਹਾਂ ਨੇ ਲਾਜ਼ਮੀ ਤੌਰ 'ਤੇ ਸਾਡੇ ਦੇਸ਼ ਲਈ ਦੂਰ-ਰਸ ਨਤੀਜਿਆਂ ਨੂੰ ਜਨਮ ਦੇਣਾ ਸੀ। ਸਾਨੂੰ ਇਹ ਜਾਨਣ ਵਿਚ ਬਹੁਤੀ ਦੇਰ ਨਹੀਂ ਸੀ ਲੱਗੀ ਕਿ ਜੋ ਅਸੀਂ ਤੱਕ ਰਹੇ ਸਾਂ, ਉਹ ਇਕ ਨਵੀਂ ਘੱਟ-ਗਿਣਤੀ ਦਾ ਜਨਮ ਹੋ ਰਿਹਾ ਸੀ।'[68]

---

* ਡਾ. ਹਰਿਭਜਨ ਸਿੰਘ ਦਾ ਆਪਣਿਆਂ ਬਾਰੇ ਇਹ ਖ਼ਦਸ਼ਾ ਕੁਥਾਵਾਂ ਸੀ। ਮਨੁੱਖਾਂ ਤੇ ਮਕਾਨਾਂ ਨੂੰ ਸਾੜਨ ਦਾ ਕਰਮ ਇਕ ਖ਼ਾਸ ਤਰ੍ਹਾਂ ਦੀ ਮਾਨਸਿਕਤਾ ਨਾਲ ਜੁੜਿਆ ਹੋਇਆ ਹੈ। ਸਿੱਖਾਂ ਨੇ ਬਦਲੇ ਵਜੋਂ ਹਿੰਸਕ ਕਰਮ ਜ਼ਰੂਰ ਕੀਤੇ ਪਰ ਉਨ੍ਹਾਂ ਦਾ ਖ਼ਾਸਾ ਹਿੰਦੂਆਂ ਦੇ ਬਦਲੇ ਦੇ ਕਰਮਾਂ ਨਾਲੋਂ ਬਹੁਤ ਹੀ ਅਲੱਗ ਹੈ।

ਜਿਵੇਂ ਕਿ ਅਕਸਰ ਵਾਪਰਦਾ ਹੈ, ਗ਼ਮ ਤੇ ਦੁੱਖਾਂ ਦੀ ਸਾਂਝ ਨੇ ਸਿੱਖਾਂ ਅੰਦਰ ਆਪਸੀ ਅੰਦਰੂਨੀ ਏਕਤਾ ਤੇ ਭਾਈਚਾਰੇ ਦੀ ਭਾਵਨਾ ਪ੍ਰਫੁੱਲਤ ਕਰਨ ਵਿਚ ਭਾਰੀ ਯੋਗਦਾਨ ਪਾਇਆ। ਉਨ੍ਹਾਂ ਅੰਦਰ ਆਪਣੀ ਵੱਖਰੀ ਤੇ ਨਿਆਰੀ ਪਛਾਣ ਦਾ ਜਜ਼ਬਾ ਹੋਰ ਪ੍ਰਫੁੱਲਤ ਹੋਇਆ। ਜਿਨ੍ਹਾਂ ਨੇ ਪਹਿਲਾਂ ਕਦੇ ਆਪਣੀ ਧਾਰਮਿਕ ਪਛਾਣ ਬਾਰੇ ਬਹੁਤਾ ਨਹੀਂ ਸੀ ਸੋਚਿਆ, ਉਨ੍ਹਾਂ ਅੰਦਰ ਵੀ ਆਪਣੇ ਆਪ ਨੂੰ ਸਿੱਖ ਸਮਝਣ ਤੇ ਸਦਵਾਉਣ ਦੀ ਚੇਤਨਾ ਪ੍ਰਚੰਡ ਹੋ ਗਈ ਸੀ।[69]

•

# 11

## ਦਸੰਬਰ 1984 ਦੀਆਂ ਚੋਣਾਂ
## ਸਿੱਖ-ਵਿਰੋਧੀ ਫ਼ਿਰਕੂ ਹਿੰਸਾ ਦੀ ਭਰਪੂਰ ਫ਼ਸਲ

ਜੇਕਰ ਦੁਨੀਆਂ ਉੱਤੇ ਇਨਸਾਫ਼ ਜਿਉਂਦਾ ਹੈ ਅਤੇ ਜੇਕਰ ਕੌਮਾਂ ਅੰਦਰ ਸਮੂਹਿਕ ਜ਼ਿੰਮੇਵਾਰੀ ਦੀ ਚੇਤਨਾ ਨੇ ਧਰਤੀ ਉੱਤੋਂ ਪੂਰੀ ਤਰ੍ਹਾਂ ਅਲੋਪ ਨਹੀਂ ਹੋ ਜਾਣਾ ਤਾਂ (ਯਹੂਦੀਆਂ ਦੇ) ਇਨ੍ਹਾਂ ਸਮੂਹਿਕ ਕਤਲਾਂ ਦੀ ਜ਼ਿੰਮੇਵਾਰੀ ਸਮੁੱਚੀ ਜਰਮਨ ਕੌਮ ਦੇ ਸਿਰ ਆਉਂਦੀ ਹੈ ਅਤੇ ਉਨ੍ਹਾਂ ਨੂੰ ਇਕ ਕੌਮ ਦੇ ਤੌਰ 'ਤੇ ਇਸ ਦੀ ਸਜ਼ਾ ਮਿਲਣੀ ਚਾਹੀਦੀ ਹੈ। ਨਾਜ਼ੀ ਪਾਰਟੀ ਦੇ ਪਿੱਛੇ ਜਰਮਨ ਕੌਮ ਖੜ੍ਹੀ ਹੈ, ਜਿਨ੍ਹਾਂ ਨੇ ਹਿਟਲਰ ਨੂੰ ਉਦੋਂ ਵੋਟਾਂ ਪਾਈਆਂ ਸਨ ਜਦੋਂ ਉਸ ਨੇ ਆਪਣੀ ਕਿਤਾਬ ਵਿਚ ਤੇ ਆਪਣੀਆਂ ਤਕਰੀਰਾਂ ਵਿਚ ਆਪਣੇ ਸ਼ਰਮਨਾਕ ਇਰਾਦੇ ਏਨੇ ਸਾਫ਼ ਪ੍ਰਗਟ ਕਰ ਦਿੱਤੇ ਸਨ ਕਿ ਉਨ੍ਹਾਂ ਬਾਰੇ ਕਿਸੇ ਗ਼ਲਤਫ਼ਹਿਮੀ ਦੀ ਕੋਈ ਵੀ ਗੁੰਜਾਇਸ਼ ਨਹੀਂ ਰਹਿ ਗਈ ਸੀ। ਇਹ ਕੇਵਲ ਜਰਮਨ ਲੋਕ ਹੀ ਹਨ ਜਿਨ੍ਹਾਂ ਨੇ ਮਾਸੂਮਾਂ ਉੱਤੇ ਅਤਿਆਚਾਰਾਂ ਨੂੰ ਰੋਕਣ ਲਈ ਕੋਈ ਸੰਜੀਦਾ ਉਪਰਾਲਾ ਨਹੀਂ ਸੀ ਕੀਤਾ। ਹੁਣ ਜਦੋਂ ਉਹ (ਜੰਗ ਅੰਦਰ) ਪੂਰੀ ਤਰ੍ਹਾਂ ਹਾਰ ਗਏ ਹਨ ਅਤੇ ਆਪਣੀ ਤਕਦੀਰ ਉੱਤੇ ਰੋ ਰਹੇ ਹਨ ਤਾਂ ਸਾਨੂੰ ਫਿਰ ਕਿਸੇ ਧੋਖੇ ਵਿਚ ਨਹੀਂ ਆਉਣਾ ਚਾਹੀਦਾ ਅਤੇ ਸਾਨੂੰ ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਉਨ੍ਹਾਂ ਨੇ ਮਾਨਵਤਾ ਦੇ ਵਿਰੁੱਧ ਆਪਣੇ ਅੰਤਿਮ ਤੇ ਸਭ ਨਾਲੋਂ ਭੈੜੇ ਗੁਨਾਹ ਦੀਆਂ ਤਿਆਰੀਆਂ ਕਰਨ ਲਈ ਹੋਰਨਾਂ ਦੀ ਮਾਨਵਤਾ ਦਾ ਗਿਣ ਮਿਥ ਕੇ ਇਸਤੇਮਾਲ ਕੀਤਾ।

*(ਅਲਬਰਟ ਆਈਨਸਟੀਨ)*

ਸਿੱਖਾਂ ਦੇ ਘਰਾਂ ਵਿਚ ਪਸਰਿਆ ਸੋਗ ਅਜੇ ਖ਼ਤਮ ਨਹੀਂ ਹੋਇਆ ਸੀ ਜਦੋਂ ਰਾਜੀਵ ਗਾਂਧੀ ਤੇ ਉਸ ਦੀ ਸਲਾਹਕਾਰ ਜੁੰਡਲੀ ਨੇ ਅੱਠਵੀਂ ਲੋਕ ਸਭਾ ਦੀਆਂ ਚੋਣਾਂ ਜਲਦੀ ਨਾਲ ਕਰਵਾਉਣ ਦਾ ਐਲਾਨ ਕਰ ਦਿੱਤਾ ਸੀ। ਸੱਤਵੀਂ ਲੋਕ ਸਭਾ ਦੀ ਮਿਆਦ ਅਜੇ ਜਾ ਕੇ ਜਨਵਰੀ ਦੇ ਅੰਤ ਵਿਚ ਪੂਰੀ ਹੋਣੀ ਸੀ। ਪਰ ਕੇਂਦਰ ਸਰਕਾਰ ਨੇ ਦੇਸ਼ ਅੰਦਰ ਦਸੰਬਰ ਦੇ ਆਖ਼ਰੀ ਹਫ਼ਤੇ ਵਿਚ ਹੀ ਚੋਣਾਂ ਕਰਾਉਣ ਦਾ ਨਿਰਣਾ ਕਰ ਲਿਆ ਸੀ। ਇਸ ਵਾਸਤੇ ਬਾਕਾਇਦਾ ਤਰੀਕਾਂ (24, 26 ਤੇ 27 ਦਸੰਬਰ) ਵੀ ਐਲਾਨ ਦਿੱਤੀਆਂ ਗਈਆਂ ਸਨ। ਸਿੱਖਾਂ ਦੇ ਕਤਲੇਆਮ ਪ੍ਰਤਿ ਕੇਂਦਰ ਸਰਕਾਰ ਦੇ ਸਮੁੱਚੇ ਵਿਹਾਰ ਤੇ ਵਤੀਰੇ ਨੂੰ ਵੇਖਦਿਆਂ ਹੋਇਆਂ, ਉਸ ਦੁਆਰਾ ਚੋਣਾਂ ਕਰਾਉਣ ਲਈ ਵਿਖਾਈ ਗਈ ਇਸ ਕਾਹਲ ਦਾ ਰਹੱਸ ਬੁੱਝਣਾ ਰਤੀ ਔਖਾ ਨਹੀਂ ਸੀ ਰਿਹਾ। ਜ਼ਾਹਰਾ ਤੌਰ 'ਤੇ, ਉਨ੍ਹਾਂ ਅੰਦਰ ਦੇਸ਼ ਦੇ ਹਿੰਦੂ ਵਰਗ ਅੰਦਰ ਪੈਦਾ ਹੋਈ ਸਿੱਖ-ਵਿਰੋਧੀ ਭਾਵਨਾਵਾਂ ਦੀ ਲਹਿਰ ਦਾ ਤਟਫਟ ਰਾਜਸੀ ਲਾਹਾ ਲੈਣ ਦੀ ਸੋਚ ਕੰਮ ਕਰਦੀ ਸੀ। ਸੰਸਾਰ ਅੰਦਰ ਸਮੂਹਿਕ ਹਿੰਸਾ ਦੇ ਵਰਤਾਰੇ ਤਾਂ ਹੋਰ ਬਹੁਤ ਥਾਵਾਂ 'ਤੇ ਹੋਏ ਹਨ। ਪਰ ਕਿਸੇ ਮਜ਼ਲੂਮ ਵਰਗ ਦੇ ਲਹੂ ਨਾਲ ਆਪਣੀ ਰਾਜਸੀ ਤਕਦੀਰ ਚਮਕਾਉਣ ਲਈ ਵਿਖਾਈ ਗਈ ਏਨੀ ਭੁੱਖ ਤੇ ਸਦਾਚਾਰਕ ਕਰੂਰਤਾ ਦੀ ਉਦਾਹਰਣ ਸ਼ਾਇਦ ਹੀ ਕੋਈ ਹੋਰ ਮਿਲ ਸਕੇ।

ਅਸਲ ਵਿਚ, ਹਿੰਦੂ ਵਰਗ ਦੇ ਕੁੱਝ ਹਿੱਸਿਆਂ ਅੰਦਰ ਸਿੱਖ ਵਿਰੋਧੀ ਭਾਵਨਾਵਾਂ ਨੂੰ ਵੋਟਾਂ ਵਿਚ ਢਾਲਣ ਦੀ ਸੋਚ ਦਰਬਾਰ ਸਾਹਿਬ ਉੱਤੇ ਕੀਤੇ ਗਏ ਫ਼ੌਜੀ ਹਮਲੇ ਨਾਲ ਹੀ ਪੈਦਾ ਹੋ ਗਈ ਸੀ। ਪ੍ਰਸਿੱਧ ਪੱਤਰਕਾਰ ਐੱਚ ਕੇ ਦੂਆ ਨੇ ਜੁਲਾਈ ਦੇ ਮੱਧ ਵਿਚ ਹੀ ਇੰਦਰਾ ਗਾਂਧੀ ਨੂੰ, ਹਮਲੇ ਸਦਕਾ ਪੈਦਾ ਹੋਈ ਸਾਜ਼ਗਾਰ ਹਾਲਤ ਦਾ ਰਾਜਸੀ ਲਾਹ ਲੈਣ ਦੀ ਮੱਤ ਸੁਝਾਅ ਦਿੱਤੀ ਸੀ। ਉਸ ਨੇ ਲਿਖਿਆ ਸੀ ਕਿ 'ਪੰਜਾਬ ਵਿਚ ਕੀਤੇ ਗਏ ਕਾਰਨਾਮੇ ਦੀ ਜੇਕਰ ਵੋਟਾਂ ਦੇ ਰੂਪ ਵਿਚ ਵੱਟਤ ਕਰਨੀ ਹੈ ਤਾਂ ਜਲਦੀ ਚੋਣ ਕਰਵਾ ਲੈਣੀ ਬਿਹਤਰ ਰਹੇਗੀ। ਉਸ ਦੁਆਰਾ ਪੰਜਾਬ ਵਿਚ ਕੀਤੇ ਗਏ ਕਾਰਨਾਮੇ ਦੀ ਇੰਦਰਾ ਗਾਂਧੀ ਨੂੰ, ਤਿੰਨ ਮਹੀਨੇ ਬਾਅਦ ਨਾਲੋਂ ਇਸੇ ਵੇਲੇ ਵੱਧ ਖੱਟੀ ਹੋ ਸਕਦੀ ਹੈ, ਖ਼ਾਸ ਕਰਕੇ ਹਿੰਦੀ ਖੇਤਰ ਅੰਦਰ।'[1] ਕੁਲਦੀਪ ਨਈਅਰ ਨੇ ਵੀ ਬਾਅਦ ਵਿਚ ਜਾ ਕੇ ਇਹ ਤੱਥ ਨੋਟ ਕੀਤਾ ਸੀ ਕਿ ਇੰਦਰਾ ਗਾਂਧੀ ਦੇ ਕਤਲ ਤੋਂ ਪਹਿਲਾਂ ਖ਼ੁਦ ਉਸ ਦੇ ਆਪਣੇ ਹਮਾਇਤੀਆਂ ਨੂੰ ਵੀ ਪੱਕੀ ਬਹੁਗਿਣਤੀ ਹਾਸਲ ਕਰਨ ਦੀ ਬਹੁਤੀ ਉਮੀਦ ਨਹੀਂ ਸੀ। ਉਸ ਦੀਆਂ ਖ਼ੁਫ਼ੀਆ ਏਜੰਸੀਆਂ ਵੀ ਉਸ ਨੂੰ 240 ਤੋਂ ਜ਼ਿਆਦਾ ਸੀਟਾਂ ਦੇਣ ਲਈ ਤਿਆਰ ਨਹੀਂ ਸਨ। ਗ਼ੈਰ-ਰਸਮੀ ਤੌਰ 'ਤੇ ਵੀ ਜੋ ਅੰਦਾਜ਼ੇ ਲਾਏ ਗਏ ਸਨ, ਉਸ ਮੁਤਾਬਿਕ ਵੀ ਇੰਦਰਾ ਗਾਂਧੀ ਵੱਲੋਂ 260 ਸੀਟਾਂ ਹਾਸਲ ਕਰਨ ਦਾ ਅਨੁਮਾਨ ਲਾਇਆ ਜਾ ਰਿਹਾ ਸੀ। ਰਾਜੀਵ ਗਾਂਧੀ ਦੀ ਢਾਣੀ ਨੂੰ ਵੀ 275 ਸੀਟਾਂ ਜਿੱਤਣ ਦਾ ਫ਼ਿਕਰ ਲੱਗਾ ਪਿਆ ਸੀ।[2] ਅਕਤੂਬਰ ਦੇ ਅੱਧ ਵਿਚ ਰਾਜੀਵ ਗਾਂਧੀ ਨੇ ਚੋਣਾਂ ਦੇ ਨਤੀਜਿਆਂ ਦਾ ਅਨੁਮਾਨ ਲਾਉਣ ਲਈ ਅੱਡ ਅੱਡ ਲੋਕਾਂ ਨਾਲ ਰਾਇ ਮਸ਼ਵਰੇ ਕਰਨ ਦਾ ਇਕ ਵਿਆਪਕ ਅਮਲ ਅਰੰਭ ਦਿੱਤਾ ਸੀ। ਉਸ ਨੇ ਨਵੀਂ ਦਿੱਲੀ ਵਿਚ ਅੱਡ ਅੱਡ ਰਾਜਾਂ ਦੇ ਕਾਂਗਰਸੀ ਵਰਕਰਾਂ ਨਾਲ ਇਕ ਲੰਮੀ ਭਰਵੀਂ ਮੀਟਿੰਗ ਕੀਤੀ ਸੀ। ਇਸ ਮੀਟਿੰਗ 'ਚੋਂ ਜੋ ਨਿਰਣਾ ਨਿਕਲਿਆ ਉਸ ਮੁਤਾਬਿਕ ਜਿਥੇ ਕਾਂਗਰਸ ਪਾਰਟੀ ਦੇ ਜਿੱਤਣ ਸੰਬੰਧੀ ਤਾਂ ਕੋਈ ਸ਼ੰਕਾ ਨਹੀਂ ਸੀ, ਪਰ ਉਸ ਦੁਆਰਾ ਨਵੀਂ ਲੋਕ ਸਭਾ ਅੰਦਰ ਆਪਣੀ ਪਹਿਲਾਂ ਹਾਸਲ ਬਹੁਗਿਣਤੀ ਨੂੰ ਬਰਕਰਾਰ ਰੱਖ ਸਕਣਾ ਕਾਫ਼ੀ ਮੁਸ਼ਕਲ ਨਜ਼ਰ ਆਉਂਦਾ ਸੀ।[3]

ਸੋ, ਨਿਰੋਲ ਚੋਣਾਂ ਦੀ ਦ੍ਰਿਸ਼ਟੀ ਤੋਂ ਵੇਖਿਆਂ ਇੰਦਰਾ ਗਾਂਧੀ ਦਾ ਕਤਲ ਕਾਂਗਰਸ ਪਾਰਟੀ ਲਈ ਇਕ ਵਰਦਾਨ ਬਣ ਗਿਆ ਸੀ। ਦੇਸ਼ ਦੇ ਹਿੰਦੂ ਵਰਗ ਅੰਦਰ ਉਸ ਦੇ ਪੱਖ ਵਿਚ ਪੈਦਾ ਹੋਈ ਹਮਦਰਦੀ ਨੇ ਕਾਂਗਰਸ ਪਾਰਟੀ ਦੀ ਚੋਣ ਤਕਦੀਰ ਕਾਫ਼ੀ ਚਮਕਾ ਦਿੱਤੀ ਸੀ। ਇਸ ਕਰਕੇ ਰਾਜੀਵ ਗਾਂਧੀ ਤੇ ਉਸਦੀ ਸਲਾਹਕਾਰ ਢਾਣੀ ਨੇ ਇੰਦਰਾ ਗਾਂਧੀ ਦੇ ਜਨਾਜ਼ੇ ਦੇ ਨਾਲ ਹੀ ਚੋਣਾਂ ਤੁਰੰਤ ਕਰਾਉਣ ਦਾ ਫ਼ੈਸਲਾ ਕਰ ਲਿਆ ਸੀ। ਨਾਲ ਹੀ ਉਨ੍ਹਾਂ ਨੇ, ਦੇਸ਼ ਦੀ ਜਨਤਾ ਨੂੰ ਦਰਪੇਸ਼ ਹੋਰ ਸਾਰੀਆਂ ਗੰਭੀਰ ਆਰਥਿਕ ਤੇ ਸਮਾਜੀ ਮੁਸ਼ਕਲਾਂ ਤੇ ਮਸਲਿਆਂ ਨੂੰ ਭੁਲਾ ਕੇ ਸਮੁੱਚੀ ਚੋਣ ਮੁਹਿੰਮ ਨੂੰ ਇੱਕੋ-ਇਕ ਮੁੱਦੇ ਉੱਤੇ ਕੇਂਦਰਿਤ ਕਰਨ ਦੀ ਰਣਨੀਤੀ ਤਿਆਰ ਕਰ ਲਈ ਸੀ। ਇਹ ਇੱਕੋ-ਇਕ ਮੁੱਦਾ ਉਹੀ ਸੀ ਜਿਸ ਨੂੰ ਆਧਾਰ ਬਣਾ ਕੇ ਪਹਿਲਾਂ ਜੂਨ 1984 ਵਿਚ ਸਿੱਖਾਂ ਦੀ ਸ਼ਰਧਾ ਦੇ ਕੇਂਦਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਉੱਤੇ ਫ਼ੌਜੀ ਹੱਲਾ ਬੋਲਿਆ ਗਿਆ ਸੀ, ਅਤੇ ਫਿਰ ਪੰਜਾਂ ਮਹੀਨਿਆਂ ਬਾਅਦ ਹੀ ਦੇਸ਼ ਅੰਦਰ ਸਿੱਖਾਂ ਦਾ ਵਿਆਪਕ ਪੈਮਾਨੇ 'ਤੇ ਕਤਲੇਆਮ ਕੀਤਾ ਗਿਆ ਸੀ। ਸਿੱਖਾਂ ਵਿਰੁੱਧ ਕੀਤੇ ਗਏ ਇਨ੍ਹਾਂ ਦੋਨੋਂ ਹੀ ਸੰਗੀਨ ਅਪਰਾਧਾਂ ਦੌਰਾਨ ਦੇਸ਼ ਦੀ ਹਿੰਦੂ ਜਨਤਾ ਦੁਆਰਾ ਪ੍ਰਗਟਾਈ ਗਈ ਆਮ ਸਹਿਮਤੀ ਤੇ ਅੰਦਰੂਨੀ ਇਕਮੁੱਠਤਾ ਲਾ-ਮਿਸਾਲ ਸੀ। ਇਸ ਨਾਲ ਦੇਸ਼ ਦੇ ਹਿੰਦੂ ਹਾਕਮਾਂ ਦੇ ਹੌਸਲੇ ਬੁਲੰਦ ਹੋ

ਗਏ ਸਨ। ਇਸ ਕਰਕੇ ਉਨ੍ਹਾਂ ਅੰਦਰ ਇਸ ਹਾਲਤ ਦੀ ਰਾਜਸੀ ਵੱਟਤ ਕਰਨ ਦਾ ਵਿਚਾਰ ਤੇ ਲਾਲਚ ਪੈਦਾ ਹੋਣਾ ਕੋਈ ਅਸਚਰਜਤਾ ਵਾਲੀ ਗੱਲ ਨਹੀਂ ਸੀ।

## ਚੋਣ ਮੁਹਿੰਮ ਦੀ ਫ਼ਿਰਕੂ-ਫ਼ਾਸ਼ੀ ਧੁਨੀ

ਕਾਂਗਰਸ ਪਾਰਟੀ ਦੇ ਨੀਤੀ-ਘਾੜਿਆਂ ਨੇ ਦੇਸ਼ ਦੇ ਹਿੰਦੂ ਵਰਗ ਦੀਆਂ ਸਿੱਖ ਵਿਰੋਧੀ ਫ਼ਿਰਕੂ ਭਾਵਨਾਵਾਂ ਨੂੰ ਤਾਅ ਦੇਣ ਲਈ ਚੋਣਾਂ ਦੇ ਦੌਰਾਨ, ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਕਥਿਤ ਤੌਰ 'ਤੇ ਦਰਪੇਸ਼ ਖ਼ਤਰੇ ਦਾ ਰਾਗ ਹੋਰ ਵੀ ਵੱਧ ਉੱਚੀ ਸੁਰ ਵਿਚ ਅਲਾਪਣ ਦੀ ਗਿਣੀ ਮਿਥੀ ਯੋਜਨਾ ਤਿਆਰ ਕੀਤੀ ਸੀ। ਦੇਸ਼ ਨੂੰ ਦਰਪੇਸ਼ ਖ਼ਤਰੇ ਦੀ ਗੱਲ ਨਿਰੇ ਅਮੂਰਤ ਰੂਪ ਵਿਚ ਕਰਨ ਨਾਲ ਦੇਸ਼ ਦੇ ਲੋਕਾਂ ਅੰਦਰ ਫ਼ਿਰਕੂ ਭਾਵਨਾਵਾਂ ਨੂੰ ਪੂਰਾ ਤਾਅ ਚਾੜ੍ਹਨਾ ਸੰਭਵ ਨਹੀਂ ਸੀ ਹੋ ਸਕਦਾ। ਖ਼ਤਰੇ ਨੂੰ ਠੋਸ ਸਰੂਪ ਦੇਣਾ ਜ਼ਰੂਰੀ ਸੀ।* ਅਰਥਾਤ ਦੇਸ਼ ਲਈ 'ਖ਼ਤਰਾ' ਬਣੇ ਹੋਏ ਵਰਗ ਤੇ ਮੁੱਦਿਆਂ ਦੀ ਠੋਸ ਰੂਪ ਵਿਚ ਨਿਸ਼ਾਨਦੇਹੀ ਕਰਨੀ ਜ਼ਰੂਰੀ ਸੀ। ਇਸ ਦੇ ਵਾਸਤੇ ਦੇਸ਼ ਦੇ ਹਿੰਦੂ ਹਾਕਮਾਂ ਨੂੰ ਕੋਈ ਉਚੇਚੀ ਖੇਚਲ ਕਰਨ ਦੀ ਲੋੜ ਨਹੀਂ ਸੀ। ਇੰਦਰਾ ਗਾਂਧੀ ਨੇ ਇਹ ਫ਼ਿਰਕੂ ਜ਼ਮੀਨ ਬਹੁਤ ਹੀ ਕਾਰਗਰ ਤਰੀਕੇ ਨਾਲ ਤਿਆਰ ਕਰ ਦਿੱਤੀ ਹੋਈ ਸੀ। ਲਗਭਗ ਤਿੰਨ ਸਾਲਾਂ ਤੋਂ ਵਿਉਂਤਬੱਧ ਤੇ ਸਿਲਸਿਲੇਬੱਧ ਢੰਗਾਂ ਨਾਲ ਕੀਤੇ ਗਏ ਪ੍ਰਾਪੇਗੰਡੇ ਨਾਲ ਦੇਸ਼ ਦੀ ਹਿੰਦੂ ਜਨਤਾ ਨੂੰ ਇਹ ਗੱਲ ਪੱਕੀ ਤਰ੍ਹਾਂ ਜਚਾ ਦਿੱਤੀ ਗਈ ਸੀ ਕਿ ਸਿੱਖ ਤੇ ਉਨ੍ਹਾਂ ਦੁਆਰਾ ਉਠਾਏ ਜਾ ਰਹੇ ਮੁੱਦੇ ਦੇਸ਼ ਦੀ ਏਕਤਾ ਤੇ ਅਖੰਡਤਾ ਲਈ ਭਾਰੀ ਖ਼ਤਰਾ ਬਣੇ ਹੋਏ ਹਨ। ਅਰੁਣ ਸ਼ੋਰੀ ਨੇ ਬਾਅਦ ਵਿਚ ਜਾ ਕੇ ਚੋਣਾਂ ਦੇ ਨਤੀਜਿਆਂ ਦਾ ਲੇਖਾ-ਜੋਖਾ ਕਰਦਿਆਂ ਇਹ ਗੱਲ ਨਿਝੱਕ ਕਬੂਲ ਕਰ ਲਈ ਸੀ ਕਿ ਹਿੰਦੂ ਜਨਤਾ ਦੀਆਂ ਨਜ਼ਰਾਂ ਵਿਚ 'ਦੇਸ਼ ਨੂੰ ਖ਼ਤਰੇ' ਤੋਂ ਭਾਵ 'ਹਿੰਦੂਆਂ ਨੂੰ ਖ਼ਤਰਾ' ਸੀ।[4] ਭਾਵ ਇਹ ਕਿ ਹਿੰਦੂ ਵਰਗ ਲਈ 'ਦੇਸ਼' ਤੇ 'ਹਿੰਦੂ' ਸਮ-ਅਰਥੀ ਸ਼ਬਦ ਬਣ ਗਏ ਸਨ। ਇਸ ਕਰਕੇ ਹਿੰਦੂ ਜਨਤਾ ਨੇ ਸਿੱਖਾਂ ਵੱਲੋਂ 'ਦੇਸ਼ ਨੂੰ ਖ਼ਤਰੇ' ਦੀ ਧਾਰਨਾ ਨੂੰ ਸੌਖ ਨਾਲ ਹੀ ਪ੍ਰਵਾਨ ਕਰ ਲਿਆ ਹੋਇਆ ਸੀ। ਹਿੰਦੂ ਵਰਗ ਦੀ ਫ਼ਿਰਕੂ ਮਾਨਸਿਕਤਾ ਦਾ ਇਸ ਨਾਲੋਂ ਢੁਕਵਾਂ ਤੇ ਸੱਚਾ ਇਕਬਾਲ, ਤੇ ਪ੍ਰਮਾਣ, ਹੋਰ ਕੋਈ ਨਹੀਂ ਹੋ ਸਕਦਾ। ਸੋ, ਇਸ ਤਰ੍ਹਾਂ ਰਾਜੀਵ ਗਾਂਧੀ ਤੇ ਉਸ ਦੇ ਸਹਿਯੋਗੀਆਂ ਸਾਹਮਣੇ ਚੋਣਾਂ ਦੌਰਾਨ ਕੋਈ ਨਵਾਂ ਮੁੱਦਾ ਉਠਾਉਣ ਦੀ ਲੋੜ ਨਹੀਂ ਰਹੀ ਸੀ। ਉਨ੍ਹਾਂ ਦੇ ਸਾਹਮਣੇ ਪਹਿਲਾਂ ਤੋਂ ਹੀ ਬੋਲੇ ਗਏ, ਤੇ ਲਗਾਤਾਰ ਬੋਲੇ ਜਾ ਰਹੇ, ਝੂਠ ਨੂੰ ਹੋਰ ਪਾਣ ਚਾੜ੍ਹ ਕੇ

---

* ਜਨਰਲ ਐੱਸ ਕੇ ਸਿਨਹਾ ਨੇ ਆਪਣੀ ਸਵੈ-ਜੀਵਨੀ ਵਿਚ ਇਸ ਤੱਥ ਦਾ ਜ਼ਿਕਰ ਕੀਤਾ ਹੈ ਕਿ 1984 ਵਿਚ ਜਿਉਂ ਜਿਉਂ ਚੋਣਾਂ ਨੇੜੇ ਢੁਕ ਰਹੀਆਂ ਸਨ, ਤਿਉਂ ਤਿਉਂ ਇੰਦਰਾ ਗਾਂਧੀ ਨੇ ਚੋਣਾਂ ਜਿੱਤਣ ਲਈ ਕਿਸੇ ਜਜ਼ਬਾਤੀ ਮੁੱਦੇ ਦੀ ਜ਼ੋਰਦਾਰ ਤਲਾਸ਼ ਕਰਨੀ ਸ਼ੁਰੂ ਕਰ ਦਿੱਤੀ ਸੀ। ਉਸ ਵੇਲੇ ਪਾਕਿਸਤਾਨ ਨੂੰ ਅਮਰੀਕਾ ਕੋਲੋਂ ਐੱਫ਼-16 ਲੜਾਕੇ ਹਵਾਈ ਜਹਾਜ਼ ਮਿਲਣ ਦੀ ਉਮੀਦ ਸੀ। ਇੰਦਰਾ ਗਾਂਧੀ ਨੇ ਆਪਣੀ ਚੋਣ ਰਣਨੀਤੀ ਦੇ ਅੰਗ ਵਜੋਂ ਇਸ ਗੱਲ ਬਾਰੇ ਉੱਚਾ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਸੀ। ਉਹ ਇਸ ਨੂੰ 'ਦੇਸ਼ ਲਈ ਗੰਭੀਰ ਖ਼ਤਰੇ' ਵਜੋਂ ਪੇਸ਼ ਕਰਨ ਲੱਗ ਪਈ ਸੀ। ਰਾਜੀਵ ਗਾਂਧੀ ਨੇ ਤਾਂ ਪ੍ਰੈਸ ਅੰਦਰ ਇਹ ਬਿਆਨ ਵੀ ਠੋਕ ਦਿੱਤਾ ਸੀ ਕਿ ਪਾਕਿਸਤਾਨ ਸਾਲ ਦੇ ਅੰਦਰ ਅੰਦਰ ਭਾਰਤ ਉੱਤੇ ਫ਼ੌਜੀ ਹਮਲਾ ਕਰਨ ਦੀਆਂ ਤਰਕੀਬਾਂ ਬਣਾਈ ਬੈਠਾ ਸੀ। ਜਨਰਲ ਸਿਨਹਾ ਮੁਤਾਬਿਕ 'ਇਹ ਸਾਰਾ ਕੁੱਝ ਚੋਣਾਂ ਮੌਕੇ ਦੇਸ਼ ਦੇ ਅੰਦਰ ਜੰਗ ਦਾ ਜਨੂੰਨ ਪੈਦਾ ਕਰਨ ਲਈ ਕੀਤਾ ਜਾ ਰਿਹਾ ਸੀ, ਇਹ ਸੋਚ ਕੇ ਇਸ ਨਾਲ ਹੁਕਮਰਾਨ ਪਾਰਟੀ ਨੂੰ ਸਾਰੀਆਂ ਵੋਟਾਂ ਨਸੀਬ ਹੋ ਜਾਣਗੀਆਂ ਅਤੇ ਉਹ ਮੁੜ ਸੱਤਾ ਵਿਚ ਆ ਜਾਵੇਗੀ।'

—S K Sinha, *A Soldier Recalls*, p. 323.

ਪੇਸ਼ ਕਰਨ ਦਾ ਕੰਮ ਹੀ ਰਹਿ ਗਿਆ ਸੀ। ਇੰਦਰਾ ਗਾਂਧੀ ਦੇ ਸਿੱਖ ਸੁਰੱਖਿਆ ਗਾਰਡਾਂ ਹੱਥੋਂ ਹੋਏ ਕਤਲ ਨੇ ਉਨ੍ਹਾਂ ਦਾ ਇਹ ਕੰਮ ਵੀ ਬੇਹੱਦ ਸੁਖਾਲਾ ਕਰ ਦਿੱਤਾ ਸੀ। ਉਨ੍ਹਾਂ ਨੇ ਸਾਰੇ ਮਸਲੇ ਨੂੰ ਬੱਸ ਜਜ਼ਬਾਤਾਂ ਦੀ ਪੁੱਠ ਚਾੜ੍ਹਨੀ ਸੀ।

ਕਾਂਗਰਸ ਪਾਰਟੀ ਦੀ ਸਮੁੱਚੀ ਚੋਣ ਮੁਹਿੰਮ ਦੋ ਆਧਾਰ-ਬਿੰਦੂਆਂ ਉੱਤੇ ਟਿਕੀ ਹੋਈ ਸੀ। ਇਕ ਸਿੱਖ ਕੌਮ ਦੇ ਧਾਰਮਿਕ ਸਰੋਕਾਰਾਂ ਤੇ ਤੌਖ਼ਲਿਆਂ ਸਮੇਤ ਉਸ ਦੀਆਂ ਰਾਜਸੀ ਉਮੰਗਾਂ ਨੂੰ ਦੇਸ਼ ਲਈ 'ਖ਼ਤਰੇ' ਦੇ ਰੂਪ ਵਿਚ ਪੇਸ਼ ਕਰਨਾ। ਇਸ ਮੰਤਵ ਵਾਸਤੇ ਸਿੱਖ ਕੌਮ ਦੇ ਸੰਘਰਸ਼ (ਧਰਮ-ਯੁੱਧ ਮੋਰਚਾ) ਅਤੇ ਉਸ ਦੇ ਪ੍ਰਮੁੱਖ ਰਾਜਨੀਤਕ ਮੁੱਦੇ (ਅਨੰਦਪੁਰ ਸਾਹਿਬ ਦੇ ਮਤੇ) ਦੇ ਖ਼ਿਲਾਫ਼ ਤਿੱਖਾ ਭੰਡੀ ਪ੍ਰਚਾਰ ਕਰ ਕੇ ਦੇਸ਼ ਭਰ ਅੰਦਰ ਬੇਹੱਦ ਜ਼ਹਿਰੀਲਾ ਤੇ ਤੁਅੱਸਬੀ ਮਾਹੌਲ ਪੈਦਾ ਕੀਤਾ ਗਿਆ। ਦੂਜਾ, ਦੇਸ਼ ਦੀ ਹਿੰਦੂ ਜਨਤਾ ਅੰਦਰ ਇੰਦਰਾ ਗਾਂਧੀ ਪ੍ਰਤਿ ਹਮਦਰਦੀ ਦਾ ਭਾਵ ਪੈਦਾ ਕਰਨ ਲਈ ਇਕ ਤਾਂ ਉਸ ਦੀ ਲਹੂ ਨਾਲ ਭਿੱਜੀ ਤਸਵੀਰ, ਇਸ਼ਤਿਹਾਰ ਦੇ ਰੂਪ ਵਿਚ ਛਾਪ ਕੇ ਵੱਡੇ ਪੈਮਾਨੇ 'ਤੇ ਪ੍ਰਚਾਰੀ ਗਈ। ਦੂਜਾ, ਉਸ ਦੀ ਮ੍ਰਿਤਕ ਦੇਹ ਦੀ ਵੀਡੀਓ ਕੈਸਟ ਦੀਆਂ ਹਜ਼ਾਰਾਂ ਦੀ ਸੰਖਿਆ ਵਿਚ ਕਾਪੀਆਂ ਤਿਆਰ ਕਰ ਕੇ ਵੰਡੀਆਂ ਤੇ ਵਿਖਾਈਆਂ ਗਈਆਂ। ਤੀਜਾ, ਉਸ ਦੀ ਉੜੀਸਾ ਅੰਦਰ ਦਿੱਤੀ ਗਈ ਅੰਤਿਮ ਤਕਰੀਰ ਦੇ ਚੋਣਵੇਂ ਸ਼ਬਦਾਂ ਦੀ, ਹਿੰਦੂ ਜਨਤਾ ਦੇ ਜਜ਼ਬਾਤ ਭੜਕਾਉਣ ਲਈ ਵਿਆਪਕ ਪੈਮਾਨੇ 'ਤੇ ਵਰਤੋਂ ਕੀਤੀ ਗਈ। ਇਸ ਪ੍ਰਚਾਰ ਮੁਹਿੰਮ ਨੂੰ ਕਾਰਗਰ ਬਣਾਉਣ ਲਈ ਸਰਕਾਰੀ ਕੰਟਰੋਲ ਹੇਠਲੇ ਸੰਸਾਰ ਦੇ ਸਭ ਨਾਲੋਂ ਵੱਡੇ ਰੇਡੀਓ ਦੇ ਜਾਲ, ਜਿਸ ਨਾਲ ਦੇਸ਼ ਦੀ 90% ਜਨਤਾ ਤਕ ਗੱਲ ਪਹੁੰਚਾਈ ਜਾ ਸਕਦੀ ਸੀ, ਅਤੇ ਦੂਰਦਰਸ਼ਨ ਦੇ 183 ਰੀਲੇਅ ਸਟੇਸ਼ਨਾਂ ਦਾ ਰੱਜ ਕੇ ਦੁਰਉਪਯੋਗ ਕੀਤਾ ਗਿਆ। ਦੇਸ਼ ਭਰ ਅੰਦਰ 15 ਭਾਸ਼ਾਵਾਂ ਵਿਚ ਛਪਣ ਵਾਲੇ ਅਖ਼ਬਾਰਾਂ ਵਿਚ ਕਾਂਗਰਸ ਪਾਰਟੀ ਵੱਲੋਂ ਹਰ ਰੋਜ਼ ਪੂਰੇ ਸਫ਼ੇ ਦੇ ਇਸ਼ਤਿਹਾਰ ਛਪਦੇ ਰਹੇ, ਜਿਨ੍ਹਾਂ ਰਾਹੀਂ ਹਿੰਦੂ ਵਰਗ ਦੇ ਫ਼ਿਰਕੂ ਜਜ਼ਬਾਤਾਂ ਨੂੰ ਹੋਰ ਵੱਧ ਲਾਂਬੂ ਲਾਉਣ ਲਈ ਭੜਕਾਹਟ ਭਰੀ ਫ਼ਿਰਕੂ ਸਮੱਗਰੀ ਦੀ ਨਿਰਲੱਜਪੁਣੇ ਨਾਲ ਵਰਤੋਂ ਕੀਤੀ ਗਈ। ਦੇਸ਼ ਭਰ ਦੀਆਂ ਅਖ਼ਬਾਰਾਂ ਵਿਚ ਛਾਪੀ ਤੇ ਕੰਧਾਂ ਉੱਤੇ ਚਿਪਕਾਈ ਗਈ ਇਕ ਵੱਡੀ ਤਸਵੀਰ, ਜਿਸ ਦੇ ਪਿਛੋਕੜ ਵਿਚ ਭਾਰਤ ਦਾ ਨਕਸ਼ਾ ਵਿਖਾਇਆ ਗਿਆ ਸੀ, ਵਿਚ ਦੋ ਵਰਦੀਧਾਰੀ ਸਿੱਖਾਂ ਨੂੰ ਲਹੂ-ਲੁਹਾਣ ਹੋਈ ਇੰਦਰਾ ਗਾਂਧੀ ਉੱਤੇ ਗੋਲੀਆਂ ਚਲਾਉਂਦੇ ਵਿਖਾਇਆ ਗਿਆ ਸੀ। ਅਲੱਗ ਅਲੱਗ ਹਲਕਿਆਂ ਅੰਦਰ ਸੰਬੰਧਿਤ ਉਮੀਦਵਾਰ ਨੂੰ ਇੰਦਰਾ ਦੀ ਮ੍ਰਿਤਕ ਦੇਹ ਅੱਗੇ ਸ਼ਰਧਾਂਜਲੀ ਭੇਟ ਕਰਦੇ ਹੋਏ ਵਿਖਾਇਆ ਗਿਆ ਸੀ।[5] ਮੇਨਕਾ ਗਾਂਧੀ ਦੇ ਹਲਕੇ ਅੰਦਰ ਉਸ ਨੂੰ ਸਿੱਖ ਹੋਣ ਦੀ ਬਿਨਾਅ 'ਤੇ 'ਦੇਸ਼ ਦੀ ਗ਼ੱਦਾਰ' ਦਰਸਾਉਣ ਲਈ ਇਹ ਨਾਹਰਾ ਆਮ ਲਾਇਆ ਗਿਆ ਕਿ 'ਬੇਟੀ ਹੈ ਸਰਦਾਰ ਕੀ, ਦੇਸ਼ ਕੇ ਗ਼ੱਦਾਰ ਕੀ।' ਇਸ ਫ਼ਿਰਕੂ ਪ੍ਰਚਾਰ ਦੀ ਬਦੌਲਤ ਚੋਣਾਂ ਅੰਦਰ ਮੇਨਕਾ ਗਾਂਧੀ ਦੀ ਜ਼ਮਾਨਤ ਜ਼ਬਤ ਹੋ ਗਈ ਸੀ। ਪ੍ਰਸਿੱਧ ਪੰਜਾਬੀ ਲੇਖਕ ਤੇ ਵਿਦਵਾਨ ਕਰਤਾਰ ਸਿੰਘ ਦੁੱਗਲ ਦੀ ਅੰਬਾਲੇ ਰਹਿੰਦੀ ਭੈਣ ਨੇ ਚੋਣ ਮੁਹਿੰਮ ਦੀ ਫ਼ਿਰਕੂ ਖ਼ਸਲਤ ਦਾ ਜ਼ਿਕਰ ਕਰਦਿਆਂ ਦੱਸਿਆ ਕਿ "ਦਸੰਬਰ ਵਿਚ ਚੋਣਾਂ ਦੇ ਦੌਰਾਨ ਕਾਂਗਰਸ ਦੀਆਂ ਜੀਪਾਂ ਤੋਂ ਆਮ ਨਾਹਰੇ ਸੁਣਾਈ ਦੇਂਦੇ ਸਨ, 'ਜਿੱਤਾਂਗੇ ਤੇ ਮਾਰਾਂਗੇ, ਹਾਰਾਂਗੇ ਤੇ ਸਾੜਾਂਗੇ'।"[6]

ਉਮੀਦ ਮੁਤਾਬਿਕ ਇਸ ਅਸ਼ਲੀਲ ਫ਼ਿਰਕੂ ਚੋਣ ਮੁਹਿੰਮ ਦੇ ਨਤੀਜੇ ਬੇਹੱਦ ਸਫਲ ਰਹੇ। ਇਕ ਤਾਂ ਇਸ ਨਾਲ ਕਾਂਗਰਸ ਪਾਰਟੀ ਦਾ ਰਾਜਸੀ ਵਿਰੋਧ ਲਗਭਗ ਪੂਰੀ ਤਰ੍ਹਾਂ

ਨਕਾਰਾ ਹੋ ਕੇ ਰਹਿ ਗਿਆ ਸੀ। ਭਾਰਤੀ ਜਨਤਾ ਪਾਰਟੀ ਤੋਂ ਲੈ ਕੇ ਕਮਿਊਨਿਸਟਾਂ ਤਕ, ਦੇਸ਼ ਦੀ ਕਿਸੇ ਵੀ ਵਿਰੋਧੀ ਰਾਜਸੀ ਪਾਰਟੀ ਨੇ ਇਸ ਮੁੱਦੇ ਉੱਤੇ ਚੋਣ ਮੁਹਿੰਮ ਵਿਚ ਕਾਂਗਰਸ ਪਾਰਟੀ ਉੱਤੇ ਹਮਲਾ ਕਰਨ ਦਾ ਹੌਸਲਾ ਨਹੀਂ ਸੀ ਕੀਤਾ।[7] ਇਥੋਂ ਤਕ ਕਿ ਇੰਦਰਾ ਗਾਂਧੀ ਦੀ ਰਵਾਇਤੀ ਦੁਸ਼ਮਣ ਧਿਰ, ਆਰ ਐੱਸ ਐੱਸ ਨੇ ਤਾਂ ਚੋਣਾਂ ਦੌਰਾਨ ਉਸ ਦੀ ਪੂਰੀ ਤਰ੍ਹਾਂ ਖੁੱਲ੍ਹ ਕੇ ਹਮਾਇਤ ਕਰਨ ਦਾ ਰਾਜਸੀ ਰੁਖ਼ ਅਪਣਾ ਲਿਆ ਸੀ। ਭਾਰਤ ਦੇ ਚੋਣ ਇਤਿਹਾਸ ਅੰਦਰ ਇਹ ਵਰਤਾਰਾ ਪਹਿਲੀ ਵਾਰ ਵਾਪਰਿਆ ਸੀ ਜਦੋਂ ਰਾਜ ਕਰ ਰਹੀ ਪਾਰਟੀ ਨੂੰ, ਉਸ ਵੱਲੋਂ ਉਭਾਰੇ ਗਏ ਮੁੱਦੇ ਉੱਤੇ ਦੇਸ਼ ਦੀ ਕਿਸੇ ਵੀ ਵਿਰੋਧੀ ਰਾਜਨੀਤਕ ਧਿਰ ਦੀ ਰਾਜਸੀ ਚੁਣੌਤੀ ਦਾ ਸਾਹਮਣਾ ਨਹੀਂ ਕਰਨਾ ਪਿਆ ਸੀ। ਇਸ ਰਾਜਸੀ ਵਜ੍ਹਾ ਕਰਕੇ ਇਨ੍ਹਾਂ ਚੋਣਾਂ ਦੌਰਾਨ ਕਈ ਰਿਕਾਰਡ ਟੁੱਟੇ।

ਕਾਂਗਰਸ ਪਾਰਟੀ ਨੇ ਦੇਸ਼ ਅੰਦਰ ਕੁੱਲ 508 ਹਲਕਿਆਂ ਵਿਚ ਹੋਈਆਂ ਚੋਣਾਂ (ਦਸੰਬਰ 1984 ਵਿਚ ਪੰਜਾਬ ਵਿਚ ਚੋਣਾਂ ਕਰਵਾਉਣ ਤੋਂ ਟਾਲਾ ਵੱਟ ਲਿਆ ਗਿਆ ਸੀ) ਵਿੱਚੋਂ 485 ਸੀਟਾਂ 'ਤੇ ਆਪਣੇ ਉਮੀਦਵਾਰ ਖੜ੍ਹੇ ਕੀਤੇ ਸਨ। ਬਾਕੀ ਸੀਟਾਂ ਤਾਮਿਲਨਾਡੂ ਤੇ ਕੇਰਲਾ ਅੰਦਰਲੇ ਆਪਣੇ ਸਹਿਯੋਗੀ ਦਲਾਂ ਲਈ ਛੱਡ ਦਿੱਤੀਆਂ ਗਈਆਂ ਸਨ। ਕਾਂਗਰਸ ਦੁਆਰਾ ਲੜੀਆਂ ਗਈਆਂ ਸੀਟਾਂ ਉੱਤੇ ਉਸ ਨੂੰ ਕੁੱਲ 52 ਫ਼ੀਸਦੀ ਵੋਟਾਂ ਪਈਆਂ ਸਨ। ਉਸ ਦੇ 401 ਉਮੀਦਵਾਰ ਜਿੱਤ ਗਏ ਸਨ। ਕਾਂਗਰਸ ਨੇ ਪਹਿਲਾਂ ਕਦੇ ਵੀ ਨਾ ਇੰਨੀ ਭਾਰੀ ਗਿਣਤੀ ਵਿਚ ਵੋਟਾਂ ਹਾਸਲ ਕੀਤੀਆਂ ਸਨ ਅਤੇ ਨਾ ਹੀ ਇੰਨੀਆਂ ਸੀਟਾਂ ਜਿੱਤੀਆਂ ਸਨ। ਇਹ ਉਸ ਦੁਆਰਾ ਕਾਇਮ ਕੀਤਾ ਗਿਆ ਨਵਾਂ ਕੀਰਤੀਮਾਨ ਸੀ। ਇਸ ਤੋਂ ਪਹਿਲਾਂ ਕਾਂਗਰਸ ਪਾਰਟੀ ਨੂੰ ਸਭ ਤੋਂ ਵੱਧ ਵੋਟ 1971 ਵਿਚ ਮਿਲੀ ਸੀ, ਜਦੋਂ ਦੇਸ਼ ਵਿਚ 1971 ਦੀ ਜੰਗ ਅੰਦਰ ਪਾਕਿਸਤਾਨ ਉੱਤੇ ਹਾਸਲ ਕੀਤੀ ਗਈ ਸੈਨਿਕ ਜਿੱਤ ਦਾ ਗ਼ਰੂਰ ਅਤੇ ਸਰੂਰ ਪੂਰੇ ਸਿਖਰਾਂ ਉੱਤੇ ਪਹੁੰਚਿਆ ਹੋਇਆ ਸੀ। ਉਦੋਂ ਕਾਂਗਰਸ ਨੇ ਕੁੱਲ 441 ਸੀਟਾਂ 'ਤੇ ਆਪਣੇ ਉਮੀਦਵਾਰ ਖੜ੍ਹੇ ਕੀਤੇ ਸਨ ਅਤੇ ਉਸ ਨੂੰ ਕੁੱਲ 51.3 ਫ਼ੀਸਦੀ ਵੋਟਾਂ ਮਿਲੀਆਂ ਸਨ ਅਤੇ ਉਸ ਦੇ ਕੁੱਲ 352 ਉਮੀਦਵਾਰ ਕਾਮਯਾਬ ਹੋਏ ਸਨ। ਦਸੰਬਰ 1984 ਵਿਚ ਕਾਂਗਰਸ ਪਾਰਟੀ ਨੂੰ ਇਸ ਦੁਆਰਾ ਲੜੀਆਂ ਗਈਆਂ ਕੁੱਲ ਸੀਟਾਂ 'ਚੋਂ 79 ਫ਼ੀਸਦੀ ਸੀਟਾਂ ਉੱਤੇ ਜਿੱਤ ਨਸੀਬ ਹੋਈ ਸੀ, ਜੋ ਕਿ ਆਪਣੇ ਆਪ ਵਿਚ ਇਕ ਰਿਕਾਰਡ ਹੈ। 1971 ਵਿਚ ਵੀ ਕਾਂਗਰਸ ਨੂੰ ਇੰਨਾ ਭਾਰੀ ਬਹੁਮੱਤ ਨਹੀਂ ਮਿਲਿਆ ਸੀ। ਜਿਸ ਤੋਂ ਸਾਫ਼ ਪ੍ਰਤੱਖ ਹੁੰਦਾ ਹੈ ਕਿ ਦੇਸ਼ ਦੀ ਹਿੰਦੂ ਜਨਤਾ ਲਈ ਨਵੰਬਰ 1984 ਵਿਚ ਆਪਣੇ 'ਅੰਦਰਲੇ ਦੁਸ਼ਮਣ', ਅਰਥਾਤ ਸਿੱਖ ਭਾਈਚਾਰੇ ਉੱਤੇ ਹਾਸਲ ਕੀਤੀ ਗਈ 'ਜਿੱਤ', 1971 ਵਿਚ 'ਬਾਹਰਲੇ ਦੁਸ਼ਮਣ' (ਪਾਕਿਸਤਾਨ) ਉੱਤੇ ਹਾਸਲ ਕੀਤੀ ਗਈ ਜਿੱਤ ਨਾਲੋਂ ਵੀ ਵੱਡੀ ਅਹਿਮੀਅਤ ਰੱਖਦੀ ਸੀ। ਸਿੱਖ ਵਿਰੋਧੀ ਭਾਵਨਾਵਾਂ ਦਾ ਵੈਸੇ ਤਾਂ ਸਾਰੇ ਦੇਸ਼ ਅੰਦਰ ਹੀ ਤਕੜਾ ਅਸਰ ਹੋਇਆ ਸੀ, ਪਰ ਉੱਤਰੀ ਭਾਰਤ ਅੰਦਰ, ਜਿਸ ਨੂੰ ਹਿੰਦੂ ਫ਼ਿਰਕਾਪ੍ਰਸਤੀ ਦਾ ਗੜ੍ਹ ਸਮਝਿਆ ਜਾਂਦਾ ਹੈ, ਸਿੱਖ ਵਿਰੋਧੀ ਫ਼ਿਰਕੂ ਭਾਵਨਾਵਾਂ ਦਾ ਇਹ ਅਸਰ ਵੱਧ ਸ਼ੁੱਧ ਤੇ ਗਾੜ੍ਹੇ ਰੂਪ ਵਿਚ ਪ੍ਰਗਟ ਹੋਇਆ ਸੀ। ਚੋਣਾਂ ਦੌਰਾਨ ਕੀਤੇ ਗਏ ਇਕ ਸਰਵੇਖਣ 'ਚੋਂ ਕਈ ਅਹਿਮ ਗੱਲਾਂ ਸਾਹਮਣੇ ਆਈਆਂ ਸਨ। ਇਕ ਇਹ ਕਿ ਦਸੰਬਰ 1984 ਵਿਚ ਮੁਕਾਬਲਤਨ ਵੱਧ ਲੋਕ ਵੋਟਾਂ ਪਾਉਣ ਲਈ ਪ੍ਰੇਰਿਤ ਹੋਏ ਸਨ। ਇਸ ਤੋਂ ਪਹਿਲਾਂ ਸਿਰਫ਼ 1957 ਦੀਆਂ ਆਮ ਚੋਣਾਂ ਅੰਦਰ ਹੀ ਭਾਰੀ ਗਿਣਤੀ ਵਿਚ ਲੋਕਾਂ ਨੇ ਵੋਟਾਂ ਪਾਈਆਂ ਸਨ। ਇਸ ਦਾ ਕਾਰਨ

ਇਹ ਸੀ ਕਿ ਉਦੋਂ ਲੋਕਾਂ ਅੰਦਰ ਵੋਟਾਂ ਪਾਉਣ ਦਾ ਉਤਸ਼ਾਹ ਅਜੇ ਸੱਜਰਾ ਸੀ। ਪਰ ਬਾਅਦ ਵਿਚ ਜਾ ਕੇ ਹੌਲੀ ਹੌਲੀ ਲੋਕਾਂ ਦਾ ਇਹ ਜੋਸ਼ ਠੰਢਾ ਹੁੰਦਾ ਚਲਾ ਗਿਆ ਸੀ। 1984 ਵਿਚ ਦੇਸ਼ ਦੇ ਲੋਕਾਂ ਅੰਦਰ ਮੁੜ ਜਾਗੇ ਇਸ ਜੋਸ਼ ਦਾ ਖ਼ਾਸਾ ਪ੍ਰਤੱਖ ਰੂਪ ਵਿਚ ਫ਼ਿਰਕੂ ਸੀ। ਸਰਵੇਖਣ ਮੁਤਾਬਿਕ ਇਸ ਤੋਂ ਪਹਿਲਾਂ ਦੇਸ਼ ਅੰਦਰ ਕੋਈ ਇਕ ਮੁੱਦਾ ਚੋਣਾਂ ਦੌਰਾਨ ਲੋਕਾਂ ਦੇ ਜਜ਼ਬਾਤਾਂ ਨੂੰ ਇਸ ਕਦਰ ਟੁੰਬਣ ਵਿਚ ਸਫਲ ਨਹੀਂ ਹੋਇਆ ਸੀ। ਦਸੰਬਰ 1984 ਵਿਚ ਦੇਸ਼ ਦੀ ਏਕਤਾ ਤੇ ਅਖੰਡਤਾ ਦਾ ਮੁੱਦਾ, ਜਿਸ ਦਾ ਖ਼ਾਸਾ ਪ੍ਰਤੱਖ ਤੌਰ 'ਤੇ ਫ਼ਿਰਕੂ ਸੀ, ਵੱਡੀ ਗਿਣਤੀ ਵਿਚ ਲੋਕਾਂ ਨੂੰ ਵੋਟ ਪਾਉਣ ਲਈ ਪ੍ਰੇਰਿਤ ਕਰਨ ਵਿਚ ਸਫਲ ਰਿਹਾ ਸੀ। ਦੇਸ਼ ਅੰਦਰ ਕੁੱਲ 42 ਫ਼ੀਸਦੀ ਲੋਕਾਂ ਨੇ ਮੁੱਖ ਤੌਰ 'ਤੇ ਇਸ ਮੁੱਦੇ ਦੀ ਵਜ੍ਹਾ ਕਰਕੇ ਹੀ ਆਪਣੀ ਵੋਟ ਦਾ ਇਸਤੇਮਾਲ ਕੀਤਾ ਸੀ। ਇਸ ਮੁੱਦੇ ਦੀ ਫ਼ਿਰਕੂ ਖ਼ਸਲਤ ਦਾ ਹੀ ਕ੍ਰਿਸ਼ਮਾ ਸੀ ਕਿ ਉੱਤਰੀ ਭਾਰਤ ਦੇ ਰਾਜਾਂ ਅੰਦਰ ਵੋਟਰ ਆਪਣੀ ਰਵਾਇਤੀ ਪਾਰਟੀ ਨੂੰ ਛੱਡ ਕੇ ਕਾਂਗਰਸ ਪਾਰਟੀ ਦੇ ਪੱਖ ਵਿਚ ਉਲਰ ਪਏ ਸਨ। ਉੱਤਰ ਪ੍ਰਦੇਸ਼ ਅੰਦਰ ਇਹ ਉਲਾਰ 21.4 ਫ਼ੀਸਦੀ ਸੀ। ਦੇਸ਼ ਅੰਦਰ ਔਸਤ 42 ਫ਼ੀਸਦੀ ਵੋਟਰਾਂ ਦੀ ਤੁਲਨਾ ਵਿਚ ਉੱਤਰ ਪ੍ਰਦੇਸ਼ ਅੰਦਰ 53 ਫ਼ੀਸਦੀ ਵੋਟਰਾਂ ਨੇ ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਤਰਜੀਹ ਦਿੰਦੇ ਹੋਏ ਵੋਟ ਪਾਇਆ ਸੀ। ਮੱਧ ਪ੍ਰਦੇਸ਼ ਅੰਦਰ ਇਹ ਪ੍ਰਤਿਸ਼ਤ 57 ਤਕ ਪਹੁੰਚ ਗਿਆ ਸੀ, ਜਦੋਂ ਕਿ ਬਿਹਾਰ ਵਿਚ ਇਹ ਹਿੰਦਸਾ ਛੜੱਪਾ ਮਾਰ ਕੇ 67 ਤਕ ਚਲਾ ਗਿਆ ਸੀ। ਹਰਿਆਣੇ ਅੰਦਰ ਕਾਂਗਰਸ ਪਾਰਟੀ ਦੇ ਪੱਖ ਵਿਚ ਸਭ ਤੋਂ ਵੱਡਾ ਉਲਾਰ (swing) ਪ੍ਰਗਟ ਹੋਇਆ ਸੀ, ਜਿਥੇ 22.5 ਫ਼ੀਸਦੀ ਵੋਟਰਾਂ ਨੇ ਆਪਣੀ ਰਵਾਇਤੀ ਸਿਆਸੀ ਧਿਰ ਦਾ ਪੱਲਾ ਛੱਡ ਕੇ ਕਾਂਗਰਸ ਪਾਰਟੀ ਦੇ ਪੱਖ ਵਿਚ ਵੋਟ ਪਾਉਣ ਦਾ ਚੇਤਨ ਫ਼ੈਸਲਾ ਕੀਤਾ ਸੀ।[8]

ਭਾਵੇਂ ਪੰਜਾਬ ਨੂੰ 'ਅਛੂਤ' ਸਮਝਦੇ ਹੋਏ ਚੋਣਾਂ ਦੇ ਅਮਲ ਤੋਂ ਪਾਸੇ ਛੱਡ ਦਿੱਤਾ ਗਿਆ ਸੀ ਪਰ ਪੰਜਾਬ ਦੀ ਰਾਜਧਾਨੀ ਚੰਡੀਗੜ੍ਹ, ਕੇਂਦਰੀ ਹਾਕਮਾਂ ਨੇ ਜਿਸ ਨੂੰ 18 ਸਾਲ ਪਹਿਲਾਂ ਪੰਜਾਬ ਕੋਲੋਂ ਫ਼ਰੇਬ ਤੇ ਧੱਕੇ ਨਾਲ ਖੋਹ ਕੇ 'ਕੇਂਦਰੀ ਰਾਜ' ਦਾ ਦਰਜਾ ਦੇ ਦਿੱਤਾ ਹੋਇਆ ਸੀ, ਨੂੰ ਚੋਣਾਂ ਵੇਲੇ ਬਾਕੀ ਦੇ ਦੇਸ਼ ਵਿਚ ਸ਼ਾਮਿਲ ਕਰ ਲਿਆ ਗਿਆ ਸੀ। ਉਥੇ ਵੀ ਚੋਣਾਂ ਵੇਲੇ ਹਿੰਦੂ ਫ਼ਿਰਕਾਪ੍ਰਸਤੀ ਦਾ ਜਾਦੂ ਸਿਰ ਚੜ੍ਹ ਕੇ ਬੋਲ ਉੱਠਿਆ ਸੀ। ਉਨ੍ਹਾਂ ਚੋਣਾਂ ਅੰਦਰ ਚੰਡੀਗੜ੍ਹ ਵਿਚ 68 ਫ਼ੀਸਦੀ ਤੋਂ ਵੱਧ ਵੋਟਾਂ ਪਈਆਂ, ਜਿਹੜਾ ਕਿ ਚੰਡੀਗੜ੍ਹ ਦੇ ਇਤਿਹਾਸ ਵਿਚ ਇਕ ਕੀਰਤੀਮਾਨ ਸਾਬਤ ਹੋ ਨਿਬੜਿਆ ਹੈ। ਉਸ ਤੋਂ ਪਹਿਲਾਂ ਨਾ ਪਿੱਛੋਂ, ਚੰਡੀਗੜ੍ਹ ਵਿਚ ਏਨੀ ਵੋਟ ਕਦੇ ਨਹੀਂ ਪਈ।

ਸੋ, ਇਸ ਦ੍ਰਿਸ਼ਟੀ ਤੋਂ ਵੇਖਿਆਂ, ਦਸੰਬਰ 1984 ਦੀਆਂ ਚੋਣਾਂ ਵਿਚ ਕਾਂਗਰਸ ਪਾਰਟੀ ਨੂੰ ਹਾਸਲ ਹੋਈ ਲਾ-ਮਿਸਾਲ ਜਿੱਤ, ਸਿੱਖ ਭਾਈਚਾਰੇ ਵਿਰੁੱਧ ਉਸ ਦੁਆਰਾ ਕੀਤੇ ਗਏ ਘਿਨਾਉਣੇ ਅਪਰਾਧਾਂ ਦਾ ਉਸ ਨੂੰ ਮਿਲਿਆ ਭਰਪੂਰ ਰਾਜਨੀਤਕ ਇਵਜ਼ਾਨਾ ਸੀ। ਇਸ ਦੀ ਪੁਸ਼ਟੀ ਇਸ ਜਿੱਤ ਉੱਤੇ ਅਰੁਣ ਨਹਿਰੂ ਵੱਲੋਂ ਦਿੱਤੇ ਗਏ ਉਸ ਬਿਆਨ ਤੋਂ ਹੋ ਜਾਂਦੀ ਹੈ ਜਿਸ ਵਿਚ ਉਸ ਨੇ ਕਿਹਾ ਸੀ ਕਿ 'ਇਹ ਜਿੱਤ ਦੇਸ਼ ਦੀ ਏਕਤਾ ਤੇ ਅਖੰਡਤਾ ਅਤੇ ਸ਼੍ਰੀ ਰਾਜੀਵ ਗਾਂਧੀ ਦੇ ਕਾਰਜਾਂ ਦੀ ਪੁਸ਼ਟੀ ਦਾ ਸਕਾਰਾਤਮਕ ਫ਼ਤਵਾ ਹੈ। ਇਹ ਸਵਰਨ ਮੰਦਰ (ਸ੍ਰੀ ਦਰਬਾਰ ਸਾਹਿਬ) ਉਪਰ ਸਰਕਾਰ ਦੀ ਕਾਰਵਾਈ ਦੀ ਵੀ ਪੁਸ਼ਟੀ ਹੈ।'[9]

ਡਾ. ਹਰਿਭਜਨ ਸਿੰਘ ਨੇ ਅਰੁਣ ਨਹਿਰੂ ਦੇ ਇਸ ਬਿਆਨ ਉੱਤੇ ਗਹਿਰਾ ਦੁੱਖ ਜਤਾਉਂਦੇ ਹੋਏ ਬਹੁਤ ਹੀ ਤਿੱਖਾ ਪ੍ਰਤਿਕਰਮ ਪ੍ਰਗਟ ਕੀਤਾ ਸੀ। ਉਨ੍ਹਾਂ ਲਿਖਿਆ ਸੀ

ਕਿ 'ਸਾਡੇ ਖ਼ਿਆਲ ਵਿਚ (ਦਰਬਾਰ ਸਾਹਿਬ ਉੱਤੇ ਕੀਤਾ ਗਿਆ ਹਮਲਾ) ਵੇਲੇ ਦੀ ਸਰਕਾਰ ਦਾ ਕਸੂਰ ਸੀ। ਪਰ ਅੱਜ ਅਰੁਣ ਨਹਿਰੂ ਸਾਹਿਬ ਫ਼ੁਰਮਾ ਰਹੇ ਹਨ ਕਿ ਸਮੁੱਚੀ ਭਾਰਤੀ ਜਨਤਾ ਨੇ ਕਾਂਗਰਸ ਸਰਕਾਰ ਦੇ ਉਸ ਕਾਰਨਾਮੇ ਦੀ ਪੁਸ਼ਟੀ ਕਰ ਕੇ ਸਰਕਾਰ ਦਾ ਗੁਨਾਹ ਆਪਣੇ ਸਿਰ ਲੈ ਲਿਆ ਸੀ...ਇਕ ਹੋਰ ਵੱਡੇ ਪੱਤਰਕਾਰ ਨੇ ਵੀ ਇਸ ਵੱਡੀ ਜਿੱਤ ਦਾ ਸੰਬੰਧ ਹਰਿਮੰਦਰ ਸਾਹਿਬ ਦੇ ਸਾਕੇ ਨਾਲ ਜੋੜਿਆ। ਉਸ ਦਾ ਕਹਿਣਾ ਹੈ ਕਿ ਪਹਿਲਾਂ ਲੋਕ ਵੋਟ ਜਾਤ-ਪਾਤ ਦੇ ਆਧਾਰ 'ਤੇ ਦਿੰਦੇ ਸਨ ਲੇਕਿਨ ਇਸ ਵਾਰ ਹਰਿਮੰਦਰ ਦੀ ਘਟਨਾ ਨੇ ਬਿਹਾਰ ਤੇ ਉੱਤਰ ਪ੍ਰਦੇਸ਼ ਵਿਚ ਵੀ ਜਾਤ-ਪਾਤ ਨੂੰ ਠੰਢਾ ਕਰ ਦਿੱਤਾ ਹੈ। ਇਸ ਵਿਚਾਰ ਨੇ ਮੈਨੂੰ ਕੁੱਝ ਜ਼ਿਆਦਾ ਹੀ ਫ਼ਿਕਰਮੰਦ ਕੀਤਾ। ਮੈਨੂੰ ਜਾਪਿਆ ਪਹਿਲਾਂ ਹਿੰਦੂ ਵੀਰਾਂ ਦਾ ਕੋਈ ਨਾ ਕੋਈ ਤਬਕਾ ਹਰਿਮੰਦਰ ਅਤੇ ਇਸ ਕਰਕੇ ਸਿੱਖ ਭਾਈਚਾਰੇ ਦੀ ਇੱਜ਼ਤ ਕਰਦਾ ਹੋਵੇਗਾ। ਪਰ ਹਰਿਮੰਦਰ ਸਾਹਿਬ ਉਪਰ ਸਰਕਾਰੀ ਹਮਲੇ ਨੇ ਊਚ-ਨੀਚ ਸਾਰੇ ਹਿੰਦੂ ਤਬਕੇ ਨੂੰ ਇਕਮੁੱਠ ਕਰ ਦਿੱਤਾ। ਖ਼ਾਸ ਕਰਕੇ ਹਰਿਮੰਦਰ ਵਿਰੁੱਧ, ਸਿੱਖਾਂ ਵਿਰੁੱਧ।'[10]

ਇਸ ਲਿਹਾਜ਼ ਨਾਲ ਇਹ ਜਿੱਤ ਸਿੱਖ ਕੌਮ ਲਈ ਵੱਡੀ ਬਦਸ਼ਗਨੀ ਸੀ, ਕਿਉਂਕਿ ਅੱਠਵੀਂ ਲੋਕ ਸਭਾ ਅੰਦਰ ਬੈਠੇ ਹਰ ਹਿੰਦੂ ਮੈਂਬਰ ਦਾ ਦਾਮਨ, ਕਿਸੇ ਇਕ ਜਾਂ ਦੂਜੀ ਸ਼ਕਲ ਵਿਚ, ਸਿੱਖਾਂ ਦੇ ਖ਼ੂਨ ਨਾਲ ਲਿਬੜਿਆ ਹੋਇਆ ਸੀ। ਹਿੰਦੂ ਮੈਂਬਰਾਂ ਨੇ ਇਸ ਮਨਹੂਸ ਸੱਚਾਈ ਦਾ ਸਬੂਤ ਇਕ ਵਾਰ ਨਹੀਂ, ਕਈ ਵਾਰ ਦਿੱਤਾ। ਚੋਣਾਂ ਜਿੱਤਣ ਤੋਂ ਬਾਅਦ 31 ਦਸੰਬਰ ਨੂੰ ਜਦ ਰਾਜੀਵ ਗਾਂਧੀ ਨੇ ਪ੍ਰਧਾਨ ਮੰਤਰੀ ਦੇ ਅਹੁਦੇ ਦਾ ਹਲਫ਼ ਲਿਆ ਤਾਂ ਉਸ ਨੇ ਨਵੰਬਰ ਵਿਚ ਸਿੱਖਾਂ ਦੇ ਕਤਲੇਆਮ ਵਿਚ ਮੋਹਰੀ ਭੂਮਿਕਾ ਨਿਭਾਉਣ ਵਾਲੇ ਜਗਦੀਸ਼ ਟਾਇਟਲਰ ਨੂੰ ਇਨਾਮ ਦੇ ਤੌਰ 'ਤੇ ਮੰਤਰੀ ਮੰਡਲ ਵਿਚ ਸ਼ਾਮਿਲ ਕਰ ਲਿਆ। ਇਸ ਤੋਂ ਇਲਾਵਾ, ਪੂਰਬੀ ਦਿੱਲੀ ਦੀਆਂ ਗ਼ਰੀਬ ਸਿੱਖ ਬਸਤੀਆਂ ਨੂੰ ਸਿੱਖਾਂ ਦੀਆਂ ਵਿਸ਼ਾਲ ਸ਼ਮਸ਼ਾਨ ਭੂਮੀਆਂ ਵਿਚ ਤਬਦੀਲ ਕਰਨ ਵਾਲੇ ਜੱਲਾਦ ਐੱਚ ਕੇ ਐੱਲ ਭਗਤ ਨੂੰ, ਉਸ ਦਾ ਅਹੁਦਾ ਵਧਾ ਕੇ ਕੈਬਨਿਟ ਪੱਧਰ ਦਾ ਮੰਤਰੀ ਬਣਾ ਦਿੱਤਾ ਗਿਆ। ਰਾਜੀਵ ਗਾਂਧੀ ਤੇ ਉਸ ਦੇ ਹਮਾਇਤੀਆਂ ਨੇ ਇਸ ਗੱਲ ਦੀ ਰਤੀ ਪ੍ਰਵਾਹ ਨਾ ਕੀਤੀ ਕਿ ਉਸ ਵੇਲੇ ਤਕ ਕਿੰਨੀਆਂ ਹੀ ਇਨਸਾਨਪ੍ਰਸਤ ਜਥੇਬੰਦੀਆਂ ਨੇ ਇਨ੍ਹਾਂ ਦੋਵਾਂ ਹਤਿਆਰਿਆਂ ਦੇ ਖ਼ਿਲਾਫ਼ ਢੇਰ ਸਾਰੇ ਤੱਥ ਤੇ ਸਬੂਤ ਨਸ਼ਰ ਕਰ ਦਿੱਤੇ ਹੋਏ ਸਨ।

ਨਵੰਬਰ ਕਤਲੇਆਮ ਤੋਂ ਬਾਅਦ 17 ਜਨਵਰੀ ਨੂੰ ਜਦ ਪਾਰਲੀਮੈਂਟ ਦਾ ਪਹਿਲਾ ਇਜਲਾਸ ਹੋਇਆ ਤਾਂ ਇਸ ਦੇ ਦੋਵਾਂ ਸਦਨਾਂ ਨੇ ਇੱਕੋ ਜਿਹਾ ਮਤਾ ਪਾ ਕੇ ਇੰਦਰਾ ਗਾਂਧੀ ਨੂੰ ਆਪਣੀਆਂ ਸ਼ਰਧਾਂਜਲੀਆਂ ਭੇਟ ਕੀਤੀਆਂ। ਹਾਊਸ ਅੰਦਰ ਕਿਸੇ ਨੇ ਵੀ ਸਿੱਖਾਂ ਦੇ ਕਤਲੇਆਮ ਦਾ ਜ਼ਿਕਰ ਤਕ ਕਰਨਾ ਜ਼ਰੂਰੀ ਨਾ ਸਮਝਿਆ।

ਉਸ ਤੋਂ ਅਗਲੇ ਦਿਨ ਪਾਰਲੀਮੈਂਟ ਦੇ ਦੋਵਾਂ ਸਦਨਾਂ ਦੇ ਮੈਂਬਰਾਂ ਨੇ (2 ਤੇ 3 ਦਸੰਬਰ ਦੀ ਰਾਤ ਨੂੰ) ਭੋਪਾਲ ਗੈਸ ਕਾਂਡ ਵਿਚ ਮਾਰੇ ਗਏ ਲੋਕਾਂ ਦੀ ਯਾਦ ਵਿਚ ਮੋਨ ਖੜ੍ਹੇ ਹੋ ਕੇ ਆਪਣਾ ਸ਼ੋਕ ਪ੍ਰਗਟ ਕੀਤਾ। ਇਥੇ ਫਿਰ ਕਿਸੇ ਵੀ ਹਿੰਦੂ ਮੈਂਬਰ ਨੂੰ ਢਾਈ ਮਹੀਨੇ ਪਹਿਲਾਂ ਦੇਸ਼ ਅੰਦਰ ਮਾਰੇ ਗਏ ਹਜ਼ਾਰਾਂ ਸਿੱਖਾਂ ਦੀ ਯਾਦ ਨਹੀਂ ਆਈ। ਹੁਕਮਰਾਨ ਪਾਰਟੀ ਨੇ ਤਾਂ ਜੋ ਕੀਤਾ ਸੋ ਕੀਤਾ, ਪਰ ਹੋਰ ਕਿਸੇ ਪਾਰਟੀ ਨੇ ਵੀ, ਨਾ ਉਦਾਰਵਾਦੀਆਂ ਨੇ ਤੇ ਨਾ ਹੀ ਸਮਾਜਵਾਦੀਆਂ ਨੇ, ਸਿੱਖਾਂ ਦੇ ਹੱਕ ਵਿਚ ਹਾਅ ਦਾ ਨਾਹਰਾ ਮਾਰਨ ਦਾ ਇਨਸਾਨੀ ਫ਼ਰਜ਼ ਨਿਭਾਇਆ।

# 12

# ਅਗਲੇ ਗੇੜ ਦੀ ਟੱਕਰ ਲਈ ਕਮਰਕੱਸੇ ਸਿੱਖ ਅਤੇ 'ਦੇਸ਼' ਆਹਮੋ-ਸਾਹਮਣੇ

ਸਿੱਖ ਮੁਸਲਮਾਨਾਂ ਦੇ ਹਥਿਆਰਾਂ ਵਿਰੁੱਧ ਕਹਿਰਾਂ ਦੀ ਜੰਗ ਵਿੱਚੋਂ ਤਾਂ ਸਬੂਤੇ ਬਚ ਨਿਕਲੇ ਸਨ। ਪਰ ਹਿੰਦੂ ਦੀ ਬੁੱਧੀ ਨਾਲ ਸੰਗਰਾਮ ਵਿੱਚੋਂ ਵੀ ਕੀ ਉਹ ਬਚ ਪਾਉਣਗੇ ?

*(ਐੱਮ ਜੇ ਅਕਬਰ)*

ਜੂਨ ਚੁਰਾਸੀ ਦਾ ਘੱਲੂਘਾਰਾ, ਅਪਰੇਸ਼ਨ ਵੁੱਡਰੋਜ਼, ਨਵੰਬਰ ਚੁਰਾਸੀ ਦਾ ਕਤਲੇਆਮ, ਅਤੇ ਦਸੰਬਰ ਚੁਰਾਸੀ ਦੀਆਂ ਚੋਣਾਂ—ਇਹ ਸਾਰੀਆਂ ਘਟਨਾਵਾਂ ਇਕ ਦੂਜੇ ਨਾਲੋਂ ਅਸਲੋਂ ਹੀ ਨਿਖੜੀਆਂ ਹੋਈਆਂ ਨਹੀਂ ਸਨ। ਇਹ ਇੱਕੋ-ਇਕਹਿਰੇ ਵਰਤਾਰੇ ਦੀਆਂ ਹੀ ਜੁੜਵੀਆਂ ਕੜੀਆਂ ਸਨ। ਇਨ੍ਹਾਂ ਦੇ ਰਲਵੇਂ ਅਸਰ ਸਦਕਾ ਸਿੱਖ ਕੌਮ ਸਾਹਮਣੇ, ਦੋਨੋਂ ਹੀ ਪੱਖਾਂ—ਬਾਹਰਮੁਖੀ ਤੇ ਅੰਤਰਮੁਖੀ—ਤੋਂ ਅਜਿਹੀ ਸਥਿਤੀ ਪੈਦਾ ਹੋ ਗਈ ਸੀ, ਜਿਸ ਦੇ ਕਈ ਸਾਰੇ ਲੱਛਣ ਅਠਾਰ੍ਹਵੀਂ ਸਦੀ ਦੀਆਂ ਹਾਲਤਾਂ ਨਾਲ ਸਾਂਝੇ ਸਨ। ਪਰ ਇਹ ਹਾਲਤ ਕਈ ਪੱਖਾਂ ਤੋਂ ਉਸ ਨਾਲੋਂ ਭਿੰਨ, ਅਥਵਾ ਬਦਤਰ ਵੀ ਸੀ।

## ਬਾਹਰਮੁਖੀ ਸਥਿਤੀ

### ਫ਼ਿਰਕੂ ਪਾਲਾਬੰਦੀ

1984 ਵਿਚ ਸਿੱਖਾਂ ਤੇ ਹਿੰਦੂਆਂ ਨੇ ਇਤਿਹਾਸ ਅੰਦਰ ਪਹਿਲੀ ਵੇਰ ਦੀਵਾਲੀ ਅਲੱਗ ਅਲੱਗ ਤਰ੍ਹਾਂ ਨਾਲ ਮਨਾਈ ਸੀ। ਦੋਨੋਂ ਭਾਈਚਾਰਿਆਂ ਦੁਆਰਾ ਇਸ ਸੱਚਾਈ ਨੂੰ ਪੇਸ਼ ਕਰਨ ਦਾ ਅੰਦਾਜ਼ ਵੀ ਬਹੁਤ ਹੀ ਅਲੱਗ ਅਲੱਗ ਸੀ। *ਅਕਸ* ਨੇ ਆਪਣੇ ਨਵੰਬਰ ਦੇ ਅੰਕ ਦੇ ਸੰਪਾਦਕੀ ਵਿਚ ਲਿਖਿਆ ਸੀ :

> ਹਰ ਸਾਲ ਦੀ ਤਰ੍ਹਾਂ ਇਸ ਵਰ੍ਹੇ ਵੀ ਦੀਵਾਲੀ ਦਾ ਤਿਉਹਾਰ ਆਇਆ। ਹਰ ਸਾਲ ਵਾਂਗ ਗਲੀਆਂ ਬਜ਼ਾਰਾਂ ਵਿਚ ਭੀੜ ਸੀ, ਰੌਣਕ ਸੀ, ਖ਼ਰੀਦੋ-ਫ਼ਰੋਖ਼ਤ ਸੀ। ਰਾਤ ਨੂੰ ਪਟਾਖਿਆਂ ਦਾ ਸ਼ੋਰ ਸੀ, ਰੋਸ਼ਨੀ ਦੇ ਦੀਵੇ ਜਗ ਰਹੇ ਸਨ ਪਰ ਇਹ ਸਭ ਕੁੱਝ ਦੇ ਬਾਵਜੂਦ ਮਨ ਬਹੁਤ ਉਦਾਸ ਸੀ। ਗਲੀਆਂ ਬਜ਼ਾਰਾਂ ਵਿਚ ਕੋਈ ਕੋਈ ਘਰ, ਦੁਕਾਨ ਅਜਿਹੀ ਵੀ ਦਿਸ ਪੈਂਦੀ ਸੀ ਜਿਥੇ ਨਾ ਮੋਮਬੱਤੀਆਂ ਦੀ ਡਾਰ ਸੀ ਨਾ ਦੀਵਿਆਂ ਦੀ ਪਾਲ; ਕੋਈ ਰੋਸ਼ਨੀ ਨਹੀਂ, ਕੋਈ ਹਰਸ਼ੋ-ਹੁਲਾਸ ਨਹੀਂ। ਜ਼ਾਹਿਰ ਇਹ ਸਿੱਖ ਵੀਰਾਂ ਦੇ ਘਰ ਨੇ।[1]

ਦੂਜੇ ਪਾਸੇ ਪੰਜਾਬ ਤੇ ਇਸ ਦੇ ਨਾਲ ਲੱਗਵੇਂ ਖੇਤਰ ਵਿਚ ਸਭ ਤੋਂ ਵੱਧ ਪੜ੍ਹੇ ਜਾਂਦੇ ਅੰਗਰੇਜ਼ੀ ਦੇ ਅਖ਼ਬਾਰ *ਦਿ ਟ੍ਰਿਬਿਊਨ* ਨੇ 1984 ਵਿਚ ਦੀਵਾਲੀ ਤੋਂ ਅਗਲੇ ਦਿਨ, ਦੀਵਾਲੀ ਮਨਾਏ ਜਾਣ ਦੀ ਜੋ ਖ਼ਬਰ ਛਾਪੀ, ਉਹ ਇਸ ਤਰ੍ਹਾਂ ਸੀ :

> ਵੱਖ ਵੱਖ ਥਾਵਾਂ ਤੋਂ ਮਿਲੀਆਂ ਰਿਪੋਟਾਂ ਤੋਂ ਪਤਾ ਚੱਲਦਾ ਹੈ ਕਿ (ਇਸ ਵਾਰ) ਸਿਰਫ਼ ਇਕ ਹੀ ਭਾਈਚਾਰੇ ਨੇ ਦੀਵਾਲੀ ਮਨਾਈ। ਚੰਡੀਗੜ੍ਹ ਵਿਚ ਬਹੁਤ ਹੀ ਜੋਸ਼ੋ-ਖ਼ਰੋਸ਼ ਨਾਲ ਪਟਾਕੇ ਚਲਾਏ ਗਏ ਅਤੇ ਇਕ ਦੂਜੇ ਨੂੰ ਤੋਹਫ਼ੇ ਦਿੱਤੇ ਗਏ। ਪਟਾਕੇ ਅਤੇ ਮੋਮਬੱਤੀਆਂ ਖ਼ਰੀਦਣ ਲਈ ਏਨੀ ਜ਼ਿਆਦਾ ਭੀੜ ਸੀ ਕਿ ਥੋਕ ਦੇ ਵਪਾਰੀਆਂ ਦੇ ਲਗਭਗ ਸਾਰੇ ਸਟਾਕ ਖ਼ਤਮ ਹੋ ਗਏ। ਭਾਵੇਂ ਮਠਿਆਈਆਂ ਦੀਆਂ ਕੀਮਤਾਂ ਬਹੁਤ ਵਧੀਆਂ ਹੋਈਆਂ ਸਨ, ਇਸ ਦੇ ਬਾਵਜੂਦ ਹਲਵਾਈਆਂ ਨੂੰ ਬੇਥਾਹ ਆਰਡਰ ਮਿਲੇ...ਪੰਚਕੂਲੇ ਦੇ ਵਸਨੀਕਾਂ ਨੇ ਵੀ ਬੜੀ ਗੱਜ ਵੱਜ ਕੇ ਦੀਵਾਲੀ ਮਨਾਈ। ਮਠਿਆਈਆਂ ਅਤੇ ਪਟਾਕੇ ਵੇਚਣ ਵਾਲਿਆਂ ਦੀ ਚਾਂਦੀ ਬਣੀ ਰਹੀ....ਪਰ (ਵੇਖਣ ਵਿਚ ਆਇਆ ਕਿ) ਦੂਜੇ ਭਾਈਚਾਰੇ (ਸਿੱਖਾਂ) ਨੇ ਦੀਪਮਾਲਾ ਨਾ ਕੀਤੀ।[2]

ਦੀਵਾਲੀ ਤੋਂ ਛੇ ਦਿਨਾਂ ਬਾਅਦ ਹੀ ਦੇਸ਼ ਭਰ ਅੰਦਰ ਸਿੱਖਾਂ ਨੂੰ 'ਸਬਕ ਸਿਖਾਉਣ' ਦੀ ਖ਼ੂਨੀ ਕਾਰਵਾਈ ਸ਼ੁਰੂ ਹੋ ਗਈ ਸੀ, ਅਤੇ ਸੱਤਾਂ ਹਫ਼ਤਿਆਂ ਬਾਅਦ ਹੋਈਆਂ ਚੋਣਾਂ ਵਿਚ ਹਿੰਦੂ ਵਰਗ ਨੇ ਇਸ ਖ਼ੂਨੀ ਵਰਤਾਰੇ ਨੂੰ ਜਥੇਬੰਦ ਕਰਨ ਵਾਲਿਆਂ ਦੇ ਹੱਕ ਵਿਚ ਰਿਕਾਰਡ ਤੋੜ ਫ਼ਤਵਾ ਦੇ ਦਿੱਤਾ ਸੀ। ਹੋਰ ਵਿਸਥਾਰ ਵਿਚ ਨਾ ਵੀ ਜਾਈਏ, ਇਸ ਇਕੱਲੇ ਘਟਨਾ-ਕ੍ਰਮ ਤੋਂ ਹੀ ਸਿੱਖਾਂ ਤੇ ਹਿੰਦੂਆਂ ਵਿਚਕਾਰ ਪੈਦਾ ਹੋਏ ਪਾੜੇ ਦੀ ਹਕੀਕਤ ਤੇ ਖ਼ਸਲਤ ਸਾਫ਼ ਪਛਾਣੀ ਜਾ ਸਕਦੀ ਹੈ। ਇਹ ਪਾੜਾ ਮਾਮੂਲੀ ਨਹੀਂ, ਬਹੁਤ ਡੂੰਘਾ ਸੀ। ਵਕਤੀ ਨਹੀਂ, ਚਿਰ-ਸਥਾਈ ਸੀ। ਸਾਧਾਰਨ ਨਹੀਂ, ਬਹੁਤ ਹੀ ਨਿਵੇਕਲਾ ਸੀ, ਜੋ ਦੇਸ਼ ਦੇ ਕਿਸੇ ਖ਼ਾਸ ਭੂਗੋਲਿਕ ਖੰਡ ਤਕ ਸੀਮਤ ਨਹੀਂ ਸੀ ਰਿਹਾ, ਬਲਕਿ ਦੇਸ਼-ਵਿਆਪੀ ਹੋ ਨਿਬੜਿਆ ਸੀ। ਸਗੋਂ ਵੱਧ ਠੀਕ ਕਹਿਣਾ ਹੋਵੇ ਤਾਂ ਇਹ ਦੇਸ਼-ਦੇਸ਼ਾਂਤਰਾਂ ਦੀਆਂ ਹੱਦਾਂ ਵੀ ਪਾਰ ਕਰ ਗਿਆ ਸੀ। *ਦਿ ਟ੍ਰਿਬਿਊਨ* ਦਾ ਮੁੱਖ ਸੰਪਾਦਕ ਵੀ ਐੱਨ ਨਰਾਇਣਨ ਆਪਣੀ ਅਮਰੀਕੀ ਯਾਤਰਾ ਦੌਰਾਨ ਇਹ ਵੇਖ-ਸੁਣ ਕੇ ਹੈਰਾਨ ਰਹਿ ਗਿਆ ਸੀ ਕਿ ਪਰਵਾਸੀ ਹਿੰਦੂ ਭਾਈਚਾਰਾ ਸਿੱਖਾਂ ਦੇ ਕਤਲੇਆਮ ਦਾ ਨਿਰਲੱਜਪੁਣੇ ਨਾਲ ਪੱਖ ਪੂਰ ਰਿਹਾ ਸੀ।[3] ਡਾ. ਹਰਿਭਜਨ ਸਿੰਘ ਨੇ ਇਸ ਫ਼ਿਰਕੂ ਪਾਲਾਬੰਦੀ ਤੇ ਇਸ ਦੇ ਵਿਨਾਸ਼ਕਾਰੀ ਅਸਰਾਂ ਦੀ ਗੰਭੀਰਤਾ ਨੂੰ ਦਰਸਾਉਂਦਿਆਂ, ਅਤੇ ਇਕ ਤਰੀਕੇ ਨਾਲ ਦੇਸ਼ ਦੇ ਹਾਕਮਾਂ ਨੂੰ ਚਿਤਾਵਨੀ ਦਿੰਦੇ ਹੋਏ ਲਿਖਿਆ ਸੀ ਕਿ : 'ਜਿਨ੍ਹਾਂ ਲੋਕਾਂ ਨੂੰ ਫ਼ਸਾਦ ਦਾ ਸੇਕ ਲੱਗਾ ਹੈ ਉਹ ਆਪਣੇ ਅਨੁਭਵ ਤੋਂ ਗਵਾਹੀ ਦੇ ਸਕਦੇ ਹਨ ਕਿ ਸਾਰਾ ਹੀ ਭਾਰਤ ਸਿੱਖ ਅਤੇ ਹਿੰਦੂ ਦੇ ਸਰਲ ਪਰ ਖ਼ਤਰਨਾਕ ਵਰਗ ਵਿਚ ਵੰਡਿਆ ਹੋਇਆ ਹੈ ਜਿਵੇਂ ਦੇਸ਼ ਵੰਡ ਤੋਂ ਪਹਿਲਾਂ ਸਾਰਾ ਭਾਰਤ ਹਿੰਦੂ ਮੁਸਲਮਾਨ ਦੇ ਸਰਲ ਜੇਹੇ ਵਰਗ ਵਿਚ ਵੰਡਿਆ ਗਿਆ ਸੀ।'[4] ਧਰਮ-ਯੁੱਧ ਮੋਰਚੇ ਦੇ ਅਮਲ ਦੌਰਾਨ ਦਿੱਲੀ ਦੇ ਕੁੱਝ ਚੋਣਵੇਂ ਪਤਵੰਤੇ ਵਿਅਕਤੀਆਂ, ਜਿਨ੍ਹਾਂ ਵਿਚ ਦੋਨੋਂ, ਹਿੰਦੂ ਤੇ ਸਿੱਖ ਭਾਈਚਾਰਿਆਂ ਦੇ ਲੋਕ ਸ਼ਾਮਲ ਸਨ, ਨੇ ਰਲ ਕੇ 'ਪੰਜਾਬ ਗਰੁੱਪ' ਦੇ ਨਾਂ ਹੇਠ ਇਕ ਸਾਂਝਾ ਅਫ਼ਿਰਕੂ ਮੰਚ ਬਣਾਇਆ ਸੀ, ਜਿਸ ਦਾ ਮੁੱਖ ਮੰਤਵ ਪੰਜਾਬ ਦੇ ਸਾਂਝੇ ਮਸਲਿਆਂ ਦਾ ਧਰਮ-ਨਿਰਪੱਖ ਪੈਂਤੜੇ ਤੋਂ ਸਮਰਥਨ ਕਰਨਾ, ਅਤੇ ਇਸ ਤਰ੍ਹਾਂ ਹਿੰਦੂਆਂ ਤੇ ਸਿੱਖਾਂ ਅੰਦਰ ਪੈ ਰਹੇ ਫ਼ਿਰਕੂ ਪਾੜੇ ਨੂੰ ਰੋਕਣਾ ਤੇ ਉਨ੍ਹਾਂ ਵਿਚਕਾਰ ਭਾਈਚਾਰਕ ਸਾਂਝ ਦੀਆਂ ਰਵਾਇਤੀ ਤੰਦਾਂ ਨੂੰ ਮਜ਼ਬੂਤ ਕਰਨਾ ਸੀ। ਇਸ ਗਰੁੱਪ ਵਿਚ ਜਨਰਲ ਜਗਜੀਤ ਸਿੰਘ ਅਰੋੜਾ, ਪ੍ਰਸਿੱਧ ਪੱਤਰਕਾਰ ਕੁਲਦੀਪ ਨਈਅਰ, ਪ੍ਰਸਿੱਧ ਸਿੱਖਿਆ-ਸ਼ਾਸਤਰੀ ਡਾ. ਅਮਰੀਕ ਸਿੰਘ, ਭਾਰਤ ਦੇ ਸਾਬਕਾ ਏਅਰ ਚੀਫ਼ ਮਾਰਸ਼ਲ ਅਰਜਨ ਸਿੰਘ, ਦਿੱਲੀ ਹਾਈ ਕੋਰਟ ਦੇ ਸਾਬਕਾ ਜਸਟਿਸ ਰਾਜਿੰਦਰ ਸੱਚਰ ਤੇ ਜਸਟਿਸ ਰਣਜੀਤ ਸਿੰਘ ਨਰੂਲਾ, ਪੱਤਰਕਾਰ ਪ੍ਰਾਣ ਚੋਪੜਾ, ਰਾਜਿੰਦਰ ਸਰੀਨ,

ਨਿਰਮਲ ਮੁਖਰਜੀ, ਸਾਬਕਾ ਰਾਜਦੂਤ ਸ. ਗੁਰਬਚਨ ਸਿੰਘ ਤੇ ਪ੍ਰਸਿੱਧ ਲੇਖਕ ਤੇ ਸੰਪਾਦਕ ਸ. ਮਹੀਪ ਸਿੰਘ ਆਦਿ ਪਤਵੰਤੇ ਸੱਜਣ ਸ਼ਾਮਲ ਸਨ। ਨਵੰਬਰ ਚੁਰਾਸੀ ਦੇ ਕਤਲੇਆਮ ਦੇ ਨਾਲ ਹੀ ਇਹ 'ਪੰਜਾਬ ਗਰੁੱਪ' ਨਕਾਰਾ ਹੋ ਗਿਆ ਸੀ, ਅਤੇ ਇਸ ਦੀ ਜਗ੍ਹਾ 'ਸਿੱਖ ਫ਼ੋਰਮ' ਦੇ ਨਾਂ ਹੇਠ ਇਕ ਨਵਾਂ ਮੰਚ ਹੋਂਦ ਵਿਚ ਆ ਗਿਆ ਸੀ। ਅਜਿਹਾ ਕਿਉਂ ਹੋਇਆ ਜਾਂ ਕੀਤਾ ਗਿਆ ? ਭਾਵ 'ਪੰਜਾਬ ਗਰੁੱਪ' ਨੂੰ 'ਸਿੱਖ ਫ਼ੋਰਮ' ਵਿਚ ਤਬਦੀਲ ਕਰਨ ਦੀ ਲੋੜ ਕਿਉਂ ਪੈ ਗਈ ਸੀ। ਅਜੇ ਤਕ ਕਿਸੇ ਵੱਲੋਂ ਇਸ ਸੁਆਲ ਦਾ ਪ੍ਰਮਾਣਿਕ ਤੇ ਤਸੱਲੀਬਖ਼ਸ਼ ਉੱਤਰ ਨਹੀਂ ਦਿੱਤਾ ਗਿਆ। ਵੈਸੇ ਜਨਰਲ ਜਗਜੀਤ ਸਿੰਘ ਅਰੋੜਾ ਨੇ ਮਈ 1985 ਵਿਚ *ਪੰਜਾਬੀ ਟ੍ਰਿਬਿਊਨ* ਦੇ ਇਕ ਨੁਮਾਇੰਦੇ ਨਾਲ ਖੁੱਲ੍ਹੇ-ਡੁੱਲ੍ਹੇ ਰੂਪ ਵਿਚ ਕੀਤੀ ਗਈ ਗੱਲਬਾਤ ਦੇ ਦੌਰਾਨ ਇਸ ਬਾਰੇ ਭਰਪੂਰ ਇਸ਼ਾਰਾ ਜ਼ਰੂਰ ਦੇ ਦਿੱਤਾ ਸੀ। ਜਨਰਲ ਅਰੋੜਾ ਨੇ ਦੱਸਿਆ ਸੀ ਕਿ 'ਅਪਰੇਸ਼ਨ ਬਲੂ ਸਟਾਰ ਤੋਂ ਬਾਅਦ ਅਸੀਂ ਮਹਿਸੂਸ ਕੀਤਾ ਕਿ ਹੁਣ ਤਕ ਸਿਰਫ਼ ਸਿੱਖਾਂ ਨੂੰ ਹੀ ਧੱਕੇ ਪੈਂਦੇ ਹਨ। ਸਾਂਝੇ ਗਰੁੱਪ ਵਿਚ ਓਨੀ ਆਵਾਜ਼ ਨਹੀਂ ਉਠਾਈ ਜਾ ਸਕਦੀ ਸੀ। ਨਵੰਬਰ ਦਸੰਬਰ ਦੇ ਹਾਲਾਤ ਨੇ ਸਥਿਤੀ ਹੋਰ ਵੀ ਗੰਭੀਰ ਕਰ ਦਿੱਤੀ ਸੀ।'[5]

ਜਨਰਲ ਅਰੋੜਾ ਵੱਲੋਂ ਦਿੱਤੀ ਗਈ ਇਸ ਵਿਆਖਿਆ ਤੋਂ ਸਿੱਖਾਂ ਤੇ ਹਿੰਦੂਆਂ ਵਿਚਕਾਰ ਪੈਦਾ ਹੋ ਚੁੱਕੀ ਮਾਨਸਿਕ ਦਰਾੜ ਦੇ ਦਰਜੇ ਬਾਰੇ ਸਾਫ਼ ਅਨੁਮਾਨ ਲਾਇਆ ਜਾ ਸਕਦਾ ਹੈ। ਜੇਕਰ 'ਪੰਜਾਬ ਗਰੁੱਪ' ਵਿਚ ਸ਼ਾਮਲ ਪੰਜਾਬ ਦੀਆਂ ਚੋਣਵੀਆਂ ਰੋਸ਼ਨ-ਖ਼ਿਆਲ ਸ਼ਖ਼ਸੀਅਤਾਂ ਨੇ ਵੀ ਹਾਲਾਤ ਦਾ ਇਸ ਕਦਰ ਪ੍ਰਭਾਵ ਕਬੂਲ ਕਰ ਰੱਖਿਆ ਹੋਇਆ ਸੀ ਕਿ 'ਸਾਂਝੇ ਗਰੁੱਪ ਵਿਚ' ਮਜ਼ਲੂਮ ਸਿੱਖ ਭਾਈਚਾਰੇ ਦੇ ਹੱਕ ਵਿਚ 'ਓਨੀ ਆਵਾਜ਼ ਨਹੀਂ ਉਠਾਈ ਜਾ ਸਕਦੀ ਸੀ' ਤਾਂ ਹਿੰਦੂ ਫ਼ਿਰਕੂ ਮਾਨਸਿਕਤਾ ਦਾ ਇਸ ਤੋਂ ਵੱਡਾ ਤੇ ਉੱਘੜਵਾਂ ਸਬੂਤ ਹੋਰ ਕੀ ਹੋ ਸਕਦਾ ਸੀ ? ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਤੋਂ ਬਾਅਦ 'ਪੰਜਾਬ ਗਰੁੱਪ' ਦੀ ਇਕ ਟੀਮ ਨੇ ਜਦ ਅੰਮ੍ਰਿਤਸਰ ਜਾ ਕੇ ਲੋਕਾਂ ਦੇ ਮੂੰਹੋਂ ਇਹ ਸੱਚਾਈ ਸੁਣੀ ਸੀ ਕਿ ਹਮਲੇ ਤੋਂ ਬਾਅਦ ਹਿੰਦੂ ਵਰਗ ਨੇ ਖ਼ੁਸ਼ੀਆਂ ਮਨਾਉਂਦਿਆਂ ਮਠਿਆਈਆਂ ਖਾਧੀਆਂ ਤੇ ਵੰਡੀਆਂ ਸਨ ਤਾਂ ਏਅਰ ਚੀਫ਼ ਮਾਰਸ਼ਲ ਸਰਦਾਰ ਅਰਜਨ ਸਿੰਘ ਦਾ ਮੌਕੇ 'ਤੇ ਹੀ ਮਨ ਭਰ ਆਇਆ ਸੀ ਅਤੇ ਉਸ ਨੇ ਹਿੰਦੂ ਭਾਈਚਾਰੇ ਨੂੰ ਆਪਣੀ ਇਸ ਹਿਮਾਕਤ ਬਦਲੇ ਸਿੱਖਾਂ ਕੋਲੋਂ ਮਾਫ਼ੀ ਮੰਗਣ ਲਈ ਕਿਹਾ ਸੀ।[6] ਪਰ ਮਾਫ਼ੀ ਕਿਸ ਭੜੂਏ ਨੇ ਮੰਗਣੀ ਸੀ! ਮਾਫ਼ੀ ਮੰਗਣ ਦਾ ਸੁਆਲ ਤਾਂ ਹੀ ਖੜ੍ਹਾ ਹੁੰਦਾ ਜੇਕਰ ਹਿੰਦੂ ਭਾਈਚਾਰੇ ਦੇ ਮਨਾਂ ਅੰਦਰ ਗੁਨਾਹ ਦਾ ਅਹਿਸਾਸ ਪੈਦਾ ਹੋਇਆ ਹੁੰਦਾ। ਹਿੰਦੂ ਵਰਗ ਨੂੰ ਜੇਕਰ ਜੂਨ ਚੁਰਾਸੀ ਵਿਚ ਕੀਤੀ ਗਈ ਆਪਣੀ ਬਦਤਮੀਜ਼ੀ ਉੱਤੇ ਭੋਰਾ ਜਿੰਨਾ ਵੀ ਦਿਲੀ ਪਛਤਾਵਾ ਹੋਇਆ ਹੁੰਦਾ ਤਾਂ ਉਸ ਦੇ ਮਨ ਅੰਦਰ ਦੀਵਾਲੀ ਮੌਕੇ ਉਸੇ ਬਦਤਮੀਜ਼ੀ ਨੂੰ ਪਹਿਲਾਂ ਨਾਲੋਂ ਵੀ ਵੱਡੇ ਪੈਮਾਨੇ 'ਤੇ, ਅਤੇ ਵੱਧ ਅਸ਼ਲੀਲ ਢੰਗ ਨਾਲ, ਦੁਹਰਾਉਣ ਦਾ ਦੁਸ਼ ਵਿਚਾਰ ਪੈਦਾ ਨਹੀਂ ਸੀ ਹੋਣਾ। ਪਰ ਇਹ ਗੱਲ ਸਮਝਣੀ ਬਹੁਤ ਜ਼ਰੂਰੀ ਹੈ ਕਿ ਹਿੰਦੂ ਭਾਈਚਾਰੇ ਨੇ ਪਹਿਲਾਂ ਜੂਨ ਚੁਰਾਸੀ ਵਿਚ, ਫਿਰ ਅਕਤੂਬਰ ਵਿਚ ਦੀਵਾਲੀ ਮੌਕੇ, ਉਸ ਤੋਂ ਹਫ਼ਤੇ ਬਾਅਦ ਨਵੰਬਰ ਚੁਰਾਸੀ ਵਿਚ, ਅਤੇ ਅਖ਼ੀਰ ਨੂੰ ਦਸੰਬਰ ਦੀਆਂ ਚੋਣਾਂ ਮੌਕੇ ਜੋ ਕੁੱਝ ਵੀ ਕੀਤਾ ਸੀ, ਉਹ ਆਪਣੀ ਫ਼ਿਤਰਤ ਦੇ ਅਨੁਸਾਰ ਹੀ ਕੀਤਾ ਸੀ। ਇਸ ਕਰਕੇ ਅਜਿਹਾ ਕਰਨਾ ਉਸ ਨੂੰ ਨਾ ਉਸ ਵੇਲੇ ਗ਼ਲਤ ਲੱਗਿਆ ਸੀ, ਨਾ ਕਦੇ ਬਾਅਦ ਵਿਚ ਜਾ ਕੇ ਗ਼ਲਤ ਲੱਗਿਆ ਹੈ, ਅਤੇ ਨਾ ਕਦੇ ਭਵਿੱਖ ਵਿਚ ਮੁੜ ਕੇ ਗ਼ਲਤ ਲੱਗਣਾ ਹੈ।

## ਅਹਿਸਾਸਾਂ ਦਾ ਵਖਰੇਵਾਂ

ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੀ ਵਜ੍ਹਾ ਕਰਕੇ ਸਿੱਖਾਂ ਦੇ ਮਨ ਬੁਝੇ ਹੋਏ ਸਨ। ਅਜਿਹੀ ਹਾਲਤ ਵਿਚ ਉਹ ਦੀਵੇ ਜਗਾਉਣ ਤੇ ਖ਼ੁਸ਼ੀ ਵਿਚ ਪਟਾਕੇ ਚਲਾਉਣ ਬਾਰੇ ਕਿਵੇਂ ਸੋਚ ਸਕਦੇ ਸਨ ? ਇਸ ਕਰਕੇ ਸਿੱਖ ਭਾਈਚਾਰੇ ਨੇ ਸਮੂਹਿਕ ਪੱਧਰ 'ਤੇ ਦੀਵਾਲੀ ਨਾ ਮਨਾਉਣ ਦਾ ਸਵੈ-ਇਛਤ ਫ਼ੈਸਲਾ ਕਰ ਲਿਆ ਸੀ। ਸਰਬ-ਸੰਮਤੀ ਨਾਲ ਪ੍ਰਵਾਨ ਹੋਏ ਇਸ ਫ਼ੈਸਲੇ ਦਾ ਐਲਾਨ ਸ੍ਰੀ ਅਕਾਲ ਤਖਤ ਸਾਹਿਬ ਤੋਂ ਕੀਤਾ ਗਿਆ ਸੀ। ਹਰ ਸਿੱਖ ਨੇ ਇਸ ਕੌਮੀ ਫ਼ੈਸਲੇ ਉੱਤੇ ਪੂਰੀ ਸ਼ਰਧਾ ਤੇ ਤਨਦੇਹੀ ਨਾਲ ਅਮਲ ਕੀਤਾ ਸੀ। ਇਹ ਸਿੱਖਾਂ ਵੱਲੋਂ ਆਪਣੇ ਦੁੱਖ ਨੂੰ ਉਦਾਸੀਨ (passive) ਢੰਗ ਨਾਲ ਪ੍ਰਗਟ ਕਰਨ ਦਾ ਇਕ 'ਸਾਊ ਜਿਹਾ' ਯਤਨ ਸੀ। ਇਹ ਕਿਸੇ ਵੀ ਲਿਹਾਜ਼ ਨਾਲ ਕਿਸੇ ਦੂਸਰੇ ਨਾਲ ਵਧੀਕੀ ਨਹੀਂ ਸੀ। ਇਹ ਤਾਂ ਆਪਣੇ ਨਾਲ ਹੋਈ ਵਧੀਕੀ ਵਿਰੁੱਧ ਸ਼ਾਂਤ ਰੋਸ ਦਾ ਬੇਐਬ ਇਜ਼ਹਾਰ ਸੀ। ਪਰ ਹਿੰਦੂ ਭਾਈਚਾਰੇ ਨੂੰ ਸਿੱਖਾਂ ਦੇ ਇਸ ਫ਼ੈਸਲੇ ਵਿੱਚੋਂ ਵੀ ਉਨ੍ਹਾਂ ਦੀ 'ਆਕੜ' ਬੋਲਦੀ ਨਜ਼ਰ ਆਈ ਸੀ। ਉਸ ਨੇ ਇਸ ਨੂੰ ਵੀ ਸਿੱਖਾਂ ਦੀ ਇਕ ਹੋਰ 'ਗੁਸਤਾਖ਼ੀ' ਸਮਝ ਲਿਆ ਸੀ। ਇਸ ਕਰਕੇ ਉਨ੍ਹਾਂ ਨੇ ਸੁਤੇ-ਸਿਧ, ਤੇ ਆਪ-ਮੁਹਾਰੇ ਹੀ, ਪਹਿਲਾਂ ਨਾਲੋਂ ਵੀ ਵੱਧ ਜੋਸ਼ੋ-ਖ਼ਰੋਸ਼ ਤੇ ਧੂਮ-ਧੜੱਕੇ ਨਾਲ ਦੀਵਾਲੀ ਮਨਾਉਣ ਦਾ ਨਿਰਣਾ ਕਰ ਲਿਆ ਸੀ। ਉਨ੍ਹਾਂ ਨੇ ਇਸ ਦੀਵਾਲੀ ਨੂੰ, ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਦੇ ਰੂਪ ਵਿਚ ਸਿੱਖਾਂ ਉੱਤੇ ਹਾਸਲ ਕੀਤੀ ਗਈ ਆਪਣੀ ਪਹਿਲੀ ਤੇ 'ਮਹਾਨ ਇਤਿਹਾਸਕ ਜਿੱਤ' ਦੇ ਜਸ਼ਨਾਂ ਨਾਲ ਜੋੜ ਲਿਆ ਸੀ। ਹਿੰਦੂ ਵਰਗ ਵੱਲੋਂ ਸਮੂਹਿਕ ਪੱਧਰ 'ਤੇ, ਅਤੇ ਗ਼ੈਰ-ਰਸਮੀ ਰੂਪ ਵਿਚ, ਕੀਤੇ ਗਏ ਇਸ ਫ਼ੈਸਲੇ ਨੂੰ ਹਿੰਦੂ ਸਮਾਜ ਦੇ ਸਾਰੇ ਵਰਗਾਂ ਨੇ—ਕੋਈ ਸਨਾਤਨੀ ਸੀ ਜਾਂ ਆਰੀਆ ਸਮਾਜੀ ਸੀ, ਵਿਸ਼ਣੂੰ ਨੂੰ ਧਿਆਉਂਦਾ ਸੀ ਜਾਂ ਕ੍ਰਿਸ਼ਨ ਨੂੰ, ਰਾਜਸੀ ਤੌਰ 'ਤੇ ਕਾਂਗਰਸ ਨਾਲ ਖੜ੍ਹਾ ਸੀ ਜਾਂ ਭਾਰਤੀ ਜਨਤਾ ਪਾਰਟੀ ਨਾਲ, ਫ਼ਿਰਕੂ ਵਿਚਾਰਧਾਰਾ ਦਾ ਮੁਰੀਦ ਸੀ ਜਾਂ ਸੈਕੂਲਰਿਜ਼ਮ ਦਾ ਧਾਰਣੀ ਸੀ, ਰੂੜ੍ਹੀਵਾਦੀ ਸੀ ਜਾਂ 'ਅਗਾਂਹਵਧੂ' ਹੋਣ ਦਾ ਲਬਾਦਾ ਪਹਿਨਿਆ ਹੋਇਆ ਸੀ, ਸਧਾਰਣ ਮੁਲਾਜ਼ਮ ਸੀ ਜਾਂ ਉੱਚਾ ਵੱਡਾ ਅਫ਼ਸਰ, ਕਿਰਤੀ ਮਜ਼ਦੂਰ ਸੀ ਜਾਂ ਧਨਾਢ ਸੇਠ—ਹਰ ਕਿਸੇ ਨੇ ਦੀਵਾਲੀ ਦੂਣੇ ਜੋਸ਼ ਨਾਲ ਮਨਾਈ ਸੀ। ਪੰਜਾਬ, ਹਰਿਆਣਾ ਤੇ ਦਿੱਲੀ ਵਿਚ, ਜਿਥੇ ਸਿੱਖ ਭਾਈਚਾਰੇ ਦੀ ਚੋਖੀ ਵਸੋਂ ਹੈ, ਉਥੇ ਤਾਂ ਖ਼ਾਸ ਕਰਕੇ ਹੀ ਹਿੰਦੂ ਵਰਗ ਦਾ ਹਰਸ਼ੋ-ਹੁਲਾਸ ਵੇਖਣ ਲਾਇਕ ਸੀ। ਪਟਾਖਿਆਂ ਦੇ ਭੰਡਾਰ ਐਵੇਂ ਹੀ ਖ਼ਤਮ ਨਹੀਂ ਸੀ ਹੋ ਗਏ!

## ਹਕੂਮਤੀ ਨੀਤੀ

ਭਾਰਤ ਦੇ ਹਾਕਮਾਂ ਦੀ ਬੁਨਿਆਦੀ ਨੀਤੀ ਅਥਵਾ ਪਹੁੰਚ ਸਿੱਖਾਂ ਦੇ ਵਿਰੋਧ ਨੂੰ ਹਕੂਮਤੀ ਤਾਕਤ ਤੇ ਬਹੁਗਿਣਤੀ ਦੀ ਧੌਂਸ ਦੇ ਆਸਰੇ ਪੂਰੀ ਤਰ੍ਹਾਂ ਮਸਲ ਕੇ ਰੱਖ ਦੇਣ ਦੀ ਸੀ। ਪਰ ਜਿਸ ਤਰ੍ਹਾਂ ਕਿ ਛੇਵੇਂ ਤੇ ਸੱਤਵੇਂ ਕਾਂਡਾਂ ਵਿਚ ਦਰਸਾਇਆ ਗਿਆ ਹੈ, ਸਤੰਬਰ (1984) ਦੇ ਕਰੀਬ ਜਾ ਕੇ ਕੇਂਦਰ ਸਰਕਾਰ ਵੱਲੋਂ, ਜਬਰ ਉੱਤੇ ਮੁੱਖ ਟੇਕ ਰੱਖਦੇ ਹੋਏ ਸਿੱਖਾਂ ਦੇ ਕੁੱਝ ਵਰਗਾਂ ਨਾਲ ਰਾਜ਼ੀਨਾਮੇ ਤੇ ਸਮਝੌਤੇ ਦੇ ਬੇਦਿਲੇ ਯਤਨ ਵੀ ਆਰੰਭ ਕਰ ਦਿੱਤੇ ਗਏ ਸਨ। ਅਕਤੂਬਰ ਮਹੀਨੇ ਦੇ ਸ਼ੁਰੂ ਵਿਚ ਭਾਰਤ ਦੇ ਅਟਾਰਨੀ-ਜਨਰਲ ਨੇ ਸੁਪਰੀਮ ਕੋਰਟ ਅੱਗੇ ਕੇਂਦਰ ਸਰਕਾਰ ਦੀ ਇਸ ਰਣਨੀਤੀ ਦਾ ਖ਼ੁਲਾਸਾ ਕਰ ਦਿੱਤਾ ਸੀ

ਕਿ ਸਰਕਾਰ ਪ੍ਰਮੁੱਖ ਅਕਾਲੀ ਆਗੂਆਂ ਨੂੰ ਰਿਹਾ ਕਰ ਦੇਣ ਬਾਰੇ ਗੰਭੀਰਤਾ ਨਾਲ ਵਿਚਾਰਾਂ ਕਰ ਰਹੀ ਸੀ।[7] ਬਾਅਦ ਵਿਚ ਜਾ ਕੇ ਜਦੋਂ ਦਰਬਾਰ ਸਾਹਿਬ ਅੰਦਰ ਘਟਨਾਵਾਂ ਨੇ ਵੱਖਰਾ ਮੋੜ ਕੱਟ ਲਿਆ ਸੀ ਤਾਂ ਸਮਝੌਤੇ ਦੇ ਇਹ ਯਤਨ ਇਕ ਵਾਰ ਠੱਪ ਕਰਨੇ ਪੈ ਗਏ ਸਨ। ਪਿੱਛੋਂ ਇੰਦਰਾ ਗਾਂਧੀ ਦੇ ਕਤਲ ਤੇ ਉਸ ਤੋਂ ਬਾਅਦ ਝੁੱਲੇ ਖ਼ੂਨੀ ਝੱਖੜ ਨੇ ਸਰਕਾਰ ਤੇ ਸਿੱਖਾਂ ਵਿਚਕਾਰ ਸਮਝੌਤੇ ਦੀ ਸੰਭਾਵਨਾ ਉੱਤੇ ਲਕੀਰ ਫੇਰ ਦਿੱਤੀ ਸੀ। ਪਰ ਦਸੰਬਰ ਚੋਣਾਂ ਤੋਂ ਦੋ ਕੁ ਮਹੀਨੇ ਬਾਅਦ ਕੁੱਝ ਬਾਹਰਮੁਖੀ ਤੇ ਅੰਤਰਮੁਖੀ ਤੱਥਾਂ ਦੇ ਮੌਕਾ-ਮੇਲ ਨੇ ਭਾਰਤੀ ਹਾਕਮਾਂ ਦੇ ਇਕ ਵਰਗ ਅੰਦਰ ਅਕਾਲੀ ਆਗੂਆਂ ਦੇ ਇਕ ਧੜੇ ਨਾਲ ਸੁਲ੍ਹਾ-ਸਫ਼ਾਈ ਕਰਨ ਦੀ ਲੋੜ ਦਾ ਮੁੜ ਤੋਂ ਅਹਿਸਾਸ ਪੈਦਾ ਕਰ ਦਿੱਤਾ ਸੀ। ਜਿਸ ਤਰ੍ਹਾਂ ਕਿ ਅਸੀਂ ਅੱਗੇ ਜਾ ਕੇ ਵੇਖਾਂਗੇ, ਭਾਰਤੀ ਹਾਕਮਾਂ ਦੇ ਸਭਨਾਂ ਜਾਬਰ ਹੱਥ-ਕੰਡਿਆਂ ਦੇ ਬਾਵਜੂਦ ਸਿੱਖ ਕੌਮ ਅੰਦਰ ਭਾਰਤੀ ਹਾਕਮਾਂ ਵਿਰੁੱਧ ਰੋਹ ਲਗਾਤਾਰ ਵਧਦਾ ਚਲਾ ਜਾ ਰਿਹਾ ਸੀ। ਇਸ ਨਾਲ ਹੁਕਮਰਾਨੀ ਢਾਂਚੇ ਅੰਦਰਲੇ ਕੁੱਝ ਤੱਤਾਂ ਦੇ ਮਨਾਂ ਅੰਦਰ ਨਿਰੋਲ ਜਬਰ ਉੱਤੇ ਟੇਕ ਰੱਖਣ ਦੀ ਇਕ-ਮਾਰਗੀ (single track) ਨੀਤੀ ਦੀ ਸਾਰਥਿਕਤਾ ਨੂੰ ਲੈ ਕੇ ਗੰਭੀਰ ਸ਼ੱਕ ਤੇ ਸੁਆਲ ਖੜ੍ਹੇ ਹੋ ਗਏ ਸਨ। ਇਸ ਦੇ ਨਾਲ ਹੀ, ਕੁੱਝ ਤਾਂ ਇਤਫ਼ਾਕੀਆ ਤੱਥਾਂ ਦੀ ਬਦੌਲਤ ਅਤੇ ਕੁੱਝ ਚੇਤਨ ਕਾਰਨਾਂ ਕਰਕੇ ਵੀ, ਕੇਂਦਰੀ ਪ੍ਰਸ਼ਾਸਨੀ ਢਾਂਚੇ ਅੰਦਰ ਕਈ ਅਹਿਮ ਤਬਦੀਲੀਆਂ ਵਾਪਰ ਗਈਆਂ ਸਨ। ਜਨਵਰੀ ਦੇ ਮਹੀਨੇ ਵਿਚ ਕੈਬਨਿਟ ਸੈਕਟਰੀ ਕਰਿਸ਼ਨਾਸਵਾਮੀ ਰਾਓ ਸਾਹਿਬ ਅਤੇ ਪੀ ਸੀ ਅਲੈਗਜ਼ੈਂਡਰ* ਦੋਨਾਂ ਨੂੰ ਹੀ, ਅਲੱਗ ਅਲੱਗ ਹਾਲਤਾਂ ਵਿਚ, ਆਪਣੇ ਅਹੁਦੇ ਛੱਡਣੇ ਪੈ ਗਏ ਸਨ। ਠੀਕ ਉਸੇ ਵੇਲੇ ਰਾਜੀਵ ਗਾਂਧੀ ਨੇ ਆਰ ਡੀ ਪਰਧਾਨ ਨੂੰ ਕੇਂਦਰੀ ਗ੍ਰਹਿ ਸਕੱਤਰ ਦੇ ਅਹਿਮ ਅਹੁਦੇ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਸੀ। ਆਰ ਡੀ ਪਰਧਾਨ ਨੇ ਇੰਦਰਾ ਗਾਂਧੀ ਦੇ ਕਤਲ ਉਪਰੰਤ, ਮਹਾਰਾਸ਼ਟਰ ਸਰਕਾਰ ਦੇ ਮੁੱਖ ਸਕੱਤਰ ਦੀ ਹੈਸੀਅਤ ਵਿਚ, ਬੰਬਈ ਦੇ ਤਤਕਾਲੀ ਪੁਲੀਸ ਮੁਖੀ ਸ੍ਰੀ ਜੇ ਐੱਫ਼ ਰਿਬੀਰੋ ਦੇ ਸਹਿਯੋਗ ਸਦਕਾ ਫ਼ੁਰਤੀ ਨਾਲ ਪੁਖ਼ਤਾ ਸੁਰੱਖਿਆ ਇੰਤਜ਼ਾਮ ਕਰ ਕੇ ਸਿੱਖ ਵਿਰੋਧੀ ਹਿੰਸਾ ਉੱਤੇ ਮੁੱਢਲੇ ਪੜਾਅ 'ਤੇ ਹੀ ਕਾਬੂ ਪਾ ਲਿਆ ਸੀ। ਇਸ ਤੋਂ ਥੋੜ੍ਹੇ ਹੀ ਦਿਨ ਪਹਿਲਾਂ ਉਸ ਨੇ ਭਵਿੰਡੀ ਵਿਖੇ ਹਿੰਦੂਆਂ ਤੇ ਮੁਸਲਮਾਨਾਂ ਵਿਚਕਾਰ ਭੜਕ ਉੱਠੇ ਫ਼ਿਰਕੂ ਦੰਗਿਆਂ ਨੂੰ ਵੀ ਕਾਫ਼ੀ ਜਲਦੀ ਤੇ ਅਸਰਦਾਰ ਤਰੀਕੇ ਨਾਲ ਕੰਟਰੋਲ ਕਰ ਲਿਆ ਸੀ। ਇਥੇ ਇਹ ਵੇਰਵਾ ਦੇਣ ਦਾ ਮੰਤਵ ਇਹ ਦਰਸਾਉਣਾ ਹੈ ਕਿ ਰਾਜ-ਭਾਗ ਬਾਰੇ ਬੁਨਿਆਦੀ ਸਮਝ ਤੇ ਦ੍ਰਿਸ਼ਟੀਕੋਣ ਦੀ ਸਾਂਝ ਦੇ ਬਾਵਜੂਦ, ਆਰ ਡੀ ਪਰਧਾਨ ਦੀ 'ਗੜਬੜ' ਨਾਲ ਨਿਪਟਣ ਪ੍ਰਤਿ ਦਾਅਪੇਚਕ ਪਹੁੰਚ ਥੋੜ੍ਹੀ ਅਲੱਗ ਸੀ। ਰਾਜਸੀ ਵਿਰੋਧਾਂ ਨੂੰ ਹੱਲ ਕਰਨ ਤੇ ਵਿਰੋਧੀਆਂ ਨੂੰ 'ਨਿੱਸਲ' ਕਰਨ ਬਾਰੇ ਉਸ ਦਾ ਦ੍ਰਿਸ਼ਟੀਕੋਣ, ਅਲੈਗਜ਼ੈਂਡਰ ਵਰਗੇ ਅਫ਼ਸਰਸ਼ਾਹਾਂ ਨਾਲੋਂ ਥੋੜ੍ਹਾ ਵੱਖਰਾ ਸੀ। ਇਸ ਕਰਕੇ ਉਸ ਦੀ ਕੇਂਦਰੀ ਗ੍ਰਹਿ ਸਕੱਤਰ ਵਜੋਂ ਨਿਯੁਕਤੀ ਮਹਿਜ਼ ਇਤਫ਼ਾਕੀਆ ਨਹੀਂ

---

* ਜਨਵਰੀ ਦੇ ਮੱਧ ਵਿਚ ਪੀ ਸੀ ਅਲੈਗਜ਼ੈਂਡਰ ਦੇ ਦਫ਼ਤਰ ਦੇ ਕੁੱਝ ਸੀਨੀਅਰ ਅਧਿਕਾਰੀ ਜਦ ਵਿਦੇਸ਼ੀ ਤਾਕਤਾਂ ਲਈ ਜਾਸੂਸੀ ਕਰਦੇ ਫੜੇ ਗਏ ਸਨ ਤਾਂ ਅਲੈਗਜ਼ੈਂਡਰ ਲਈ ਆਪਣੇ ਅਹੁਦੇ 'ਤੇ ਟਿਕਿਆ ਰਹਿ ਸਕਣਾ ਔਖਾ ਹੋ ਗਿਆ ਸੀ। ਉਸ ਵੱਲੋਂ ਖ਼ੁਦ ਹੀ ਅਸਤੀਫ਼ਾ ਦੇ ਦਿੱਤੇ ਜਾਣ ਉਪਰੰਤ ਉਸ ਨੂੰ ਬਰਤਾਨੀਆ ਵਿਖੇ ਹਾਈ ਕਮਿਸ਼ਨਰ ਥਾਪ ਦਿੱਤਾ ਗਿਆ ਸੀ। ਬਾਅਦ ਵਿਚ ਜਾ ਕੇ ਉਸ ਦੀ ਹਿੰਦੂਤਵੀ ਤਾਕਤਾਂ ਨਾਲ ਰਾਜਸੀ ਨੇੜਤਾ ਬਣ ਗਈ ਸੀ, ਜਿਸ ਸਦਕਾ ਉਸ ਨੇ 2002 ਵਿਚ ਹਿੰਦੂਤਵੀ ਤਾਕਤਾਂ ਦੇ ਸਹਿਯੋਗ ਨਾਲ ਰਾਸ਼ਟਰਪਤੀ ਦੇ ਆਸਣ ਮੱਲਣ ਦੀ ਅਸਫਲ, ਪਰ ਬਦਹਵਾਸ, ਕੋਸ਼ਿਸ਼ ਕੀਤੀ ਸੀ। ਇਸ ਤੋਂ ਉਸ ਦੀ ਵਿਚਾਰਧਾਰਕ ਤਾਸੀਰ ਤੇ ਮਾਨਸਿਕ ਪ੍ਰਵਿਰਤੀਆਂ ਦੀ ਅਸਲੀ ਤਸਵੀਰ ਉੱਘੜ ਆਉਂਦੀ ਹੈ।

ਕਹੀ ਜਾ ਸਕਦੀ। ਇਸ ਪਿੱਛੇ ਜ਼ਰੂਰ ਕੋਈ ਚੇਤੰਨ ਸੋਚ ਤੇ ਰਣਨੀਤੀ ਕੰਮ ਕਰਦੀ ਹੋਵੇਗੀ। ਬਾਅਦ ਵਿਚ ਵਾਪਰੇ ਘਟਨਾ-ਕ੍ਰਮ ਤੋਂ ਇਹ ਗੱਲ ਸਾਫ਼ ਹੋ ਗਈ ਸੀ ਕਿ ਰਾਜੀਵ ਗਾਂਧੀ ਨੇ ਸਿੱਖਾਂ ਦਾ ਵਿਆਪਕ ਪੱਧਰ 'ਤੇ ਕਤਲੇਆਮ ਜਥੇਬੰਦ ਕਰਨ ਅਤੇ ਉਸ ਉਪਰੰਤ ਪੈਦਾ ਹੋਈ ਸਾਜ਼ਗਾਰ ਹਾਲਤ ਦਾ ਚੋਣਾਂ ਵਿਚ ਭਰਪੂਰ ਲਾਹਾ ਲੈਣ ਤੋਂ ਬਾਅਦ ਇਕ ਪੜਾਅ 'ਤੇ ਜਾ ਕੇ, ਆਪਣੀ ਇਸ ਅਹਿਮ ਰਾਜਸੀ ਪ੍ਰਾਪਤੀ ਨੂੰ ਪੱਕੇ ਪੈਰੀਂ ਕਰਨ ਲਈ ਪਹਿਲੀ ਰਣਨੀਤੀ ਵਿਚ ਜ਼ਰੂਰੀ ਰੱਦੋ-ਬਦਲ ਲਿਆਉਣ, ਅਰਥਾਤ ਸਿੱਖ ਕੌਮ ਅੰਦਰ ਸਮਝੌਤੇ ਦੀ ਰੁਚੀ ਰੱਖਣ ਵਾਲੇ ਵਰਗ ਨਾਲ, ਮੁੱਖ ਤੌਰ 'ਤੇ ਆਪਣੀਆਂ ਰਾਜਸੀ ਲੋੜਾਂ ਤੇ ਸ਼ਰਤਾਂ ਦੇ ਅਧੀਨ, ਰਾਜ਼ੀਨਾਮੇ ਦੀਆਂ ਸੰਭਾਵਨਾਵਾਂ ਫਰੋਲਣ ਤੇ ਇਨ੍ਹਾਂ ਨੂੰ ਸਾਕਾਰ ਕਰਨ; ਅਤੇ ਦੂਜੇ ਪਾਸੇ ਸਮਝੌਤੇ ਤੋਂ ਇਨਕਾਰੀ ਸਿੱਖ ਵਰਗਾਂ ਨੂੰ ਹਕੂਮਤੀ ਤਾਕਤ ਤੇ ਦਹਿਸ਼ਤ ਨਾਲ ਕੁਚਲ ਕੇ ਰੱਖ ਦੇਣ ਦੀ ਦੋ-ਲੜੀ (double track) ਨੀਤੀ ਅਜ਼ਮਾ ਕੇ ਵੇਖਣ ਦਾ ਮਨ ਬਣਾ ਲਿਆ ਸੀ। ਇਸ ਦੇ ਨਾਲ ਹੀ ਰਾਜੀਵ ਗਾਂਧੀ ਤੇ ਅਰੁਣ ਨਹਿਰੂ ਵਿਚਕਾਰ ਭਰੋਸੇ ਦਾ ਸੰਕਟ ਪੈਦਾ ਹੋਣਾ ਸ਼ੁਰੂ ਹੋ ਗਿਆ ਸੀ। ਖ਼ੈਰ ਕੁੱਝ ਵੀ ਹੋਵੇ, ਥੋੜ੍ਹੀ ਹੀ ਦੇਰ ਬਾਅਦ ਕੇਂਦਰ ਸਰਕਾਰ ਨੇ ਜੇਲ੍ਹਾਂ ਵਿਚ ਬੈਠੇ ਅਕਾਲੀ ਆਗੂਆਂ ਨਾਲ ਮੁੜ ਤੋਂ ਰਾਬਤਾ ਬਣਾਉਣਾ ਆਰੰਭ ਦਿੱਤਾ ਸੀ। ਇਸ ਤਰ੍ਹਾਂ, ਇਕ ਵਾਰ ਮੁੜ ਤੋਂ ਫਿਰ ਭਾਰਤੀ ਹਾਕਮਾਂ ਵੱਲੋਂ ਸਿੱਖ ਰਾਜਨੀਤੀ ਅੰਦਰ ਤਿੱਖੀ ਦਖ਼ਲ-ਅੰਦਾਜ਼ੀ ਤੇ ਤੋੜ-ਭੰਨ ਕਰਨ, ਅਤੇ ਇਸ ਸਦਕਾ ਸਿੱਖ ਕੌਮ ਅੰਦਰ ਤਿੱਖਾ ਰਾਜਸੀ ਕਲੇਸ਼ ਪੈਦਾ ਕਰ ਕੇ ਅੰਦਰੂਨੀ ਖ਼ਾਨਾ-ਜੰਗੀ ਦਾ ਆਧਾਰ ਤੇ ਮਾਹੌਲ ਸਿਰਜਣ ਦੀਆਂ ਕੁਲੱਛਣੀਆਂ ਮਸ਼ਕਾਂ ਸ਼ੁਰੂ ਹੋ ਗਈਆਂ ਸਨ।

## ਕਾਮਰੇਡ ਸੁਰਜੀਤ ਦੀ ਸਿੱਖ-ਵਿਰੋਧੀ ਭੂਮਿਕਾ

ਸਿੱਖਾਂ ਦੇ ਮਾਮਲੇ ਵਿਚ ਭਾਰਤ ਦੇ ਹਿੰਦੂ ਹਾਕਮਾਂ ਦੀਆਂ ਨੀਤੀਆਂ ਵਿਚ ਜਿੰਨੇ ਮਰਜ਼ੀ ਦਾਅਪੇਚਕ ਬਦਲਾਉ ਆਉਂਦੇ ਰਹੇ, ਪਰ ਉਨ੍ਹਾਂ ਨੇ ਮੁੱਢ ਤੋਂ ਲੈ ਕੇ ਅਖ਼ੀਰ ਤਕ, ਸਿੱਖਾਂ ਵਿਰੁੱਧ ਦੇਸ਼ ਅੰਦਰ ਆਮ ਸਹਿਮਤੀ ਬਣਾਉਣ ਦੇ ਕਾਰਜ ਨੂੰ ਹਮੇਸ਼ਾ ਪ੍ਰਮੁੱਖ ਰੱਖਿਆ। ਅਤੇ ਇਸ ਮਾਮਲੇ ਵਿਚ ਉਨ੍ਹਾਂ ਦਾ ਜੇਕਰ ਕਿਸੇ ਨੇ ਸਭ ਨਾਲੋਂ ਵਧ ਕੇ ਹੱਥ ਵਟਾਇਆ ਤਾਂ ਉਹ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਸੀ। ਸਾਰੇ ਮਸਲੇ ਪ੍ਰਤਿ ਕਾਮਰੇਡ ਸੁਰਜੀਤ ਦੀ ਸਿਧਾਂਤਕ ਪਹੁੰਚ ਦਾ ਸਾਰ-ਅੰਸ਼ ਇਹ ਸੀ ਕਿ ਉਹ ਸਿੱਖਾਂ ਅੰਦਰ ਆਪਣੀ ਵੱਖਰੀ ਪਛਾਣ ਦੀ ਚੇਤਨਾ ਤੇ ਜਜ਼ਬੇ ਨੂੰ ਕੈਰੀ ਨਜ਼ਰ ਨਾਲ ਵੇਖਦਾ ਸੀ। ਸਭਨਾਂ ਉਦਾਰਵਾਦੀਆਂ ਵਾਂਗ ਉਸ ਨੂੰ ਇਸ ਵਿੱਚੋਂ 'ਫ਼ਿਰਕੂ ਤੰਗਨਜ਼ਰੀ' ਦਿਖਾਈ ਦਿੰਦੀ ਸੀ। ਚੇਤੰਨ ਤੇ ਚੁਸਤ-ਬੁੱਧ ਹੋਣ ਦੇ ਨਾਤੇ ਉਹ ਇਸ ਗੱਲ ਤੋਂ ਸੁਚੇਤ ਸੀ ਕਿ ਇਸ ਨਿਆਰੇਪਣ ਦੇ ਅਹਿਸਾਸ ਨਾਲ ਸਿੱਖਾਂ ਅੰਦਰ ਸੁਤੇ-ਸਿੱਧ ਹੀ, ਤੇ ਅਟੱਲ ਤੌਰ 'ਤੇ, ਰਾਜਸੀ ਸਿਰਤਾਜਗੀ (ਸੌਵਰਿਨਟੀ) ਦੀ ਚੇਤਨਤਾ ਤੇ ਭਾਵਨਾ ਪ੍ਰਫੁਲਤ ਹੋਵੇਗੀ। ਇਹ ਗੱਲ ਉਸ ਕੋਲੋਂ ਭੁੱਲੀ ਹੋਈ ਨਹੀਂ ਸੀ ਕਿ ਸਿੱਖਾਂ ਅੰਦਰ ਜਾਗਿਆ ਇਹ ਕੌਮੀਅਤ ਦਾ ਜਜ਼ਬਾ ਇੱਕੋ-ਸਾਂਝੀ ਭਾਰਤੀ ਕੌਮ ਦੇ ਸੰਕਲਪ ਦਾ ਨਿਖੇਧ ਹੈ। ਇਹ ਕਲਪਨਾ ਉਸ ਨੂੰ, ਭਾਰਤ ਦੇ ਸਭਨਾਂ ਉਦਾਰਪੰਥੀਆਂ ਤੇ ਰਾਸ਼ਟਰਵਾਦੀਆਂ ਦੀ ਤਰ੍ਹਾਂ ਹੀ, ਅੰਦਰੋਂ ਕੰਬਾ ਕੇ ਰੱਖ ਦਿੰਦੀ ਸੀ। ਇਸ ਤਰ੍ਹਾਂ, ਉਸ ਦੇ ਸੈਕੂਲਰ ਅਕੀਦੇ ਤੇ ਉਸ ਦਾ ਰਾਸ਼ਟਰਵਾਦੀ ਧਰਮ ਉਸ ਨੂੰ ਇਸ ਮਸਲੇ 'ਤੇ ਭਾਰਤੀ ਹਾਕਮਾਂ ਦਾ ਪੱਖ ਲੈਣ ਲਈ ਪ੍ਰੇਰਿਤ ਕਰਦੇ ਰਹੇ। ਉਸ ਦੀ ਇਸ ਸਿਧਾਂਤਕ ਬੁਨਿਆਦ ਨੂੰ ਕਮਿਊਨਿਸਟ ਵਿਚਾਰਧਾਰਾ ਦੀ ਪਾਣ ਚੜ੍ਹੀ ਹੋਣ ਸਦਕਾ ਉਸ

ਅੰਦਰ ਆਪਣੀ ਇਸ ਪੁਜ਼ੀਸ਼ਨ ਦੇ ਸੌ ਫ਼ੀਸਦੀ ਦਰੁਸਤ ਹੋਣ ਦਾ ਅਹਿਸਾਸ ਵਹਿਮ ਤੋਂ ਵਧ ਕੇ ਰੋਗ ਦੀ ਸ਼ਕਲ ਧਾਰਨ ਕਰ ਗਿਆ ਸੀ; ਅਤੇ ਇਕ ਪ੍ਰਤਿਬੱਧ ਕਮਿਊਨਿਸਟ ਹੋਣ ਦੇ ਨਾਤੇ, ਇਸ 'ਫ਼ਿਰਕੂ ਤੰਗਨਜ਼ਰੀ' ਵਿਰੁੱਧ ਸਿਧਾਂਤਕ ਜੰਗ ਲੜਨਾ ਉਹ ਆਪਣਾ ਨੈਤਿਕ ਫ਼ਰਜ਼ ਹੀ ਨਹੀਂ, ਜ਼ਰੂਰੀ ਧਰਮ ਸਮਝਦਾ ਸੀ। ਇਸ ਗ਼ਲਤ (misconceived) ਸਿਧਾਂਤਕ ਧਾਰਣਾ ਅਤੇ ਭਰਿਸ਼ਟੇ ਹੋਏ (misplaced) ਅਹਿਸਾਸ ਤੇ ਵਿਸ਼ਵਾਸ ਦੀ ਬਦੌਲਤ ਉਸ ਨੇ, ਸਿੱਖ ਪਰਿਵਾਰ ਵਿਚ ਜਨਮੇ ਹੋਣ ਦੇ ਬਾਵਜੂਦ, ਲਗਭਗ ਡੇਢ ਦਹਾਕੇ ਤਕ ਸਿੱਖਾਂ ਦੇ ਮਾਮਲੇ ਵਿਚ ਜਿਹੋ ਜਿਹੀ ਬਦਕਾਰੀ ਭਰੀ ਭੂਮਿਕਾ ਨਿਭਾਈ ਹੈ, ਉਹ ਕਿਸੇ 'ਨਾਰਦ ਮੁਨੀ' ਨਾਲੋਂ ਕਿਸੇ ਵੀ ਪੱਖੋਂ ਘੱਟ ਨਹੀਂ ਹੈ। ਉਸ ਪੱਲੇ ਚੰਗੀ ਖ਼ਾਸੀ ਸੂਝ-ਬੂਝ ਸੀ, ਉਮਰ ਦਾ ਤਜਰਬਾ, ਲਗਨ ਅਤੇ ਦੂਸਰੇ ਨੂੰ ਦਲੀਲਬਾਜ਼ੀ ਨਾਲ ਆਪਣੀ ਰਾਇ ਦੇ ਪੱਖ ਵਿਚ ਕਾਇਲ ਕਰਨ ਦਾ ਹੁਨਰ ਤੇ ਸਮਰੱਥਾ ਸੀ। ਦਰਪੇਸ਼ ਮਸਲਿਆਂ ਬਾਰੇ ਆਪਣੇ ਸਿਧਾਂਤਕ ਅਕੀਦੇ ਤੇ ਰਾਜਸੀ ਸਮਝ ਦਾ ਵਿਆਪਕ ਪੱਧਰ 'ਤੇ ਪ੍ਰਚਾਰ-ਪ੍ਰਸਾਰ ਕਰਨ ਲਈ ਉਸ ਕੋਲ ਦੇਸ਼-ਵਿਆਪੀ ਜਥੇਬੰਦਕ ਢਾਂਚਾ ਤੇ ਪ੍ਰਤਿਬੱਧ ਕਾਰਕੁੰਨਾਂ ਦੀ ਸੈਨਾ ਸੀ। ਇਸ ਤੋਂ ਵੀ ਅੱਗੇ, ਉਸ ਦੀ ਕੌਮਾਂਤਰੀ ਪੱਧਰ 'ਤੇ ਵੀ ਤਕੜੀ ਜਾਣ-ਪਛਾਣ ਤੇ ਲੰਮੇ-ਚੌੜੇ ਸੰਪਰਕ ਬਣੇ ਹੋਏ ਸਨ। ਸੋ, ਇਸ ਦ੍ਰਿਸ਼ਟੀ ਤੋਂ ਵੇਖਿਆਂ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਭਾਰਤ ਦੇ ਹੁਕਮਰਾਨ ਵਰਗ ਲਈ ਅਨਮੋਲ 'ਪੂੰਜੀ' (asset) ਸੀ। ਇਸ ਕਰਕੇ ਸਰਕਾਰੇ ਦਰਬਾਰੇ ਉਸ ਦੀ ਚੰਗੀ ਪੁੱਛ-ਪ੍ਰਤੀਤ ਤੇ ਪੈਂਠ ਬਣੀ ਹੋਈ ਸੀ। ਇਸ ਪੱਖ ਨੇ ਦੇਸ਼ ਦੇ ਮੀਡੀਏ, ਤੇ ਆਮ ਲੋਕਾਂ ਅੰਦਰ ਵੀ, ਉਸ ਪ੍ਰਤਿ ਇਕ ਖ਼ਾਸ ਖਿੱਚ ਤੇ ਸ਼ਰਧਾ ਦਾ ਭਾਵ (admiration) ਪੈਦਾ ਕਰ ਦਿੱਤਾ ਸੀ। ਇਸ ਨਾਲ ਉਸ ਦੀ ਰਾਜਸੀ ਬਦਕਾਰੀ-ਤੇ-ਬਦਮਾਸ਼ੀ (villainous) ਦਾ ਤਾਣ ਕਈ ਗੁਣਾ ਵਧ ਗਿਆ ਸੀ। ਪੰਜਾਬ ਅੰਦਰ ਖੱਬੇ ਪੱਖੀ ਤਾਕਤਾਂ ਨੂੰ ਖਾੜਕੂ ਸਿੱਖ ਸੰਘਰਸ਼ ਵਿਰੁੱਧ ਸਿੱਧੀ ਹਥਿਆਰਬੰਦ ਟੱਕਰ ਲੈਣ ਦੇ ਕੁਰਾਹੇ ਵੱਲ ਧੱਕਾ ਦੇ ਕੇ ਉਸ ਨੇ ਦਰਜਨਾਂ ਦੀ ਗਿਣਤੀ ਵਿਚ ਸਿੱਧੇ-ਸਾਦੇ ਤੇ ਈਮਾਨਦਾਰ ਕਮਿਊਨਿਸਟ ਕਾਰਕੁੰਨਾਂ ਨੂੰ ਕਿਸ ਤਰ੍ਹਾਂ ਭਾਰਤ ਦੇ ਹੁਕਮਰਾਨ ਵਰਗ ਦੀ ਫ਼ਿਰਕੂ ਤੇ ਫ਼ਾਸ਼ੀਵਾਦੀ ਰਾਜਨੀਤੀ ਦਾ ਖਾਜਾ ਬਣਾਇਆ, ਇਸ ਬਾਰੇ ਵਿਸਥਾਰ ਵਿਚ ਚਰਚਾ ਤਾਂ ਇਸ ਪੁਸਤਕ ਲੜੀ ਦੀ ਅਗਲੀ ਜਿਲਦ ਵਿਚ ਕੀਤੀ ਜਾਵੇਗੀ। ਇਥੇ ਅਸੀਂ ਹਾਲ ਦੀ ਘੜੀ ਵਿਚਾਰ ਅਧੀਨ ਦੌਰ ਅੰਦਰ ਕਾਮਰੇਡ ਸੁਰਜੀਤ ਵੱਲੋਂ ਨਿਭਾਈ ਗਈ ਸਿੱਖ-ਵਿਰੋਧੀ ਭੂਮਿਕਾ ਉੱਤੇ ਹੀ ਕੇਂਦਰਿਤ ਕਰਦੇ ਹਾਂ।

ਧਰਮ-ਯੁੱਧ ਮੋਰਚੇ ਦੇ ਸਮੁੱਚੇ ਅਮਲ ਦੌਰਾਨ ਕਾਮਰੇਡ ਸੁਰਜੀਤ ਅਕਾਲੀ ਆਗੂਆਂ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨਾਲੋਂ ਵੱਖ ਕਰਨ, ਅਰਥਾਤ ਸੰਤ ਭਿੰਡਰਾਂਵਾਲੇ ਵੱਲੋਂ ਸਿੱਖ ਕੌਮ ਅੰਦਰ ਉਭਾਰੀ ਜਾ ਰਹੀ ਖਰੀ ਪੰਥਕ ਚੇਤਨਾ ਤੇ ਭਾਵਨਾ ਨਾਲੋਂ ਆਪਣੇ ਆਪ ਨੂੰ ਵੱਖ ਕਰ ਲੈਣ ਅਤੇ ਭਾਰਤੀ ਹੁਕਮਰਾਨ ਵਰਗ ਦੀ ਸਿਧਾਂਤਕ ਸੋਚਣੀ ਤੇ ਰਾਜਸੀ ਹਿਤਾਂ ਦੇ ਰਾਸ ਆਉਂਦੀ ਰਾਜਨੀਤੀ, ਜਿਸ ਨੂੰ ਉਹ 'ਅਫ਼ਿਰਕੂ' ਤੇ 'ਜਮਹੂਰੀ' ਰਾਜਨੀਤੀ ਦੇ ਲੁਭਾਉਣੇ ਲਕਬਾਂ ਨਾਲ ਸ਼ਿੰਗਾਰਨ ਦਾ ਰਾਜਸੀ ਜਨੂੰਨ ਰੱਖਦਾ ਸੀ, ਦਾ ਪਿੜ ਮੱਲਣ ਲਈ ਲਗਾਤਾਰ ਪ੍ਰੇਰਿਤ ਕਰਦਾ ਰਿਹਾ ਸੀ। ਅਕਾਲੀ ਆਗੂਆਂ ਵੱਲੋਂ, ਕੁੱਝ ਤਾਂ ਆਪਣੀਆਂ ਸਿੱਖ ਭਾਵਨਾਵਾਂ ਕਰਕੇ ਅਤੇ ਕੁੱਝ ਹਾਲਤਾਂ ਦੇ ਰਾਜਸੀ ਦਬਾਅ ਤੇ ਮਜਬੂਰੀਆਂ ਦੀ ਵਜ੍ਹਾ ਕਰਕੇ, ਕਾਮਰੇਡ ਸੁਰਜੀਤ ਦੀਆਂ ਰਾਜਸੀ ਕੁਮੱਤਾਂ ਨੂੰ ਅਣਸੁਣਿਆ ਤੇ ਅਣਗੌਲਿਆ ਕਰ ਦਿੱਤੇ ਜਾਣ ਦੀ ਸੂਰਤ ਵਿਚ ਉਹ ਉਨ੍ਹਾਂ ਨੂੰ ਤਿੱਖੀਆਂ ਝਿੜਕਾਂ

ਤੇ ਸਿੱਧੀਆਂ ਧਮਕੀਆਂ ਦੇਣ ਤਕ ਉੱਤਰ ਆਉਂਦਾ ਰਿਹਾ। ਉਸ ਨੇ ਇਕ ਵਾਰੀ ਨਹੀਂ, ਸੈਂਕੜੇ ਵਾਰੀ ਇਹ ਗੱਲਾਂ ਚੱਬ ਚੱਬ ਕੇ ਕਹੀਆਂ ਕਿ 'ਅਕਾਲੀ ਆਗੂ ਆਪਣੇ ਹੀ ਨਾਹਰਿਆਂ ਦੇ ਕੈਦੀ ਬਣ ਕੇ ਰਹਿ ਗਏ ਹਨ। ਅੱਤਵਾਦੀਆਂ ਨੇ ਉਨ੍ਹਾਂ ਨੂੰ ਉਨ੍ਹਾਂ ਦੇ ਹੀ ਜਾਲ ਵਿਚ ਫਾਹ ਲਿਆ ਹੈ। ਜਦੋਂ ਉਨ੍ਹਾਂ ਨੇ ਇਕ ਵਾਰ ਅਨੰਦਪੁਰ ਦਾ ਮਤਾ ਪਰਵਾਨ ਕਰ ਲਿਆ, ਜਿਸ ਵਿਚ ਕਿ ਸਿੱਖਾਂ ਦੇ ਬੋਲ ਬਾਲੇ ਵਾਲਾ ਰਾਜ ਕਾਇਮ ਕਰਨ ਦੀ ਵਕਾਲਤ ਕੀਤੀ ਗਈ ਹੈ; ਅਤੇ ਉਨ੍ਹਾਂ ਦੀ ਸਿੱਖ ਕੌਮ ਦੀ ਧਾਰਣਾ, ਧਰਮ ਤੇ ਰਾਜਨੀਤੀ ਦਾ ਸੁਮੇਲ ਕਰਕੇ ਚੱਲਣਾ, ਅਤੇ ਇਸ ਸਾਰੇ ਕੁੱਝ ਤੋਂ ਅੱਗੇ ਵਧ ਕੇ, ਸੰਵਿਧਾਨ ਦੀ 25ਵੀਂ ਧਾਰਾ ਨੂੰ ਸੋਧਣ ਤੇ ਵੱਖਰਾ ਸਿੱਖ ਪਰਸਨਲ ਕਾਨੂੰਨ ਬਣਾਉਣ ਵਰਗੀਆਂ ਮੰਗਾਂ ਪੇਸ਼ ਕਰਕੇ ਉਨ੍ਹਾਂ ਨੇ ਭੰਨ-ਤੋੜ ਵਾਦੀ ਤੇ ਵੱਖਵਾਦੀ ਤਾਕਤਾਂ ਨਾਲੋਂ ਆਪਣਾ ਨਿਖੇੜਾ ਕਰਨਾ ਅਸੰਭਵ ਬਣਾ ਦਿੱਤਾ। ਅਜਿਹੇ ਨਾਹਰੇ ਖ਼ਾਲਿਸਤਾਨ, ਜਿਸ ਦੀ ਉਹ ਵਿਰੋਧਤਾ ਕਰਦੇ ਹਨ, ਦੀ ਸਿਧਾਂਤਕ ਬੁਨਿਆਦ ਮੁਹੱਈਆ ਕਰਦੇ ਹਨ। ਇਹ ਨਾਹਰੇ ਧਰਮ-ਨਿਰਪੱਖ ਰਾਜ ਦੀਆਂ ਬੁਨਿਆਦਾਂ ਉੱਤੇ ਸੱਟ ਮਾਰਦੇ ਹਨ...ਅਕਾਲੀ ਆਗੂਆਂ ਨੂੰ ਦੇਸ਼ ਦੇ ਦੂਸਰੇ ਰਾਜਾਂ ਵਿਚ ਰਹਿਣ ਵਾਲੇ ਸਿੱਖਾਂ ਲਈ ਇਨ੍ਹਾਂ ਨਾਹਰਿਆਂ ਦੇ ਖ਼ਤਰਨਾਕ ਨਤੀਜਿਆਂ ਦੀ ਵੀ ਕੋਈ ਸੋਝੀ ਨਹੀਂ।'[8]

## ਸਿੱਖ ਕੌਮ ਦੀ ਅੰਤਰਮੁਖੀ ਹਾਲਤ

ਪਹਿਲਾਂ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲਾ ਅਤੇ ਦੇਸ਼ ਦੇ ਸਮੁੱਚੇ ਹਿੰਦੂ ਭਾਈਚਾਰੇ ਵੱਲੋਂ ਇਸ ਦੀ ਕੀਤੀ ਗਈ ਜੈ-ਜੈਕਾਰ, ਉਸ ਤੋਂ ਬਾਅਦ ਨਵੰਬਰ ਚੁਰਾਸੀ ਦਾ ਘੱਲੂਘਾਰਾ ਤੇ ਉਸ ਵਿਚ ਹਿੰਦੂ ਵਰਗ ਵੱਲੋਂ ਕੀਤਾ ਗਿਆ ਸਿੱਖ-ਦੁਸ਼ਮਣੀ ਦਾ ਕੁਹਜਾ ਪ੍ਰਗਟਾਵਾ, ਅਖ਼ੀਰ ਵਿਚ ਦਸੰਬਰ ਦੀਆਂ ਚੋਣਾਂ ਅਤੇ ਉਨ੍ਹਾਂ ਵਿਚ ਦੇਸ਼ ਦੀ ਹਿੰਦੂ ਜਨਤਾ ਦੁਆਰਾ ਸਿੱਖਾਂ ਦੇ ਕਤਲੇਆਮ ਉੱਤੇ ਗੱਜ ਵੱਜ ਕੇ ਪਰਵਾਨਗੀ ਦਾ ਠੱਪਾ ਲਾਉਣਾ, ਇਨ੍ਹਾਂ ਸਾਰੀਆਂ ਗੱਲਾਂ ਨੇ ਸਿੱਖਾਂ ਦੇ ਸਾਹਮਣੇ ਸਾਰੀ ਹਾਲਤ ਪੂਰੀ ਤਰ੍ਹਾਂ ਸਪਸ਼ਟ ਕਰਕੇ ਰੱਖ ਦਿੱਤੀ ਸੀ। ਹੁਣ ਕੋਈ ਵੀ ਗੱਲ ਓਹਲੇ ਵਿਚ ਨਹੀਂ ਸੀ ਰਹੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੁਆਰਾ ਕਹੀਆਂ ਗਈਆਂ ਗੱਲਾਂ ਪੂਰੀਆਂ ਸੱਚ ਹੋ ਨਿਬੜੀਆਂ ਸਨ। ਜਿਸ ਹਕੀਕਤ ਦਾ ਸਾਹਮਣਾ ਕਰਨ ਤੋਂ ਅਕਾਲੀ ਲੀਡਰਸ਼ਿਪ 37 ਸਾਲਾਂ ਤੋਂ ਲਗਾਤਾਰ ਕੰਨੀ ਕਤਰਾਉਂਦੀ ਆ ਰਹੀ ਸੀ, ਉਹ ਹੁਣ ਉਸ ਦੇ ਸਾਹਮਣੇ ਬਿਫ਼ਰੇ ਰੂਪ ਵਿਚ ਤਣ ਕੇ ਖੜ੍ਹੀ ਹੋ ਗਈ ਸੀ। ਇਸ ਹਕੀਕਤ ਦਾ ਸਾਹਮਣਾ ਕਰਨ ਲਈ ਅਕਾਲੀ ਲੀਡਰਸ਼ਿਪ ਦੇ ਪੱਲੇ ਨਾ ਤਾਂ ਲੋੜੀਂਦੀ ਸਿਧਾਂਤਕ ਸੋਝੀ ਅਥਵਾ ਸਮਰੱਥਾ ਸੀ, ਅਤੇ ਨਾ ਇਖ਼ਲਾਕੀ ਤਾਣ ਹੀ ਸੀ। ਇਸ ਕਰਕੇ ਅਕਾਲੀ ਆਗੂਆਂ, ਤੇ ਨਾਲ ਹੀ ਅਕਾਲੀ ਕਾਰਕੁੰਨਾਂ ਨੇ ਵੀ, ਆਪਣੇ ਆਪ ਨੂੰ ਬਹੁਤ ਹੀ ਵਿਚਾਰੇ ਤੇ ਬੇਵਸ ਮਹਿਸੂਸ ਕੀਤਾ। ਉਹ 'ਚਿੜੀ ਵਿਚਾਰੀ ਕੀ ਕਰੇ' ਵਰਗੀ ਮਨੋ-ਦਸ਼ਾ ਵਿਚ ਘਿਰੇ ਤੇ ਫਸੇ ਹੋਏ ਮਹਿਸੂਸ ਕਰਨ ਲੱਗ ਪਏ ਸਨ। ਸਿੱਖ ਜਨਤਾ ਨੂੰ ਉਨ੍ਹਾਂ 'ਤੇ ਕੋਈ ਪ੍ਰਤੀਤ ਨਹੀਂ ਸੀ ਰਹਿ ਗਈ। ਇਸ ਕਰਕੇ, ਉਸ ਵਿਸ਼ੇਸ਼ ਘੜੀ ਵਿਚ, ਉਨ੍ਹਾਂ ਕੋਲੋਂ ਕੋਈ ਰਾਜਸੀ ਉਮੀਦ ਰੱਖਣ ਦਾ ਤਾਂ ਸੁਆਲ ਹੀ ਖ਼ਤਮ ਹੋ ਗਿਆ ਸੀ।

ਨਿਰੋਲ ਬਾਹਰਮੁਖੀ ਹਾਲਤਾਂ ਦੀ ਹੀ ਗੱਲ ਕਰੀਏ ਤਾਂ ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ ਸਾਥੀ ਸਿੰਘਾਂ ਦੀ ਸ਼ਹੀਦੀ ਤੋਂ ਬਾਅਦ ਅਤੇ ਫਿਰ ਛੋਟੇ ਤੇ ਵੱਡੇ ਘੱਲੂਘਾਰਿਆਂ

ਸਮੇਂ ਸਿੱਖ ਕੌਮ ਨੂੰ ਇਸ ਨਾਲੋਂ ਵੀ ਭਿਆਨਕ ਹਾਲਤ ਦਾ ਸਾਹਮਣਾ ਕਰਨਾ ਪਿਆ ਸੀ। ਪਰ ਉਸ ਸਮੇਂ, ਘੱਟੋ-ਘੱਟ, ਸਿੱਖ ਕੌਮ ਕੋਲ ਅਗਵਾਈ ਲਈ ਇਕ ਭਰੋਸੇਯੋਗ, ਸੁਹਿਰਦ ਤੇ ਸਿਦਕਵਾਨ ਲੀਡਰਸ਼ਿੱਪ ਤਾਂ ਮੌਜੂਦ ਸੀ। ਇਸ ਵਾਰ ਤਾਂ ਸਿੱਖ ਇਸ ਦਾਤ ਤੋਂ ਵੀ ਵਾਂਝੇ ਮਹਿਸੂਸ ਕਰ ਰਹੇ ਸਨ। ਪਰ ਇਸ ਦੇ ਬਾਵਜੂਦ ਵੀ ਉਨ੍ਹਾਂ ਨੇ ਨਾ ਦਿਲ ਛੱਡਿਆ ਤੇ ਨਾ ਹਿੰਮਤ ਹਾਰੀ। ਉਨ੍ਹਾਂ ਨੇ ਸੇਧ ਤੇ ਅਗਵਾਈ ਲਈ ਬੇਇਤਬਾਰੇ ਆਗੂਆਂ ਕੋਲੋਂ ਆਸਾਂ ਲਾਹ ਕੇ, ਆਪਣੇ ਮਨਾਂ ਦੀਆਂ ਤਾਰਾਂ ਸਿੱਧੀਆਂ ਸਿੱਖ ਇਤਿਹਾਸ ਤੇ ਵਿਰਸੇ ਨਾਲ ਜੋੜ ਲਈਆਂ ਸਨ। ਉਸੇ ਸਮੇਂ, ਆਪਣੇ ਆਪ ਹੀ, ਸਿੱਖ ਕੌਮ ਦੇ ਰਾਗੀਆਂ, ਢਾਡੀਆਂ, ਕਵੀਸ਼ਰਾਂ ਤੇ ਕਥਾਕਾਰਾਂ ਨੇ ਮੈਦਾਨ ਮੱਲ ਲਏ ਸਨ। ਉਨ੍ਹਾਂ ਨੇ ਢਾਡੀ ਤੇ ਕੀਰਤਨ ਦਰਬਾਰਾਂ ਅਤੇ ਕਥਾ ਪ੍ਰਵਚਨਾਂ ਦੇ ਜ਼ਰੀਏ ਸਿੱਖ ਜਨਤਾ ਨੂੰ ਉਨ੍ਹਾਂ ਦੇ ਭੁੱਲ ਚੁੱਕੇ ਵਿਰਸੇ ਤੋਂ ਮੁੜ ਜਾਣੂੰ ਕਰਾਉਣ ਦਾ ਬੀੜਾ ਉਠਾ ਲਿਆ। ਸਿੱਖ ਸੰਗਤਾਂ ਧੜਾ ਧੜ ਉਨ੍ਹਾਂ ਦੇ ਪ੍ਰੋਗਰਾਮਾਂ ਵਿਚ ਸ਼ਾਮਲ ਹੋਣ ਲੱਗੀਆਂ। ਉਨ੍ਹਾਂ ਵੱਲੋਂ ਸਿੱਖ ਇਤਿਹਾਸ ਤੇ ਸਿੱਖ ਰਵਾਇਤਾਂ ਦੀ ਕੀਤੀ ਜਾਂਦੀ ਵਿਆਖਿਆ ਨਿਰੋਲ ਅਤੀਤ ਨਾਲ ਜੁੜੀ ਹੋਈ ਨਹੀਂ ਸੀ। ਕਿਸੇ ਵੀ ਸੁਣਨ ਵਾਲੇ ਨੂੰ ਇਸ ਦੇ ਵਰਤਮਾਨ ਅਰਥਾਂ ਤੇ ਇਸ਼ਾਰਿਆਂ ਬਾਰੇ ਕੋਈ ਓਹਲਾ ਨਹੀਂ ਸੀ ਰਹਿੰਦਾ। ਇਸ ਕਰਕੇ ਇਹ ਸਿੱਖਾਂ ਦੀਆਂ ਰੂਹਾਂ ਨੂੰ ਝੰਜੋੜ ਕੇ ਰੱਖ ਦਿੰਦੀ ਸੀ। ਸ੍ਰੀ ਹਰਿਮੰਦਰ ਸਾਹਿਬ ਦੇ ਗੋਲੀਆਂ ਨਾਲ ਛਲਣੀ ਹੋਏ ਹਿਰਦੇ ਅਤੇ ਅਕਾਲ ਤਖਤ ਸਾਹਿਬ ਦੀ ਥੇਹ ਕਰ ਦਿੱਤੀ ਗਈ ਇਮਾਰਤ ਦੀ ਝਲਕ ਵੇਖ ਕੇ ਜਿਨ੍ਹਾਂ ਦੇ ਹਿਰਦੇ ਸੱਲੇ ਗਏ ਸਨ, ਉਨ੍ਹਾਂ ਨੂੰ ਇਨ੍ਹਾਂ ਪ੍ਰੋਗਰਾਮਾਂ ਵਿੱਚੋਂ ਸੇਧ ਮਿਲਣ ਲੱਗ ਪਈ ਸੀ। ਸਿੱਖ ਇਤਿਹਾਸ ਤੇ ਸਿੱਖ ਰਵਾਇਤਾਂ ਉਨ੍ਹਾਂ ਨੂੰ ਆਪਣੇ ਫ਼ਰਜ਼ ਪਛਾਨਣ ਦੇ ਗੂੰਜਵੇਂ ਇਸ਼ਾਰੇ ਕਰਨ ਲੱਗ ਪਈਆਂ। ਪੱਛਮ ਦੇ ਕਿਸੇ ਵਿਦਵਾਨ ਦਾ ਕਿਹਾ ਹੋਇਆ ਇਹ ਕਥਨ ਕਿ 'ਲੋਕ ਆਪਣੇ ਭਵਿੱਖ ਦਾ ਸਾਹਮਣਾ ਆਪਣੇ ਅਤੀਤ ਨਾਲ ਕਰਦੇ ਹਨ', ਸੱਚ ਸਾਬਤ ਹੋਇਆ ਪ੍ਰਤੀਤ ਹੋਣ ਲੱਗਾ। ਦਿੱਲੀ ਦੇ ਇਕ ਇਤਿਹਾਸਕ ਗੁਰਦੁਆਰੇ ਵਿਖੇ ਹੋਏ ਇਕ ਅਜਿਹੇ ਹੀ ਕੀਰਤਨ ਦਰਬਾਰ ਨੇ ਭਾਈ ਬੇਅੰਤ ਸਿੰਘ ਤੇ ਭਾਈ ਕਿਹਰ ਸਿੰਘ ਲਈ ਜੀਵਨ ਦੇ ਅਰਥ ਹੀ ਬਦਲ ਕੇ ਰੱਖ ਦਿੱਤੇ ਸਨ। ਬਾਅਦ ਵਿਚ ਉਨ੍ਹਾਂ ਅਜਿਹਾ ਕਾਰਨਾਮਾ ਕਰ ਦਿਖਾਇਆ ਜੋ ਸਿੱਖ ਇਤਿਹਾਸ ਦਾ ਇਕ ਹੋਰ ਗੌਰਵਸ਼ਾਲੀ ਕਾਂਡ ਬਣ ਜਾਣ ਦੇ ਨਾਲ ਨਾਲ ਹਜ਼ਾਰਾਂ ਹੀ ਹੋਰਨਾਂ ਸਿੱਖ ਨੌਜਵਾਨਾਂ ਲਈ ਪ੍ਰੇਰਨਾ ਦਾ ਸ੍ਰੋਤ ਬਣ ਗਿਆ। ਸਿੰਥੀਆ ਕੈਪਲੇ ਮਹਿਮੂਦ* ਨੇ ਇਸ ਸੱਚਾਈ ਨੂੰ ਇਨ੍ਹਾਂ ਸ਼ਬਦਾਂ ਵਿਚ ਅੰਕਤ ਕੀਤਾ ਹੈ: 'ਇਸ ਤੱਥ ਨੇ, ਕਿ ਦੋ ਸਿੱਖਾਂ ਨੇ 'ਦੁਨੀਆਂ ਦੇ ਸਭ ਨਾਲੋਂ ਵੱਡੇ ਲੋਕਤੰਤਰ' ਦੀ ਆਗੂ ਨੂੰ ਚਿੱਤ ਕਰਕੇ ਰੱਖ ਦਿੱਤਾ ਸੀ, ਹਰ ਉਸ ਸਿੱਖ ਨੂੰ ਹੱਲਾਸ਼ੇਰੀ ਦਿੱਤੀ ਜੋ ਇਹ ਸੋਚ ਰੱਖਦਾ ਸੀ ਕਿ ਉਸ ਨੂੰ ਦਰਬਾਰ ਸਾਹਿਬ ਉੱਤੇ ਕੀਤੇ ਗਏ ਹਮਲੇ ਤੇ ਸਿੱਖ-ਵਿਰੋਧੀ ਕਤਲੇਆਮਾਂ ਦਾ ਬਦਲਾ ਲੈਣ, ਅਤੇ ਅਜਿਹਾ ਰਾਜ ਕਾਇਮ ਕਰਨ ਲਈ ਕੁੱਝ ਨਾ ਕੁੱਝ ਕਰਨਾ ਚਾਹੀਦਾ ਸੀ, ਜਿਥੇ ਸਿੱਖ ਜਨਤਾ ਬਹੁਗਿਣਤੀ ਵਰਗ ਦਾ ਦਬਾਅ ਤੇ ਪ੍ਰਭਾਵ ਕਬੂਲਣ ਵਾਲੇ ਘੱਟ-ਗਿਣਤੀ ਭਾਈਚਾਰੇ ਵਜੋਂ ਵਿਚਰਨ ਦੀ ਬਜਾਇ ਬਹੁਗਿਣਤੀ ਭਾਈਚਾਰਾ ਹੋਵੇਗਾ, ਜਿਸ ਦੇ ਹੱਕਾਂ ਨੂੰ ਦਰੜ ਸਕਣਾ ਸੰਭਵ ਨਹੀਂ ਹੋਵੇਗਾ।"[9]

---

* ਅਮਰੀਕਾ ਦੀ ਇਕ ਯੂਨੀਵਰਸਿਟੀ ਵਿਚ ਮਾਨਵ-ਵਿਗਿਆਨ ਦੇ ਵਿਸ਼ੇ ਦੀ ਅਧਿਆਪਕਾ, ਜਿਸ ਨੇ ਜੂਨ ਤੇ ਨਵੰਬਰ ਚੁਰਾਸੀ ਦੇ ਸਾਕਿਆਂ ਤੋਂ ਬਾਅਦ ਸਿੱਖ ਕੌਮ ਦੀ ਅੰਤਰਮੁਖੀ ਹਾਲਤ ਬਾਰੇ ਇਕ ਆਹਲਾ ਦਰਜੇ ਦੀ ਖੋਜ-ਭਰਪੂਰ ਕਿਤਾਬ, *Fighting for Faith and Nation : Dialogues with Sikh Militants*, ਲਿਖੀ ਹੈ।

ਜਿਹੜੇ ਸਿੱਖ ਸਮੇਂ ਦੇ ਦੁਸ਼ ਪ੍ਰਭਾਵਾਂ ਹੇਠ ਪਤਿਤ ਹੋ ਗਏ ਸਨ, ਉਨ੍ਹਾਂ ਨੇ ਵੱਡੀ ਸੰਖਿਆ ਵਿਚ ਸਿੱਖੀ ਸਰੂਪ ਧਾਰਣ ਕਰਨਾ ਆਰੰਭ ਕਰ ਦਿੱਤਾ ਸੀ। ਬਹੁਤ ਵੱਡੀ ਗਿਣਤੀ ਵਿਚ ਸਿੱਖਾਂ ਨੇ ਅੰਮ੍ਰਿਤਪਾਨ ਕਰਨਾ ਸ਼ੁਰੂ ਕਰ ਦਿੱਤਾ ਸੀ। ਪਰ ਦੂਸਰੇ ਪਾਸੇ ਅੰਮ੍ਰਿਤ ਛਕਣਾ ਤੇ ਤਿਆਰ-ਬਰ-ਤਿਆਰ ਸਿੰਘ ਸਜਣਾ ਸਰਕਾਰ ਦੀਆਂ ਨਜ਼ਰਾਂ ਵਿਚ ਸ਼ੱਕੀ ਤੇ ਦੋਸ਼ੀ ਹੋ ਜਾਣ ਦਾ ਇਕ ਕਾਰਨ ਬਣ ਗਿਆ ਸੀ। ਸਰਕਾਰ, ਅਤੇ ਨਾਲ ਹੀ ਆਮ ਹਿੰਦੂ ਜਨਤਾ ਵੀ, ਇਹ ਸਮਝਣ ਲੱਗ ਪਈ ਸੀ ਕਿ ਹੁਣ ਸਿੱਖਾਂ ਲਈ ਅੰਮ੍ਰਿਤ ਛਕਣਾ ਮਹਿਜ਼ ਇਕ ਰਸਮ ਦੀ ਪੂਰਤੀ ਕਰਨਾ ਹੀ ਨਹੀਂ ਸੀ ਰਹਿ ਗਿਆ। ਉਹ ਅੰਮ੍ਰਿਤ ਦੀ ਰਸਮ ਰਾਹੀਂ ਸਿੱਖ ਧਰਮ ਦੀ ਰੱਖਿਆ ਕਰਨ ਲਈ ਆਪਣੀ ਜਾਨ ਨਿਛਾਵਰ ਕਰ ਦੇਣ ਦਾ ਆਪਣੇ ਗੁਰੂ ਨਾਲ ਅਹਿਦ ਤੇ ਦੁਸ਼ਮਣ ਲਈ ਐਲਾਨ ਕਰ ਰਹੇ ਸਨ। ਇਸ ਕਰਕੇ ਸਰਕਾਰ ਨੇ ਸਾਰੇ ਪੁਲੀਸ ਠਾਣਿਆਂ ਲਈ ਹਦਾਇਤਾਂ ਜਾਰੀ ਕਰ ਦਿੱਤੀਆਂ ਸਨ ਕਿ ਉਹ ਫ਼ੌਰੀ ਆਪੋ-ਆਪਣੇ ਇਲਾਕਿਆਂ ਦੇ ਅੰਮ੍ਰਿਤਧਾਰੀ ਸਿੱਖਾਂ ਦੀਆਂ ਸੂਚੀਆਂ ਤਿਆਰ ਕਰਕੇ ਭੇਜਣ। ਜਨਵਰੀ ਦੇ ਪਹਿਲੇ ਹਫ਼ਤੇ ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਕੋਈ 200 ਦੇ ਕਰੀਬ ਵਿਦਿਆਰਥੀਆਂ ਨੇ ਇਕੱਠਿਆਂ ਅੰਮ੍ਰਿਤਪਾਨ ਕੀਤਾ ਸੀ। ਇਸ 'ਗੁਸਤਾਖ਼ ਹਰਕਤ' ਨੂੰ ਸਰਕਾਰ ਕਿਸ ਤਰ੍ਹਾਂ ਸਹਿਣ ਕਰ ਸਕਦੀ ਸੀ। ਉਸ ਨੇ ਇਨ੍ਹਾਂ ਵਿਦਿਆਰਥੀਆਂ ਦੀਆਂ ਸਰਗਰਮੀਆਂ ਉੱਤੇ ਨਜ਼ਰ ਰੱਖਣ ਲਈ ਸੀ ਆਈ ਡੀ ਨੂੰ ਸਰਗਰਮ ਕਰ ਦਿੱਤਾ ਸੀ।[10]

ਜਿਹੜੇ ਨੌਜਵਾਨ ਅੰਮ੍ਰਿਤ ਪਾਨ ਕਰ ਰਹੇ ਸਨ, ਉਹ ਸਿਰਫ਼ ਸਰਕਾਰ ਲਈ ਹੀ ਨਹੀਂ, ਸਰਕਾਰ ਨਾਲ ਸਮਝੌਤੇ ਦੀ ਅਮੋੜ ਰੁਚੀ ਵਿੱਚੋਂ ਹਾਕਮਾਂ ਨਾਲ ਲੁਕਵੇਂ ਰੂਪ ਵਿਚ ਗੱਲਬਾਤ ਚਲਾ ਰਹੇ ਸਿੱਖਾਂ ਦੇ ਧਾਰਮਿਕ ਤੇ ਰਾਜਸੀ ਆਗੂਆਂ ਲਈ ਵੀ ਚੈਲੰਜ ਬਣ ਰਹੇ ਸਨ। ਉਹ ਸਮਝੌਤੇ ਲਈ ਰੱਸੇ ਤੁੜਾ ਰਹੇ 'ਆਪਣੇ' ਆਗੂਆਂ ਦੀ ਹਰ ਹਰਕਤ ਤੇ ਥਿੜਕਣ ਉੱਤੇ ਕਰੜੀ ਨਿਗ੍ਹਾ ਰੱਖ ਰਹੇ ਸਨ। ਜਦੋਂ ਵੀ ਇਹ ਆਗੂ ਸਰਕਾਰ ਨਾਲ ਕੌਮ ਲਈ ਨਮੋਸ਼ੀ ਬਣਨ ਵਾਲੇ ਕਿਸੇ ਸਮਝੌਤੇ ਵੱਲ ਅਹੁਲਣ ਲੱਗਦੇ ਤਾਂ ਸਿੱਖ ਰਵਾਇਤਾਂ ਇਨ੍ਹਾਂ ਨੌਜਵਾਨਾਂ ਰਾਹੀਂ ਤਟਫਟ ਉਨ੍ਹਾਂ ਸਾਹਮਣੇ ਚੁਣੌਤੀ ਬਣ ਕੇ ਖੜ੍ਹੀਆਂ ਹੋ ਜਾਂਦੀਆਂ ਸਨ। ਹਮਲੇ ਤੇ ਕਤਲੇਆਮਾਂ ਤੋਂ ਬਾਅਦ ਬੁਰੀ ਤਰ੍ਹਾਂ ਬੌਂਦਲੀ ਤੇ ਬੇਦਿਲ ਹੋਈ ਲੀਡਰਸ਼ਿੱਪ, ਆਪਣੀ ਜਮਾਂਦਰੂ ਕਮਜ਼ੋਰੀ ਤੇ ਥਿੜਕਣ ਦੇ ਬਾਵਜੂਦ, ਜੇਕਰ ਫਿਰ ਵੀ ਸਰਕਾਰ ਵਿਰੁੱਧ ਥੋੜ੍ਹਾ ਬਹੁਤਾ ਅੜਨ ਦਾ ਜੇਰਾ ਵਿਖਾਉਂਦੀ ਰਹੀ ਸੀ ਤਾਂ ਇਹ ਇਨ੍ਹਾਂ ਨੌਜਵਾਨਾਂ ਦੇ ਉਸ ਉਪਰ ਨੈਤਿਕ ਦਬਾਅ ਦਾ ਹੀ ਨਤੀਜਾ ਸੀ।

ਸੋ, ਇਸ ਤਰ੍ਹਾਂ ਗੁਰੂ ਘਰ ਦੇ ਰਾਗੀਆਂ, ਢਾਡੀਆਂ, ਕਵੀਸ਼ਰਾਂ ਤੇ ਕਥਾਕਾਰਾਂ ਨੇ ਸੰਕਟ ਦੀ ਉਸ ਘੜੀ ਵਿਚ ਨਵੀਂ ਲੜਾਈ ਦਾ ਪਿੜ ਬੰਨ੍ਹਣ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਉਸ ਤੋਂ ਬਾਅਦ ਪਤਵੰਤੇ ਸਿੱਖ ਵਿਦਵਾਨਾਂ ਨੇ ਵੀ, ਆਪਣੇ ਦ੍ਰਿਸ਼ਟੀਕੋਣ ਦੀਆਂ ਕੁੱਝ ਕਮਜ਼ੋਰੀਆਂ ਤੇ ਸੀਮਤਾਈਆਂ ਦੇ ਬਾਵਜੂਦ, ਬੇਹੱਦ ਅਹਿਮ ਭੂਮਿਕਾ ਨਿਭਾਈ। ਪੰਜਾਬ ਦੀਆਂ ਯੂਨੀਵਰਸਿਟੀਆਂ ਤੇ ਕਾਲਜਾਂ ਅੰਦਰਲੇ ਜ਼ਿਆਦਾਤਰ ਸਿੱਖ ਵਿਦਵਾਨ ਤਾਂ ਭਾਵੇਂ ਪ੍ਰਤੱਖ ਰੂਪ ਵਿਚ ਸਰਕਾਰ ਦੇ ਦਬਾਅ ਤੇ ਡੋਪ ਹੇਠ ਆ ਗਏ ਸਨ। ਪਰ ਦਿੱਲੀ ਤੇ ਹੋਰਨਾਂ ਥਾਵਾਂ 'ਤੇ ਬੈਠੇ ਪਤਵੰਤੇ ਸਿੱਖ ਵਿਦਵਾਨਾਂ ਤੇ ਬੁੱਧੀਮਾਨਾਂ ਨੇ ਸਰਕਾਰ ਦਾ ਦਬਾਅ ਜਾਂ ਭੈਅ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ। ਸੰਕਟ ਦੀਆਂ ਉਨ੍ਹਾਂ ਘੜੀਆਂ ਅੰਦਰ ਉਹ ਧੜੱਲੇ ਨਾਲ ਅੱਗੇ ਆਏ, ਕੌਮ ਦੇ ਦਰਦ ਅਤੇ ਰੋਹ ਨੂੰ

ਢੁਕਵੇਂ ਸ਼ਬਦ ਦਿੱਤੇ ਅਤੇ ਹਿੰਦੂ ਹਾਕਮਾਂ ਲਈ ਵੱਡਾ ਚੈਲੰਜ ਖੜ੍ਹਾ ਕਰ ਦਿੱਤਾ। ਡਾ. ਹਰਿਭਜਨ ਸਿੰਘ (ਦਿੱਲੀ) ਨੇ ਉਸ ਵੇਲੇ ਵਿਚਾਰਾਂ ਦੇ ਖੇਤਰ ਵਿਚ ਬਹੁਤ ਹੀ ਉਭਰਵਾਂ ਤੇ ਪ੍ਰਭਾਵਸ਼ਾਲੀ ਰੋਲ ਨਿਭਾਇਆ। ਇਸ ਤੋਂ ਇਲਾਵਾ ਸ. ਪਤਵੰਤ ਸਿੰਘ, ਸ. ਖ਼ੁਸ਼ਵੰਤ ਸਿੰਘ, ਹਰਜੀ ਮਲਿਕ, ਬਲਜੀਤ ਮਲਿਕ, ਡਾ. ਅਮਰੀਕ ਸਿੰਘ, ਡਾ. ਜਸਪਾਲ ਸਿੰਘ (ਦਿੱਲੀ), ਕੈਪਟਨ ਭਾਗ ਸਿੰਘ (ਸੰਪਾਦਕ *ਸਿੱਖ ਰੀਵਿਊ*) ਅਤੇ ਲੇਖਿਕਾ ਅਜੀਤ ਕੌਰ ਆਦਿ ਨੇ, ਆਪੋ-ਆਪਣੇ ਵਿਤ ਮੁਤਾਬਿਕ ਕੌਮ ਦੀ ਵਡਮੁੱਲੀ ਸੇਵਾ ਕੀਤੀ। ਜਦੋਂ ਕਿ ਪੰਜਾਬ ਤੇ ਦਿੱਲੀ ਦੇ ਜ਼ਿਆਦਾਤਰ ਖੱਬੇ ਪੱਖੀ ਵਿਦਵਾਨਾਂ ਤੇ ਲੇਖਕਾਂ ਨੇ ਜਾਂ ਤਾਂ ਚੁੱਪ ਵੱਟੀ ਰੱਖੀ ਅਤੇ ਜਾਂ ਨਿਰਲੱਜਪੁਣੇ ਨਾਲ ਸਰਕਾਰ ਦਾ ਪੱਖ ਪੂਰਿਆ।

ਫ਼ੌਜੀ ਸੇਵਾ ਤੋਂ ਮੁਕਤ ਹੋ ਚੁੱਕੇ ਕਈ ਉਪਰਲੇ ਦਰਜੇ ਦੇ ਜਰਨੈਲਾਂ ਤੇ ਅਫ਼ਸਰਾਂ ਨੇ ਵੀ ਸਿੱਖ ਜਜ਼ਬਾਤ ਦਾ ਪ੍ਰਗਟਾਵਾ ਕਰਦੇ ਹੋਏ ਆਪਣਾ ਕੌਮੀ (ਪੰਥਕ) ਫ਼ਰਜ਼ ਪਛਾਣਿਆ ਅਤੇ ਉਹ ਵੀ ਕਾਫ਼ੀ ਵੱਡੀ ਸੰਖਿਆ ਵਿਚ ਧਰਮੀ ਫ਼ੌਜੀਆਂ ਦੀ ਕਾਨੂੰਨੀ ਇਮਦਾਦ ਤੇ ਨੈਤਿਕ ਹੌਸਲਾ ਅਫ਼ਜ਼ਾਈ ਕਰਨ ਲਈ ਅੱਗੇ ਆਏ।

## ਕੌਮੀ ਰੋਹ ਦੇ ਝਲਕਾਰੇ

ਦਰਬਾਰ ਸਹਿਬ ਉੱਤੇ ਹਮਲੇ ਤੋਂ ਬਾਅਦ ਸਿੱਖ ਕੌਮ ਦੀ ਅੰਤਰਮੁਖੀ ਹਾਲਤ ਦਾ ਚਿਤਰਣ ਕਰਦਿਆਂ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਨੇ ਅਤਿਅੰਤ ਭਰੇ ਹੋਏ ਮਨ ਨਾਲ ਲਿਖਿਆ ਸੀ ਕਿ, 'ਪੰਜਾਬ ਵਿਚ ਜੋ ਕੁੱਝ ਵਾਪਰ ਰਿਹਾ ਹੈ ਉਸ ਦੀ ਹਰ ਇਕ ਨੂੰ ਚਿੰਤਾ ਹੋਣੀ ਚਾਹੀਦੀ ਹੈ। ਪੂਰਾ ਦਾ ਪੂਰਾ ਸਿੱਖ ਭਾਈਚਾਰਾ ਦੁਖੀ ਹੈ ਅਤੇ ਕੇਂਦਰ ਸਰਕਾਰ ਦੇ ਖ਼ਿਲਾਫ਼ ਗ਼ੁੱਸੇ ਨਾਲ ਭਰਿਆ ਪਿਆ ਹੈ। ਇਸ ਦੇ ਨਤੀਜੇ ਵਜੋਂ ਅੱਤਵਾਦ ਦਾ ਵਿਚਾਰਧਾਰਕ ਆਧਾਰ ਹੋਰ ਮੋਕਲਾ ਹੋ ਗਿਆ ਹੈ। ਭਾਵੇਂ ਕਿ ਬਹੁਤ ਸਾਰੇ ਦਹਿਸ਼ਤਗਰਦ ਜਾਂ ਤਾਂ ਮਾਰੇ ਜਾ ਚੁੱਕੇ ਹਨ ਅਤੇ ਜਾਂ ਕਾਬੂ ਕਰ ਲਏ ਗਏ ਹਨ। ਨਰਮਪੰਥੀ ਅਕਾਲੀ ਲੀਡਰਸ਼ਿੱਪ ਸਿੱਖ ਭਾਈਚਾਰੇ ਅੰਦਰ ਅਲੱਗ ਥਲੱਗ ਹੋ ਕੇ ਰਹਿ ਗਈ ਹੈ ਅਤੇ ਹੁਣ ਉਹ ਗੱਲਬਾਤ ਵਿਚ ਪੈਣ ਦੀ ਪੁਜ਼ੀਸ਼ਨ ਵਿਚ ਨਹੀਂ ਹੈ। ਹਿੰਦੂ ਸਿੱਖ ਪਾੜਾ ਪਹਿਲਾਂ ਨਾਲੋਂ ਵੀ ਵਧ ਗਿਆ ਹੈ। ਬਹੁਤ ਸਪਸ਼ਟ ਹੈ ਕਿ ਹਾਲਤ ਬੇਹੱਦ ਗੰਭੀਰ ਹੈ ਅਤੇ ਖ਼ਤਰਿਆਂ ਨਾਲ ਭਰੀ ਪਈ ਹੈ। ਦਰਬਾਰ ਸਾਹਿਬ ਉੱਤੇ ਹਮਲੇ ਦੇ ਮੁੱਦੇ ਉੱਤੇ ਅੱਤਵਾਦੀ ਤੇ ਦੂਸਰੇ ਸਿੱਖਾਂ ਵਿਚਕਾਰ ਕੋਈ ਵਖਰੇਵਾਂ ਨਹੀਂ ਰਹਿ ਗਿਆ ਹੈ। ਅੱਤਵਾਦੀਆਂ ਨੂੰ ਦਰਬਾਰ ਸਾਹਿਬ ਅਤੇ ਉਨ੍ਹਾਂ ਦੀਆਂ ਹੋਰਨਾਂ ਛੁਪਣਗਾਹਾਂ ਵਿੱਚੋਂ ਬਾਹਰ ਤਾਂ ਜ਼ਰੂਰ ਕੱਢ ਦਿੱਤਾ ਗਿਆ ਹੈ, ਪਰ ਇਸ ਨਾਲ ਧਾਰਮਿਕ ਜਜ਼ਬਾਤ ਬਹੁਤ ਭੜਕ ਪਏ ਹਨ, ਜਿਸ ਸਦਕਾ ਅੱਤਵਾਦ ਦੇ ਆਧਾਰ ਵਿਚ ਇਜ਼ਾਫ਼ਾ ਹੋ ਗਿਆ ਹੈ। ਅੱਜ ਪੰਜਾਬ ਅੰਦਰ ਸਿਰਫ਼ ਹਿੰਦੂ-ਸਿੱਖ ਪਾੜਾ ਹੀ ਨਹੀਂ, ਹਿੰਦੂ-ਸਿੱਖ ਤਣਾਅ ਦੇ ਆਧਾਰ 'ਤੇ ਫ਼ਿਰਕੂ ਭਾਵਨਾਵਾਂ ਹੀ ਮੌਜੂਦ ਨਹੀਂ ਹਨ, ਸਿੱਖਾਂ ਦੇ ਮਨਾਂ ਅੰਦਰ ਇਹ ਖ਼ਤਰਨਾਕ ਭਾਵਨਾ ਵੀ ਘਰ ਕਰ ਰਹੀ ਹੈ ਕਿ ਭਾਰਤੀ ਰਾਜ ਨੇ ਉਨ੍ਹਾਂ ਦਾ ਅਪਮਾਨ ਕੀਤਾ ਹੈ। ਪੰਜਾਬ ਅੰਦਰ ਤੇ ਪੰਜਾਬ ਤੋਂ ਬਾਹਰ ਹਿੰਦੂ ਫ਼ਿਰਕਾਪ੍ਰਸਤ ਜਿਹੋ ਜਿਹੀ ਭੂਮਿਕਾ ਨਿਭਾਅ ਰਹੇ ਹਨ, ਉਸ ਨਾਲ ਬਲਦੀ ਉੱਤੇ ਹੋਰ ਤੇਲ ਪੈ ਰਿਹਾ ਹੈ।'[11]

ਕਾਮਰੇਡ ਸੁਰਜੀਤ ਦੀ ਉਪਰੋਕਤ ਬੂ-ਦੁਹਾਈ ਵਿੱਚੋਂ ਸਿੱਖ ਕੌਮ ਦੀ ਅੰਤਰਮੁਖੀ ਹਾਲਤ ਦੇ ਬਾਰੇ ਵਿਚ ਦੋ ਗੱਲਾਂ ਸਵੈ-ਸਿੱਧ ਹੀ ਪ੍ਰਮਾਣਿਤ ਹੋ ਜਾਂਦੀਆਂ ਹਨ। ਇਕ

ਇਹ ਕਿ ਦਰਬਾਰ ਸਾਹਿਬ ਉੱਤੇ ਹਮਲੇ ਨਾਲ ਸਿੱਖ ਕੌਮ ਅੰਦਰ ਅੰਦਰੂਨੀ ਏਕਤਾ ਦੇ ਭਾਵ ਮਜ਼ਬੂਤ ਹੋ ਗਏ ਸਨ। ਦੂਜਾ ਇਹ ਕਿ ਇਸ ਨਾਲ ਕੌਮ ਅੰਦਰ ਕੁੱਲ ਮਿਲਾ ਕੇ ਪੰਥਕ ਜਜ਼ਬਾ ਜ਼ੋਰ ਫੜ ਗਿਆ ਸੀ। ਇਸ ਦੀ ਪੁਸ਼ਟੀ ਹੋਰਨਾਂ ਵਿਦਵਾਨਾਂ ਤੇ ਵਿਸ਼ਲੇਸ਼ਕਾਂ ਨੇ ਵੀ ਕੀਤੀ ਸੀ। *ਸੰਡੇ* ਵਿਚ ਛਪੀ ਇਕ ਰਿਪੋਰਟ ਵਿਚ ਲੇਖਕਾਂ ਨੂੰ ਇਹ ਗੱਲ ਸਾਫ਼ ਮੰਨਣੀ ਪਈ ਸੀ ਕਿ, 'ਅਪਰੇਸ਼ਨ ਬਲਿਊਸਟਾਰ ਨੇ ਸਿੱਖਾਂ ਅੰਦਰ ਇਕ ਨਵੀਂ ਮਾਨਸਿਕਤਾ ਪੈਦਾ ਕਰ ਦਿੱਤੀ ਹੈ। ਗਹਿਰੀ ਤਰ੍ਹਾਂ ਜ਼ਖ਼ਮੀ ਹੋਏ (ਇਸ) ਵਰਗ ਨੇ ਲਾਮਿਸਾਲ ਢੰਗ ਨਾਲ ਅੰਦਰੂਨੀ ਇਕਮੁੱਠਤਾ ਹਾਸਲ ਕਰ ਲਈ ਹੈ।'[12] ਹਿੰਦੂਆਂ ਦੇ ਨਕਾਰਾਤਮਿਕ ਵਤੀਰੇ ਨੇ ਸਿੱਖਾਂ ਅੰਦਰ ਸਮੂਹ ਦੀ ਚੇਤਨਾ ਤੇ ਭਾਵਨਾ ਪ੍ਰਚੰਡ ਕਰਨ ਵਿਚ ਅਹਿਮ ਯੋਗਦਾਨ ਪਾਇਆ। ਘੋਰ ਬਿਪਤਾ ਨੇ ਸਿੱਖ ਭਾਈਚਾਰੇ ਅੰਦਰ ਰਵਾਇਤੀ ਸਮਾਜਿਕ ਤੇ ਰਾਜਸੀ ਵਖਰੇਵੇਂ ਮੱਧਮ ਪਾ ਦਿੱਤੇ ਸਨ। ਇੰਦਰ ਕੁਮਾਰ ਗੁਜਰਾਲ ਨੇ ਆਪਣੇ ਸਿੱਧੇ ਅਨੁਭਵ ਵਿੱਚੋਂ ਇਹ ਅਹਿਮ ਤੱਥ ਨੋਟ ਕੀਤਾ ਸੀ ਕਿ 'ਜੱਟ ਤੇ ਗ਼ੈਰ-ਜੱਟ ਸਿੱਖਾਂ, ਅਤੇ ਅਕਾਲੀ ਤੇ ਗ਼ੈਰ-ਅਕਾਲੀ ਜਨਤਾ ਵਿਚਕਾਰ ਰਿਵਾਜਨ ਪਾੜਾ ਮੱਧਮ ਪੈ ਗਿਆ ਸੀ।'[13] ਚੰਦ ਕੁ ਕਾਂਗਰਸੀ ਤੇ ਕਮਿਊਨਿਸਟ ਹੀ ਸਨ ਜੋ ਸਿੱਖ ਕੌਮ ਦੀ ਇਸ ਅੰਦਰੂਨੀ ਏਕਤਾ ਦੇ ਘੇਰੇ ਤੋਂ ਬਾਹਰ ਰਹਿ ਗਏ ਸਨ ਅਤੇ ਸਿੱਖ ਜਨਤਾ ਅੰਦਰ ਜਿਨ੍ਹਾਂ ਦੀ ਹੁਣ ਭੋਰਾ ਜਿੰਨੀ ਵੀ ਵੁੱਕਤ ਨਹੀਂ ਰਹਿ ਗਈ ਸੀ।

ਇਸ ਦੇ ਨਾਲ ਹੀ ਜੁੜਵੀਂ ਦੂਜੀ ਗੱਲ, ਜੋ ਕਿ ਤਤਕਾਲੀ ਰਾਜਸੀ ਪ੍ਰਸੰਗ ਅੰਦਰ ਇਸ ਨਾਲੋਂ ਵੀ ਵੱਧ ਅਹਿਮ ਸੀ, ਇਹ ਸੀ ਕਿ ਸ਼ਹਾਦਤ ਤੋਂ ਬਾਅਦ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਾ ਸਿੱਖ ਕੌਮ ਦੇ ਅੰਦਰ ਰੁਤਬਾ ਬਹੁਤ ਉੱਚਾ ਹੋ ਗਿਆ ਸੀ। ਉਹ ਸਿੱਖ ਇਤਿਹਾਸ ਦੇ ਉਨ੍ਹਾਂ ਦ੍ਰਿਸ਼ਟਾਂਤਯੋਗ ਸ਼ਹੀਦਾਂ ਦੀ ਕਤਾਰ ਵਿਚ ਸ਼ਾਮਲ ਹੋ ਗਿਆ ਸੀ, ਜਿਨ੍ਹਾਂ ਨੂੰ ਸਿੱਖਾਂ ਵੱਲੋਂ ਹਰ ਸੁਬ੍ਹਾ ਸ਼ਾਮ ਬੇਹੱਦ ਅਦਬ ਸਤਿਕਾਰ ਦੇ ਨਾਲ ਯਾਦ ਕੀਤਾ ਜਾਂਦਾ ਹੈ। ਇਹ ਤੱਥ ਸੰਤ ਦੇ ਕੱਟੜ ਨਿੰਦਕਾਂ ਨੂੰ ਵੀ ਤਸਲੀਮ ਕਰਨਾ ਪੈ ਗਿਆ ਸੀ। ਪਤਵੰਤੇ ਸਿੱਖ ਵਰਗ ਵਿੱਚੋਂ ਸ. ਖ਼ੁਸ਼ਵੰਤ ਸਿੰਘ ਸ਼ਾਇਦ ਇਕੱਲਾ ਹੀ ਸੀ ਜਿਸ ਨੇ ਇਸ ਤੱਥ ਦਾ ਇਕਬਾਲ 'ਹਿੱਕ ਥਾਪੜ ਕੇ' ਕੀਤਾ ਸੀ। ਉਸ ਨੇ ਲਿਖਿਆ ਸੀ : 'ਮੈਂ ਸੰਤ ਜਰਨੈਲ ਸਿੰਘ ਦਾ ਭਾਰੀ ਆਲੋਚਕ ਰਿਹਾ ਹਾਂ ਤੇ ਉਸ ਕਾਰਨ ਸੰਤਾਂ ਦੇ ਹਮਾਇਤੀਆਂ ਵੱਲੋਂ ਮੈਨੂੰ ਕਈ ਵਾਰ ਧਮਕੀਆਂ ਵੀ ਮਿਲੀਆਂ ਸਨ। ਪਰ ਉਸ ਦੀ ਮਰਦਾਂ ਵਰਗੀ ਮੌਤ ਨੇ ਉਸ ਨੂੰ ਸਿੱਖਾਂ ਦਾ ਹੀਰੋ ਬਣਾ ਦਿੱਤਾ ਹੈ। ਉਹ ਸਿੱਖਾਂ ਦੇ ਦਿਲੋ-ਦਿਮਾਗ਼ਾਂ ਉੱਤੇ ਛਾਅ ਗਿਆ ਹੈ।'[14] ਅਤੇ 'ਜਿਨ੍ਹਾਂ ਸਿੱਖਾਂ ਦੇ ਮਨਾਂ ਅੰਦਰ ਉਸ ਬਾਰੇ ਪਹਿਲਾਂ ਕੁੱਝ ਸ਼ੱਕ-ਸ਼ੁਬਹੇ ਸਨ, ਉਹ ਹੁਣ ਦੂਰ ਹੋ ਚੁੱਕੇ ਸਨ। ਹੁਣ ਉਹ ਉਨ੍ਹਾਂ ਸਭਨਾਂ ਲਈ "ਸੰਤ ਜੀ" ਸਨ। ਉਸ ਦੀ ਇਹ ਜਟਕੀ ਜਿਹੀ ਗੱਲ, ਭਾਵੇਂ ਇਹ ਕਿਸੇ ਹੋਰ ਨੂੰ ਕਿੰਨੀ ਵੀ ਗ਼ਲਤ ਕਿਉਂ ਨਾ ਲੱਗੇ, ਕਿ ਹਿੰਦੂ ਸਿੱਖਾਂ ਨੂੰ ਦੂਜੇ ਦਰਜੇ ਦੇ ਨਾਗਰਿਕ ਬਣਾ ਕੇ ਰੱਖਣਾ ਚਾਹੁੰਦੇ ਹਨ, ਪੜ੍ਹੇ-ਲਿਖੇ ਸਿੱਖਾਂ ਦੇ ਮਨਾਂ ਉੱਤੇ ਵੀ ਅਸਰ-ਅੰਦਾਜ਼ ਹੋ ਗਈ ਸੀ।'[15] ਸੰਖੇਪ ਵਿਚ ਕਹਿਣਾ ਹੋਵੇ ਤਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਆਪਣੀ ਸ਼ਹਾਦਤ ਤੋਂ ਬਾਅਦ ਸਿੱਖ ਕੌਮ ਨੂੰ ਪਹਿਲਾਂ ਨਾਲੋਂ ਵੀ ਵੱਧ ਸ਼ਿੱਦਤ ਨਾਲ ਕੀਲ ਲਿਆ ਹੋਇਆ ਸੀ। ਸਿੱਖ ਨੌਜਵਾਨ ਤਾਂ ਖ਼ਾਸ ਕਰਕੇ ਉਸ ਦੇ ਦੀਵਾਨੇ ਹੋ ਗਏ ਸਨ। ਉਹ ਉਨ੍ਹਾਂ ਦੇ ਦਿਲਾਂ ਅੰਦਰ ਡੂੰਘਾ ਉੱਤਰ ਗਿਆ ਹੋਇਆ ਸੀ। ਉਸ ਦੀਆਂ ਫੋਟੂਆਂ ਵਾਲੇ ਕੈਲੰਡਰ ਧੜਾ-ਧੜ ਵਿਕਣ ਲੱਗੇ ਸਨ। ਉਸ ਦੀਆਂ ਰਿਕਾਰਡ ਕੀਤੀਆਂ ਤਕਰੀਰਾਂ (ਸਿੱਖਾਂ ਦੇ) ਘਰ ਘਰ ਪਹੁੰਚ

ਗਈਆਂ ਸਨ। ਸਿੱਖ ਨੌਜਵਾਨ ਜੇਕਰ ਸੰਤਾਂ ਵਰਗੇ ਨਹੀਂ, ਤਾਂ ਘੱਟੋ-ਘੱਟ ਉਸ ਦੇ ਸੇਵਕਾਂ ਵਰਗਾ ਜ਼ਰੂਰ ਬਣਨ ਦੀ ਮਨਾਂ ਅੰਦਰ ਤਮੰਨਾ ਪਾਲਣ ਲੱਗ ਪਏ ਸਨ। ਉਨ੍ਹਾਂ ਨੂੰ ਸੰਤ ਦਾ ਹਰ ਅੰਦਾਜ਼ ਮੋਹਣ ਲੱਗ ਪਿਆ ਸੀ। ਉਸ ਦਾ ਹਰ ਬੋਲ ਉਨ੍ਹਾਂ ਲਈ ਇਲਾਹੀ ਸੰਦੇਸ਼ ਹੋ ਗੁਜ਼ਰਿਆ ਸੀ। ਅਜੋਕੇ ਇਤਿਹਾਸ ਅੰਦਰ ਹੋਰ ਕਿਸੇ ਵੀ ਸਿੱਖ ਹਸਤੀ ਨੇ ਕੌਮ ਉੱਤੇ ਇਸ ਤਰ੍ਹਾਂ ਦਾ ਜਾਦੂ-ਅਸਰ ਨਹੀਂ ਸੀ ਕੀਤਾ।

ਸੁਬਰਾਮਨੀਅਮ ਸਵਾਮੀ ਨੇ ਦਰਬਾਰ ਸਾਹਿਬ ਉੱਤੇ ਫ਼ੌਜੀ ਹਮਲੇ ਤੋਂ ਬਾਅਦ ਸਿੱਖ ਕੌਮ ਅੰਦਰ ਪੈਦਾ ਹੋਈ ਅੰਤਰਮੁਖੀ ਹਾਲਤ ਬਾਰੇ ਆਪਣਾ ਪ੍ਰਭਾਵ-ਜਾਇਜ਼ਾ ਪੇਸ਼ ਕਰਦੇ ਹੋਏ ਲਿਖਿਆ ਸੀ ਕਿ 'ਦਰਬਾਰ ਸਾਹਿਬ ਨੂੰ ('ਦਹਿਸ਼ਤਗਰਦਾਂ' ਤੋਂ) ਸੁਰਖ਼ਰੂ ਕਰਾ ਲਿਆ ਗਿਆ ਹੈ। ਪਰ ਕਿਸ ਕੀਮਤ ਉੱਤੇ ? ਸਿਰਫ਼ ਸਮਾਂ ਹੀ ਇਹ ਗੱਲ ਪੂਰੇ ਯਕੀਨ ਨਾਲ ਦੱਸ ਸਕੇਗਾ।'[16] ਅਤੇ ਸਮੇਂ ਵੱਲੋਂ ਪੂਰੇ ਯਕੀਨ ਤੇ ਬੁਲੰਦ ਅੰਦਾਜ਼ ਵਿਚ ਇਹ ਗੱਲ ਦਰਸਾਉਣ ਦਾ ਵਕਤ ਆ ਗਿਆ ਸੀ। 1985 ਦੇ ਮਾਰਚ ਦੇ ਮਹੀਨੇ ਤਕ ਜਾ ਕੇ ਦਿੱਲੀ ਦੇ ਹਾਕਮਾਂ ਨੂੰ ਪੰਜਾਬ ਤੋਂ ਜਿਹੋ ਜਿਹੀਆਂ ਰਿਪੋਰਟਾਂ ਮਿਲਣ ਲੱਗ ਪਈਆਂ ਸਨ, ਉਨ੍ਹਾਂ ਤੋਂ ਉਹ ਬੁਰੀ ਤਰ੍ਹਾਂ ਬੇਚੈਨ ਤੇ ਫ਼ਿਕਰਮੰਦ ਹੋ ਉੱਠੇ ਸਨ। ਇਥੇ ਇਕ ਨਮੂਨੇ ਤੋਂ ਇਨ੍ਹਾਂ ਰਿਪੋਰਟਾਂ ਦੇ ਤੱਤ ਅਤੇ ਸਿੱਖਾਂ ਦੇ ਦੋਖੀਆਂ ਦੇ ਦਿਲੋ-ਦਿਮਾਗ਼ਾਂ ਉੱਤੇ ਉਨ੍ਹਾਂ ਦੇ ਪੈਣ ਵਾਲੇ ਦਹਿਲ ਦਾ ਅੰਦਾਜ਼ਾ ਲਾਉਣਾ ਕਿਸੇ ਲਈ ਵੀ ਮੁਸ਼ਕਲ ਨਹੀਂ ਰਹਿ ਜਾਂਦਾ। ਉਸ ਸਾਲ ਮਾਰਚ ਦੇ ਮਹੀਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਜੁੜੇ ਹੋਲੇ ਮਹੱਲੇ ਦਾ ਨਜ਼ਾਰਾ ਤੱਕ ਲੈਣ ਤੋਂ ਬਾਅਦ ਐਮ ਜੇ ਅਕਬਰ ਨੇ ਆਪਣੇ ਪ੍ਰਭਾਵ ਤੇ ਭਾਵ ਇਸ ਤਰ੍ਹਾਂ ਅੰਕਤ ਕੀਤੇ ਸਨ : 'ਦੋ ਹਫ਼ਤਿਆਂ ਤੋਂ ਵੀ ਘੱਟ ਸਮੇਂ ਅੰਦਰ, 13 ਅਪਰੈਲ ਨੂੰ, ਵਿਸਾਖੀ ਦਾ ਉਹ ਦਿਹਾੜਾ, ਜਿਹੜਾ ਕਿ ਪੰਜਾਬ ਦੇ ਇਤਿਹਾਸ ਦੇ ਇਕ ਸਭ ਨਾਲੋਂ ਨਾਜ਼ਕ ਦੌਰ ਨਾਲ ਜੁੜਿਆ ਹੋਇਆ ਹੈ, ਰਸਮੀ ਤੌਰ 'ਤੇ ਆਰੰਭ ਹੋਣ ਜਾ ਰਿਹਾ ਹੈ। ਪਰ ਹਾਲ ਦੀ ਘੜੀ ਤਾਂ ਖੇਤਾਂ ਦੀ ਹਰਿਆਲੀ ਅਤੇ ਅਕਾਲੀਆਂ ਦੀਆਂ ਨੀਲੀਆਂ ਪੱਗਾਂ ਦੇ ਵਿਚਕਾਰ ਇਕ ਨਵਾਂ ਰੰਗ ਪੰਜਾਬ ਦਾ ਪ੍ਰਤੀਕ ਬਣ ਕੇ ਉਭਰ ਰਿਹਾ ਹੈ। ਉਹ ਹੈ ਕੇਸਰੀ ਰੰਗ! ਪੰਜਾਬ ਅੰਦਰ ਹਰ ਜਗ੍ਹਾ ਸਿੱਖ ਨੌਜਵਾਨ ਕੇਸਰੀ ਪੱਗਾਂ ਬੰਨ੍ਹਣ ਲੱਗ ਪਏ ਹਨ। ਇਸ ਨਾਲ ਉਹ ਅਖ਼ੀਰੀ ਕੁਰਬਾਨੀ ਦੇਣ, ਯਾਨੀ ਕਿ ਧਰਮ ਦੇ ਨਾਂ 'ਤੇ ਜਾਨਾਂ ਨਿਛਾਵਰ ਕਰ ਦੇਣ ਲਈ ਤਿਆਰ-ਬਰ-ਤਿਆਰ ਹੋਣ ਦਾ ਆਪਣਾ ਐਲਾਨ ਫ਼ੁਰਮਾ ਰਹੇ ਹਨ। ਇਹ ਸੰਦੇਸ਼ ਅਨੰਦਪੁਰ ਦੀ ਪਵਿੱਤਰ ਨਗਰੀ ਉੱਤੇ ਗਰਜਵੀਂ ਆਵਾਜ਼ ਵਿਚ ਦਿੱਤਾ ਗਿਆ, ਜਿਥੇ 6 ਤੋਂ ਲੈ ਕੇ 8 ਮਾਰਚ ਤਕ ਤਿੰਨਾਂ ਦਿਨਾਂ ਲਈ ਜੁੜਿਆ ਹੋਲਾ ਮਹੱਲਾ ਜਸ਼ਨ ਘੱਟ ਅਤੇ ਦਿੱਲੀ ਨੂੰ ਰੋਹ ਭਰੀ ਲਲਕਾਰ ਵੱਧ ਸੀ। ਇਕੱਠ ਆਮ ਨਾਲੋਂ ਕਿਤੇ ਵੱਧ ਸੀ ਅਤੇ ਤਕਰੀਬਨ ਸਾਰੇ ਦੇ ਸਾਰੇ ਨੌਜਵਾਨ ਹੀ ਇਕੱਠ ਵਿਚ ਪਹੁੰਚੇ ਹੋਏ ਸਨ। ਮਰਦਾਂ ਦੇ ਸਿਰਾਂ ਉੱਤੇ ਕੇਸਰੀ ਦਸਤਾਰਾਂ ਸਜੀਆਂ ਹੋਈਆਂ ਸਨ ਅਤੇ ਔਰਤਾਂ ਨੇ ਸਿਰਾਂ ਉੱਤੇ ਉਸੇ ਰੰਗ ਦੇ ਦੁਪੱਟੇ ਲੈ ਰੱਖੇ ਹੋਏ ਸਨ। ਉਨ੍ਹਾਂ ਨੇ ਕੁੱਝ ਵੀ ਛੁਪਾ ਕੇ ਨਹੀਂ ਸੀ ਰੱਖਿਆ, ਖ਼ਾਸ ਕਰਕੇ ਆਪਣੀਆਂ ਵੱਖਵਾਦੀ ਭਾਵਨਾਵਾਂ ਉਹ ਖੁੱਲ੍ਹੇ ਰੂਪ 'ਚ ਪ੍ਰਗਟ ਕਰ ਰਹੇ ਸਨ। ਅਨੰਦਪੁਰ ਵਿਖੇ ਜੁੜੇ ਇਹ ਨੌਜਵਾਨ ਕਿਸੇ ਨਵੀਂ ਲੀਡਰਸ਼ਿੱਪ ਦੀ ਤਲਾਸ਼ ਵਿਚ ਸਨ, ਜਿਹੜੀ ਉਨ੍ਹਾਂ ਦੇ ਤੀਬਰ ਜੋਸ਼ ਤੇ ਉਤਸ਼ਾਹ ਨਾਲ ਇਕ-ਸੁਰ ਹੋਵੇ। ਅਤੇ ਉਨ੍ਹਾਂ ਨੂੰ ਬਿਮਲ (ਕੌਰ) ਖ਼ਾਲਸਾ ਦੇ ਰੂਪ ਵਿਚ ਇਹ ਲੀਡਰਸ਼ਿੱਪ ਲੱਭ ਗਈ ਸੀ। ਨਰਮਪੰਥੀ ਅਕਾਲੀ ਆਗੂਆਂ ਦੀ ਤੋਏ ਤੋਏ ਹੋ ਗਈ ਸੀ...ਅਤੇ ਸਾਰੰਗੀ ਦੀਆਂ ਧੁਨਾਂ ਦੇ ਤੱਕਲੇ 'ਤੇ ਗੀਤਾਂ

ਦਾ ਸੂਤ ਕੱਤਿਆ ਜਾ ਰਿਹਾ ਸੀ। ਗੀਤਾਂ ਦੇ ਸ਼ਬਦ ਬਹੁਤ ਹੀ ਸਾਦੇ ਤੇ ਸਪਸ਼ਟ ਹਨ। ਸਿੱਖ ਦਬਾਇਆਂ ਨਹੀਂ ਦਬਣਗੇ। ਸਿੱਖ ਬਦਲਾ ਲੈਣਗੇ। ਬੀਬੀ ਬਿਮਲ ਖ਼ਾਲਸਾ ਤੈਨੂੰ ਰੋਣ ਦੀ ਲੋੜ ਨਹੀਂ ਹੈ, ਤੇਰੇ ਪਤੀ ਦੀ ਮੌਤ ਦਾ ਬਦਲਾ ਚੁਕਾਇਆ ਜਾਵੇਗਾ! ਭਾਈ ਬੇਅੰਤ ਸਿੰਘ, ਸਤਵੰਤ ਸਿੰਘ ਤੇ ਕੇਹਰ ਸਿੰਘ ਜੀਓ, ਕੌਮ ਦੀ ਇੱਜ਼ਤ ਬਚਾਉਣ ਲਈ ਤੁਹਾਡਾ ਕੋਟਨਿ ਕੋਟ ਧੰਨਵਾਦ ਕਰਦੇ ਹਾਂ!! ...ਗੀਤਾਂ ਦੀਆਂ ਕੈਸਟਾਂ ਤਿਆਰ ਕਰ ਕੇ ਲੁਕਵੇਂ ਰੂਪਾਂ ਵਿਚ ਵੰਡੀਆਂ ਤੇ ਵਰਤਾਈਆਂ ਜਾ ਰਹੀਆਂ ਹਨ। ਵਾਰਾਂ ਤੇ ਕਵੀਸ਼ਰੀਆਂ ਗਾਉਣ ਵਾਲਿਆਂ ਨੂੰ ਆਪਣੀ ਪਛਾਣ ਛੁਪਾਉਣ ਦੀ ਕੋਈ ਚਿੰਤਾ ਨਹੀਂ ਹੈ। ਇਕ ਕੈਸਟ ਦੀ ਜਾਣ-ਪਛਾਣ ਇਸ ਤਰ੍ਹਾਂ ਕਰਵਾਈ ਗਈ ਹੈ : 'ਸਰਦਾਰ ਬੇਅੰਤ ਸਿੰਘ ਤੇ ਸਰਦਾਰ ਸਤਵੰਤ ਸਿੰਘ—ਦੋ ਸਿੱਖ ਨੌਜਵਾਨਾਂ ਦੀ ਬਹਾਦਰੀ ਤੇ ਇੰਦਰਾ ਗਾਂਧੀ ਦੀ ਮੌਤ। ਪੇਸ਼ ਕਰਦੇ ਹਨ ਸਰਦਾਰ ਅਜੈ ਸਿੰਘ ਢਿੱਲੋਂ ਤੇ ਜਸਬੀਰ ਸਿੰਘ ਜੋਸ਼ੀਲਾ ਤਲਵੰਡੀ ਸਾਬੋ ਵਾਲੇ।' ਕੈਸਟ ਜਦੋਂ ਵਜਦੀ ਹੈ ਤਾਂ ਅੱਗ ਲਾਉਂਦੀ ਚਲੀ ਜਾਂਦੀ ਹੈ। 'ਸਿੱਖਾਂ ਨਾਲ ਹੈ ਜਿਸ ਨੇ ਵੈਰ ਕਮਾਇਆ, ਬਦਲੇ ਲਵਾਂਗੇ ਗਿਣ ਗਿਣ ਪਾਪੀਓ!' ਪੰਜਾਬ ਅੰਦਰ ਹਰ ਗੁਰਦੁਆਰੇ ਵਿਚ ਸਿੱਖਾਂ ਦੇ ਮਨਾਂ ਨੂੰ ਵੱਸ ਵਿਚ ਕਰਨ ਦੀ ਲੜਾਈ ਛਿੜ ਪਈ ਹੋਈ ਹੈ। ਇਕ ਵਾਰ ਸ਼ੁਰੂ ਹੋਇਆ ਸਿਲਸਿਲਾ ਮੁੜ ਤੋਂ ਫਿਰ ਭਿਅੰਕਰ ਵੇਗ ਫੜ ਸਕਦਾ ਹੈ....ਪਹਿਲਾਂ ਅਕਾਲੀਆਂ ਦੀਆਂ ਪੱਗਾਂ ਦਾ ਨੀਲਾ ਰੰਗ ਸੰਘਰਸ਼ ਦਾ ਪ੍ਰਤੀਕ ਹੋਇਆ ਕਰਦਾ ਸੀ, ਹੁਣ ਪੰਜਾਬ ਦੇ ਹਰ ਪਿੰਡ ਤੇ ਕਸਬੇ ਦੇ ਵਿਚ ਕੇਸਰੀ ਰੰਗ ਛਾਇਆ ਹੋਇਆ ਦਿਖ ਰਿਹਾ ਹੈ। ਅਸੀਂ ਨੀਲੀ ਲੜਾਈ ਦੀ ਕੀਮਤ ਜਾਣ ਚੁੱਕੇ ਹਾਂ। ਸਾਨੂੰ ਕੇਸਰੀ ਜੰਗ ਦੀ ਤਬਾਹੀ ਤੋਂ ਸੰਭਲ ਜਾਣਾ ਚਾਹੀਦਾ ਹੈ।'[16]

ਇਹ ਇਕੱਲੇ ਐੱਮ ਜੇ ਅਕਬਰ ਦੀ ਗੱਲ ਨਹੀਂ ਸੀ। ਉਸ ਹੋਲੇ ਮਹੱਲੇ ਦਾ ਨਜ਼ਾਰਾ ਜਿਸ ਨੇ ਵੀ ਤੱਕਿਆ ਸੀ, ਉਸ ਦੇ ਦਿਲ ਉੱਤੇ ਇਸ ਦਾ ਗੂੜ੍ਹਾ ਪ੍ਰਭਾਵ ਉਕਰਿਆ ਗਿਆ ਸੀ। ਦੁਸ਼ਮਣ ਹਿਰਦੇ ਇਸ ਤੋਂ ਕੰਬ ਉੱਠੇ ਸਨ, ਜਦੋਂ ਕਿ ਸਿੱਖ ਹਿਰਦੇ ਆਪਣੀ ਕੌਮ ਦੀ ਚੜ੍ਹਤ ਵੇਖ ਕੇ ਬਾਗ਼ੋ-ਬਾਗ਼ ਹੋ ਗਏ ਸਨ। *ਅਜੀਤ* ਅਖ਼ਬਾਰ ਦੇ ਮੁੱਖ ਸੰਪਾਦਕ ਸ. ਬਰਜਿੰਦਰ ਸਿੰਘ ਹਮਦਰਦ ਨੇ ਹੋਲੇ ਮਹੱਲੇ ਦੇ ਦਰਸ਼ਨ ਕਰਨ ਉਪਰੰਤ ਲਿਖੇ ਆਪਣੇ ਹੁਲਾਸ-ਭਰੇ ਸੰਪਾਦਕੀ ਵਿਚ ਸਿੱਖ ਜਜ਼ਬਾਤ ਦੀ ਪੇਸ਼ਕਾਰੀ ਇਸ ਪ੍ਰਭਾਵਸ਼ਾਲੀ ਅੰਦਾਜ਼ ਵਿਚ ਕੀਤੀ ਸੀ :

> ਗੁਰਦੁਆਰਾ ਕੇਸਗੜ੍ਹ ਸਾਹਿਬ ਨੂੰ ਜਾਂਦੀ ਸੜਕ 'ਤੇ ਦੂਰੋਂ ਦੇਖਿਆਂ ਰੰਗਾਂ ਦਾ ਇਕ ਦਰਿਆ ਵਹਿ ਰਿਹਾ ਦਿਸਦਾ ਹੈ। ਇਸ ਦਰਿਆ ਵਿਚ ਬੂੰਦਾਂ ਦੀ ਨਿਆਈਂ ਰਚੇ ਸ਼ਰਧਾਲੂ ਗੁਰਦੁਆਰਾ ਸਾਹਿਬ ਵੱਲ ਜਾ ਤੇ ਆ ਰਹੇ ਹਨ। ਦਸਵੇਂ ਗੁਰੂ ਜੀ ਦੇ ਪਵਿੱਤਰ ਸ਼ਸਤਰਾਂ ਦੇ ਦਰਸ਼ਨਾਂ ਦੀ ਚਾਹਨਾ ਹਰ ਇਕ ਦੇ ਮਨ ਵਿਚ ਹੈ। ਇਸ ਵਾਰ ਰੰਗਾਂ ਦੇ ਇਸ ਦਰਿਆ ਵਿਚ ਸਭ ਤੋਂ ਵੱਧ ਇਕ ਰੰਗ ਉਭਰਿਆ ਹੈ—ਉਹ ਹੈ ਕੇਸਰੀ ਰੰਗ। ਕੇਸਰੀ ਰੰਗ ਜੋ ਕੁਰਬਾਨੀ ਦਾ ਰੰਗ ਹੈ। ਕੇਸਰੀ ਰੰਗ ਜੋ ਇਕ ਨਿਸਚੇ ਦਾ ਪ੍ਰਤੀਕ ਬਣ ਗਿਆ ਹੈ। ਅੱਜ ਹਰ ਦਿਲ ਆਖ ਰਿਹਾ ਹੈ : 'ਨਿਸਚੈ ਕਰ ਆਪਨੀ ਜੀਤ ਕਰੋਂ।' ਢਾਡੀ ਜੋਸ਼ੀਲੀਆਂ ਵਾਰਾਂ ਗਾ ਰਹੇ ਹਨ। ਕਥਾਕਾਰਾਂ ਦੀ ਆਵਾਜ਼ ਵਿਚ ਇਕ ਰੋਹ ਹੈ। ਇਹ ਪਹਿਲੀ ਵਾਰ ਹੈ ਜਦੋਂ ਬਹੁਤ ਸਾਰੀਆਂ ਨਵੀਆਂ ਵਾਰਾਂ, ਨਵੇਂ ਗੀਤ ਇਸ ਫ਼ਿਜ਼ਾ ਵਿਚ ਗੂੰਜੇ ਹਨ। ਕੌਮ ਦੇ ਸ਼ਹੀਦਾਂ ਦੀ ਸੂਚੀ ਵਿਚ ਬਹੁਤ ਸਾਰੇ ਨਵੇਂ ਨਾਂ ਸ਼ਾਮਲ ਹੋਏ ਹਨ। ਲੋਕ ਇਨ੍ਹਾਂ ਸ਼ਹੀਦਾਂ ਦੇ ਵਾਰੇ ਵਾਰੇ ਜਾ ਰਹੇ ਹਨ। ਆਪਣਾ ਉਤਸ਼ਾਹ ਵਾਰਾਂ ਗਾਉਣ ਵਾਲਿਆਂ ਨੂੰ ਸ਼ਹੀਦਾਂ ਦੇ ਨਾਂ 'ਤੇ ਅਣਗਿਣਤ ਮਾਇਆ ਭੇਟ ਕਰਕੇ ਪ੍ਰਗਟਾ ਰਹੇ ਹਨ। ਸਮੁੱਚੀ ਧਰਤੀ ਇਕ ਜੋਸ਼ ਨਾਲ ਲਰਜ਼ਾ ਰਹੀ ਹੈ। ਅਕਾਸ਼ ਨਾਹਰਿਆਂ

